ੴ
ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ



ਸੈਂਚੀ ਪੰਜਵੀਂ

ਟੀਕਾਕਾਰ

## ਗਿਆਨੀ ਨਰੈਣ ਸਿੰਘ ਜੀ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana



ੴ ਸਤਿਗੁਰ ਪ੍ਰਸਾਦਿ॥



## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਜਿਲਦ ਪੰਜਵੀਂ

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਪੰਨਾ ੬੧੧ ਤੋਂ ੮੦੮ ਤਕ ਦਾ ਸਰਲ ਪੰਜਾਬੀ ਅਨੁਵਾਦ। ਇਸ ਵਿਚ ਅਸਫੋਟਕ ਕਬਿੱਤ ਦਾ ਅਨੁਵਾਦ ਵੀ ਸ਼ਾਮਲ ਕੀਤਾ ਗਿਆ ਹੈ।


ਟੀਕਾਕਾਰ :-

ਪ੍ਰਸਿੱਧ ਵਿਦਵਾਨ ਗਿਆਨੀ ਨਰੈਣ ਸਿੰਘ ਜੀ

ਸੋਧਕ :-

ਡਾ. ਅਜੀਤ ਸਿੰਘ ਔਲਖ ਐਮ.ਏ. ਪੀ.ਐਚ.ਡੀ.





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ (ਇੰਡੀਆ)।

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥

# ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ
# ਜਿਲਦ ਪੰਜਵੀਂ

## ਤਤਕਰਾ

| ਸਿਰਲੇਖ | ਪੰਨਾ |
|---|---|
|  |
| **ਸ਼ਬਦ ਹਜ਼ਾਰੇ** | |
|  |
| **ਤੇਤੀ ਸਵੈਯੇ** | |
|  |
| **ਖਾਲਸਾ ਮਹਿਮਾ** | |
|  |
| **ਸ੍ਰੀ ਸ਼ਸਤਰ ਨਾਮ ਮਾਲਾ ਪੁਰਾਣ** | |
|  |
| **ਅਸਫੋਟਕ ਕਬਿੱਤ** | |
|  |

* * *

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥

# ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ

# ਜਿਲਦ ਪੰਜਵੀਂ

# ਉੱਪ ਅਵਤਾਰ

## ਕਾਂਡ ਪਹਿਲਾ

## ਬ੍ਰਹਮਾ ਦੇ ਉੱਪ ਅਵਤਾਰਾਂ ਦੀ ਕਥਾ

### ਪਹਿਲਾ ਉੱਪ ਅਵਤਾਰ ਰਿਸ਼ੀ ਬਾਲਮੀਕ ਜੀ

**ਤੋਮਰ ਛੰਦ॥ ਸਤਿਜੁਗ ਫਿਰ ਉਪਜਾਮ॥ ਸਭ ਨਉਤਨੇ ਕਰ ਸਾਜ॥**
**ਸਭ ਦੇਸ ਅਉਰ ਬਿਦੇਸ਼॥ ਉਠ ਧਰਮ ਲਾਗ ਨਰੇਸ਼॥੧॥**

ਸਤਿਜੁਗ ਫਿਰ ਸਥਾਪਿਤ ਹੋਇਆ ਅਤੇ ਸਾਰੇ ਹੀ ਸਾਜ-ਬਾਜ ਨਵੇਂ ਹੋ ਗਏ। ਸਾਰੇ ਦੇਸਾਂ ਅਤੇ ਪ੍ਰਦੇਸਾਂ ਦੇ ਰਾਜੇ ਧਰਮ ਕਾਰਜਾਂ ਵਿਚ ਲੱਗ ਗਏ॥੧॥

**ਕਲਿ ਕਾਲ ਕੋਪ ਕਰਾਲ॥ ਜਗੁ ਜਾਰਿਆ ਤਿਹ ਜ੍ਵਾਲ॥**
**ਬਿਨ ਤਾਸ ਔਰ ਨ ਕੋਇ॥ ਸਭ ਜਾਪ ਜਾਪੋ ਸੋਇ॥੨॥**

ਕਲਿਜੁਗ ਦੇ ਸਮੇਂ ਆਪਣੀ ਅੱਗ ਨਾਲ ਜਗਤ ਨੂੰ ਸਾੜਨ ਵਾਲਾ ਤੁਹਾਡੇ ਭਾਵ ਪ੍ਰਭੂ ਬਗੈਰ ਹੋਰ ਕੋਈ ਨਹੀਂ ਹੈ। ਸਾਰਿਆ ਨੂੰ ਉਸਦਾ ਹੀ ਜਾਪ ਕਰਨਾ ਚਾਹੀਦਾ ਹੈ॥੨॥

*************************************************************

**ਜੇ ਜਾਪ ਹੈ ਕਲਿ ਨਾਮ॥ ਤਿਸ ਪੂਰਨ ਹੁਇ ਹੈ ਕਾਮ॥**
**ਤਿਸ ਦੂਖ ਭੂਖ ਨ ਪਯਾਸ ॥ ਨਿਤ ਹਰਖ ਕਹੂੰ ਨ ਉਦਾਸ॥ ੩ ॥**

ਕਲਿਜੁਗ ਵਿਚ ਜਿਹੜੇ ਨਾਮ ਨੂੰ ਜਪਦੇ ਹਨ ਉਨ੍ਹਾਂ ਦੇ ਮਨੋਰਥ ਪੂਰਨ ਹੁੰਦੇ ਹਨ ਅਤੇ ਉਨ੍ਹਾਂ ਨੂੰ ਦੁੱਖ-ਭੁੱਖ ਤੇ ਪਿਆਸ ਨਹੀਂ ਲੱਗਦੀ ਹੈ। ਸਦਾ ਖੁਸ਼ ਰਹਿੰਦੇ ਹਨ, ਕਦੇ ਵੀ ਉਦਾਸ ਨਹੀਂ ਹੁੰਦੇ॥ ੩॥

**ਬਿਨ ਏਕ ਦੂਸਰ ਨਾਹਿ॥ ਸਭ ਰੰਗ ਰੂਪ ਮਾਹਿ॥**
**ਜਿਹ ਜਾਪਿਆ ਤਿਹ ਜਾਪ॥ ਤਿਨ ਕੇ ਸਹਾਈ ਆਪ॥ ੪ ॥**

ਸਾਰੇ ਰੰਗਾਂ ਵਿਚ ਪ੍ਰਭੂ ਤੋਂ ਬਿਨਾਂ ਹੋਰ ਕੋਈ ਵੀ ਸਮਾਇਆ ਹੋਇਆ ਨਹੀਂ ਹੈ। ਜਿਨ੍ਹਾਂ ਨੇ ਉਸ ਦੇ ਜਾਪ ਨੂੰ ਜਪਿਆ ਹੈ, ਉਨ੍ਹਾਂ ਦੇ ਸਹਾਈ ਪ੍ਰਭੂ ਜੀ ਆਪ ਹੋਏ ਹਨ॥ ੪॥

**ਜੇ ਤਾਸ ਨਾਮ ਜਪੰਤ॥ ਕਬਹੂੰ ਨ ਭਾਜ ਚਲੰਤ॥**
**ਨਹਿ ਤ੍ਰਾਸ ਤਾਕੋ ਸ਼ੱਤ੍ਰ॥ ਦਿਸ ਜੀਤ ਹੈ ਗਹਿ ਅਤ੍ਰ॥ ੫ ॥**

ਉਸ ਦਾ ਨਾਮ ਜਪਣ ਵਾਲੇ ਕਦੀ ਭੱਜਦੇ ਨਹੀਂ, ਉਨ੍ਹਾਂ ਨੂੰ ਵੈਰੀਆਂ ਤੋਂ ਡਰ ਨਹੀਂ ਲਗਦਾ ਅਤੇ ਆਪ ਅਸਤਰ ਸ਼ਸਤਰ ਧਾਰਨ ਕਰ ਕੇ ਸਾਰੀਆਂ ਦਿਸ਼ਾਵਾਂ ਨੂੰ ਜਿੱਤ ਲੈਂਦੇ ਹਨ॥ ੫॥

**ਤਿਹ ਭਰੇ ਧਨ ਸੋ ਧਾਮ॥ ਸਭ ਹੋਹ ਪੂਰਨ ਕਾਮ॥**
**ਜੋ ਏਕ ਨਾਮ ਰਟੰਤ॥ ਤੇ ਨ ਕਾਲ ਫਾਸ ਫਸੰਤ॥ ੬ ॥**

ਉਨ੍ਹਾਂ ਦੇ ਘਰ ਧਨ ਨਾਲ ਭਰੇ ਰਹਿੰਦੇ ਹਨ ਅਤੇ ਸਾਰੇ ਮਨੋਰਥ ਪੂਰਨ ਹੋ ਜਾਂਦੇ ਹਨ, ਜਿਹੜੇ ਇਕ ਪ੍ਰਭੂ ਦੇ ਨਾਮ ਨੂੰ ਸਿਮਰਦੇ ਹਨ ਉਹ ਕਾਲ ਦੀ ਫਾਹੀ ਵਿਚ ਫਸਦੇ ਨਹੀਂ ਹਨ॥ ੬॥

**ਜੇ ਜੀਵ ਜੰਤ ਅਨੇਕ॥ ਤਿਹ ਮੋ ਰਹੇ ਰਮ ਏਕ॥**
**ਬਿਨ ਏਕ ਦੂਸਰ ਨਾਹਿ॥ ਜਗ ਜਾਨ ਲੈ ਜੀਅ ਮਾਹਿ॥ ੭ ॥**

ਜਿਹੜੇ ਅਨੇਕਾਂ ਤਰ੍ਹਾਂ ਦੇ ਜੀਵ-ਜੰਤ ਹਨ, ਉਨ੍ਹਾਂ ਸਾਰਿਆਂ ਵਿਚ ਇਕੋ ਹੀ ਪ੍ਰਭੂ ਵਿਆਪਕ ਹੈ। ਸਾਰਿਆਂ ਨੂੰ ਇਹ ਗੱਲ ਜਾਣ ਲੈਣੀ ਚਾਹੀਦੀ ਹੈ ਕਿ ਇਕ ਤੋਂ ਬਿਨਾਂ ਹੋਰ ਕੋਈ ਦੂਜਾ ਜਗਤ ਵਿਚ ਨਹੀਂ ਹੈ॥ ੭॥

**ਭਵ ਗੜਨ ਭੰਜਨ ਹਾਰ॥ ਹੈ ਏਕ ਹੀ ਕਰਤਾਰ॥**
**ਬਿਨ ਏਕ ਅਉਰ ਨ ਕੋਇ॥ ਸਭ ਰੂਪ ਰੰਗੀ ਸੋਇ॥ ੮ ॥**

ਸੰਸਾਰ ਨੂੰ ਘੜ੍ਹਣ ਵਾਲਾ ਤੇ ਭੰਨਣ ਵਾਲਾ, ਇਕੋ ਹੀ ਕਰਤਾਰ ਹੈ। ਉਸ ਤੋਂ ਬਿਨਾਂ ਹੋਰ

*************************************************************
ਕੋਈ ਦੂਜਾ ਨਹੀਂ ਹੈ, ਸਾਰੇ ਰੂਪਾਂ ਰੰਗਾਂ ਵਾਲਾ ਓਹੀ ਇੱਕ ਹੈ॥੮॥

**ਕਈ ਇੰਦ੍ਰ ਪਾਨ ਪਹਾਰ॥ ਕਈ ਬ੍ਰਹਮ ਬੇਦ ਉਚਾਰ॥**
**ਕਈ ਬੈਠ ਦੁਆਰ ਮਹੇਸ਼॥ ਕਈ ਸ਼ੇਸ਼ਨਾਗ ਅਸੇਸ॥੯॥**

ਉਸਦੇ ਦੁਆਰ ਉਤੇ ਕਿੰਨੇ ਹੀ ਇੰਦਰ ਪਾਣੀ ਭਰਦੇ ਹਨ, ਕਿੰਨੇ ਹੀ ਬ੍ਰਹਮਾ ਵੇਦਾਂ ਦਾ ਉਚਾਰਨ ਕਰ ਰਹੇ ਹਨ। ਕਿੰਨੇ ਹੀ ਸ਼ਿਵਜੀ ਉਸਦੇ ਦਰਵਾਜੇ ਅੱਗੇ ਬੈਠੇ ਹਨ, ਕਿੰਨੇ ਹੀ ਸ਼ੇਸ਼ਨਾਗ ਉਸ ਦੀ ਆਗਿਆ ਪਾਲਣ ਲਈ ਖੜੇ ਰਹਿੰਦੇ ਹਨ॥੯॥

**ਕਈ ਸੂਰ ਚੰਦ ਸਰੂਪ॥ ਕਈ ਇੰਦ੍ਰ ਕੀ ਸਮ ਭੂਪ॥**
**ਕਈ ਇੰਦ੍ਰ ਉਪਿੰਦ੍ਰ ਮੁਨਿੰਦ੍ਰ॥ ਕਈ ਮੱਛ ਕੱਛ ਫਨਿੰਦ੍ਰ॥੧੦॥**

ਕਿੰਨੇ ਹੀ ਸੂਰਜ ਤੇ ਚੰਦ੍ਰਮਾਂ ਦੇ ਸਰੂਪ ਹਨ। ਇੰਦਰ ਦੇ ਸਮਾਨ ਕਿੰਨੇ ਹੀ ਉਸਨੇ ਰਾਜੇ ਬਣਾਏ ਹਨ। ਕਿੰਨੇ ਹੀ ਇੰਦਰ ਕਿੰਨੇ ਹੀ ਉਪਿੰਦਰ ਅਤੇ ਮੁਨਿੰਦਰ ਹਨ। ਕਿੰਨੇ ਹੀ ਮੱਛ ਅਵਤਾਰ, ਕੱਛ ਅਵਤਾਰ ਅਤੇ ਸ਼ੇਸ਼ਨਾਗ ਹਨ॥੧੦॥

**ਕਈ ਕੋਟ ਕ੍ਰਿਸ਼ਨ ਅਵਤਾਰ॥ ਕਈ ਰਾਮ ਬਾਰ ਬੁਹਾਰ॥**
**ਕਈ ਮੱਛ ਕੱਛ ਅਨੇਕ॥ ਅਵਲੋਕ ਦੁਆਰ ਬਿਸੇਖ॥੧੧॥**

ਕਈ ਕਰੋੜਾਂ ਕ੍ਰਿਸ਼ਨ ਅਵਤਾਰ ਹਨ, ਕਿੰਨੇ ਹੀ ਰਾਮ ਅਵਤਾਰ ਉਸਦੇ ਬੂਹੇ ਉਤੇ ਝਾੜੂ ਫੇਰਦੇ ਹਨ। ਕਿੰਨੇ ਹੀ ਮੱਛ ਅਤੇ ਕੱਛੂ ਅਵਤਾਰ ਉਸਦੇ ਵਿਸ਼ੇਸ਼ ਦੁਆਰ ਤੇ ਵਿਖਾਈ ਦਿੰਦੇ ਹਨ॥੧੧॥

**ਕਈ ਸ਼ੁਕ੍ਰ ਬ੍ਰਸਪਤ ਦੇਖ॥ ਕਈ ਦੱਤ ਗੋਰਖ ਭੇਖ॥**
**ਕਈ ਰਾਮ ਕ੍ਰਿਸ਼ਨ ਰਸੂਲ॥ ਬਿਨੁ ਨਾਮ ਕੋ ਨ ਕਬੂਲ॥੧੨॥**

ਕਿੰਨੇ ਹੀ ਸ਼ੁਕ੍ਰ ਦੇਵਤੇ ਤੇ ਕਿੰਨੇ ਹੀ ਬ੍ਰਹਸਪਤਿ ਦੇਵਤੇ ਵੇਖੇ ਜਾਂਦੇ ਹਨ। ਕਿੰਨੇ ਹੀ ਦੱਤਾ ਤ੍ਰੇਅ ਹਨ ਤੇ ਕਿੰਨੇ ਹੀ ਗੋਰਖ ਹਨ। ਕਿੰਨੇ ਹੀ ਰਾਮ, ਕਿੰਨੇ ਹੀ ਕ੍ਰਿਸ਼ਨ ਤੇ ਕਿੰਨੇ ਹੀ ਮਹੰਮਦ ਸਾਹਿਬ ਹਨ। ਪਰ ਨਾਮ ਸਿਮਰਨ ਤੋਂ ਬਿਨਾਂ ਦਰਗਾਹ ਵਿਚ ਕੋਈ ਵੀ ਪਰਵਾਨ ਨਹੀਂ ਹੁੰਦਾ॥ ੧੨॥

**ਬਿਨੁ ਏਕ ਆਸ੍ਰੈ ਨਾਮ॥ ਨਹੀ ਔਰ ਕੌਨੈ ਕਾਮ॥**
**ਜੇ ਮਾਨ ਹੈ ਗੁਰਦੇਵ॥ ਤੇ ਜਾਨ ਹੈ ਅਨਭੇਵ॥੧੩॥**

ਇਕ ਨਾਮ ਦੇ ਆਸਰੇ ਲਏ ਤੋਂ ਬਿਨਾਂ , ਹੋਰ ਸਾਰੇ ਕਰਮ ਧਰਮ ਕਿਸੇ ਦੇ ਵੀ ਕੰਮ ਨਹੀਂ ਆਉਣੇ ਹਨ। ਜਿਹੜੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਨੂੰ ਮੰਨਦੇ ਹਨ ਉਹੀ ਉਸ ਅਨਭਵ ਸਰੂਪ ਨੂੰ ਸਮਝ ਲੈਂਦੇ ਹਨ॥੧੩॥

**ਬਿਨ ਤਾਸ ਅਵਰ ਨ ਜਾਨ॥ ਚਿਤ ਆਨ ਭਾਵ ਨ ਆਨ॥**
**ਇਕ ਮਾਨਿਯੈ ਕਰਤਾਰ॥ ਜਿਤ ਹੋਇ ਅੰਤ ਉਧਾਰ॥੧੪॥**

ਉਸ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਜਾਣੋ। ਚਿੱਤ ਵਿਚ ਹੋਰ ਭਾਵ ਨਾ ਲਿਆਓ। ਇਕ ਕਰਤਾਰ ਨੂੰ ਹੀ ਮੰਨੋ ਜਿਸ ਕਰਕੇ ਅੰਤ ਸਮੇਂ ਉਧਾਰ ਹੋਵੇਗਾ॥੧੪॥

**ਬਿਨ ਤਾਸ ਯੌ ਨ ਉਧਾਰ॥ ਜੀਅ ਦੇਖ ਯਾਰ ਬਿਚਾਰ॥**
**ਜੋ ਜਾਪ ਹੈ ਕੋਈ ਔਰ॥ ਤਬ ਛੂਟ ਹੈ ਵਹ ਠੌਰ॥੧੫॥**

ਉਸ ਤੋਂ ਬਿਨਾਂ ਇਸ ਤਰ੍ਹਾਂ ਦੇ ਕਰਮਾਂ ਨਾਲ ਉਧਾਰ ਨਹੀਂ ਹੋਣਾ, ਹੇ ਯਾਰ ! ਦਿਲ ਵਿਚ ਵਿਚਾਰ ਕੇ ਵੇਖ ! ਜੋ ਕੋਈ ਹੋਰਨਾਂ ਦੇ ਜਾਪ ਨੂੰ ਜਪਦਾ ਹੈ ਉਸ ਪਾਸੋਂ ਉਹ ਥਾਂ ਛੁੱਟ ਜਾਂਦੀ ਹੈ ਭਾਵ ਉਹ ਪ੍ਰਭੂ ਤੋਂ ਦੂਰ ਹੋ ਜਾਂਦਾ ਹੈ॥੧੫॥

**ਜਿਹ ਰਾਗ ਰੰਗ ਨ ਰੂਪ॥ ਸੋ ਮਾਨੀਐ ਸਮ ਰੂਪ॥**
**ਬਿਨ ਏਕ ਤਾਕਹ ਨਾਮ॥ ਨਹਿ ਜਾਨ ਦੂਸਰ ਧਾਮ॥੧੬॥**

ਜਿਸਦਾ ਰਾਗ, ਰੰਗ ਤੇ ਰੂਪ ਨਹੀਂ ਹੈ, ਉਸਨੂੰ ਸਮਾਨ ਰੂਪ ਮੰਨਣਾ ਚਾਹੀਦਾ ਹੈ। ਇਕ ਉਸ ਦੇ ਨਾਮ ਤੋਂ ਬਿਨਾਂ ਹੋਰ ਕੋਈ ਦੂਜਾ ਘਰ ਨਾ ਜਾਣੋ॥੧੬॥

**ਜੋ ਲੋਕ ਅਲੋਕ ਬਨਾਇ॥ ਫਿਰ ਲੇਤ ਆਪਿ ਮਿਲਾਇ॥**
**ਜੋ ਚਹੈ ਦੇਹ ਉਧਾਰੁ॥ ਸੋ ਭਜਤ ਏਕੰਕਾਰ॥੧੭॥**

ਉਹ ਲੋਕ ਤੇ ਪਰਲੋਕ ਨੂੰ ਬਣਾਉਂਦਾ ਹੈ ਅਤੇ ਫਿਰ ਇਨ੍ਹਾਂ ਸਭਨਾਂ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ। ਜੋ ਪੁਰਸ਼ ਆਪਣੀ ਦੇਹ ਦਾ ਉਧਾਰ ਚਾਹੁੰਦਾ ਹੈ, ਉਹ ਪੁਰਸ਼ ਕੇਵਲ ਏਕੰਕਾਰ ਦਾ ਭਜਨ ਕਰੇ॥੧੭॥

**ਜਿਹ ਰਾਚਿਯੋ ਬ੍ਰਹਮੰਡ॥ ਸਭ ਲੋਕ ਔ ਨਵ ਖੰਡ॥**
**ਤਿਹ ਕਿਉ ਨ ਜਾਪ ਜਪੰਤ॥ ਕਿਮ ਜਾਨ ਕੂਪ ਪਰੰਤ॥੧੮॥**

ਜਿਸਨੇ ਬ੍ਰਹਮੰਡ, ਸਾਰੇ ਲੋਕ ਅਤੇ ਨੌ ਖੰਡਾਂ ਨੂੰ ਰਚਿਆ ਹੈ, ਉਸਦੇ ਜਾਪ ਨੂੰ ਕਿਉਂ ਨਹੀਂ ਜਪਦਾ? ਕਿਉਂ ਜਾਣ ਬੁਝਕੇ ਖੂਹ ਵਿਚ ਪੈਂਦਾ ਹੈਂ ?॥੧੮॥

**ਜੜ ਜਾਪ ਤਾ ਕਰ ਜਾਪ॥ ਜਿਨ ਲੋਕ ਚਉਦਹ ਥਾਪ॥**
**ਤਿਸ ਜਾਪੀਐ ਨਿਤ ਨਾਮੁ॥ ਸਭ ਹੋਹ ਪੂਰਨ ਕਾਮ॥੧੯॥**

ਹੇ ਮੂਰਖ ! ਉਸਦੇ ਨਾਮ ਦਾ ਜਾਪ ਜਪ, ਜਿਸਨੇ ਚੌਦ੍ਹਾਂ ਲੋਕ ਕਾਇਮ ਕੀਤੇ ਹਨ। ਉਸਦੇ

ਨਾਮ ਨੂੰ ਸਦਾ ਜਪਣਾ ਚਾਹੀਦਾ ਹੈ ਜਿਸ ਕਾਰਨ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ॥੧੯॥

**ਗਨਿ ਚਉਬਿਸੇ ਅਵਤਾਰ॥ ਬਹੁ ਕੈ ਕਹੈ ਬਿਸਥਾਰ॥**
**ਅਬ ਗਨੋ ਉਪ ਅਵਤਾਰ॥ ਜਿਮ ਧਰੇ ਰੂਪ ਮੁਰਾਰ॥੨੦॥**

ਜਿਹੜੇ ਚੌਵੀ ਅਵਤਾਰ ਗਿਣੇ ਜਾਂਦੇ ਹਨ, ਬੜੇ ਵਿਸਥਾਰ ਵਿਚ ਉਹ ਮੈਂ ਕਹੇ ਹਨ। ਹੁਣ ਉਪ ਅਵਤਾਰਾਂ ਦਾ ਵਰਣਨ ਕਰਦਾ ਹਾਂ ਕਿ ਕਿਸ ਤਰ੍ਹਾਂ ਪ੍ਰਭੂ ਨੇ ਉਹ ਰੂਪ ਧਾਰਨ ਕੀਤੇ ਸਨ॥੨੦॥

**ਜੇ ਧਰੇ ਬ੍ਰਹਮਾ ਰੂਪ॥ ਤੇ ਕਹੇ ਕਾਬ ਅਨੂਪ॥**
**ਜੇ ਧਰੇ ਰੁਦ੍ਰ ਵਤਾਰ॥ ਅਬ ਕਹੌਂ ਤਾਹਿ ਬਿਚਾਰ॥੨੧॥**

ਬ੍ਰਹਮਾ ਨੇ ਜਿਹੜੇ ਰੂਪ ਧਾਰੇ ਸਨ ਉਨ੍ਹਾਂ ਦਾ ਵਰਣਨ ਮੈ ਕਵਿਤਾ ਵਿਚ ਕੀਤਾ ਹੈ। ਸ਼ਿਵਜੀ ਨੇ ਜਿਹੜੇ ਅਵਤਾਰ ਧਾਰੇ ਸਨ ਹੁਣ ਉਹਨਾਂ ਨੂੰ ਵੀ ਵਿਚਾਰ ਨਾਲ ਕਹਿੰਦਾ ਹਾਂ॥੨੧॥

**ਕਲਿ ਤਾਸ ਆਗਿਆ ਦੀਨ॥ ਤਬ ਬੇਦ ਬ੍ਰਹਮਾ ਕੀਨ॥**
**ਤਬ ਤਾਸ ਬਾਢਯੋ ਗਰਬ॥ ਸਰਿ ਆਪ ਜਾਨ ਨ ਸਰਬ॥੨੨॥**

ਜਦ ਕਾਲ ਜੀ ਨੇ ਹੁਕਮ ਕੀਤਾ ਤਾਂ ਬ੍ਰਹਮਾ ਨੇ ਵੇਦ ਉਚਾਰਨ ਕੀਤੇ, ਤਦ ਫਿਰਉਸ ਵਿਚ ਹੰਕਾਰ ਵਧ ਗਿਆ। ਉਸਨੇ ਸਾਰਿਆਂ ਨੂੰ ਆਪਣੇ ਸਮਾਨ ਨਾ ਜਾਣਿਆ॥੨੨॥

**ਸਰਿ ਮੋਹ ਕਬਿ ਨਹਿ ਕੋਇ॥ ਇਕ ਆਪ ਹੋਇ ਤ ਹੋਇ॥**
**ਕਛੁ ਕਾਲ ਕੀ ਭੁਅ ਬਕ੍ਰ॥ ਛਿਤ ਡਾਰੀਆ ਜਿਮ ਸਕ੍ਰ॥੨੩॥**

ਉਸਨੇ ਸਮਝਿਆ ਕਿ ਮੇਰੇ ਸਮਾਨ ਸਿਰਫ਼ ਮੈਂ ਹੀ ਹਾਂ ਤੇ ਹੋਰ ਕੋਈ ਨਹੀਂ ਹੈ। ਇਹ ਸੋਚਦਿਆਂ ਹੀ ਅਕਾਲ ਪੁਰਖ ਨੇ ਕ੍ਰੋਧ ਨਾਲ ਇੰਦਰ ਦੇ ਬੱਜਰ ਸੁੱਟਣ ਵਾਗ ਉਸਨੂੰ ਜ਼ਮੀਨ ਤੇ ਸੁੱਟ ਦਿੱਤਾ॥੨੩॥

**ਜਬ ਗਿਰਯੋ ਭੂ ਤਰ ਆਨ॥ ਮੁਖ ਚਾਰ ਬੇਦ ਨਿਧਾਨ॥**
**ਉਠ ਲਾਗਿਆ ਫਿਰ ਸੇਵ॥ ਜੀਅ ਜਾਨ ਦੇਵ ਅਭੇਵ॥੨੪॥**

ਜਦ ਧਰਤੀ ਉਤੇ ਡਿੱਗਿਆ ਤਦ ਚੋਹਾਂ ਮੂੰਹਾਂ ਵਾਲਾ ਵੇਦ ਦਾ ਖਜ਼ਾਨਾ ਰੂਪ ਬ੍ਰਹਮਾ ਫਿਰ ਉਠ ਕੇ ਆ ਕੇ ਪ੍ਰਭੂ ਦੀ ਸੇਵਾ ਵਿਚ ਜੀਅ-ਜਾਨ ਨਾਲ ਲੱਗ ਗਿਆ॥੨੪॥

**ਦਸ ਲੱਖ ਬਰਖ ਪ੍ਰਮਾਨ ॥ ਕੀਅ ਦੇਵ ਸੇਵ ਮਹਾਨ॥**
**ਕਿਮ ਹੋਇ ਮੋਹਿ ਉਧਾਰ॥ ਅਸ ਦੇਹ ਦੇਵ ਬਿਚਾਰ॥੨੫॥**

ਦਸ ਲੱਖ ਵਰ੍ਹਿਆਂ ਤਕ ਉਸਨੇ ਪ੍ਰਭੂ ਜੀ ਦੀ ਮਹਾਨ ਸੇਵਾ ਕੀਤੀ ਅਤੇ ਮਨ ਵਿਚ ਇਹ ਇੱਛਾ ਧਾਰੀ ਕਿ ਹੇ ਪਰਮਾਤਮਾ ! ਕਿਸੇ ਵੀ ਤਰ੍ਹਾਂ ਮੇਰਾ ਉਧਾਰ ਕਰੋ॥੨੫॥

ਦੇਵੋ ਬਾਚ॥ ਮਨ ਚਿੱਤ ਕੈ ਕਰ ਸੇਵ॥ ਤਬ ਰੀਝ ਹੈ ਗੁਰਦੇਵ॥
ਤਬ ਹੋਇ ਨਾਥ ਸਨਾਥ॥ ਜਗਨਾਥ ਦੀਨਾਨਾਥ॥੨੬॥

ਤਦ ਵਿਸ਼ਨੂੰ ਨੇ ਅਕਾਸ਼ ਬਾਣੀ ਰਾਹੀਂ ਬ੍ਰਹਮਾ ਨੂੰ ਕਿਹਾ ਕਿ ਜੇ ਤੁਸੀਂ ਮਨ ਲਾ ਕੇ ਪਰਮਾਤਮਾ ਦੀ ਸੇਵਾ ਕਰੋਗੇ ਤਾਂ ਉਹ ਅਨਾਥਾਂ ਦੇ ਨਾਥ, ਜਗਨ ਨਾਥ ਪ੍ਰਸੰਨ ਹੋ ਕੇ ਤੁਹਾਡੀ ਇੱਛਾ ਪੂਰੀ ਕਰਨਗੇ॥੨੬॥

ਸੁਨ ਬੈਨ ਯੌ ਮੁਖ ਚਾਰ॥ ਕੀਅ ਚਉਕ ਚਿੱਤ ਬਿਚਾਰ॥
ਉਠਿ ਲਾਗਿਆ ਹਰਿ ਸੇਵ॥ ਜਿਹ ਭਾਂਤ ਭਾਖਯੋ ਦੇਵ॥੨੭॥

ਬ੍ਰਹਮਾ ਇਸ ਤਰ੍ਹਾਂ ਦੇ ਬਚਨ ਸੁਣ ਕੇ, ਤ੍ਰੱਬਕ ਗਿਆ ਅਤੇ ਉਸ ਨੇ ਚਿੱਤ ਵਿਚ ਵਿਚਾਰ ਕੀਤਾ ਅਤੇ ਫਿਰ ਉਠ ਕੇ ਹਰੀ ਦੀ ਸੇਵਾ ਵਿਚ ਲੱਗ ਗਿਆ ਜਿਸ ਤਰ੍ਹਾਂ, ਦੇਵਤੇ ਨੇ ਅਕਾਸ਼ ਬਾਣੀ ਦੁਆਰਾ ਆਖਿਆ ਸੀ॥੨੭॥

ਪਰਿ ਪਾਇ ਚੰਡ ਪ੍ਰਚੰਡ॥ ਜਿਹ ਮੰਡ ਦੁਸ਼ਟ ਅਖੰਡ॥
ਜ੍ਵਾਲਾਛ ਲੋਚਨ ਧੂਮ॥ ਹਨਿ ਜਾਸ ਡਾਰੇ ਭੂਮ॥੨੮॥

ਵਿਸ਼ਨੂੰ ਨੇ ਉਸ ਨੂੰ ਇਹ ਵੀ ਕਿਹਾ ਕਿ ਦੁਸ਼ਟਾਂ ਦੀ ਨਾਸ ਕਰਨ ਵਾਲੀ ਪ੍ਰਚੰਡ ਚੰਡੀ ਦਾ ਵੀ ਧਿਆਨ ਧਰੋ ਜਿਸ ਜਵਾਲਾਛ ਅਤੇ ਧੂਮਰ ਲੋਚਰ ਵਰਗੇ ਦੈਂਤਾਂ ਨੂੰ ਮਾਰ ਦਿੱਤਾ ਸੀ॥੨੮॥

ਤਿਸ ਜਾਪਹੋ ਜਬ ਜਾਪ॥ ਤਬ ਹੋਇ ਪੂਰਨ ਸ੍ਰਾਪ॥
ਉਠ ਲਾਗ ਕਾਲ ਜਪੰਨ॥ ਹਠਿ ਤਿਆਗ ਆਵ ਸਰੰਨਿ॥੨੯॥

ਜਦ ਇਨ੍ਹਾਂ ਸਾਰਿਆਂ ਦਾ ਜਾਪ ਕਰੋਗੇ, ਤਦ ਤੁਹਾਡਾ ਸਰਾਪ ਪੂਰਾ ਹੋ ਜਾਵੇਗਾ। ਅਕਾਲ ਪੁਰਖ ਦਾ ਜਾਪ ਕਰੋ ਅਤੇ ਹੱਠ ਛੱਡ ਕੇ ਉਹਦੀ ਸ਼ਰਨ ਵਿਚ ਆ ਜਾਵੋ॥੨੯॥

ਜੇ ਜਾਤ ਤਾਸ ਸਰੰਨਿ॥ ਤੇ ਹੈ ਧਰਾ ਮੈ ਧੰਨ॥
ਤਿਨ ਕਉਨ ਕਉਨੈ ਤ੍ਰਾਸ॥ ਸਭ ਹੋਤ ਕਾਰਜ ਰਾਸ॥੩੦॥

ਜਿਹੜੇ ਉਸਦੀ ਸ਼ਰਨ ਵਿਚ ਜਾਂਦੇ ਹਨ ਉਹ ਇਸ ਧਰਤੀ ਤੇ ਧੰਨ ਹਨ। ਉਨ੍ਹਾਂ ਨੂੰ ਕਿਸੇ ਦਾ ਡਰ ਨਹੀਂ ਰਹਿੰਦਾ ਅਤੇ ਉਨ੍ਹਾਂ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ॥੩੦॥

ਦਸ ਲੱਛ ਬਰਖ ਪ੍ਰਮਾਨ॥ ਰਹਯੋ ਠਾਢ ਏਕ ਪਗਾਨ॥
ਚਿਤ ਲਾਇ ਕੀਨੀ ਸੇਵ॥ ਤਬ ਰੀਝ ਗੇ ਗੁਰਦੇਵ ॥੩੧॥

ਦਸ ਲੱਖ ਸਾਲ ਤਕ ਬ੍ਰਹਮਾ ਇਕ ਲੱਤ ਤੇ ਖਲੋਤਾ ਰਿਹਾ ਅਤੇ ਜਦ ਉਸ ਦਿਲ ਲਾ ਕੇ ਸੇਵਾ ਕੀਤੀ ਤਾਂ ਗੁਰਦੇਵ ਪ੍ਰਸੰਨ ਹੋ ਗਏ॥੩੧॥

**************************************************

**ਜਬ ਭੇਦ ਦੇਵੀ ਦੀਨ॥ ਤਬ ਸੇਵ ਬ੍ਰਹਮਾ ਕੀਨ॥**
**ਜਬ ਸੇਵ ਕੀ ਚਿਤ ਲਾਇ॥ ਤਬ ਰੀਝ ਗੇ ਹਰਿਰਾਇ॥ ੩੨॥**

ਜਦ ਦੇਵੀ ਨੇ ਉਸਨੂੰ ਭੇਤ ਸਮਝਾਇਆ ਤਾਂ ਬ੍ਰਹਮਾ ਨੇ ਮਨ ਲਾ ਕੇ ਪ੍ਰਭੂ ਦੀ ਸੇਵਾ ਕੀਤੀ ਅਤੇ ਅਕਾਲ ਪੁਰਖ ਉਸ ਉੱਤੇ ਖੁਸ਼ ਹੋ ਗਏ॥ ੩੨॥

**ਤਬ ਭਜੋ ਸੁ ਐਸ ਉਚਾਰ॥ ਹੱਉ ਆਹਿ ਗਰਬ ਪ੍ਰਹਾਰ॥**
**ਮਮ ਗਰਬ ਕਹੂੰ ਨ ਛੋਰ॥ ਸਭ ਕੀਨ ਜੇਰ ਮਰੋਰ॥ ੩੩॥**

ਤਦ ਇਸ ਤਰ੍ਹਾਂ ਅਕਾਸ਼ਬਾਣੀ ਹੋਈ ਕਿ ਮੈਂ ਘੁਮੰਡ ਨੂੰ ਤੋੜਨ ਵਾਲਾ ਹਾਂ, ਮੈ ਕਿਸੇ ਦਾ ਘੁਮੰਡ ਨਹੀਂ ਰਹਿਣ ਦਿੰਦਾ। ਮੈਂ ਸਭ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ॥ ੩੩॥

**ਤੈਂ ਗਰਬ ਕੀਨ ਸੁ ਕਾਹਿ॥ ਨਹਿ ਮੋਹਿ ਭਾਵਤ ਤਾਹਿ॥**
**ਅਬ ਕਹੌ ਏਕ ਬਿਚਾਰ॥ ਜਿਮ ਹੋਇ ਤੋਹਿ ਉਧਾਰ॥ ੩੪॥**

ਤੂੰ ਘੁਮੰਡ ਕੀਤਾ ਸੀ ਇਸ ਲਈ ਮੈਨੂੰ ਚੰਗਾ ਨਹੀਂ ਲੱਗਾ ਹੈ। ਹੁਣ ਮੈਂ ਇਕ ਵਿਚਾਰ ਬਣਾਇਆ ਹੈ ਅਤੇ ਤੈਨੂੰ ਦੱਸਦਾ ਹਾਂ ਕਿ ਤੇਰਾ ਉਧਾਰ ਕਿੰਵੇ ਹੋਵੇਗਾ॥ ੩੪॥

**ਧਰਿ ਸਪਤ ਭੂਮ ਵਤਾਰ॥ ਤਬ ਹੋਇ ਤੋਹਿ ਉਧਾਰ॥**
**ਸੋਈ ਮਾਨ ਬ੍ਰਹਮਾ ਲੀਨ॥ ਧਰਿ ਜਨਮ ਜਗਤ ਨਵੀਨ॥ ੩੫।**

ਤੂੰ ਧਰਤੀ ਉਤੇ ਸੱਤ ਅਵਤਾਰ ਧਾਰਣ ਕਰ, ਤਦ ਤੇਰਾ ਉਧਾਰ ਹੋਵੇਗਾ । ਬ੍ਰਹਮਾ ਨੇ ਇਹ ਸਭ ਕੁਝ ਸਵੀਕਾਰ ਕੀਤਾ ਅਤੇ ਧਰਤੀ ਤੇ ਨਵੇਂ ਨਵੇਂ ਜਨਮ ਧਾਰਣ ਕੀਤੇ॥ ੩੫॥

**ਮੁਰ ਨਿੰਦ ਉਸਤਤਿ ਤੂਲ॥ ਇਮ ਜਾਨ ਜਿਯ ਜਿਨ ਭੂਲ॥**
**ਇਕ ਕਹੋ ਔਰ ਬਿਚਾਰ॥ ਸੁਨਿ ਲੇਹੁ ਬ੍ਰਹਮ ਕੁਮਾਰ॥ ੩੬॥**

ਮੇਰੀ ਨਿੰਦਿਆਂ ਅਤੇ ਉਸਤੱਤੀ ਨੂੰ ਕਦੇ ਵੀ ਮਨ ਵਿਚੋਂ ਨਹੀਂ ਭਲਾਊਣਾ। ਹੇ ਬ੍ਰਹਮ ਕੁਮਾਰ ਮੇਰੀ ਇਕ ਹੋਰ ਗੱਲ ਵੀ ਸੁਣੋ॥ ੩੬॥

**ਇਕ ਬਿਸ਼ਨ ਮੋਹਿ ਧਿਆਨ॥ ਬਹੁ ਸੇਵ ਮੋਹਿ ਰਿਝਾਨ॥**
**ਤਿਨ ਮਾਂਗਿਆ ਬਰ ਐਸ॥ ਮਮ ਦੀਨ ਤਾ ਕਹੁ ਤੈਸ॥ ੩੭॥**

ਵਿਸ਼ਨੂੰ ਨਾਮੀ ਇਕ ਦੇਵਤਾ ਨੇ ਵੀ ਮੇਰਾ ਸਿਮਰਨ ਕਰਕੇ ਮੈਨੂੰ ਬਹੁਤ ਖੁਸ਼ ਕੀਤਾ ਹੋਇਆ ਹੈ। ਉਸਨੇ ਵੀ ਮੈਥੋਂ ਇਕ ਵਰਦਾਨ ਮੰਗਿਆ ਹੈ ਜਿਹੜਾ ਕਿ ਮੈਂ ਉਸਨੂੰ ਦੇ ਦਿੱਤਾ ਹੈ॥ ੩੭॥

**ਮਮ ਤਾਸ ਭੇਦ ਨ ਕੋਇ॥ ਸਭ ਲੋਕ ਜਾਨਤ ਸੋਇ॥**
**ਤਿਨ ਜਾਨ ਹੈ ਕਰਤਾਰ॥ ਸਭ ਲੋਕ ਅਲੋਕ ਪਹਾਰ॥੩੮॥**

ਮੇਰੇ ਅਤੇ ਉਸ ਵਿਚ ਕੋਈ ਫਰਕ ਨਹੀਂ ਹੈ, ਇਹ ਗੱਲ ਸਾਰੇ ਲੋਕ ਜਾਣਦੇ ਹਨ। ਉਸ ਨੂੰ ਵੀ ਇਸ ਲੋਕ ਅਤੇ ਪਰਲੋਕ ਦਾ ਕਰਤਾ ਮੰਨਦੇ ਹਨ॥੩੮॥

**ਜਬ ਜਬ ਧਰੈ ਬਪ ਸੋਇ॥ ਜੋ ਜੋ ਪਰਾਕ੍ਰਮ ਹੋਇ॥**
**ਸੋ ਸੋ ਕਥੈ ਅਬਚਾਰ॥ ਸੁਨ ਲੇਹੁ ਬ੍ਰਹਮ ਕੁਮਾਰ॥੩੯॥**

ਉਹ ਜਦ ਜਦ ਅਵਤਾਰ ਧਾਰਣ ਕਰੇਗਾ ਅਤੇ ਜੋ ਜੋ ਕਰਮ ਕਰੇਗਾ, ਹੇ ਬ੍ਰਹਮ ਕੁਮਾਰ! ਤੁਸੀਂ ਉਸਦਾ ਵਰਣਨ ਕਰੋ॥੩੯॥

**ਨਰਾਜ ਛੰਦ॥ ਸੁ ਧਾਰਿ ਮਾਨੁਖੀ ਬਪੰ ਸੰਭਾਰ ਰਾਮ ਜਾਗਿ ਹੈ॥**
**ਬਿਸਾਰ ਸ਼ਸਤ੍ਰ ਅਸਤ੍ਰਣੰ ਜੁਝਾਰ ਸ਼ੱਤ੍ਰ ਭਾਗਿ ਹੈ॥**
**ਬਿਚਾਰ ਜੌਨ ਜੌਨ ਭਜੋ ਸੁਧਾਰ ਸਰਬ ਭਾਖੀਯੋ॥**
**ਹਜ਼ਾਰ ਕੋ ਨ ਕਿਯੋ ਕਰੋਂ ਬਿਚਾਰ ਸ਼ਬਦ ਰਾਖੀਯੋ॥੪੦॥**

ਤੁਸੀਂ ਮਨੁੱਖ ਦਾ ਸਰੀਰ ਧਾਰਣ ਕਰ ਕੇ ਰਾਮ ਦੀ ਕਥਾ ਦੀ ਸੰਭਾਲ ਕਰੋ। ਰਾਮ ਦੇ ਪਰਤਾਪ ਅੱਗੇ ਦੁਸ਼ਮਣ ਅਸਤਰ ਸ਼ਸਤਰ ਛੱਡ ਭੱਜ ਜਾਣਗੇ। ਜਿਹੜੇ ਜਿਹੜੇ ਵੀ ਕਰਤਵ ਹੋਣਗੇ ਉਨ੍ਹਾਂ ਨੂੰ ਸੁਧਾਰ ਕੇ ਲਿਖਣਾ ਅਤੇ ਹਜ਼ਾਰਾਂ ਕਠਿਨਾਈਆਂ ਦੇ ਬਾਵਜੂਦ ਵਿਚਾਰ ਪੂਰਬਕ ਸ਼ਬਦਾਂ ਦੀ ਚੋਣ ਕਰ ਕੇ ਉਨ੍ਹਾਂ ਨੂੰ ਸੁੰਦਰ ਕਵਿਤਾ ਵਿਚ ਪੇਸ਼ ਕਰੋ॥੪੦॥

**ਚਿਤਾਰ ਬੈਣ ਵਾਕਿਸੰ ਬਿਚਾਰ ਬਾਲਮੀਕ ਭਜੋ॥**
**ਜੁਝਾਰ ਰਾਮਚੰਦ੍ਰ ਕੋ ਬਿਚਾਰ ਚਾਰ ਉਚਰਜੋ॥**
**ਸੁ ਸਪਤ ਕਾਂਡਣੋ ਕਥਯੋ ਅਸ਼ਕਤ ਲੋਕ ਹੁਇ ਰਹਜੋ॥**
**ਉਤਾਰ ਚਤ੍ਰ ਆਨਨੋ ਸੁਧਾਰ ਐਸ ਕੈ ਕਹਜੋ॥੪੧॥**

ਇਸ ਗੱਲ ਨੂੰ ਮੰਨ ਕੇ ਬ੍ਰਹਮਾ ਬਾਲਮੀਕ ਦੇ ਰੂਪ ਵਿਚ ਪ੍ਰਗਟ ਹੋਏ ਅਤੇ ਉਨ੍ਹਾਂ ਨੇ ਮਹਾਂਬਲੀ ਰਾਮਚੰਦਰ ਦੇ ਕਾਰਜਾਂ ਦਾ ਉਚਾਰਣ ਕੀਤਾ। ਉਨ੍ਹਾਂ ਨੇ ਆਮ ਲੋਕਾਂ ਨੂੰ ਲਭਾਇਮਾਨ ਕਰਨ ਵਾਲੀ ਸੱਤਾ ਖੰਡਾਂ ਵਾਲੀ ਰਾਮਾਇਣ ਦੀ ਸੁਧਾਰ ਪੂਰਬਕ ਰਚਨਾ ਕੀਤੀ॥੪੧॥

**ਨਰਾਜ ਛੰਦ॥ ਸੁ ਧਾਰਿ ਅਵਤਾਰ ਕੋ ਬਿਚਾਰ ਦੂਜ ਭਾਖਿ ਹੈ॥**

ਬਿਸ਼ੇਖ ਚਤ੍ਰ ਆਨਕੇ ਅਸੇਖ ਸ੍ਵਾਦ ਚਾਖਿ ਹੈ॥
ਅਕਰਖ ਦੇਵ ਕਾਲਿਕਾ ਅਨਿਰਖ ਸ਼ਬਦ ਉਚਰੋ॥
ਸੁ ਬੀਨ ਬੀਨ ਕੈ ਬਡੇ ਪ੍ਰਬੀਨ ਅਛ੍ਰ ਕੋ ਧਰੋ॥੪੨॥

ਬ੍ਰਹਮਾ ਨੇ ਪਹਿਲਾਂ ਅਵਤਾਰ ਧਾਰਣ ਕਰਕੇ ਵਿਸ਼ੇਸ਼ ਰੂਪ ਵਿਚ ਆਪਣੇ ਵਿਚਾਰਾਂ ਨੂੰ ਪ੍ਰਗਟ ਕੀਤਾ। ਉਸ ਨੇ ਪਰਮਾਤਮਾ ਦਾ ਸਿਮਰਨ ਕਰਕੇ ਗੀਤਾਂ ਦਾ ਉਚਾਰਣ ਕੀਤਾ ਅਤੇ ਕੁਸ਼ਲਤਾ ਪੂਰਬਕ ਸ਼ਬਦਾਵਲੀ ਦੀ ਚੋਣ ਕਰਕੇ ਮਹਾਂਕਾਵ ਦੀ ਸਿਰਜਨਾ ਕੀਤਾ॥੪੨॥

ਬਿਚਾਰ ਆਦਿ ਈਸ਼ੁਰੀ ਅਪਾਰ ਸ਼ਬਦੁ ਰਾਖੀਐ॥
ਚਿਤਾਰ ਕ੍ਰਿਪਾ ਕਾਲ ਕੀ ਜੁ ਚਾਹੀਐ ਸੁ ਭਾਖੀਐ ॥
ਨ ਸ਼ੰਕ ਚਿਤ ਆਨੀਐ ਬਨਾਇ ਆਪ ਲੇਹਗੇ॥
ਸੁਕ੍ਰਿਤ ਕਾਬ ਕਿੱਤਕੀ ਕਬੀਸ ਔਰ ਦੇਹਗੇ॥੪੩॥

ਈਸ਼ਵਰ ਵਿਚਾਰ ਪ੍ਰਗਟ ਕਰਨ ਲਈ ਉਸ ਅਪਾਰ ਸ਼ਬਦਾਵਲੀ ਦੀ ਸਿਰਜਣਾ ਕੀਤੀ। ਅਕਾਲ ਪੁਰਖ ਦੀ ਕਿਰਪਾ ਚਿਤਾਰ ਕੇ ਉਸ ਜੋ ਚਾਹਿਆ ਉਸਦਾ ਵਰਣਨ ਕੀਤਾ। ਉਸ ਨੇ ਕਿਸੇ ਪ੍ਰਕਾਰ ਦੀ ਸ਼ੰਕਾ ਤੋਂ ਬਗੈਰ ਇਸ ਤਰ੍ਹਾਂ ਦੇ ਸੁੰਦਰ ਮਹਾਂਕਾਵਿ ਅਰਥਾਤ ਰਾਮਾਇਣ ਦੀ ਰਚਨਾ ਕੀਤੀ ਕਿ ਹੋਰ ਕੋਈ ਕੀ ਕਰੇਗਾ, ਭਾਵ ਉਸ ਵਰਗੀ ਸੁੰਦਰ ਰਚਨਾ ਨਾ ਕੋਈ ਲਿਖ ਸਕਿਆ ਹੈ ਅਤੇ ਨਾ ਹੀ ਲਿਖ ਸਕੇਗਾ॥੪੩॥

ਸਮਾਨ ਗੁੰਗ ਕੇ ਕਵੰ ਸੁ ਕੈਸ ਕਾਬਿ ਭਾਖ ਹੈ॥
ਅਕਾਲ ਕਾਲ ਕੀ ਕ੍ਰਿਪਾ ਬਨਾਇ ਗ੍ਰੰਥ ਰਾਖਿ ਹੈ॥
ਸੁਭਾਖਜ ਕਉਮਦੀ ਪੜੈ ਗੁਨੀ ਅਸ਼ੇਖ ਰੀਝ ਹੈ॥
ਬਿਚਾਰ ਆਪਨੀ ਕ੍ਰਿਤੰ ਬਿਸੇਖ ਚਿੱਤ ਖੀਝ ਹੈ॥੪੪॥

ਉਸਦੇ ਸਾਹਮਣੇ ਸਾਰੇ ਕਵੀ ਗੁੰਗੇ ਸਨ, ਫਿਰ ਉਹ ਕਵਿਤਾ ਦੀ ਰਚਨਾ ਕਿਵੇਂ ਕਰ ਸਕਣਗੇ। ਉਸਨੇ ਅਕਾਲ ਪੁਰਖ ਦੀ ਕਿਰਪਾ ਨਾਲ ਗ੍ਰੰਥ ਦੀ ਰਚਨਾ ਕੀਤੀ। ਭਾਸ਼ ਅਤੇ ਕਉਮਦੀ ਵਿਦਵਾਨ ਵੀ ਉਸ ਦੇ ਗ੍ਰੰਥ ਨੂੰ ਪੜ੍ਹਕੇ ਪ੍ਰਸੰਨ ਹੁੰਦੇ ਹਨ ਅਤੇ ਉਸਦੀ ਤੁਲਨਾ ਵਿਚ ਆਪਣੀਆਂ ਰਚਨਾਵਾਂ ਨੂੰ ਵੇਖ ਕੇ ਖਿਝ ਜਾਂਦੇ ਹਨ॥੪੪॥

ਬਚਿਤ੍ਰ ਕਾਬਜ ਕੀ ਕਥਾ ਪਵਿਤ੍ਰ ਆਜ ਭਾਖੀਐ॥
ਸੁ ਸਿੱਧ ਬ੍ਰਿੱਧ ਦਾਇਨੀ ਸਮ੍ਰਿਧ ਬੈਣ ਰਾਖੀਐ॥

**ਪਵਿਤ੍ਰ ਨਿਰਮਲੀ ਮਹਾਂ ਬਚਿਤ੍ਰ ਕਾਵਜ ਕੱਥੀਐ॥**
**ਪਵਿੱਤ੍ਰ ਸ਼ਬਦ ਉਪਜੈ ਚਰਿਤ੍ਰ ਕੋ ਨ ਕਿੱਜੀਐ॥੪੫॥**

ਇਸ ਵਚਿੱਤਰ ਕਾਵਿ ਦੀ ਕਥਾ ਜਿਹੜੀ ਕਿ ਸਫਲਤਾ ਤੇ ਉਨਤੀ ਦੇਣ ਵਾਲੀ ਗੁਣ ਭਰੀ ਬਾਣੀ ਹੈ, ਅਜ ਵੀ ਪਵਿਤਰ ਮੰਨੀ ਜਾਂਦੀ ਹੈ। ਇਸ ਦੀ ਕਵਿਤਾ ਨੂੰ ਬਹੁਤ ਪਵਿਤਰ ਅਤੇ ਨਿਰਮਲ ਕਿਹਾ ਜਾਂਦਾ ਹੈ ਅਤੇ ਉਸਦਾ ਹਰ ਇਕ ਚਰਿੱਤਰ ਪਵਿਤਰ ਹੈ॥੪੫॥

**ਸੁ ਸੇਵ ਕਾਲਦੇਵ ਕੀ ਅਭੇਵ ਜਾਨ ਕੀਜੀਏ॥**
**ਪ੍ਰਭਾਤ ਉੱਠ ਤਾਸ ਕੋ ਮਹਾਤ ਨਾਮੁ ਲੀਜੀਏ॥**
**ਅਸੰਖ ਦਾਨ ਦੇਹਗੇ ਦੁਰੰਤ ਸ਼ੱਤ੍ਰ ਘਾਇ ਹੈ॥**
**ਸੁ ਪਾਨ ਰਾਖ ਆਪਨੋ ਅਜਾਨ ਕੋ ਬਚਾਇ ਹੈ॥੪੬॥**

ਰਾਮਾਇਣ ਦੇ ਉਪਦੇਸ਼ ਅਨੁਸਾਰ ਸਦਾ ਅਕਾਲ ਪੁਰਖ ਦੀ ਸੇਵਾ ਕਰਨੀ ਚਾਹੀਦੀ ਹੈ ਅਤੇ ਸਵੇਰੇ ਉੱਠ ਕੇ ਪਰਮਾਤਮਾ ਦੇ ਨਾਂ ਦਾ ਸਿਮਰਨ ਕਰਨਾ ਚਾਹੀਦਾ ਹੈ, ਉਸਦੇ ਨਾਂ ਦੀ ਮਹਿਮਾ ਨਾਲ ਅਨੇਕਾਂ ਦੁਸ਼ਮਣਾਂ ਨੂੰ ਮਾਰਿਆਂ ਜਾਂਦਾ ਹੈ ਅਤੇ ਅਣਗਿਣਤ ਪ੍ਰਕਾਰ ਦੇ ਦਾਨ ਦਿੱਤੇ ਜਾਂਦੇ ਹਨ। ਉਹ ਪਰਮਾਤਮਾ ਵੀ ਸਾਡੇ ਸਿਰ ਤੇ ਹੱਥ ਰੱਖ ਕੇ ਸਾਡੇ ਮੂਰਖਾਂ ਦੀ ਰੱਖਿਆ ਕਰਦਾ ਹੈ॥ ੪੬॥

**ਨ ਸੰਤ ਬਾਰ ਬਾਕ ਹੈ ਅਸੰਤ ਜੂਝ ਹੈ ਬਲੀ॥**
**ਬਿਸੇਖ ਸੈਨ ਭਾਜ ਹੈ ਸਿਤੰ ਸਰੇਣ ਨਿਰਦਲੀ॥**
**ਕਿ ਆਨ ਆਪ ਹਾਥ ਦੈ ਬਚਾਇ ਮੋਹ ਲੇਹਗੇ॥**
**ਦੁਰੰਤ ਘਾਟ ਅਉਘਟੇ ਕਿ ਦੇਖਨੈ ਨ ਦੇਹਗੇ॥੪੭॥੧॥**

ਅਨੇਕ੍ਾਂ ਸੂਰਮਿਆਂ ਦੇ ਜੂਝ ਜਾਣ ਨਾਲ ਵੀ ਸੰਤਾਂ ਦਾ ਵਾਲ ਵਿੰਗਾ ਨਹੀਂ ਹੁੰਦਾ। ਉਸਦੀ ਕਿਰਪਾ ਅਤੇ ਸ਼ਾਂਤੀ ਦੇ ਸਫੈਦ ਤੀਰਾਂ ਦੇ ਸਾਹਮਣੇ ਦੁਖ ਅਤੇ ਕਸ਼ਟ ਦੀ ਸੈਨਾ ਭੱਜ ਖੜੀ ਹੁੰਦੀ ਹੈ। ਉਹ ਪਰਮਾਤਮਾ ਹੀ ਆਪਣੀ ਕਿਰਪਾ ਨਾਲ ਮੈਨੂੰ ਬਚਾ ਲੈਣਗੇ ਅਤੇ ਮੈਨੂੰ ਕਦੇ ਵੀ ਦੁਖਦਾਇਕ ਹਾਲਤ ਨਹੀਂ ਵੇਖਣੀ ਪਵੇਗੀ॥੪੭॥੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਬ੍ਰਹਮਾ ਪ੍ਰਤਿ ਆਗਿਆ ਵਾ ਪ੍ਰਥਮ ਅਵਤਾਰ ਬਾਲਮੀਕ, ਸਮਾਪਤਮ ਸਤੁ ਸੁਭਮ ਸਤ॥੪੭॥੧॥ ਅਫਜੂੰ॥

ਸ੍ਰੀ ਬਚਿਤ੍ਰ ਨਾਟਕ ਗ੍ਰੰਥ, ਬ੍ਰਹਮਾ ਨੂੰ ਆਗਿਆ ਅਤੇ ਪਹਿਲਾ ਅਵਤਾਰ ਬਾਲਮੀਕ ਸਮਾਪਤ॥ ੪੭॥੧॥ ਚਲਦਾ॥

# ਦੂਸਰਾ ਉੱਪ ਅਵਤਾਰ

## ਰਿਸ਼ੀ ਕੱਸ਼ਪ ਜੀ

**ਪਾਧੜੀ ਛੰਦ॥ ਪੁਨ ਧਰਾ ਬ੍ਰਹਮ ਕੱਸ਼ਪ ਵਤਾਰ॥ ਸ੍ਰਤਿ ਕਰੇ ਪਾਠ ਤ੍ਰੀਅ ਬਰੀ ਚਾਰ॥**
**ਮੈਥਨੀ ਸ੍ਰਿਸ਼ਟਿ ਕੀਨੀ ਪ੍ਰਗਾਸ॥ ਉਪਜਾਇ ਦੇਵ ਦਾਨਵ ਸੁ ਬਾਸ॥੧॥**

ਫਿਰ ਬ੍ਰਹਮਾ ਨੇ ਕੱਸ਼ਪ ਦਾ ਅਵਤਾਰ ਧਾਰਿਆ ਅਤੇ ਸ਼ਰੁਤੀਆਂ (ਵੇਦਾਂ) ਦਾ ਪਾਠ ਕੀਤਾ ਅਤੇ ਚਾਰ ਇਸਤਰੀਆਂ ਨਾਲ ਵਿਆਹ ਕੀਤਾ। ਇਸ ਤੋਂ ਉਪਰੰਤ ਉਸ ਸੰਪੂਰਣ ਸ੍ਰਿਸ਼ਟੀ ਉਤਪੰਨ ਕੀਤੀ ਅਤੇ ਉਸੇ ਤੋਂ ਦੇਵ ਅਤੇ ਦਾਨਵ ਪੈਦਾ ਹੋਏ॥੧॥

**ਜੋ ਭਏ ਰਿਖ ਹ੍ਵੈ ਗੇ ਵਤਾਰ॥ ਤਿਨ ਕੋ ਬਿਚਾਰ ਕਿੱਨੋ ਬਿਚਾਰ॥**
**ਸ੍ਰਤ ਕਰੇ ਬੇਦ ਅਰੁ ਧਰੇ ਅਰਥ॥ ਕਰ ਦਏ ਦੂਰ ਭੂਅ ਤੇ ਅਨਰਥ॥ ੨॥**

ਜਿਹੜੇ ਰਿਸ਼ੀ ਮੁਨੀ ਹੋਏ ਉਨ੍ਹਾਂ ਦਾ ਵਿਸਤਾਰ ਪੂਰਬਕ ਵਿਚਾਰ ਕੀਤਾ ਗਿਆ ਅਤੇ ਸ਼ਰੁਤੀਆਂ ਤੇ ਵੇਦਾਂ ਦੇ ਅਰਥ ਕੀਤੇ ਅਤੇ ਧਰਤੀ ਤੇ ਜਿਹੜਾ ਅਨਰਥ ਅਤੇ ਅਨਿਆਂ ਹੋ ਰਿਹਾ ਸੀ, ਉਸ ਨੂੰ ਦੂਰ ਕੀਤਾ॥੨॥

**ਇਹ ਭਾਂਤਿ ਕੀਨ ਦੂਸਰ ਵਤਾਰ॥ ਅਬ ਕਹੋ ਤੋਹਿ ਤੀਸਰ ਬਿਚਾਰ॥**
**ਜਿਹ ਭਾਂਤਿ ਧਰਜੋ ਬਪੁ ਬ੍ਰਹਮ ਰਾਇ॥ ਸਭ ਕਹਜੋ ਤਾਹਿ ਨੀਕੇ ਸੁਭਾਇ॥ ੩॥ ੨॥**

ਇਸ ਤਰ੍ਹਾਂ ਦੂਸਰਾ ਅਵਤਾਰ ਹੋਇਆ ਅਤੇ ਹੁਣ ਮੈਂ ਵਿਚਾਰ ਪੂਰਬਕ ਤੀਸਰੇ ਅਵਤਾਰ ਦਾ ਵਰਣਨ ਕਰਦਾ ਹਾਂ। ਜਿਸ ਪ੍ਰਕਾਰ ਬ੍ਰਹਮਾ ਨੇ ਤੀਸਰੇ ਅਵਤਾਰ ਦਾ ਸਰੀਰ ਧਾਰਣ ਕੀਤਾ ਹੈ, ਉਸ ਸਾਰੀ ਕਥਾ ਨੂੰ ਮੈਂ ਭਲੀ ਪ੍ਰਕਾਰ ਕਹਿੰਦਾ ਹਾਂ॥੩॥੨॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦੁਤੀਯ ਅਵਤਾਰੇ ਬ੍ਰਹਮਾ ਕੱਸ਼ਪ ਸਮਾਪਤੰ ਸਤੁ ਸੁਭਮ ਸਤੁ॥ ੩॥੨॥੫੦॥ ਅਫਜੂੰ

ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਦੇ ਦੂਜੇ ਅਵਤਾਰ ਕੱਸ਼ਪ ਦੀ ਕਥਾ ਸਮਾਪਤ॥੩॥ ੨॥੫੦॥ ਚਲਦਾ॥

# ਤੀਸਰਾ ਉੱਪ ਅਵਤਾਰ

# ਰਿਸ਼ੀ ਸ਼ੁਕਰ ਜੀ

**ਪਾਧੜੀ ਛੰਦ॥ ਪੁਨਿ ਧਰਾ ਤੀਸਰ ਇਹ ਭਾਂਤਿ ਰੂਪ॥ ਜਗਿ ਭਯੋ ਆਨ ਕਰਿ ਦੈਤ ਭੂਪ॥ ਤਬ ਦੇਵ ਬੰਸ ਪ੍ਰਚੁਰਜੋ ਅਪਾਰ॥ ਕੀਨੇ ਸੁ ਰਾਜ ਪ੍ਰਿਥਮੀ ਸੁਧਾਰਿ॥ ੧॥**

ਤੀਸਰਾ ਇਸ ਪ੍ਰਕਾਰ ਦਾ ਸ਼ਾਂਤ ਰੂਪ ਧਾਰਣ ਕੀਤਾ ਕਿ ਉਹ ਦੈਂਤਾ ਦੇ ਗੁਰੂ ਰੂਪ ਰਾਜੇ ਹੋਏ । ਉਸ ਸਮੇਂ ਦੈਂਤਾ ਦਾ ਵੰਸ ਕਾਫੀ ਮਾਤਰਾ ਵਿਚ ਵਧਿਆ ਅਤੇ ਉਸ ਧਰਤੀ ਉਤੇ ਰਾਜ ਕੀਤਾ॥ ੧॥

**ਬਡ ਪੁਤ੍ਰ ਜਾਨਿ ਕਿੱਨੀ ਸਹਾਇ॥ ਤੀਸਰ ਅਵਤਾਰ ਭਇਓ ਸ਼ੁਕ੍ਰ ਰਾਇ॥ ਨਿੰਦਾ ਬਿਯਾਜ ਉਸਤਤੀ ਕੀਨ॥ ਲਖਿ ਤਾਸ ਦੇਵਤਾ ਭਏ ਛੀਨ॥ ੨॥ ੩॥**

ਦੈਂਤਾਂ ਨੂੰ ਵੱਡਾ ਪੁੱਤਰ ਸਮਝਕੇ ਸ਼ੁਕਰਾਚਾਰੀਆ ਨੇ ਗੁਰੂ ਦੇ ਰੂਪ ਵਿਚ ਉਨ੍ਹਾਂ ਦੀ ਸਹਾਇਤਾ ਕੀਤੀ ਅਤੇ ਇਸ ਤਰ੍ਹਾਂ ਬ੍ਰਹਮਾ ਦਾ ਤੀਸਰਾ ਅਵਤਾਰ ਸ਼ੁਕਰਾਚਾਰੀਆ ਹੋਇਆ। ਉਸ ਨੇ ਨਿੰਦਿਆਂ ਦੇ ਬਹਾਨੇ ਉਸਤੱਤੀ ਕੀਤੀ ਜਿਸ ਨਾਲ ਦੇਵਤੇ ਹੋਰ ਵੀ ਕਮਜ਼ੋਰ ਹੋ ਗਏ॥ ੨॥ ੩॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਤ੍ਰਿਤੀਆ ਅਵਤਾਰ ਬ੍ਰਹਮਾ ਸ਼ੁਕ੍ਰ ਰਾਇ ਸਮਾਪਤਮ ਸਤੁ ਸੁਭਮ ਸਤ॥ ੨॥ ੩॥ ੫੨॥ ਅਫਜੂੰ॥

ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਦੇ ਤੀਸਰੇ ਅਵਤਾਰ ਸ਼ੁੱਕਰ ਦੀ ਕਥਾ ਸਮਾਪਤ॥ ੨॥ ੩॥੫੨॥ ਚਲਦਾ॥

# ਚੌਥਾ ਉੱਪ ਅਵਤਾਰ

# ਰਿਸ਼ੀ ਬ੍ਰਹਸਪਤ ਜੀ

**ਪਾਧੜੀ ਛੰਦ॥ ਮਿਲ ਦੀਨ ਦੇਵਤਾ ਲਗੇ ਸੇਵ॥ ਬੀਤੇ ਸੋ ਬਰਖ ਰੀਝੇ ਗੁਰਦੇਵ॥**
**ਤਬ ਧਰਾ ਰੂਪ ਬਾਚੇਸ ਆਨ॥ ਜੀਤਾ ਸੁਰੇਸ਼ ਭਈ ਅਸੁਰ ਹਾਨ॥੧॥**

ਦੇਵਤੇ ਸੌ ਸਾਲ ਤਕ ਸੇਵਾ ਕਰਦੇ ਰਹੇ ਤਾਂ ਪਰਮਾਤਮਾ ਉਨ੍ਹਾਂ ਉਤੇ ਬਹੁਤ ਪ੍ਰਸੰਨ ਹੋਏ। ਤਦ ਬ੍ਰਹਮਾ ਨੇ ਬ੍ਰਹਸਪਤ ਦਾ ਅਵਤਾਰ ਧਾਰਿਆ ਜਿਸ ਕਾਰਨ ਇੰਦਰ ਦੀ ਜਿੱਤ ਹੋਈ ਅਤੇ ਦੈਂਤਾਂ ਨੂੰ ਹਾਰ ਹੋਈ॥੧॥

**ਇਹ ਭਾਂਤ ਧਰਾ ਚਤੁਰਥ ਵਤਾਰ॥ ਜੀਤਾ ਸੁਰੇਸ਼ ਹਾਰੇ ਦਿਵਾਰ॥**
**ਉਠ ਦੇਵ ਸੇਵ ਲਾਗੇ ਸੁ ਸਰਬ॥ ਧਰ ਨੀਚ ਨੈਨ ਕਰਿ ਦੂਰ ਗਰਬ॥੨॥੪॥**

ਇਸ ਤਰ੍ਹਾਂ ਬ੍ਰਹਮਾ ਦਾ ਚੌਥਾ ਅਵਤਾਰ ਹੋਇਆ ਜਿਸ ਨਾਲ ਇੰਦਰ ਦੇਵਤਾ ਜਿੱਤਣ ਲੱਗੇ ਅਤੇ ਦੈਂਤ ਹਾਰਨ ਲੱਗੇ। ਤਦ ਸਾਰੇ ਦੇਵਤਿਆ ਨੇ ਆਪਣਾ ਘਮੰਡ ਦੂਰ ਕਰ ਕੇ ਅੱਖਾਂ ਨੀਵੀਆਂ ਕਰਕੇ ਉਨ੍ਹਾਂ ਦੀ ਸੇਵਾ ਕੀਤੀ॥੨॥੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਚਤੁਰਥ ਅਵਤਾਰ ਸਮਾਪਤ ਸਤੁ ਸੁਭਮ ਸਤੁ॥੨॥੪॥੫੪॥

ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਦੇ ਚੌਥੇ ਅਵਤਾਰ ਬ੍ਰਸਪਤ ਦੀ ਕਥਾ ਸਮਾਪਤ॥੨॥੪॥੫੪॥

# ਪੰਜਵਾਂ ਉੱਪ ਅਵਤਾਰ

# ਰਿਸ਼ੀ ਵੇਦ ਵਿਆਸ ਜੀ

**ਪਾਧੜੀ ਛੰਦ॥ ਤ੍ਰੇਤਾ ਬਿਤੀਤ ਜੁਗ ਦੁਆਪੁਰਾਨ॥ ਬਹੁ ਭਾਂਤਿ ਦੇਵ ਖੇਲੇ ਖਿਲਾਨ॥**
**ਜਬ ਭਯੋ ਆਨ ਕ੍ਰਿਸ਼ਨਾਵਤਾਰ॥ ਤਬ ਭਏ ਬਯਾਸ ਮੁਖ ਆਨ ਚਾਰ॥ ੧॥**

ਜਦ ਤ੍ਰੇਤਾ ਜੁਗ ਬੀਤ ਗਿਆ ਅਤੇ ਦੁਆਪਰ ਚੜ੍ਹ ਪਿਆ ਤਾਂ ਕਈ ਪ੍ਰਕਾਰ ਦੀਆਂ ਲੀਲਾਵਾਂ ਖੇਡਦੇ ਹੋਏ ਕ੍ਰਿਸ਼ਨ ਅਵਤਾਰ ਹੋਏ ਅਤੇ ਸੁੰਦਰ ਸਰੂਪ ਵਾਲੇ ਵਿਆਸ ਮੁਨੀ ਜੀ ਪੈਦਾ ਹੋਏ॥ ੧॥

**ਜੇ ਜੇ ਚਰਿਤ੍ਰ ਕੀਏ ਕ੍ਰਿਸ਼ਨ ਦੇਵ॥ ਤੇ ਤੇ ਭਨੇ ਸੁ ਸਾਰਦਾ ਤੇਵ॥**
**ਅਬ ਕਹੋ ਤਉਨ ਸੰਛੇਪ ਠਾਨ॥ ਜਿਹ ਭਾਂਤ ਕੀਨ ਸ੍ਰੀ ਅਭਿਰਾਮ॥ ੨॥**

ਜਿਹੜੇ ਜਿਹੜੇ ਚਲਿੱਤਰ ਕ੍ਰਿਸ਼ਨ ਜੀ ਨੇ ਕੀਤੇ ਸਨ ਉਨ੍ਹਾਂ ਨੇ ਸਰਸਵਤੀ ਦੀ ਸਹਾਇਤਾ ਨਾਲ ਉਨ੍ਹਾਂ ਦਾ ਵਰਣਨ ਕੀਤਾ ਹੈ। ਹੁਣ ਮੈਂ ਸੰਖੇਪ ਵਿਚ ਬਿਆਨ ਕਰਦਾ ਹਾਂ ਕਿ ਕਿਸ ਪ੍ਰਕਾਰ ਵਿਆਸ ਨੇ ਕਾਰਜ ਕੀਤਾ॥ ੨॥

**ਜਿਹ ਭਾਂਤਿ ਕੱਥਿ ਕੀਨੋ ਪਸਾਰ॥ ਤਿਹ ਭਾਂਤਿ ਕਾਥਿ ਕਥਿ ਹੈ ਬਿਚਾਰ॥**
**ਕਹੋ ਜੈਸ ਕਾਬਜ ਕਹਿਯੋ ਬਿਯਾਸ॥ ਤਉਨੈ ਕਥਾਨ ਕੱਥੋ ਪ੍ਰਭਾਸ॥ ੩॥**

ਜਿਸ ਢੰਗ ਨਾਲ ਉਨ੍ਹਾਂ ਨੇ ਆਪਣੀ ਕਥਾ ਦਾ ਪ੍ਰਸਾਰ ਕੀਤਾ ਹੈ ਮੈਂ ਵੀ ਵਿਚਾਰ ਪੂਰਬਕ ਉਸ ਅਨੁਸਾਰ ਹੀ ਵਰਣਨ ਕਰਦਾ ਹਾਂ॥ ੩॥

**ਜੇ ਭਏ ਭੂਪ ਭੂਅ ਮੋ ਮਹਾਨ॥ ਤਿਨਕੋ ਸੁਜਾਨ ਕੱਥਤ ਕਹਾਨ॥**
**ਕਹ ਲਗੇ ਤਾਸਿ ਕਿੱਜੈ ਬਿਚਾਰ॥ ਸੁਣਿ ਲੇਹੁ ਬੈਨ ਸੰਛੇਪ ਯਾਰ॥ ੪॥**

ਧਰਤੀ ਉਤੇ ਜਿੰਨੇ ਮਹਾਨ ਰਾਜੇ ਪੈਦਾ ਹੋਏ ਹਨ, ਗੁਣਵਾਨ ਲੋਕ ਉਨ੍ਹਾਂ ਦੀਆਂ ਕਥਾ ਕਹਾਣੀਆਂ ਸੁਣਾਉਂਦੇ ਹਨ। ਕਿਥੋਂ ਤਕ ਇਨ੍ਹਾਂ ਕਹਾਣੀਆਂ ਦਾ ਵਰਣਨ ਕੀਤਾ ਜਾਵੇ, ਹੇ ਮੇਰੇ ਦੋਸਤ ! ਇਨ੍ਹਾਂ ਨੂੰ ਸੰਖੇਪ ਵਿਚ ਸੁਣ ਲਵੋ॥ ੪॥

**ਜੇ ਭਏ ਭੂਪ ਤੇ ਕਹੇ ਬਜਾਸ॥ ਹੋਵਤ ਪੁਰਾਣ ਤੇ ਨਾਮ ਭਾਸ॥**
**ਮਨੁ ਭਯੋ ਰਾਜ ਮਹਿ ਕੋ ਭੁਆਰ॥ ਖੜਗਨ ਸਪੰਨ ਮਹਿਮਾ ਅਪਾਰ॥ ੫॥**

ਬੀਤ ਚੁਕੇ ਰਾਜਿਆ ਬਾਰੇ ਵਰਣਨ ਵੇਦ ਵਿਆਸ ਨੇ ਕੀਤਾ ਹੈ, ਇਸ ਸਬੰਧੀ ਪਤਾ ਪੁਰਾਣਾਂ

****************************************************************
ਤੋਂ ਵੀ ਲੱਗਦਾ ਹੈ। ਇਸ ਧਰਤੀ ਉਤੇ ਅਪਾਰ ਮਹਿਮਾਂ ਵਾਲਾ ਅਤਿ ਸ਼ਕਤੀਵਾਨ ਰਾਜਾ ਮਨੁ ਵੀ ਹੋਇਆ ਹੈ॥੫॥

**ਮਾਨਵੀ ਸ੍ਰਿਸ਼ਟਿ ਕਿੰਨੀ ਪ੍ਰਕਾਸ਼॥ ਦਸ ਚਾਰ ਲੋਕ ਆਭਾ ਅਭਾਸ॥**
**ਮਹਿਮਾ ਅਪਾਰ ਬਰਨੇ ਸੁ ਕਉਨ॥ ਸੁਣਿ ਸ੍ਰਵਣ ਕਿਤ ਹੁਇ ਰਹੈ ਮਉਨ॥੬॥**

ਉਸ ਨੇ ਮਾਨਵੀ ਕਾਇਨਾਤ ਦਾ ਪ੍ਰਕਾਸ਼ ਕੀਤਾ ਅਤੇ ਚੋਦਾ ਲੋਕਾਂ ਵਿਚ ਆਪਣੀ ਸ਼ੋਭਾ ਨੂੰ ਵਧਾਇਆ। ਉਸਦੀ ਮਹਿਮਾ ਨੂੰ ਕੋਣ ਵਰਣਨ ਕਰ ਸਕਦਾ ਹੈ, ਉਸ ਦੀ ਕੀਰਤੀ ਨੂੰ ਸੁਣ ਕੇ ਮੂੰਹ ਬੰਦ ਹੋ ਜਾਂਦੇ ਹਨ॥੬॥

**ਦਸ ਚਾਰ ਚਾਰ ਬਿੱਦਿਆ ਨਿਧਾਨ॥ ਅਰਿ ਜੀਤ ਜੀਤ ਦਿੱਨੋ ਨਿਸ਼ਾਨ॥**
**ਮੰਡੇ ਮਹੀਪ ਮਾਵਾਸ ਖੇਤ॥ ਗੱਜੇ ਮਸਾਣ ਨੱਚੇ ਪਰੇਤ॥੭॥**

ਉਹ ਅਠਾਰਾਂ ਵਿਦਿਆਵਾਂ ਦਾ ਖਜ਼ਾਨਾ ਸੀ ਅਤੇ ਉਸ ਦੁਸ਼ਮਣਾਂ ਨੂੰ ਜਿੱਤ ਕੇ ਨਗਾਰੇ ਵਜਾਏ ਸਨ। ਉਸ ਕਈਆਂ ਨੂੰ ਰਾਜੇ ਬਣਾਇਆ ਸੀ ਅਤੇ ਅੜਨ ਵਾਲਿਆਂ ਨੂੰ ਮਾਰ ਦਿੱਤਾ ਸੀ। ਉਸ ਦੇ ਰਣ ਖੇਤਰ ਵਿਚ ਭੂਤ ਪ੍ਰੇਤ ਨਾਚ ਕਰਿਆ ਕਰਦੇ ਸਨ॥੭॥

**ਜਿਤੇ ਸੁਦੇਸ ਏਸੁਰ ਮਵਾਸ॥ ਕਿੱਨੇ ਖਰਾਬ ਖਾਨੇ ਖਵਾਸ॥**
**ਭੰਡੇ ਅਭੰਡ ਮੰਡੇ ਮਹੀਪ॥ ਦਿੱਨੇ ਨਿਕਾਰ ਛਿੰਨੇ ਸੁ ਦੀਪ॥੮॥**

ਉਸ ਆਪਣੇ ਕਈ ਵਿਰੋਧੀ ਦੇਸ਼ਾਂ ਨੂੰ ਜਿਤਿਆ ਅਤੇ ਕਈਆਂ ਨੂੰ ਮਿਲੀਆ ਮੇਟ ਕਰ ਦਿੱਤਾ। ਉਸ ਕਈ ਅਭੰਡਾਂ ਨੂੰ ਟੁਕੜੇ ਟੁਕੜੇ ਕਰ ਦਿੱਤਾ ਤੇ ਕਈਆਂ ਨੂੰ ਰਾਜੇ ਬਣਾ ਦਿੱਤਾ। ਕਈਆਂ ਦੇ ਮੁਲਕ ਖੋਹ ਕੇ ਉਸ ਮੁਲਕ ਵਿਚੋਂ ਕੱਢ ਦਿੱਤਾ॥੮॥

**ਖੰਡੇ ਸੁ ਖੇਤ ਖੂਨੀ ਖੜ੍ਹੀਯਾਣ॥ ਮੋਰੇ ਅਮੋਰ ਜੋਧਾ ਦੁਰਾਣ॥**
**ਚੱਲੇ ਅੱਚਲ ਮੰਡੇ ਅਮੰਡ॥ ਕਿੱਨੇ ਘਮੰਡ ਖੰਡੇ ਪ੍ਰਚੰਡ॥੯॥**

ਕਈ ਖ਼ਤਰਨਾਕ ਖੱਤਰੀਆਂ ਨੂੰ ਉਸ ਆਪਣੇ ਖੰਡੇ ਨਾਲ ਮਾਰ ਦਿੱਤਾ ਅਤੇ ਕਈ ਅਮੋਲ ਯੋਧਿਆਂ ਨੂੰ ਉਸ ਖਪਾ ਦਿੱਤਾ। ਅੱਚਲ ਅਤੇ ਸਥਿਰ ਯੋਧੇ ਵੀ ਉਸ ਦੇ ਸਾਹਮਣੇ ਭੱਜ ਉਠੇ ਅਤੇ ਪ੍ਰਚੰਡ ਅਤੇ ਘੁਮੰਡੀ ਸੂਰਬੀਰਾਂ ਨੂੰ ਉਸ ਖੰਡ ਖੰਡ ਕਰ ਦਿੱਤਾ॥੯॥

**ਕਿੱਨੇ ਸੁ ਜੇਰ ਖੂਨੀ ਖੜ੍ਹੇਸ॥ ਮੰਡੇ ਮਹੀਪ ਮਾਵਾਸ ਦੇਸ॥**
**ਇਹ ਭਾਂਤ ਦੀਹ ਦੋਹੀ ਫਿਰਾਇ॥ ਮਾਨੀ ਸੁ ਮਾਨਿ ਮਨੁ ਰਾਜ ਰਾਇ॥੧੦॥**

ਕਈ ਖੂਨੀ ਖੱਤਰੀਆਂ ਨੂੰ ਉਸ ਆਪਣੇ ਅਧੀਨ ਕਰ ਲਿਆ। ਕਈ ਵਿਰੋਧੀ ਦੇਸ਼ਾਂ ਦੇ ਰਾਜਿਆਂ ਨੂੰ ਤਬਾਹ ਕਰ ਦਿੱਤਾ। ਇਸ ਤਰ੍ਹਾਂ ਸਾਰੇ ਸੰਸਾਰ ਵਿਚ ਮਨੁ ਰਾਜੇ ਦੇ ਨਾਂ ਦੀ ਦੁਹਾਈ ਫਿਰ ਗਈ

ਅਤੇ ਉਸਦਾ ਮਾਨ ਸਨਮਾਨ ਬਹੁਤ ਵੱਧ ਗਿਆ॥੧੦॥

**ਇਹ ਭਾਂਤ ਦੀਹ ਕਰਿ ਦੇਸ ਰਾਜ॥ ਬਹੁ ਕਰੇ ਜੱਗ ਅਰੁ ਹੋਮ ਸਾਜ॥**
**ਬਹੁ ਭਾਂਤਿ ਸ੍ਵਰਣ ਕਰਿਕੈ ਸੁ ਦਾਨ॥ ਗੋਦਾਨ ਆਦਿ ਬਿਧਵਤ ਸ਼ਿਨਾਨ॥੧੧॥**

ਪਦ ਅਰਥ - ਸ੍ਵਰਣ = ਸੋਨਾ। ਗੋਦਾਨ =ਗਊਦਾਨ

ਮਨੁ ਰਾਜੇ ਨੇ ਇਸ ਤਰ੍ਹਾਂ ਬਹੁਤ ਸਾਰੇ ਮੁਲਕ ਅਤੇ ਰਾਜੇ ਜਿੱਤ ਕੇ ਅਨੇਕਾਂ ਹੋਮ ਅਤੇ ਜੱਗ ਕੀਤੇ। ਬਹੁਤ ਪ੍ਰਕਾਰ ਉਸ ਸੋਨਾ ਅਤੇ ਗਊਦਾਨ ਕੀਤੇ ਅਤੇ ਕਈਆਂ ਵਿਧੀਆਂ ਨਾਲ ਇਸ਼ਨਾਨ ਕੀਤੇ॥੧੧॥

**ਜੋ ਹੁਤੀ ਜੱਗ ਅਰੁ ਬੇਦ ਰੀਤ॥ ਸੋ ਕਰੀ ਸਰਬ ਨ੍ਰਿਪ ਲਾਇ ਪ੍ਰੀਤ॥**
**ਭੂਅ ਦਾਨ ਦਾਨ ਰਤਨਾਦਿ ਆਦਿ॥ ਤਿਨ ਭਾਂਤ ਭਾਂਤ ਲਿੱਨੇ ਸੁਵਾਦ॥੧੨॥**

ਪਦ ਅਰਥ - ਬੇਦ ਰੀਤ = ਵੇਦ ਮਰਿਆਦਾ। ਲਾਇ ਪ੍ਰੀਤ = ਪ੍ਰੇਮ ਨਾਲ

ਜੋ ਵੀ ਵੇਦ ਮਰਿਆਦਾ ਪ੍ਰੱਚਲਤ ਸੀ, ਰਾਜੇ ਨੇ ਬੜੇ ਪ੍ਰੇਮ ਨਾਲ ਉਸਦੀ ਪਾਲਣਾ ਕੀਤੀ ਅਤੇ ਖੁਸ਼ੀ ਖੁਸ਼ੀ ਵੱਖ ਵੱਖ ਢੰਗ ਨਾਲ ਭੂਮੀ ਦਾਨ ਅਤੇ ਰਤਨ ਦਾਨ ਕੀਤੇ॥੧੨॥

**ਕਰਿ ਦੇਸ ਦੇਸ ਇਮ ਨੀਤ ਰਾਜ॥ ਬਹੁ ਭਾਂਤ ਦਾਨ ਦੇ ਸਰਬ ਸਾਜ॥**
**ਹਸਤਾਦਿ ਦੱਤ ਬਾਜਾਦਿ ਮੇਧ॥ ਤੇ ਭਾਂਤ ਭਾਂਤ ਕਿੱਨੇ ਨ੍ਰਿਖੇਧ॥੧੩॥**

ਇਸ ਤਰ੍ਹਾਂ ਸਾਰੇ ਦੇਸ਼ਾਂ ਵਿਚ ਆਪਣੀ ਰਾਜਨੀਤੀ ਦੀ ਧਾਂਕ ਬਿਠਾ ਕੇ ਉਸ ਭਿੰਨ ਭਿੰਨ ਢੰਗਾਂ ਨਾਲ ਪੁੰਨ ਦਾਨ ਕੀਤੇ। ਉਸ ਹਾਥੀ ਘੋੜੇ ਦਾਨ ਕੀਤੇ ਅਤੇ ਕਈ ਪ੍ਰਕਾਰ ਨਾਲ ਅਸ਼ਵਮੇਧ ਜੱਗ ਆਦਿ ਵੀ ਕੀਤੇ॥੧੩॥

**ਬਹੁ ਸਾਜ ਬਾਜ ਦਿੱਨੇ ਦਿਜਾਨ॥ ਦਸ ਚਾਰ ਚਾਰ ਬਿੱਦਿਆ ਸੁਜਾਨ॥**
**ਖਟ ਚਾਰ ਸ਼ਾਸਤ੍ਰ ਸਿੰਮ੍ਰਿਤ ਰਟੰਤ॥ ਕੋਕਾਦਿ ਭੇਦ ਬੀਨਾ ਬਜੰਤ॥੧੪॥**

ਉਸ ਅਨੇਕਾ ਸੱਜੇ ਸਜਾਏ ਘੋੜੇ ਉਨ੍ਹਾਂ ਬ੍ਰਾਹਮਣਾਂ ਨੂੰ ਦਾਨ ਕੀਤੇ ਜਿਹੜੇ ਕਿ ਅਠਾਰਾਂ ਵਿਦਿਆਵਾਂ ਵਿਚ ਨਿਪੁੰਨ, ਛੇ ਸ਼ਾਸਤਰਾਂ, ਚੌਹਾ ਵੇਦਾਂ ਅਤੇ ਸਿਮ੍ਰਿਤੀਆਂ ਦਾ ਪਾਠ ਕਰਨ ਵਾਲੇ ਸਨ ਅਤੇ ਕੋਕਸ਼ਾਸ਼ਤਰ ਦੇ ਰਹਿਸ ਨੂੰ ਸਮਝਣ ਵਾਲੇ ਅਤੇ ਸਾਜ ਆਦਿ ਵਜਾਉਣ ਦੇ ਮਾਹਰ ਸਨ॥੧੪॥

**ਘਨਸਾਰ ਘੋਰ ਘਸੀਅਤ ਗੁਲਾਬ॥ ਮ੍ਰਿਗ ਮਦਤ ਡਾਰ ਚੂਵਤ ਸ਼ਰਾਬ॥**
**ਕਸ਼ਮੀਰ ਘਾਸ ਘੋਰਤ ਸੁਬਾਸ॥ ਉਘਟਤ ਸੁਗੰਧ ਮਹਕੰਤ ਅਵਾਸ॥੧੫॥**

ਪਦ ਅਰਥ - ਘਨਸਾਰ = ਚੰਦਨ। ਘਸੀਅਤ = ਘਸਾਇਆ ਜਾਂਦਾ ਸੀ। ਮ੍ਰਿਗ ਮਦਤ

****************************************************************

= ਕਸਤੂਰੀ। ਕਸ਼ਮੀਰ ਘਾਸ = ਕੇਸਰ। ਅਵਾਸ =ਘਰ।

ਕਪੂਰ ਅਤੇ ਚੰਦਨ ਨੂੰ ਗੁਲਾਬ ਦੇ ਅਰਕ ਵਿਚ ਘੋਲਦੇ ਸਨ ਅਤੇ ਕਸਤੂਰੀ ਤੋਂ ਸ਼ਰਾਬ ਕੱਢਦੇ ਸਨ। ਕੇਸਰ ਨੂੰ ਜਦ ਪਾਣੀ ਵਿਚ ਘੋਲਦੇ ਹਨ ਅਤੇ ਉਸ ਦੀ ਖਸ਼ਬੂ ਨਾਲ ਸਾਰੇ ਘਰ ਸੁਗੰਧਤ ਹੋ ਕੇ ਮਹਿਕ ਉੱਠਦੇ ਸਨ॥੧੫॥

**ਸੰਗੀਤ ਪਾਧਰੀ ਛੰਦ॥ ਤਾਗੜਦੰਗ ਤਾਲ ਬਾਜਤ ਮੁਚੰਗ॥ ਬੀਨਾ ਸੁਬੈਣ ਬੰਸੀ ਮ੍ਰਿਦੰਗ॥**
**ਡਫ ਤਾਲ ਤੁਰੀ ਸਹਨਾਇ ਰਾਗ॥ ਬਾਜੰਤ ਜਾਨ ਉਪਨਤ ਸੁਹਾਗ॥ ੧੬॥**

ਸੁਖ ਪੂਰਬਕ ਰਹਿਣ ਕਰਕੇ ਘਰ ਘਰ ਵੀਣਾ, ਬਾਂਸਰੀ, ਮ੍ਰਦੰਗ, ਡੱਫ, ਕੰਸੀਆਂ ਤੁਰੀਆਂ ਅਤੇ ਸ਼ਹਿਨਾਈਆਂ ਵੱਜ ਰਹੀਆਂ,ਸਨ ਜਿੰਨ੍ਹਾਂ ਵਿਚੋਂ ਨਿਕਲਿਆ ਮੰਗਲ ਮਈ ਰਾਗ ਖੁਸ਼ੀਆਂ ਦਾ ਪ੍ਰਗਟਾਵਾ ਕਰ ਰਿਹਾ ਸੀ॥੧੬॥

**ਕਹੂੰ ਤਾਲ ਤੂਰ ਬੀਨਾ ਮ੍ਰਿਦੰਗ॥ ਡਫ ਝਾਂਝ ਢੋਲ ਜਲ ਤਰ ਉਪੰਗ॥**
**ਜਹ ਜਹ ਬਿਲੋਕ ਤਹ ਤਹ ਸੁਬਾਸ॥ ਉੱਠਤ ਸੁਗੰਧ ਮਹਕੰਤ ਅਵਾਸ॥ ੧੭।**

ਪਦ ਅਰਥ = ਬਿਲੋਕ=ਵੇਖਣਾ। ਮਹਕੰਤ=ਮਹਿਕ। ਅਵਾਸ=ਘਰ।

ਕਿਤੇ ਮ੍ਰਿਦੰਗ, ਵੀਣਾ ਅਤੇ ਤੁਰੀ ਦੀ ਤਾਲ ਸੁਣਾਈ ਦੇ ਰਹੀ ਸੀ ਅਤੇ ਕਿਤੇ ਡੱਫ, ਝਾਂਝ ਢੋਲ ਉਪੰਗ ਅਤੇ ਜਲ ਤ੍ਰੰਗ ਦੀ ਧੁੰਨ ਸੁਣਾਈ ਦੇ ਰਹੀ ਸੀ। ਜਿਥੇ ਜਿਥੇ ਵੀ ਵੇਖੋ ਖੁਸ਼ਬੂ ਆ ਰਹੀ ਸੀ ਅਤੇ ਸਾਰੇ ਘਰ ਸੁਗੰਧ ਨਾਲ ਮਹਿਕਦੇ ਨਜ਼ਰ ਆ ਰਹੇ ਸਨ॥੧੭॥

**ਹ਼ਰਿ ਬੋਲਮਨਾ ਛੰਦ॥ ਮਨੁ ਰਾਜ ਕਰਜੋ॥ ਦੁਖ ਦੇਸ ਹਰਜੋ॥**
**ਬਹੁ ਸਾਜ ਸੱਜੇ॥ ਸੁਨ ਦੇਵ ਲੱਜੇ॥੧੮॥੧॥**

ਮਨੁ ਰਾਜੇ ਨੇ ਆਪਣੇ ਰਾਜ ਵਿਚ ਲੋਕਾਂ ਦੇ ਸਭ ਦੁਖ ਦੂਰ ਕਰ ਦਿੱਤੇ। ਉਸ ਏਨਾ ਚੰਗਾ ਰਾਜ ਕੀਤਾ ਕਿ ਉਸ ਦੀ ਸਿਫਤ ਸ਼ਲਾਘ ਸੁਣ ਕੇ ਦੇਵਤੇ ਵੀ ਲਜਿੱਤ ਹੁੰਦੇ ਸਨ॥੧੮॥੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ,ਪੰਚਮੋ ਅਵਤਾਰ ਬ੍ਰਹਮਾ ਬਿਆਸ ਮਨੁ ਰਾਜਾ ਕੋ ਰਾਜ ਸਮਾਪਤ॥ ੧੮॥੧॥੭੨॥

ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਦੇ ਪੰਜਵੇਂ ਅਵਤਾਰ ਵਿਆਸ ਮੁਨੀ ਅਤੇ ਮਨੁ ਰਾਜੇ ਦੀ ਰਾਜ ਦੀ ਕਥਾ ਸਮਾਪਤ॥੧੮॥੧॥੭੨॥

ਭਾਵਾਰਥ - ਬ੍ਰਹਮਾ ਨੇ ਪੰਜਵਾਂ ਅਵਤਾਰ ਰਿਖੀ ਵੇਦ ਵਿਆਸ ਦੇ ਰੂਪ ਵਿਚ ਲਿਆ। ਜਦ ਤ੍ਰੇਤਾ ਯੁਗ ਬੀਤ ਗਿਆ ਅਤੇ ਦੁਆਪਰ ਆਇਆ ਤਾਂ ਵਿਸ਼ਨੂੰ ਨੇ ਕ੍ਰਿਸ਼ਨ ਦੇ ਰੂਪ ਵਿਚ ਅਵਤਾਰ ਧਾਰਿਆ। ਵੇਦ ਵਿਆਸ ਨੇ ਜਿਥੇ ਸ੍ਰੀ ਕ੍ਰਿਸ਼ਨ ਦੇ ਜੀਵਨ ਬੜੇ ਵਿਸਥਾਰ ਨਾਲ ਲਿਖਿਆ ਹੈ ਉਥੇ ਉਸ ਬਹੁਤ ਸਾਰੇ ਰਾਜਿਆਂ ਬਾਰੇ ਵੀ ਲਿਖਿਆ ਹੈ। ਸਭ ਤੋਂ ਪਹਿਲਾਂ ਉਹ ਮਨੁ ਰਾਜੇ ਬਾਰੇ ਲਿਖਦੇ

ਹਨ। ਮਨੁ ਰਾਜਾ ਬੜਾ ਤਾਕਤਵਾਰ ਅਤੇ ਬਹਾਦਰ ਸੀ। ਉਸ ਦੇਸ਼ ਵਿਦੇਸ਼ਾਂ ਦੇ ਸਭ ਰਾਜੇ ਆਪਣੇ ਅਧੀਨ ਕਰ ਲਏ ਸਨ। ਉਹਨੇ ਬਹੁਤ ਜੱਗ ਕੀਤੇ। ਉਸ ਦੇ ਰਾਜ ਵਿਚ ਲੋਕ ਬਹੁਤ ਖੁਸ਼ ਅਤੇ ਖੁਸ਼ਹਾਲ ਸਨ। ਹਰ ਘਰ ਵਿਚ ਭਿੰਨ ਭਿੰਨ ਪ੍ਰਕਾਰ ਦੇ ਸੰਗੀਤ ਦੀਆਂ ਧੁਨਾਂ ਉੱਠਦੀਆਂ ਸਨ ਅਤੇ ਹਰ ਘਰ ਵਿਚ ਖੁਸ਼ਬੂਆਂ ਦੀ ਮਹਿਕ ਆਉਂਦੀ ਸੀ। ਪਰ ਉਸ ਮਨੁ ਰਾਜੇ ਨੂੰ ਵੀ ਕਾਲ ਖਾ ਗਿਆ ਅਤੇ ਅਜ ਉਸਦਾ ਨਾਮੋ ਨਿਸ਼ਾਨ ਨਹੀਂ।

## (੨) ਪ੍ਰਿਥ ਰਾਜੇ ਦੇ ਰਾਜ ਦੀ ਕਥਾ

**ਤੋਟਕ ਛੰਦ॥ ਕੱਹ ਲਾਗ ਗਨੋ ਨ੍ਰਿਪ ਜੌਨ ਭਏ॥ ਪ੍ਰਭ ਜੋਤਹਿ ਜੋਤ ਮਿਲਾਇ ਲਏ॥**
**ਪੁਨ ਸ੍ਰੀ ਪ੍ਰਿਥਰਾਜ ਪ੍ਰਿਥੀਸ ਭਯੋ॥ ਜਿਨ ਬਿੱਪਨ ਦਾਨ ਦੁਰੰਤ ਦਯੋ॥੧੯॥**

ਕਿੰਨੇ ਰਾਜੇ ਹੋਏ ਮੈਂ ਉਨ੍ਹਾਂ ਦੀ ਕਿਥੋਂ ਤਕ ਗਿਣਤੀ ਕਰਾਂ ? ਪ੍ਰਭੂ ਨੇ ਉਨ੍ਹਾਂ ਸਭ ਨੂੰ ਆਪਣੀ ਜੋਤ ਨਾਲ ਮਿਲਾ ਲਿਆ ਹੈ। ਫਿਰ ਪ੍ਰਿਥਵੀ ਦਾ ਪਤੀ ਰਾਜਾ ਪ੍ਰਿਥ ਪੈਦਾ ਹੋਇਆ, ਜਿਸ ਬ੍ਰਾਹਮਣਾਂ ਨੂੰ ਬੇਅੰਤ ਦਾਨ ਦਿੱਤਾ॥੧੯॥

**ਦਲੁ ਲੈ ਦਿਨ ਏਕ ਸ਼ਿਕਾਰ ਚੜੇ॥ ਬਨਿ ਨਿਰਜਨ ਮੋ ਲਖਿ ਬਾਘ ਬੜੇ॥**
**ਤਹ ਨਾਰ ਸੁਕੁੰਤਲ ਤੇਜ ਧਰੇ॥ ਸਸਿ ਸੂਰਜ ਕੀ ਲਖਿ ਕ੍ਰਾਂਤ ਹਰੇ॥ ੨੦॥**

ਰਾਜੇ ਨੇ ਇਕ ਦਿਨ ਗ਼ੈਰ ਆਬਾਦ ਵਣ ਵਿਚ ਆਪਣੀ ਸੈਨਾ ਲੈ ਕੇ ਸ਼ਿਕਾਰ ਖੇਡਣ ਲਈ ਚੜ੍ਹਾਈ ਕੀਤੀ, ਉਥੇ ਉਸ ਬਹੁਤ ਵੱਡੇ ਵੱਡੇ ਬਾਘ ਵੇਖੇ, ਉਥੇ ਉਸ ਸ਼ਕੁੰਤਲਾ ਨਾਂ ਦੀ ਇਕ ਨਾਰੀ ਵੇਖੀ ਜਿਸ ਦੇ ਤੇਜ ਅੱਗੇ ਚੰਦ ਸੂਰਜ ਦਾ ਪ੍ਰਕਾਸ਼ ਵੀ ਫਿੱਕਾ ਫਿੱਕਾ ਲੱਗਦਾ ਸੀ॥ ੨੦॥

## ਹਰਿ ਬੋਲਮਨਾ ਛੰਦ॥

**ਤਹ ਜਾਤ ਭਏ॥ ਮ੍ਰਿਗ ਘਾਤ ਕਏ॥ ਇਕ ਦੇਖ ਕੁਟੀ॥ ਜਨੁ ਜੋਗ ਜੁਟੀ॥ ੨੧॥**

ਹਿਰਨ ਨੂੰ ਮਾਰ ਕੇ ਰਾਜਾ ਉਥੇ ਗਿਆ ਜਿਥੇ ਉਸ ਇਕ ਕੁਟਿਆ ਵੇਖੀ ਜਿਹੜੀ ਕਿ ਮਾਨੋਂ ਜੋਗ ਵਿਚ ਜੁੜੀ ਹੋਈ ਸੀ॥ ੨੧॥

**ਤਹ ਜਾਤ ਭਯੋ॥ ਸੰਗ ਕੋ ਨ ਲਯੋ॥ ਲਖਿ ਨਾਰ ਖਰੀ॥ ਰਸ ਰੀਤ ਭਰੀ॥ ੨੨॥**

ਉਹ ਇੱਕਲਾ ਹੀ ਕੁਟਿਆ ਵਿਚ ਗਿਆ ਅਤੇ ਆਪਣੇ ਨਾਲ ਕਿਸੇ ਨੂੰ ਵੀ ਨਾ ਲਿਆ, ਉਥੇ ਉਸ ਇਕ ਬਹੁਤ ਖੂਬਸੂਰਤ ਔਰਤ ਨੂੰ ਵੇਖਿਆ॥ ੨੨॥

**ਅਤਿ ਸੋਭਤ ਹੈ॥ ਲਖਿ ਲੋਭਤ ਹੈ॥ ਨ੍ਰਿਪ ਪੇਖੀ ਜਬੈ॥ ਚਿਤ ਚਉਕ ਤਬੈ॥ ੨੩॥**

ਉਸਦੀ ਸ਼ਕਲ ਨੂੰ ਵੇਖ ਕੇ ਰਾਜੇ ਦਾ ਮਨ ਲਲਚਾ ਰਿਹਾ ਸੀ। ਉਸ ਨੂੰ ਵੇਖਦਿਆਂ ਸਾਰ

**********************************************************************

ਰਾਜੇ ਦਾ ਮਨ ਚੌਂਕ ਉੱਠਿਆ॥੨੩॥

**ਇਹ ਕਉਨ ਜਈ॥ ਜਨ ਰੂਪ ਮਈ॥ ਛਬਿ ਦੇਖ ਛਕਜੋ॥ ਚਿਤ ਚਾਇ ਚਕਜੋ॥ ੨੪॥**

ਪਦ ਅਰਥ - ਜਈ=ਪੁੱਤਰੀ। ਛਕਯੋ=ਮੋਹਤ ਹੋ ਗਿਆ।

ਰਾਜੇ ਨੇ ਮਨ ਵਿਚ ਸੋਚਿਆ ਕਿ ਇਹ ਰੂਪਵੰਤ ਇਸਤਰੀ ਕਿਸ ਦੀ ਪੁੱਤਰੀ ਹੈ। ਰਾਜਾ ਉਸਦੀ ਸੁੰਦਰਤਾ ਵੇਖਕੇ ਮੋਹਤ ਹੋ ਗਿਆ ਅਤੇ ਉਸਦਾ ਦਿਲ ਉਸ ਨਾਲ ਪ੍ਰੇਮ ਕਰਨ ਲਈ ਬੇ ਕਰਾਰ ਹੋ ਗਿਆ॥੨੪॥

**ਨ੍ਰਿਪ ਬਾਹ ਗਹੀ॥ ਤ੍ਰੀਅ ਮੋਨ ਰਹੀ॥ ਰਸ ਰੀਤ ਰਚਜੋ॥ ਦੁਹੂੰ ਮੈਨ ਮਚਜੋ॥ ੨੫॥**

ਰਾਜੇ ਨੇ ਉਸਦੀ ਬਾਂਹ ਫੜ ਲਈ, ਪਰ ਉਹ ਲੜਕੀ ਚੁਪ ਹੀ ਰਹੀ। ਪ੍ਰੇਮ ਦੇ ਰੰਗ ਵਿਚ ਦੋਵੇਂ ਰੰਗੇ ਗਏ ਅਤੇ ਦੋਵਾਂ ਉਤੇ ਕਾਮ ਦੇਵ ਨੇ ਹੱਲਾ ਬੋਲ ਦਿੱਤਾ ਭਾਵ ਦੋਵੇਂ ਕਾਮਸਕਤ ਹੋ ਗਏ॥੨੫॥

**ਬਹੁ ਭਾਂਤ ਭਜੀ॥ ਨਿਸ ਲੌ ਨ ਤਜੀ॥ ਦੋਊ ਰੀਝ ਰਹੇ ॥ ਨਹਿ ਜਾਤ ਕਹੇ॥ ੨੬॥**

ਰਾਜੇ ਨੇ ਅਨੇਕ ਪ੍ਰਕਾਰ ਨਾਲ ਉਸ ਨਾਲ ਭੋਗ ਬਿਲਾਸ ਕੀਤਾ ਅਤੇ ਰਾਤ ਪੈਣ ਤਕ ਉਸਨੂੰ ਨ ਛੱਡਿਆ। ਦੋਵੇਂ ਇਕ ਦੂਸਰੇ ਤੇ ਇਸ ਤਰ੍ਹਾਂ ਰੀਝ ਪਏ ਕਿ ਇਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ॥੨੬॥

**ਰਸ ਰੀਤ ਰਚਜੋ॥ ਕਲ ਕੇਲ ਮਚਯੋ॥ ਅਮਿਤਾਸਨ ਦੇ॥ ਸੁਖ ਰਾਸਨ ਸੇ॥ ੨੭॥**

ਪ੍ਰੇਮ ਰਸ ਵਿਚ ਮਸਤ ਹੋ ਕੇ ਅਤੇ ਕਈ ਪ੍ਰਕਾਰ ਦੇ ਆਸਣ ਬਣਾ ਕੇ ਉਹ ਸੁਖ ਪੂਰਬਕ ਕਾਮ ਕ੍ਰੀੜਾ ਕਰਨ ਲੱਗੇ॥੨੭॥

**ਲਲਤਾਸਨ ਲੈ॥ ਬਿਬਧਾਸਨ ਕੈ॥ਲਲਨਾਰੁ ਲਲਾ॥ ਕਰਿ ਕਾਮ ਕਲਾ॥ ੨੮॥**

ਉਨ੍ਹਾਂ ਲਲਤ ਆਸਣ ਬਣਾਇਆ ਫਿਰ ਕਈ ਹੋਰ ਆਸਣ ਬਣਾਕੇ ਇਸਤਰੀ ਮਰਦ ਨੇ ਕਾਮ ਕ੍ਰੀੜਾ ਕੀਤੀ॥੨੮॥

**ਕਰਿ ਕੇਲ ਉਠੀ॥ ਮਧ ਪਰਨ ਕੁਟੀ॥ ਨ੍ਰਿਪ ਜਾਤ ਭਯੋ॥ ਤਿਹ ਗਰਭ ਰਹਿਯੋ॥ ੨੯॥**

ਰਾਜੇ ਨਾਲ ਕਾਮ ਕ੍ਰੀੜਾ ਕਰਕੇ ਉਹ ਉੱਠ ਗਈ ਅਤੇ ਕੁਟਿਆ ਵਿਚੋਂ ਬਾਹਰ ਆ ਗਏ। ਰਾਜਾ ਚਲਾ ਗਿਆ ਅਤੇ ਸਕੁੰਤਲਾ ਨੂੰ ਗਰਭ ਠਹਿਰ ਗਿਆ॥੨੯॥

**ਦਿਨ ਕੈਕ ਗਏ॥ ਤਿਨ ਭੂਰ ਜਏ॥ ਤਨ ਕਊਚ ਧਰੇ॥ ਸਸਿ ਸੋਭ ਹਰੇ॥ ੩੦॥**

ਜਦ ਕਾਫੀ ਸਮਾਂ ਬੀਤ ਗਿਆ ਤਾਂ ਸਕੁੰਤਲਾ ਨੇ ਇਕ ਸੁੰਦਰ ਬਾਲਕ ਨੂੰ ਜਨਮ ਦਿੱਤਾ। ਉਸ ਲੜਕੇ ਨੇ ਜਨਮ ਤੋਂ ਹੀ ਸਰੀਰ ਤੇ ਕਵਚ ਪਹਿਨਿਆ ਹੋਇਆ ਸੀ ਅਤੇ ਸ਼ਕਲ ਵਿਚ ਉਹ ਚੰਦ ਨਾਲੋਂ ਵੀ ਸੋਹਣਾ ਸੀ॥੩੦॥

**ਜਨ ਜ੍ਵਾਲ ਦਵਾ॥ ਅਸਤੇਜ ਭਵਾ॥ ਰਿਖ ਜੌਨ ਪਿਖੈ॥ ਚਿਤ ਚਉਕ ਚਕੈ॥ ੩੧॥**

ਉਸ ਬੱਚੇ ਦਾ ਤੇਜ ਦਾਵਾਨਲ ਵਰਗਾ ਸੀ, ਜਿਹੜਾ ਰਿਖੀ ਵੀ ਉਸਨੂੰ ਵੇਖਦਾ ਸੀ, ਵੇਖ ਕੇ ਹੈਰਾਨ ਹੀ ਰਹਿ ਜਾਂਦਾ ਸੀ॥ ੩੧॥

**ਸਿਸ ਸਜਾਨ ਭਯੋ॥ ਕਰਿ ਸੰਗ ਲਯੋ॥ ਚਲਿ ਆਵ ਤਹਾਂ॥ ਤਿਹ ਤਾਤ ਜਹਾਂ॥ ੩੨॥**

ਜਦ ਬੱਚਾ ਸਿਆਣਾ ਹੋ ਗਿਆ ਤਾਂ ਸ਼ਕੁੰਤਲਾ ਨੇ ਉਸਨੂੰ ਆਪਣੇ ਨਾਲ ਲੈ ਲਿਆ ਅਤੇ ਉਥੇ ਆ ਪਹੁੰਚੀ ਜਿਥੇ ਉਸ ਬੱਚੇ ਦਾ ਪਿਤਾ ਰਾਜਾ ਬਿਰਾਜਮਾਨ ਸੀ॥ ੩੨॥

**ਨ੍ਰਿਪ ਦੇਖ ਜਬੈ॥ ਕਰਿ ਲਾਜ ਤਬੈ॥ਯਹ ਮੋ ਨ ਸੂਅੰ॥ ਤ੍ਰੀਅ ਕੌਨ ਤੂਅੰ॥ ੩੩॥**

ਪਦ ਅਰਥ - ਨ੍ਰਿਪ=ਰਾਜਾ। ਸੂਅੰ=ਬੱਚਾ।

ਜਦ ਰਾਜੇ ਨੇ ਉਸ ਇਸਤਰੀ ਅਤੇ ਬੱਚੇ ਨੂੰ ਵੇਖਿਆ ਤਾਂ ਉਹ ਬਹੁਤ ਲੱਜਿਤ ਹੋਇਆ। ਉਹ ਕਹਿਣ ਲੱਗਾ ਕਿ ਇਹ ਮੇਰਾ ਬੱਚਾ ਨਹੀਂ ਹੈ, ਹੇ ਇਸਤਰੀ ਤੂੰ ਕੌਣ ਏਂ॥ ੩੩॥

## *ਤ੍ਰੀਯੋ ਬਾਚ ਰਾਜਾ ਪ੍ਰਤਿ॥ ਹਰਿ ਬੋਲਮਨਾ ਛੰਦ॥*

**ਨ੍ਰਿਪ ਨਾਰ ਸੁਈ॥ ਤੁਮ ਜੌਨ ਭਜੀ॥ਮਧ ਪਰਨ ਕੁਟੀ॥ ਤਹ ਕੇਲ ਠਟੀ॥ ੩੪॥**

ਇਸਤਰੀ ਨੇ ਰਾਜੇ ਨੂੰ ਕਿਹਾ, ਹੇ ਰਾਜਨ ! ਮੈਂ ਉਹੀ ਇਸਤਰੀ ਹਾਂ ਜਿਸ ਨਾਲ ਵਣ ਕੁਟੀਆਂ ਵਿਚ ਤੁਸੀਂ ਕਾਮ ਕ੍ਰੀੜਾ ਕੀਤੀ ਸੀ॥ ੩੪॥

**ਤਬ ਬਾਚ ਦੀਯੋ॥ ਅਬ ਭੂਲ ਗਯੋ॥ ਤਿਸ ਚਿੱਤ ਕਰੋ॥ ਮੁਹਿ ਰਾਜ ਬਰੋ॥ ੩੫॥**

ਪਦ ਅਰਥ - ਬਾਚ=ਬਚਨ। ਚਿੱਤ=ਯਾਦ, ਚੇਤਾ।

ਉਸ ਵੇਲੇ ਤੁਸੀਂ ਮੈਨੂੰ ਬਚਨ ਦਿੱਤਾ ਸੀ, ਹੁਣ ਸਭ ਕੁਝ ਭੁੱਲ ਗਏ ਹੋ। ਉਸ ਗੱਲ ਨੂੰ ਚੇਤੇ ਕਰੋ ਅਤੇ ਮੇਰੇ ਨਾਲ ਵਿਆਹ ਕਰੋ॥ ੩੫॥

**ਤਬ ਕਾਹਿ ਭਜੋ॥ ਅਬ ਮੋਹਿ ਤਜੋ॥ ਇਹ ਪੁਤ੍ਰ ਤੁਅੰ॥ ਸੁਨ ਸਾਚ ਨ੍ਰਿਪੰ॥ ੩੬॥**

ਉਸ ਸਮੇਂ ਮੇਰੇ ਨਾਲ ਪਿਆਰ ਕਿਉਂ ਕੀਤਾ ਸੀ, ਜੇ ਹੁਣ ਮੈਨੂੰ ਛੱਡ ਰਹੇ ਹੋ। ਇਹ ਪੁੱਤਰ ਤੁਹਾਡਾ ਹੈ, ਹੇ ਰਾਜਨ ! ਮੇਰੀ ਸੱਚੀ ਗੱਲ ਸੁਣ ਲਵੋ॥ ੩੬॥

**ਨਹੀਂ ਸ੍ਰਾਪ ਤੁਝੈ॥ ਭਜ ਕੈਬ ਮੁਝੈ॥ ਅਬ ਤੋ ਨ ਤਜੋ॥ ਨਹੀ ਲਾਜ ਲਜੋ॥ ੩੭॥**

ਜੇ ਤੁਸੀਂ ਮੇਰੇ ਨਾਲ ਵਿਆਹ ਨਹੀਂ ਕਰੋਗੇ ਤਾਂ ਮੈਂ ਤੁਹਾਨੂੰ ਸਰਾਪ ਦੇ ਦਵਾਂਗੀ, ਇਸ ਲਈ ਹੁਣ ਮੈਨੂੰ ਨਾ ਛੱਡੋ ਅਤੇ ਲਜਿੱਤ ਨ ਹੋਵੋ॥ ੩੭॥

## *ਨ੍ਰਿਪ ਬਾਚ ਤ੍ਰੀਯਾ ਸੋ॥*

**ਕੋਈ ਚਿੰਨ ਬਤਾਉ॥ ਕਿ ਬਾਤ ਦਿਖਾਉ॥ ਕਹਿ ਯੋਂ ਨ ਭਜੋ॥ ਨਹਿ ਨਾਰ ਲਜੋ॥ ੩੮॥**

ਫਿਰ ਰਾਜੇ ਨੇ ਇਸਤਰੀ ਨੂੰ ਕਿਹਾ ਕਿ ਤੂੰ ਮੈਨੂੰ ਕੋਈ ਨਿਸ਼ਾਨੀ ਜਾਂ ਗੱਲ ਦੱਸ, ਨਹੀਂ ਤਾਂ ਮੈਂ ਤੇਰੇ ਨਾਲ ਵਿਆਹ ਨਹੀਂ ਕਰਾਂਗਾ। ਇਸ ਵਿਚ ਸ਼ਰਮ ਦੀ ਕੋਈ ਗੱਲ ਨਹੀਂ ਹੈ॥ ੩੮॥

**ਇਕ ਮੁਦ੍ਰਕ ਲੈ॥ ਨ੍ਰਿਪ ਕੈ ਕਰਿ ਦੈ॥ ਇਹ ਦੇਖ ਭਲੇ॥ ਕਸ ਹੇਰ ਤਲੇ॥ ੩੯॥**

ਇਸਤਰੀ ਨੇ ਆਪਣੀ ਉਂਗਲੀ ਵਿਚੋਂ ਇਕ ਮੁੰਦਰੀ ਲਾਹ ਕੇ ਰਾਜੇ ਦੇ ਹੱਥ ਵਿਚ ਦੇ ਦਿੱਤੀ ਅਤੇ ਕਹਿਣ ਲੱਗੀ ਕਿ ਇਸ ਨੂੰ ਚੰਗੀ ਤਰ੍ਹਾਂ ਪਰਖ ਲਵੋ, ਹੁਣ ਹੇਠਾਂ ਵੱਲ ਕਿਉਂ ਵੇਖਦੇ ਹੋ ?॥ ੩੯॥

**ਨ੍ਰਿਪ ਜਾਨ ਗਏ॥ ਪਹਿਚਾਨ ਭਏ॥ ਤਬ ਤਉਨ ਬਰੀ॥ ਬਹੁ ਭਾਂਤ ਭਰੀ॥ ੪੦॥**

ਰਾਜਾ ਸਭ ਕੁਝ ਸਮਝ ਗਿਆ ਤੇ ਸਕੁੰਤਲਾ ਨੂੰ ਉਸ ਨੇ ਪਹਿਚਾਣ ਲਿਆ। ਫਿਰ ਉਸ ਨਾਲ ਵਿਆਹ ਕਰ ਲਿਆ ਅਤੇ ਬਹੁ ਭਾਂਤ ਉਸ ਦੀ ਇੱਛਾ ਪੂਰੀ ਕੀਤੀ॥ ੪੦॥

**ਸਿਸ ਸਾਤ ਭਏ॥ ਰਸ ਰੂਪ ਰਏ॥ ਅਮਿਤੋਜ ਬਲੀ॥ ਦਲ ਦੀਹ ਦਲੀ॥ ੪੧॥**

ਸ਼ਕੁੰਤਲਾ ਨੇ ਬਹੁਤ ਸੁੰਦਰ ਸੱਤ ਪੁੱਤਰਾਂ ਨੂੰ ਜਨਮ ਦਿੱਤਾ, ਜਿਹੜੇ ਕਿ ਬਹੁਤ ਤੇਜਵਾਨ, ਬਲਵਾਨ ਅਤੇ ਦੁਸ਼ਮਣੀ ਸੈਨਾ ਦਾ ਨਾਸ ਕਰਨ ਵਾਲੇ ਸਨ॥ ੪੧॥

**ਹਨਿ ਭੂਪ ਬਲੀ॥ ਜਿਣਿ ਭੂਮ ਥਲੀ॥ ਰਿਖ ਬੋਲ ਰਜੀ॥ ਬਿਧ ਜੱਗ ਸਜੀ॥ ੪੨॥**

ਉਨ੍ਹਾਂ ਨੇ ਮਹਾਂਬਲੀ ਰਾਜਿਆ ਨੂੰ ਮਾਰ ਕੇ ਧਰਤੀ ਨੂੰ ਜਿਤਿਆ ਅਤੇ ਰਿਸ਼ੀਆਂ ਨੂੰ ਬੁਲਾ ਕੇ ਜੱਗ ਕੀਤਾ॥ ੪੨॥

**ਸੁਭ ਕਰਮ ਕਰੇ॥ ਅਰਿ ਪੁੰਜ ਹਰੇ॥ ਅਤਿ ਸੂਰ ਮਹਾਂ॥ ਨਹਿ ਔਰ ਲਹਾਂ॥ ੪੩॥**

ਉਨ੍ਹਾਂ ਨੇ ਬਹੁਤ ਸ਼ੁਭ ਕੰਮ ਕੀਤੇ ਅਤੇ ਵੈਰੀਆਂ ਦਾ ਨਾਸ ਕੀਤਾ। ਉਨ੍ਹਾਂ ਵਰਗਾ ਹੋਰ ਕੋਈ ਸੂਰਬੀਰ ਦਿੱਸਦਾ ਨਹੀਂ ਸੀ॥ ੪੩॥

**ਅਤਿ ਜੋਤ ਲਸੈ॥ ਸਸਿ ਕ੍ਰਾਂਤ ਕਸੈ॥ਦਿਸ ਚਾਰ ਚਕੀ॥ ਸੁਰ ਨਾਰ ਛਕੀ॥ ੪੪॥**

ਉਨ੍ਹਾਂ ਦੀ ਆਭਾ ਅਤੇ ਚਮਕ ਚੰਦ ਵਰਗੀ ਸੀ। ਚੌਹਾਂ ਪਾਸਿਆਂ ਦੇ ਲੋਕ ਉਨ੍ਹਾਂ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ ਅਤੇ ਦੇਵਤਿਆਂ ਦੀਆਂ ਇਸਤਰੀਆਂ ਉਨ੍ਹਾਂ ਤੇ ਮੋਹਿਤ ਹੋ ਰਹੀਆਂ ਸਨ॥ ੪੪॥

**ਰੂਆਲ ਛੰਦ॥ ਗਾਰਿ ਗਾਰਿ ਅਖਰਬ ਗਰਬਿਨ ਮਾਰ ਮਾਰ ਨਰੇਸ਼॥**
**ਜੀਤ ਜੀਤ ਅਜੀਤ ਰਾਜਨ ਛੀਨ ਦੇਸ ਬਿਦੇਸ॥**
**ਟਾਰ ਟਾਰ ਕਰੋਰ ਪੱਬਯ ਦੀਨ ਉਤਰ ਦਿਸਾਨ॥**
**ਸਪਤੁ ਸਿੰਧੁ ਭਏ ਧਰਾ ਪਰ ਲੀਕ ਚਕ੍ਰ ਰਥਾਨ॥ ੪੫॥**

ਪਦ ਅਰਥ - ਗਾਰਿ ਗਾਰਿ=ਗਾਲ੍ਹ ਗਾਲ੍ਹ। ਗਰਬਿਨ=ਹੰਕਾਰੀ। ਟਾਰ ਟਾਰ=ਹਟਾ ਹਟਾ।

ਪਬੱਯ=ਪਰਬਤ।

ਉਨ੍ਹਾਂ ਨੇ ਅਰਬਾਂ ਖਰਬਾਂ ਹੰਕਾਰੀ ਰਾਜਿਆਂ ਨੂੰ ਗਾਲ੍ਹ ਗਾਲ੍ਹ ਹੀ ਮਾਰ ਦਿੱਤਾ ਅਤੇ ਅਜਿਤ ਰਾਜਿਆਂ ਪਾਸੋਂ ਉਨ੍ਹਾਂ ਦੇ ਰਾਜ ਖੋਹ ਲਏ। ਕਰੋੜਾਂ ਪਰਬਤਾਂ ਨੂੰ ਪਾਰ ਕਰ ਕੇ ਉਹ ਉੱਤਰ ਦਿਸ਼ਾ ਵੱਲ ਗਏ ਅਤੇ ਉਨ੍ਹਾਂ ਦੇ ਰੱਥਾਂ ਦੇ ਪਹੀਆਂ ਨਾਲ ਜੋ ਧਰਤੀ ਤੇ ਲਕੀਰਾਂ ਬਣੀਆਂ, ਉਨ੍ਹਾਂ ਨਾਲ ਧਰਤੀ ਤੇ ਸੱਤ ਸਮੁੰਦਰ ਬਣ ਗਏ॥੪੫॥

**ਗਾਹਿ ਗਾਹਿ ਅਗਾਹਿ ਦੇਸਨ ਬਾਹਿ ਬਾਹਿ ਹਥਿਯਾਰ॥**
**ਤੋਰ ਤੋਰ ਅਤੋਰ ਭੂਦ੍ਰਕ ਦੀਨ ਉਤ੍ਰਹ ਟਾਰ॥**
**ਦੇਸ਼ ਔਰ ਬਿਦੇਸ਼ ਜੀਤ ਬਿਸੇਖ ਰਾਜ ਕਮਾਇ॥**
**ਅੰਤ ਜੋਤ ਸੁ ਜੋਤ ਸੋ ਮਿਲਿ ਜਾਤਿ ਭੀ ਪ੍ਰਿਥਰਾਇ॥੪੬॥੨॥**

ਪਦ ਅਰਥ - ਭੂਧ੍ਰਕ=ਪਹਾੜ

ਅਸਤਰ ਸ਼ਸਤਰ ਚਲਾਕੇ ਅਤੇ ਸਾਰੀ ਧਰਤੀ ਘੁੰਮ ਘੁੰਮਾਕੇ, ਪਹਾੜਾਂ ਨੂੰ ਤੋੜ ਤੋੜ ਕੇ ਉੱਤਰ ਵਾਲੇ ਪਾਸੇ ਸੁਟ ਦਿੱਤਾ। ਦੇਸ਼ਾ ਵਿਦੇਸ਼ਾਂ ਨੂੰ ਜਿੱਤ ਕੇ ਅਤੇ ਉਨ੍ਹਾਂ ਤੇ ਰਾਜ ਕਰ ਕੇ, ਅੰਤ ਨੂੰ ਰਾਜਾ ਪ੍ਰਿਥੁ ਦੀ ਜੋਤ ਪ੍ਰਭੂ ਦੀ ਜੋਤ ਵਿਚ ਸਮਾ ਗਈ॥੪੬॥੨॥

ਭਾਵਾਰਥ - ਇਸ ਕਥਾ ਵਿਚ ਪ੍ਰਿਥੁ ਰਾਜੇ ਦੇ ਬਾਰੇ ਵਿਚ ਲਿਖਿਆ ਹੈ। ਉਹ ਆਪਣੇ ਸਮੇਂ ਦਾ ਬਹੁਤ ਵੱਡਾ ਰਾਜਾ ਸੀ। ਇਕ ਦਿਨ ਜਦ ਉਹ ਜੰਗਲ ਵਿਚ ਸ਼ਿਕਾਰ ਖੇਡਣ ਜਾਂਦਾ ਹੈ ਤਾਂ ਵਣ ਕੁਟੀਆਂ ਵਿਚ ਉਸਦਾ ਮੇਲ ਸ਼ਕੁੰਤਲਾ ਨਾਮੀਂ ਇਕ ਲੜਕੀ ਨਾਲ਼ ਹੁੰਦਾ ਹੈ। ਦੋਵੇਂ ਵੇਖਦੇ ਸਾਰ ਹੀ ਇਕ ਦੂਸਰੇ ਤੇ ਮੋਹਤ ਹੋ ਜਾਂਦੇ ਹਨ ਅਤੇ ਭੈਅ ਰਹਿਤ ਕਾਮ ਕ੍ਰੀੜਾ ਕਰਦੇ ਸਨ। ਰਾਜਾ ਚਲੇ ਜਾਂਦਾ ਹੈ, ਪਰ ਸ਼ਕੁੰਲਤਾ ਨੂੰ ਗਰਭ ਠਹਿਰ ਜਾਂਦਾ ਹੈ। ਉਹ ਬਾਅਦ ਵਿਚ ਇਕ ਪੁੱਤਰ ਨੂੰ ਜਨਮ ਦਿੰਦੀ ਹੈ ਅਤੇ ਉਸਦੇ ਵੱਡੇ ਹੋਣ ਤੇ ਉਸ ਨੂੰ ਲੈ ਕੇ ਪ੍ਰਿਥੁ ਰਾਜੇ ਪਾਸ ਚਲੀ ਜਾਂਦੀ ਹੈ। ਪ੍ਰਿਥੁ ਜਾਣ ਜਾਂਦਾ ਹੈ ਅਤੇ ਉਸ ਨਾਲ ਵਿਆਹ ਕਰਵਾ ਲੈਂਦਾ ਹੈ। ਸ਼ਕੁੰਲਤਾ ਬੜੇ ਸੂਰਬੀਰ ਸੱਤਾਂ ਪੁੱਤਰਾਂ ਨੂੰ ਜਨਮ ਦਿੰਦੀ ਹੈ ਜਿਹੜੀ ਸਾਰੀ ਧਰਤੀ ਜਿੱਤ ਲੈਂਦੇ ਹਨ ਪਰ ਅੰਤ ਪ੍ਰਿਥੁ ਰਾਜੇ ਨੂੰ ਵੀ ਕਾਲ ਖਾ ਜਾਂਦਾ ਹੈ। ਕੋਈ ਬੇਸ਼ਕ ਕਿੰਨਾ ਵੱਡਾ ਹੋਵੇ, ਮੌਤ ਕਿਸੇ ਨੂੰ ਨਹੀਂ ਛੱਡਦੀ।

ਇਤਿ ਬਚਿਤ੍ਰ ਨਾਟਕ ਗ੍ਰੰਥੇ, ਬ੍ਰਹਮਾ ਅਵਤਾਰ, ਰਾਜਾ ਪ੍ਰਿਥੁ ਕੋ ਰਾਜ ਸਮਾਪਤਮ ਸਤੁ ਸੁਭਮ ਸਤੁ॥੪੬॥੨॥੧੦੦॥ ਅਫਜੂੰ॥

ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਅਵਤਾਰ, ਰਾਜਾ ਪ੍ਰਿਥ ਦੇ ਰਾਜ ਦੀ ਕਥਾ ਸਮਾਪਤ ੪੬॥ ੨ ॥੧੦੦ ॥ਚਲਦਾ ॥

## (੩) ਰਾਜਾ ਭਰਤ ਦੇ ਰਾਜ ਦੀ ਕਥਾ

**ਜਾਨਿ ਅੰਤ ਸਮੋ ਭਯੋ ਪ੍ਰਿਥੀਰਾਜ ਰਾਜ ਵਤਾਰ॥**
**ਬੋਲਿ ਸਰਬ ਸਿਮ੍ਰਿਧਿ ਸੰਪਤਿ ਮਿਤ੍ਰ ਮੰਤ੍ਰ ਕੁਮਾਰ॥**
**ਸਪਤ ਦੀਪ ਸੁ ਸਪਤ ਪੁਤ੍ਰਨਿ ਬਾਟ ਦੀਨ ਤੁਰੰਤ॥**
**ਸਪਤ ਰਾਜ ਕਰੈ ਲਗੈ ਸੁਤ ਸਰਬ ਸੋਭਾਵੰਤ॥੪੭॥**

ਜਦ ਰਾਜੇ ਪ੍ਰਿਥੁ ਨੂੰ ਇਹ ਪਤਾ ਲੱਗ ਗਿਆ ਕਿ ਉਸ ਦਾ ਅੰਤ ਸਮਾਂ ਆ ਗਿਆ ਹੈ ਤਦ ਉਸ ਸਾਰੀ ਸੰਪਤੀ, ਮਿੱਤਰ, ਮੰਤਰੀ ਅਤੇ ਰਾਜ ਕੁਮਾਰਾਂ ਨੂੰ ਆਪਣੇ ਪਾਸ ਬੁਲਾ ਲਿਆ। ਸੱਤੇ ਦੀਪ ਉਸ ਤੁਰੰਤ ਆਪਣੇ ਸੱਤਾਂ ਪੁੱਤਰਾਂ ਨੂੰ ਵੰਡ ਦਿੱਤੇ ਅਤੇ ਉਹ ਸਾਰੇ ਸ਼ੋਭਾਵਾਨ ਪੁੱਤਰ ਸੱਤਾਂ ਦੀਪਾਂ ਤੇ ਰਾਜ ਕਰਨ ਲੱਗੇ॥੪੭॥

**ਸਪਤ ਛਤ੍ਰ ਫਿਰੈ ਲਗੈ ਸਿਰਸਪਤ ਰਾਜ ਕੁਮਾਰ॥**
**ਸਪਤ ਇੰਦ੍ਰ ਪਰੇ ਧਰਾ ਪਰਿ ਸਪਤ ਜਾਨ ਵਤੰਾਰ॥**
**ਸਰਬ ਸ਼ਾਸਤ੍ਰ ਧਰੀ ਸਭੈ ਮਿਲ ਬੇਦ ਰੀਤ ਬਿਚਾਰ॥**
**ਦਾਨ ਅੰਸ ਨਿਕਾਰ ਲੀਨੀ ਅਰਥ ਸ੍ਵਰਥ ਸੁਧਾਰ॥੪੮॥**

ਸੱਤ ਰਾਜ ਕੁਮਾਰਾਂ ਦੇ ਸਿਰਾਂ ਉਤੇ ਸੱਤ ਛੱਤਰ ਝੂਲਣ ਲੱਗੇ ਅਤੇ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਸੱਤ ਇੰਦਰ ਧਰਤੀ ਤੇ ਆ ਬਿਰਾਜੇ ਹੋਣ। ਉਨ੍ਹਾਂ ਸਾਰਿਆਂ ਨੇ ਮਿਲ ਕੇ ਵੇਦਾਂ ਅਤੇ ਸ਼ਾਸਤ੍ਰਾਂ ਅਨੁਸਾਰ ਵਿਚਾਰ ਕਰਕੇ ਮਿਰਿਆਦਾ ਧਾਰਨ ਕੀਤੀ ਅਤੇ ਦਾਨ ਦੇ ਮਹਤਵ ਨੂੰ ਦੁਬਾਰਾ ਸਥਾਪਿਤ ਕੀਤਾ॥੪੮॥

**ਖੰਡ ਖੰਡ ਅਖੰਡ ਉਰਬੀ ਬਾਟ ਲੀਨ ਕੁਮਾਰ॥**
**ਸਪਤਦੀਪ ਭਏ ਪੁਨਿਰ ਨਵਖੰਡ ਨਾਮ ਬਿਚਾਰ॥**
**ਜੇਸਟ ਪੁਤ੍ਰ ਧਰੀ ਧਰਾ ਤਿਹ ਭਰਥ ਨਾਮ ਬਖਾਨ॥**
**ਭਰਥ ਖੰਡ ਬਖਾਨ ਹੀ ਦਸ ਚਾਰ ਚਾਰ ਨਿਦਾਨ॥੪੯॥**

ਪਦ ਅਰਥ - ਉਰਬੀ=ਧਰਤੀ। ਜੇਸਟ=ਵੱਡਾ । ਬਖਵਾਨ=ਕਹਿੰਦੇ ਹਨ।

ਜਿਸ ਧਰਤੀ ਦੇ ਹਿੱਸੇ ਨਹੀਂ ਹੋਏ ਸਨ, ਰਾਜ ਕੁਮਾਰਾਂ ਨੇ ਉਸ ਧਰਤੀ ਦੇ ਹਿੱਸੇ ਕਰ ਕੇ ਆਪਸ ਵਿਚ ਵੰਡ ਲਏ। ਸੱਤਾਂ ਦੀਪਾਂ ਤੋਂ ਫਿਰ ਨੌਂ ਦੀਪ ਹੋ ਗਏ ਜਿਨ੍ਹਾਂ ਦੇ ਨੌ ਨਾਂ ਲਏ ਜਾਂਦੇ ਹਨ। ਵੱਡੇ ਪੁੱਤਰ ਦਾ ਨਾਂ

ਭਰਥ ਕਿਹਾ ਜਾਂਦਾ ਸੀ ਅਤੇ ਉਹ ਅਠਾਰਾਂ ਵਿਦਆਵਾਂ ਵਿਚ ਨਿਪੁੰਨ ਸੀ। ਜਿਹੜਾ ਦੀਪ ਭਰਥ ਦੇ ਹਿੱਸੇ ਵਿਚ ਆਇਆ ਉਸ ਦਾ ਨਾਂ ਭਰਥ ਖੰਡ ਰਖਿਆ ਗਿਆ॥ ੪੯॥

**ਕਉਨ ਕਉਨ ਕਹੈ ਕਥੈ ਕਵਿ ਨਾਮ ਠਾਮ ਅਨੰਤ॥**
**ਬਾਟਿ ਬਾਟਿ ਸਭੋ ਲਏ ਨਵਖੰਡ ਦੀਪ ਦੁਰੰਤ॥**
**ਠਾਮ ਠਾਮ ਭਏ ਨਰਾਧਿਪ ਠਾਮ ਨਾਮ ਅਨੇਕ॥**
**ਕਉਨ ਕਉਨ ਉਚਾਰੀਐ ਕਰਿ ਸੂਰ ਸਰਬ ਬਿਬੇਕ॥ ੫੦॥**

ਕਿੰਨਾਂ ਕਿੰਨਾਂ ਨਾਵਾਂ ਦਾ ਕੋਈ ਵਰਣਨ ਕਰੇ, ਉਨ੍ਹਾਂ ਸਾਰਿਆਂ ਨੇ ਨਵ ਖੰਡ ਦੀਪਾਂ ਨੂੰ ਆਪਸ ਵਿਚ ਵੰਡ ਲਿਆ। ਅਨੇਕਾਂ ਨਾਵਾਂ ਵਾਲੇ ਅਨੇਕਾਂ ਰਾਜੇ ਥਾਂ ਥਾਂ ਹੋਏ ਅਤੇ ਅਕਲ ਤੇ ਬੁੱਧੀ ਦੀ ਸਮਰਥਾਂ ਨਾਲ ਕਿਸ ਕਿਸ ਦੇ ਨਾਂ ਦਾ ਵਰਣਨ ਕੀਤਾ ਜਾਵੇ॥ ੫੦॥

**ਸਪਤ ਦੀਪਨ ਸਪਤ ਭੂਪ ਭੁਗੈ ਲਗੈ ਨਵਖੰਡ॥**
**ਭਾਂਤ ਭਾਂਤਨ ਸੋ ਫਿਰੇ ਅਸਿ ਬਾਂਧ ਜੋਧ ਪ੍ਰਚੰਡ॥**
**ਦੀਹ ਦੀਹ ਅਜੀਹ ਦੇਸਨਿ ਨਾਮ ਆਪਿ ਭਨਾਇ॥**
**ਆਨ ਜਾਨ ਦੁਤੀ ਭਏ ਛਿਤ ਦੂਸਰੇ ਹਰਿ ਰਾਇ॥ ੫੧॥**

ਸੱਤਾਂ ਦੀਪ ਅਤੇ ਨੌਂ ਖੰਡਾਂ ਨੂੰ ਰਾਜੇ ਭੋਗਣ ਲੱਗੇ ਅਤੇ ਤਲਵਾਰ ਤੇ ਹਥਿਆਰ ਲੈ ਕੇ ਪ੍ਰਚੰਡ ਰੂਪ ਧਾਰ ਕੇ ਉਹ ਸਭ ਜਗ੍ਹਾ ਘੁੰਮਣ ਲੱਗੇ। ਉਹ ਦੇਸ਼ਾਂ ਵਿਦੇਸ਼ਾਂ ਵਿਚ ਆਪਣੇ ਨਾਂ ਦਾ ਡੰਕਾ ਵਜਾਉਣ ਲੱਗੇ ਅਤੇ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਜਿਵੇਂ ਉਹ ਧਰਤੀ ਉੱਤੇ ਪਰਮਾਤਮਾ ਦਾ ਦੂਸਰਾ ਰੂਪ ਹੋਣ॥ ੫੧॥

**ਆਪ ਆਪਸ ਮੈ ਸਭੇ ਸਿਰ ਅਤ੍ਰ ਪਤ੍ਰ ਫਿਰਾਇ॥**
**ਜੀਤ ਜੀਤ ਅਜੀਤ ਜੋਧਨ ਰੋਹ ਕ੍ਰੋਹ ਕਮਾਇ॥**
**ਝੂਠ ਸਾਚ ਅਨੰਤ ਬੋਲ ਕਲੋਲ ਕੇਲ ਅਨੇਕ॥**
**ਅੰਤਕਾਲ ਸਭੈ ਭਛੈ ਜਗ ਛਾਡੀਆ ਨਹਿ ਏਕ॥ ੫੨॥**

ਪਦ ਅਰਥ - ਅਤ੍ਰ ਪਤ੍ਰ=ਛੱਤਰ। ਭਛੇ=ਖਾ ਗਿਆ।

ਸਮੇਂ ਸਮੇਂ ਸਾਰਿਆਂ ਨੇ ਆਪਣੇ ਸਿਰਾਂ ਤੇ ਛੱਤਰ ਝੁਲਾਏ ਅਤੇ ਰੋਹ ਵਿਚ ਆਕੇ ਅਜਿਤ ਯੋਧਿਆਂ ਨੂੰ ਵੀ ਜਿੱਤਦੇ ਰਹੇ। ਸੱਚ ਅਤੇ ਝੂਠ ਦਾ ਵਪਾਰ ਕਰਦੇ ਹੋਏ, ਉਹ ਅਨੇਕਾਂ ਪ੍ਰਕਾਰ ਨਾਲ ਕਾਮ ਕਲੋਲਾਂ ਕਰਦੇ ਰਹੇ, ਅੰਤ ਕਾਲ ਸਭ ਨੂੰ ਖਾ ਗਿਆ ਅਤੇ ਕਿਸੇ ਨੂੰ ਨਹੀਂ ਛਡਿਆ॥ ੫੨॥

*************************************************************

ਆਪ ਅਰਥ ਅਨਰਥ ਅਪਰਥ ਸਮਰਥ ਕਰਤ ਅਨੰਤ॥
ਅੰਤ ਹੋਤ ਠਟੀ ਕਛੂ ਪ੍ਰਭ ਕੋਟ ਕਜੋਂ ਨ ਕਰੰਤ॥
ਜਾਨ ਬੂਝ ਪਰੰਤ ਕੂਪ ਲਹੰਤ ਮੂੜ ਨ ਭੇਵ॥
ਅੰਤ ਕਾਲ ਤਬੈ ਬਚੈ ਜਬ ਜਾਨ ਹੈ ਗੁਰਦੇਵ ॥੫੩॥

ਪਦ ਅਰਥ - ਅਰਥ=ਵਾਸਤੇ। ਅਪਰਥ=ਦੂਜਿਆਂ ਵਾਸਤੇ। ਅਨਰਥ=ਜ਼ੁਲਮ। ਗੁਰਦੇਵ=ਵਾਹਿਗੁਰੂ

ਲੋਕ ਆਪਣੀ ਖਾਤਰ ਅਨੇਕਾਂ ਪਾਪ ਅਤੇ ਜ਼ੁਲਮ ਕਰਦੇ ਹਨ, ਪਰ ਅੰਤ ਵਿਚ ਪ੍ਰਭੂ ਦੇ ਸਾਹਮਣੇ ਪੇਸ਼ ਹੋਣਾ ਪੈਂਦਾ ਹੈ। ਮਨੁੱਖ ਜਾਣ ਬੁਝ ਕੇ ਖੂਹ ਵਿਚ ਡਿੱਗਦੇ ਹਨ ਅਤੇ ਪਰਮਾਤਮਾ ਦੇ ਰਹਿਸ ਨੂੰ ਨਹੀਂ ਸਮਝਦੇ ਹਨ। ਮਿਰਤੂ ਪਾਸੋਂ ਉਹ ਤਦ ਹੀ ਬਚੇਗਾ ਜੇ ਉਹ ਵਾਹਿਗੁਰੂ ਨੂੰ ਜਾਣ ਲਵੇਗਾ॥੫੩॥

ਅੰਤ ਹੋਤ ਠਟੀ ਭਲੀ ਪ੍ਰਭ ਮੂੜ ਲੋਗਨ ਜਾਨ॥
ਆਪ ਅਰਥ ਪਛਾਨ ਹੀ ਤਜ ਦੀਹ ਦੇਵ ਨਿਧਾਨ॥
ਧਰਮ ਜਾਨ ਕਰੰਤ ਪਾਪਨ ਯੌ ਨ ਜਾਨਤ ਮੂੜ॥
ਸਰਬ ਕਾਲ ਦਇਆਲ ਕੋ ਕਹ ਪ੍ਰਯੋਗ ਗੂੜ ਅਗੂੜ॥੫੪॥

ਮੂਰਖ ਲੋਕ ਇਹ ਨਹੀਂ ਜਾਣਦੇ ਹਨ ਕਿ ਅੰਤ ਨੂੰ ਵਾਹਿਗੁਰੂ ਦੇ ਸਾਹਮਣੇ ਲਜਿੱਤ ਹੋਣਾ ਪੈਂਦਾ ਹੈ। ਇਹ ਮੂਰਖ ਪਰਮ ਪਿਤਾ ਪ੍ਰਭੂ ਨੂੰ ਵਿਸਾਰ ਕੇ ਆਪਣੇ ਸਵਾਰਥ ਨੂੰ ਹੀ ਪਛਾਣਦੇ ਹਨ। ਇਹ ਧਰਮ ਦੇ ਨਾਂ ਤੇ ਪਾਪ ਕਰਦੇ ਹਨ ਅਤੇ ਏਨਾ ਨਹੀਂ ਜਾਣਦੇ ਕਿ ਇਹ ਸਭ ਕੁਝ ਪਰਮਾਤਮਾ ਦਾ ਗੂੜ ਅਗੂੜ ਰਹਿਸ ਹੈ॥੫੪॥

ਪਾਪ ਪੁੰਨ ਪਛਾਨ ਹੀ ਕਰਿ ਪੁੰਨ ਕੀ ਸਮ ਪਾਪ॥
ਪਰਮ ਜਾਨ ਪਵਿਤ੍ਰ ਜਾਪਨ ਜਪੈ ਲਾਗ ਕੁਜਾਪ॥
ਸਿੱਧ ਠਉਰ ਨ ਮਾਨਹੀ ਬਿਨ ਸਿੱਧ ਠਉਰ ਪੂਜੰਤ॥
ਹਾਥ ਦੀਪਕੁ ਲੈ ਮਹਾ ਪਸੁ ਮਧਿ ਕੂਪ ਪਰੰਤ॥੫੫॥

ਇਹ ਮੂਰਖ ਲੋਕ ਪਾਪ ਨੂੰ ਪੁੰਨ ਅਤੇ ਪੁੰਨ ਨੂੰ ਪਾਪ ਸਮਝਦੇ ਹਨ। ਪਵਿਤਰ ਨੂੰ ਅਪਵਿਤਰ ਅਤੇ ਪੂਜਾ ਪਾਠ ਨੂੰ ਨ ਸਮਝਦੇ ਹੋਏ ਬੁਰੇ ਕੰਮਾਂ ਵਿਚ ਲੱਗੇ ਰਹਿੰਦੇ ਹਨ। ਮੂਰਖ ਜੀਵ ਚੰਗੇ ਥਾਂ ਨੂੰ ਤਾਂ ਮੰਨਦਾ ਨਹੀਂ ਅਤੇ ਭੈੜੇ ਸਥਾਨਾਂ ਦੀ ਪੂਜਾ ਕਰਦਾ ਹੈ। ਇਸ ਤਰ੍ਹਾਂ ਇਹ ਹੱਥ ਵਿਚ ਦੀਵਾ

ਲੈ ਕੇ ਖੂਹ ਵਿਚ ਜਾ ਡਿੱਗਦੇ ਹਨ॥੫੫॥

**ਸਿੱਧ ਠਉਰ ਨ ਮਾਨਹੀ ਅਨਸਿੱਧ ਪੂਜਤ ਠਉਰ॥**
**ਕੈਕ ਦਿਵਸ ਚਲਾਹ ਜੇ ਜੜ ਭੀਤ ਕੀ ਸੀ ਦਉਰ॥**
**ਪੰਖ ਹੀਨ ਕਹਾਂ ਉਡੈ ਅਰ ਨੈਨ ਹੀਨ ਨਿਹਾਰ॥**
**ਸ਼ਸਤ੍ਰ ਹੀਨ ਜੁ ਧਾਨ ਪੈਠਬ ਅਰਥ ਹੀਨ ਬਿਚਾਰ॥੫੬॥**

ਪਦ ਅਰਥ - ਠਉਰ=ਸਥਾਨ। ਪੰਖ ਹੀਨ=ਪਰਾਂ ਤੋਂ ਬਗੈਰ। ਨਿਹਾਰ=ਵੇਖੇ

ਪਵਿਤਰ ਸਥਾਨਾਂ ਨੂੰ ਨ ਮੰਨਕੇ ਇਹ ਅਪਵਿਤਰ ਸਥਾਨਾਂ ਦੀ ਪੂਜਾ ਕਰਦੇ ਹਨ, ਪਰ ਇਸ ਤਰ੍ਹਾਂ ਦੀ ਦੌੜ ਮੂਰਖ ਕਿੰਨੇ ਦਿਨ ਦੌੜ ਸਕੇਗਾ। ਖੰਭਾਂ ਤੋਂ ਬਿਨਾ ਕਿਵੇਂ ਉੱਡਿਆ ਜਾ ਸਕਦਾ ਹੈ ਅਤੇ ਅੱਖਾਂ ਤੋਂ ਬਗੈਰ ਕਿਵੇਂ ਵੇਖਿਆ ਜਾ ਸਕਦਾ ਹੈ। ਸ਼ਸਤਰ ਤੋਂ ਬਗੈਰ ਯੁੱਧ ਵਿਚ ਕਿਵੇਂ ਲੜਿਆ ਜਾ ਸਕਦਾ ਹੈ ਅਤੇ ਕਿਸੇ ਗੱਲ ਦਾ ਅਰਥ ਸਮਝੇ ਬਗੈਰ ਉਸ ਉਤੇ ਕਿਵੇਂ ਵਿਚਾਰ ਹੋ ਸਕਦੀ ਹੈ॥੫੬॥

**ਦਰਬ ਹੀਨ ਬਪਾਰ ਜੈਸਕ ਅਰਥ ਬਿਨ ਇਸ ਲੋਕ॥**
**ਆਂਖ ਹੀਨ ਬਿਲੋਕਬੋ ਜਗਿ ਕਾਮ ਕੇਲ ਅਕੋਕ॥**
**ਗਿਆਨ ਹੀਨ ਸੁ ਪਾਠ ਗੀਤਾ ਬੁੱਧ ਹੀਨ ਬਿਚਾਰ॥**
**ਹਿੰਮਤ ਹੀਨ ਜੁ ਧਾਨ ਜੂਝਬ ਕੇਲ ਹੀਨ ਕੁਮਾਰ॥੫੭॥**

ਪਦ ਅਰਥ - ਦਰਬ ਹੀਨ=ਧਨ ਤੋਂ ਬਗੈਰ। ਬੁੱਧ ਹੀਣ=ਅਕਲ ਤੋਂ ਬਗੈਰ।

ਧਨ ਹੀਣ ਹੋ ਕੇ ਵਪਾਰ ਕਿਵੇਂ ਕੀਤਾ ਜਾ ਸਕਦਾ ਹੈ ਅਤੇ ਨੇਤਰ ਹੀਣ ਹੋ ਕੇ ਇਸ ਸੰਸਾਰ ਦੀ ਕਾਮ ਕਲੋਲਾਂ ਨੂੰ ਕਿਵੇਂ ਵੇਖਿਆ ਜਾ ਸਕਦਾ ਹੈ। ਗਿਆਨ ਹੀਣ ਹੋ ਕੇ ਗੀਤਾ ਦਾ ਪਾਠ ਕਿਵੇਂ ਕੀਤਾ ਜਾ ਸਕਦਾ ਹੈ ਅਤੇ ਬੁੱਧ ਹੀਣ ਹੋ ਕੇ ਇਸ ਤੇ ਵਿਚਾਰ ਕਿਵੇਂ ਕੀਤੀ ਜਾ ਸਕਦਾ ਹੈ। ਹਿੰਮਤ ਹੀਣ ਹੋ ਕੇ ਯੁੱਧ ਦੇ ਮੈਦਾਨ ਵਿਚ ਕਿਵੇਂ ਜਾਇਆ ਜਾ ਸਕਦਾ ਹੈ॥੫੭॥

**ਕਉਨ ਕਉਨ ਗਨਾਈਐ ਜੇ ਭਏ ਭੂਪ ਮਹੀਪ॥**
**ਕਉਨ ਕਉਨ ਸੁ ਕੱਥੀਐ ਜਗਿ ਕੇ ਸੁਦ੍ਵੀਸ ਅਦ੍ਵੀਪ॥**
**ਜਾਸ ਕੀ ਨ ਗਨੈ ਵਹੈ ਇਮ ਔਰ ਕੀ ਨਹੀਂ ਸ਼ਕਤ॥**
**ਯੋ ਨ ਐਸ ਪਹਚਾਨੀਐ ਬਿਨ ਤਾਸ ਕੀਏ ਭਗਤ॥੫੮॥੩॥**

ਜਗਤ ਵਿਚ ਕਿੰਨੇ ਰਾਜੇ ਹੋਏ ਹਨ, ਉਨ੍ਹਾਂ ਦੀ ਗਿਣਤੀ ਕਿਵੇਂ ਕੀਤੀ ਜਾ ਸਕਦੀ ਹੈ ਅਤੇ

***********************************************************
ਜਗਤ ਵਿਚ ਕਿੰਨੇ ਦੀਪ ਅਤੇ ਕਿੰਨੇ ਖੰਡ ਹਨ, ਉਨ੍ਹਾਂ ਬਾਰੇ ਕੀ ਕਿਹਾ ਜਾ ਸਕਦਾ ਹੈ। ਜਿੰਨੇ ਵਿਖਾਈ ਦਿੰਦੇ ਹਨ, ਮੈਂ ਉਨ੍ਹਾਂ ਦੀ ਗਿਣਤੀ ਕੀਤੀ ਹੈ ਕਿਉਂਕਿ ਮੇਰੇ ਵਿਚ ਹੋਰ ਗਿਣਤੀ ਕਰਨ ਦੀ ਸਮਰਥਾ ਨਹੀਂ ਹੈ, ਇਹ ਸਭ ਕੁਝ ਵੀ ਪ੍ਰਭੂ ਦੀ ਭਗਤੀ ਤੋਂ ਬਗੈਰ ਨਹੀਂ ਹੋ ਸਕਦਾ॥੫੮॥੩॥

ਇਤਿ ਬਚਿਤ੍ਰ ਨਾਟਕ ਗ੍ਰੰਥੇ, ਬ੍ਰਹਮਾ ਉਪ ਅਵਤਾਰ, ਰਾਜਾ ਭਰਥ ਕੋ ਰਾਜ ਸਮਾਪਤ ਸਤੁ ਸੁਭਮ ਸਤੁ ੫੮॥ ੩॥ ੧੧੨॥ਅਫਜੂੰ ॥

ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਉਪ ਅਵਤਾਰ, ਰਾਜਾ ਭਰਥ ਦੇ ਰਾਜ ਦੀ ਕਥਾ ਸਮਾਪਤ ੫੮॥ ੩ ॥੧੧੨ ॥ਚਲਦਾ ॥

## (੪) ਰਾਜਾ ਸੱਗਰ ਦੇ ਰਾਜ ਦੀ ਕਥਾ॥

**ਸ੍ਰੇਸ਼ਟ ਸ੍ਰੇਸ਼ਟ ਭਏ ਜਿਤੇ ਇਹ ਭੂਮ ਆਨ ਨਰੇਸ॥**
**ਤਉਨ ਤਉਨ ਉਚਾਰ ਹੋ ਤੁਮਰੇ ਪ੍ਰਸਾਦਿ ਅਸੇਸ॥**
**ਭਰਥ ਰਾਜ ਬਿਤੀਤ ਭੇ ਭਏ ਰਾਜ ਸਾਗਰ ਰਾਜ॥**
**ਰੁਦ੍ਰ ਕੀ ਤਪਸਾ ਕਰੀ ਲੀਅ ਲੱਛ ਸੁਤ ਉਪਰਾਜਿ॥੫੯॥**

ਧਰਤੀ ਉਤੇ ਜਿੰਨੇ ਸ੍ਰੇਸ਼ਠ ਰਾਜੇ ਹੋਏ ਹਨ, ਪ੍ਰਭੂ ਦੀ ਕਿਰਪਾ ਨਾਲ ਮੈਂ ਉਨ੍ਹਾਂ ਦਾ ਉਚਾਰਣ ਕਰਦਾ ਹਾਂ। ਭਰਤ ਤੋਂ ਬਾਅਦ ਰਾਜਾ ਸੱਗਰ ਹੋਏ ਜਿਸ ਨੇ ਸ਼ਿਵ ਜੀ ਦੀ ਭਗਤੀ ਕਰ ਕੇ ਇਕ ਲੱਖ ਪੁੱਤਰ ਪ੍ਰਾਪਤ ਕੀਤੇ॥੫੯॥

**ਚਕ੍ਰ ਚਕ੍ਰ ਧੁਜਾ ਗਦਾ ਭ੍ਰਤ ਸਰਬ ਰਾਜ ਕੁਮਾਰ॥**
**ਲੱਛ ਰੂਪ ਧਰੇ ਮਨੋ ਜਗਿ ਆਨ ਮੈਨ ਸੁ ਧਾਰ॥**
**ਬੇਖ ਬੇਖ ਬਨੇ ਨਰੇਸ਼ ਸੁ ਜੀਤ ਦੇਸ ਅਸੇਸ॥**
**ਦਾਸ ਭਾਵ ਸਭੈ ਧਰੇ ਮਨ ਜਤ੍ਰ ਤਤ੍ਰ ਨਰੇਸ॥੬੦॥**

ਪਦ ਅਰਥ - ਲੱਛ=ਲੱਖ। ਮੈਨ=ਕਾਮਦੇਵ। ਨਰੇਸ਼=ਰਾਜ ਕੁਮਾਰ।

ਉਨ੍ਹਾਂ ਸਾਰੇ ਰਾਜ ਕੁਮਾਰਾਂ ਨੇ ਚਕਰ, ਧੁਜਾ ਅਤੇ ਗਦਾ ਧਾਰਨ ਕੀਤੇ ਹੋਏ ਸਨ ਅਤੇ ਸਾਰੇ ਇਸ ਤਰ੍ਹਾਂ ਸੁੰਦਰ ਲੱਗਦੇ ਸਨ ਜਿਵੇਂ ਕਾਮਦੇਵ ਨੇ ਇਕ ਲੱਖ ਰੂਪ ਬਣਾ ਲਏ ਹੋਣ। ਉਨ੍ਹਾਂ ਨੇ ਕਈਆਂ ਦੇਸ਼ਾਂ ਵਿਦੇਸ਼ਾਂ ਨੂੰ ਜਿਤਿਆ ਅਤੇ ਸਭ ਵੱਡੇ ਵੱਡੇ ਰਾਜੇ ਉਨ੍ਹਾਂ ਦੇ ਦਾਸ ਹੋ ਗਏ॥੬੦॥

**ਬਾਜਮੇਧ ਕਰੈ ਲਗੇ ਹਯ ਸਾਲਿ ਤੇ ਹਯ ਚੀਨ॥**

ਬੋਲ ਬੋਲ ਅਮੋਲ ਰਿੱਤੁਜ ਮੰਤ੍ਰ ਮਿਤ੍ਰ ਪ੍ਰਬੀਨ॥
ਸੰਗ ਦੀਨ ਸਮੂਹ ਸੈਨਾ ਬਜੂਹ ਬਜੂਹ ਬਨਾਇ॥
ਜਤ੍ਰ ਤਤ੍ਰ ਫਿਰੈ ਲਗੇ ਸਿਰ ਅਤ੍ਰ ਤਤ੍ਰ ਫਿਰਾਇ॥੬੧॥

ਰਾਜਾ ਸਗਰ ਨੇ ਅਸ੍ਵਮੇਧ ਯੱਗ ਕਰਨ ਦਾ ਫੈਸਲਾ ਕੀਤਾ ਅਤੇ ਆਪਣੇ ਘੋੜ ਸ਼ਾਲਾ ਵਿਚੋਂ ਉਸ ਇਕ ਵਧੀਆਂ ਘੋੜਾ ਚੁਣਿਆ। ਸਿਆਣੇ ਮੰਤਰੀਆਂ, ਮਿੱਤਰਾਂ ਅਤੇ ਬ੍ਰਾਹਮਣਾਂ ਨੂੰ ਬੁਲਾ ਲਿਆ। ਸਾਰੀ ਸੈਨਾ ਦੇ ਵੱਖ ਵੱਖ ਭਾਗ ਬਣਾ ਕੇ ਘੋੜੇ ਦੇ ਨਾਲ ਤੋਰ ਦਿੱਤੇ ਜਿਹੜੇ ਘੋੜੇ ਦੇ ਨਾਲ ਨਾਲ ਘੁੰਮਣ ਲੱਗੇ॥੬੧॥

ਜੋਤ ਪਤ੍ਰ ਲਹਜੋ ਜਹਾਂ ਤਹੱ ਸ਼ੱਤ੍ਰ ਭੇ ਸਭ ਚੂਰ॥
ਛੋਡਿ ਛੋਡਿ ਭਜੇ ਨਰੇਸ਼ਨ ਛਾਡ ਸ਼ਸਤ੍ਰ ਕਰੂਰ॥
ਡਾਰ ਡਾਰ ਸਨਾਹਿ ਸੂਰ ਤ੍ਰੀਯਾਨ ਭੇਸ ਸੁਧਾਰ॥
ਭਾਜਿ ਭਾਜਿ ਚਲੇ ਜਹਾ ਤਹੱ ਪੁਤ੍ਰ ਮਿਤ੍ਰ ਬਿਸਾਰ॥੬੨॥

ਘੋੜੇ ਦੇ ਨਾਲ ਜਾਣ ਵਾਲੀ ਸੈਨਾ ਜਿੱਥੇ ਵੀ ਗਈ ਉਥੇ ਹੀ ਉਨ੍ਹਾਂ ਜਿੱਤ ਪ੍ਰਾਪਤ ਕੀਤੀ ਅਤੇ ਵੈਰੀ ਚੂਰ ਚੂਰ ਕਰ ਦਿੱਤੇ। ਸਾਰੇ ਰਾਜੇ ਸ਼ਸਤਰ ਛੱਡ ਕੇ ਭੱਜ ਗਏ। ਸੂਰਮੇ ਕਵਚ ਲਾਹ ਕੇ ਇਸਤਰੀਆਂ ਦਾ ਭੇਸ ਧਾਰ ਕੇ ਪੁੱਤਰਾਂ ਮਿੱਤਰਾਂ ਨੂੰ ਭੁਲਾ ਕੇ ਜਿਥੇ ਕਿਥੇ ਭੱਜ ਗਏ॥੬੨॥

ਗਾਜਿ ਗਾਜਿ ਗਜੇ ਗਦਾ ਧਰਿ ਭਾਜਿ ਭਾਜਿ ਸੁ ਭੀਰ॥
ਸਾਜ ਬਾਜ ਤਜੇ ਭਜੇ ਬਿਸੰਭਾਰ ਬੀਰ ਸੁ ਧੀਰ॥
ਸੂਰਬੀਰ ਗਜੇ ਜਹਾਂ ਤਹ ਅਸਤ੍ਰ ਸ਼ਸਤ੍ਰ ਨਚਾਇ॥
ਜੀਤ ਜੀਤ ਲਏ ਸੁ ਦੇਸਨ ਜੈਤ ਪਤ੍ਰ ਫਿਰਾਇ॥੬੩॥

ਗਦਾ ਧਾਰੀ ਗੱਜਣ ਲੱਗੇ ਅਤੇ ਕਾਇਰ ਡਰਪੋਕ ਭੱਜਣ ਲੱਗੇ। ਅਨੇਕਾਂ ਹੀ ਸੂਰਮੇ ਆਪਣਾ ਸਾਜ ਬਾਜ ਛੱਡ ਕੇ ਭੱਜ ਗਏ। ਉਹ ਸੂਰਬੀਰ ਅਸਤਰ ਸ਼ਸਤਰ ਨਚਾਉਂਦੇ ਹੋਏ ਜਿਥੇ ਵੀ ਜਾ ਕੇ ਗੱਜਦੇ ਸਨ, ਜਿੱਤ ਕੇ ਵਿਜੈ ਪੱਤਰ ਪ੍ਰਾਪਤ ਕਰਦੇ ਸਨ। ੬੩॥

ਜੀਤ ਪੂਰਬ ਪਸਚਮੰ ਅਰ ਲੀਨ ਦੱਛਨ ਜਾਇ॥
ਤਾਕ ਬਾਜ ਚਲਜੋ ਤਹਾਂ ਜਹ ਬੈਠਬੇ ਮੁਨਰਾਇ॥
ਧਜਾਨ ਮਧਿ ਹੁਤੇ ਮਹਾ ਮੁਨ ਸਾਜ ਬਾਜ ਨ ਦੇਖ॥

***********************************************************

**ਪਿਸਟ ਪਾਛ ਖਰੋ ਭਯੋ ਰਿਖ ਜਾਨ ਗੋਰਖ ਭੇਖ॥ ੬੪॥**

ਪਦ ਅਰਥ - ਪਸਚਮਿ=ਪੱਛਮ। ਮੁਨੀ ਰਾਇ=ਮੁਨੀਰਾਜ ਕਪਲ ਜੀ।

ਉਨ੍ਹਾਂ ਨੇ ਪੂਰਬ, ਪੱਛਮ ਅਤੇ ਦੱਖਣ ਦਿਸ਼ਾਂ ਨੂੰ ਜਿੱਤ ਲਿਆ ਅਤੇ ਹੁਣ ਘੋੜਾ ਉਥੇ ਪਹੁੰਚ ਗਿਆ ਜਿਥੇ ਮੁਨੀਰਾਜ ਕਪਿਲ ਜੀ ਸਮਾਧੀ ਵਿਚ ਬੈਠੇ ਸਨ। ਸਮਾਧੀ ਵਿਚ ਹੋਣ ਕਰ ਕੇ ਮੁਨੀ ਨੇ ਘੋੜੇ ਨੂੰ ਨਹੀਂ ਵੇਖਿਆ। ਘੋੜਾ ਉਨ੍ਹਾਂ ਨੂੰ ਗੋਰਖ ਭੇਸ ਵਿਚ ਵੇਖ ਕੇ ਉਨ੍ਹਾਂ ਦੇ ਪਿੱਛੇ ਜਾ ਖੜਾ ਹੋਇਆ॥ ੬੪॥

**ਚਉਕ ਚਿਤ ਰਹੇ ਸਭੈ ਜਬ ਦੇਖ ਨੈਨ ਨ ਬਾਜ॥**
**ਖੋਜ ਖੋਜ ਥਕੇ ਸਭੈ ਜਿਸ ਚਾਰ ਚਾਰ ਸਲਾਜ॥**
**ਜਾਨ ਪਜਾਲ ਗਯੋ ਤੁਰੰਗਮ ਕੀਨ ਚਿਤ ਬਿਚਾਰ॥**
**ਸਗਰ ਖਾਤ ਖੁਦੈ ਲਗੇ ਰਣਧੀਰ ਬੀਰ ਅਪਾਰ॥ ੬੫॥**

ਜਦ ਸੂਰਬੀਰਾਂ ਨੇ ਘੋੜਾ ਨ ਵੇਖਿਆ ਤਾਂ ਉਹ ਬਹੁਤ ਹੈਰਾਨ ਹੋਏ ਅਤੇ ਲਜਿੱਤ ਹੋ ਕੇ ਓਹ ਚਾਰ ਚੁਫੇਰੇ ਲੱਭਣ ਲੱਗੇ। ਉਨ੍ਹਾਂ ਫਿਰ ਸੋਚਿਆ ਕਿ ਹੋ ਸਕਦਾ ਹੈ ਘੋੜਾ ਪਾਤਾਲ ਲੋਕ ਵਿਚ ਚਲਿਆ ਗਿਆ ਹੋਵੇ ਇਸ ਲਈ ਡੂੰਗਾ ਟੋਆ ਪੁੱਟ ਕੇ ਪਾਤਾਲ ਲੋਕ ਵਿਚ ਜਾਣ ਬਾਰੇ ਯੱਤਨ ਕਰਨ ਲੱਗੇ॥ ੬੫॥

**ਖੋਦਿ ਖੋਦਿ ਅਖੋਦਿ ਪ੍ਰਿਥਵੀ ਕ੍ਰੋਧ ਜੋਧ ਅਨੰਤ॥**
**ਭੌਛਿ ਭੌਛਿ ਗਏ ਸਭੈ ਮੁਖ ਮ੍ਰਿਤਕਾ ਦੁਤਿਵੰਤ॥**
**ਸਗਰ ਖਾਤ ਖੁਦੈ ਲਗੇ ਦਿਸ ਖੋਦ ਦੱਛਨ ਸਰਬ॥**
**ਜੀਤ ਪੂਰਬ ਕੌ ਚਲੇ ਅਦਿ ਠਾਨਕੈ ਜੀਅ ਗਰਬ॥ ੬੬॥**

ਬਹੁਤ ਗੁੱਸੇ ਵਿਚ ਆ ਕੇ ਯੋਧੇ ਧਰਤੀ ਪੁੱਟਣ ਲੱਗੇ ਅਤੇ ਉਹ ਖੁਦ ਵੀ ਮਿੱਟੀ ਰੰਗੇ ਹੋ ਗਏ। ਇਸ ਤ੍ਰਾਂ ਜਦ ਉਨ੍ਹਾਂ ਨੇ ਦੱਖਣ ਦਿਸ਼ਾ ਪੂਰਾ ਇਕ ਖੱਡਾ ਬਣਾ ਦਿੱਤਾ ਤਾਂ ਇਸ ਨੂੰ ਜਿੱਤ ਕੇ ਬੜੇ ਘੁਮੰਡ ਨਾਲ ਪੂਰਬ ਵਾਲੇ ਪਾਸੇ ਅੱਗੇ ਵਧੇ॥ ੬੬॥

**ਖੋਦ ਦੱਛਨ ਕੀ ਦਿਸ਼ਾ ਪੁਨ ਖੋਦ ਪੂਰਬ ਦਿਸ਼ਾਨ॥**
**ਤਾਕ ਪੱਛਮ ਕੌ ਚਲੇ ਦਸ ਚਾਰ ਚਾਰ ਨਿਧਾਨ॥**
**ਪੈਠ ਉਤਰ ਦਿਸ਼ਾ ਜਬੈ ਖੋਦੈ ਲਗੈ ਸਭ ਠਉਰ॥**

**ਅਊਰ ਅਊਰ ਠਟੈ ਪਸੂ ਕਲਿ ਕਾਲ ਠਾਨੀ ਆਊਰ॥੬੭॥**

ਉਹ ਸੂਰਬੀਰ ਜਿਹੜੇ ਅਠਾਰਾਂ ਵਿਦਿਆਵਾਂ ਵਿਚ ਨਿਪੁੰਨ ਸਨ, ਦੱਖਣ ਅਤੇ ਪੂਰਬ ਦਿਸ਼ਾਂ ਨੂੰ ਪੁੱਟ ਕੇ ਪੱਛਮ ਦਿਸ਼ਾ ਵੱਲ ਟੁੱਟ ਕੇ ਪੈ ਗਏ। ਜਦ ਉੱਤਰ ਵਾਲੇ ਪਾਸੇ ਜਾ ਕੇ ਧਰਤੀ ਪੁੱਟਣ ਲੱਗੇ ਤਦ ਉਹ ਆਪਣੇ ਮਨ ਵਿਚ ਕੁਝ ਹੋਰ ਸੋਚ ਰਹੇ ਹਨ, ਪਰ ਪ੍ਰਭੂ ਨੂੰ ਕੁਝ ਹੋਰ ਮੰਜ਼ੂਰ ਸੀ॥੬੭॥

**ਖੋਦਿ ਕੈ ਬਹੁ ਭਾਂਤ ਪ੍ਰਿਥਵੀ ਪੂਜ ਅਰਧ ਦਿਸ਼ਾਨ॥**
**ਅੰਤਿ ਭੇਦ ਬਿਲੋਕੀਆ ਮੁਨਿ ਬੈਠਿ ਸੰਜੁਤ ਧਯਾਨ॥**
**ਪ੍ਰਿਸ਼ਟ ਪਾਛ ਬਿਲੋਕ ਬਾਜ ਸਮਾਜ ਰੂਪ ਅਨੂਪ॥।**
**ਲਾਤ ਭੇ ਮੁਨਿ ਮਾਰਓ ਅਤਿ ਗਰਬ ਕੈ ਸੁਤ ਭੂਪ॥੬੮॥**

ਬਹੁਤ ਪ੍ਰਕਾਰ ਨਾਲ ਧਰਤੀ ਪੁੱਟ ਜਦ ਉਹ ਸਾਰੇ ਪਾਸੇ ਵੇਖ ਚੁੱਕੇ ਤਾਂ ਉਨ੍ਹਾਂ ਨੇ ਕਪਿਲ ਮੁਨੀ ਨੂੰ ਸਮਾਧੀ ਵਿਚ ਬੈਠੇ ਵੇਖਿਆ। ਉਨ੍ਹਾਂ ਉਸਦੇ ਪਿਛੇ ਘੋੜੇ ਨੂੰ ਵੇਖਿਆ ਤਾਂ ਉਹਨਾਂ ਰਾਜ ਕੁਮਾਰਾਂ ਨੇ ਘੁਮੰਡ ਵਿਚ ਆ ਕੇ ਕਪਿਲ ਮੁਨੀ ਨੂੰ ਲੱਤਾ ਮਾਰੀਆਂ॥੬੮॥

**ਧਯਾਨ ਛੂਟ ਤਬੈ ਮੁਨੀ ਦ੍ਰਿਗ ਜ੍ਵਾਲ ਮਾਲ ਕਰਾਲ॥**
**ਭਾਂਤ ਭਾਂਤਨ ਸੋ ਉਠੀ ਜਨੁ ਸਿੰਧ ਆਗਿ ਬਿਸਾਲ॥**
**ਭਸਮ ਭੂਤ ਭਏ ਸਭੈ ਨ੍ਰਿਪ ਲੱਛ ਪੁਤ੍ਰ ਸੁ ਨੈਨ॥**
**ਬਾਜ ਰਾਜ ਸੁ ਸੰਪਦਾ ਜੁਤ ਅਸਤ੍ਰ ਸ਼ਸਤ੍ਰ ਸਸੈਨ॥੬੯॥**

ਕਪਿਲ ਮੁਨੀ ਦੀ ਸਮਾਧੀ ਖੁਲ੍ਹ ਗਈ ਅਤੇ ਉਸਦੀਆਂ ਅੱਖਾਂ ਵਿਚੋਂ ਕਈ ਪ੍ਰਕਾਰ ਦੀਆਂ ਅੱਗ ਦੀਆਂ ਲਾਟਾਂ ਨਿਕਲਣ ਲੱਗੀਆਂ। ਉਸ ਵਿਕਰਾਲ ਜਵਾਲਾ ਨੇ ਰਾਜੇ ਦੇ ਇਕ ਲੱਖ ਪੁੱਤਰ, ਘੋੜੇ, ਅਸ਼ਤਰ ਸ਼ਸਤਰ ਅਤੇ ਸਾਰੀ ਸੈਨਾ ਸਮੇਤ ਸਵਾਹ ਦਾ ਢੇਰ ਬਣਾ ਕੇ ਰੱਖ ਦਿੱਤਾ॥੬੯॥

## ਮਧੁਭਾਰ ਛੰਦ॥

**ਭਏ ਭਸਮ ਭੂਤ॥ ਨ੍ਰਿਪ ਸਰਬ ਪੂਤ॥ ਜੁਤ ਸੁਭਟ ਸੈਨ॥ ਸੁੰਦਰ ਸੁ ਬੈਨ॥੭੦॥**

ਰਾਜੇ ਦੇ ਸਾਰੇ ਪੁੱਤਰ ਭਸਮ ਭੂਤ ਹੋ ਗਏ ਅਤੇ ਸਾਰੀ ਸੈਨਾ ਵਰਲਾਪ ਕਰਦੀ ਨਸ਼ਟ ਹੋ ਗਈ॥੭੦॥

**ਸੋਭਾ ਅਪਾਰ॥ ਸੁੰਦਰ ਕੁਮਾਰ॥ ਜਸ ਜਰੇ ਸਰਬ॥ ਤਬ ਤਜਾ ਗਰਬ॥੭੧॥**

ਜਦ ਉਹ ਅਪਾਰ ਸ਼ੋਭਾ ਵਾਲੇ ਸੁੰਦਰ ਰਾਜਕੁਮਾਰ ਭੱਸਮ ਹੋ ਗਏ ਤਦ ਸਾਰਿਆ ਦਾ ਘੁੰਮਡ

ਚਿਕਨਾਚੂਰ ਹੋ ਗਿਆ॥ ੭੧॥

**ਬਾਹੂ ਅਜਾਨ॥ ਸੋਭਾ ਮਹਾਨ॥ਦਸ ਚਾਰਵੰਤ॥ ਸੂਰਾ ਦੁਰੰਤ॥ ੭੨॥**

ਉਸ ਵੱਡੀਆਂ ਵੱਡੀਆਂ ਬਾਹਾਂ ਵਾਲੇ ਪਰਮਾਤਮਾ ਦੀ ਮਹਾਨ ਸ਼ੋਭਾ ਹੈ ਅਤੇ ਹਰ ਪਾਸੇ ਦੇ ਸੂਰਬੀਰ ਉਸ ਤੋਂ ਡਰਦੇ ਹਨ॥ ੭੨॥

**ਜਰਿ ਭਾਜ ਬੀਰ॥ ਹੁਐ ਚਿਤ ਅਧੀਰ॥ ਦਿੱਨੋ ਸੰਦੇਸ॥ ਜਹ ਸੱਗਰ ਦੇਸ॥ ੭੩॥**

ਕੁਝ ਸੂਰਮੇ ਸੜਦਿਆਂ ਨੂੰ ਵੇਖ ਕੇ ਚਿੱਤ ਵਿਚ ਬਹੁਤ ਅਧੀਰ ਹੋ ਗਏ ਅਤੇ ਉਹ ਭੱਜ ਉਠੇ। ਉਨ੍ਹਾਂ ਇਹ ਸਾਰਾ ਸਮਾਚਾਰ ਸੱਗਰ ਰਾਜੇ ਨੂੰ ਜਾਕੇ ਦਿੱਤਾ॥ ੭੩॥

**ਲਹਿ ਸੱਗਰ ਬੀਰ॥ ਹੈ ਚਿਤ ਅਧੀਰ॥ ਪੂਛੇ ਸੰਦੇਸ॥ ਪੂਤਨ ਸੁ ਬੇਸ॥ ੭੪॥**

ਸੱਗਰ ਰਾਜੇ ਨੇ ਜਦ ਉਨ੍ਹਾਂ ਸੂਰਮਿਆਂ ਨੂੰ ਵੇਖਿਆ ਤਾਂ ਉਸ ਅਧੀਰ ਹੋ ਕੇ ਆਪਣੇ ਪੁੱਤਰਾਂ ਬਾਰੇ ਪੁੱਛ ਗਿੱਛ ਕੀਤੀ॥ ੭੪॥

**ਕਰਿ ਜੋਰ ਸਰਬ॥ ਭਟ ਛੋਰ ਗਰਬ॥ ਉੱਚਰੇ ਬੈਣ॥ ਜਲ ਚੁਅਤ ਨੈਣ॥ ੭੫॥**

ਤਦ ਸਾਰਿਆਂ ਨੇ ਉਨ੍ਹਾਂ ਦੀ ਸ਼ਕਤੀ ਅਤੇ ਤਾਕਤ ਦੀਆਂ ਗੱਲਾਂ ਦੱਸੀਆਂ ਅਤੇ ਇਹ ਵੀ ਦੱਸਿਆ ਕਿ ਕਿਵੇਂ ਉਨ੍ਹਾਂ ਦੇ ਘੁਮੰਡ ਦਾ ਨਾਸ ਹੋਇਆ। ਇਹ ਦੱਸਦਿਆ ਹੋਇਆਂ ਉਨ੍ਹਾਂ ਦੀਆਂ ਅੱਖਾਂ ਵਿਚੋਂ ਪਾਣੀ ਵੱਗ ਰਿਹਾ ਸੀ॥ ੭੫॥

**ਭੂਅ ਫੇਰ ਬਾਜ॥ ਜਿਣਿ ਸਰਬ ਰਾਜ॥ ਸਭ ਸੰਗ ਲੀਨ॥ ਨ੍ਰਿਪ ਬਰ ਪ੍ਰਬੀਨ॥ ੭੬॥**

ਉਨ੍ਹਾਂ ਨੇ ਦੱਸਿਆ ਕਿ ਤੁਹਾਡੇ ਪੁੱਤਰਾਂ ਨੇ ਸਾਰੇ ਸੰਸਾਰ ਵਿਚ ਘੋੜਾ ਫੇਰ ਕੇ ਸਾਰੀ ਦੁਨੀਆਂ ਦੇ ਰਾਜਿਆਂ ਨੂੰ ਜਿੱਤ ਲਿਆ ਸੀ ਅਤੇ ਉਨ੍ਹਾਂ ਨੂੰ ਆਪਣੇ ਨਾਲ ਲੈ ਲਿਆ ਸੀ॥ ੭੬॥

**ਹਯ ਗਜੋ ਪਯਾਰ॥ ਤੁਅ ਸੁਤ ਉਦਾਰ॥ਭੂਅ ਖੋਦ ਸਰਬ॥ ਅਤਿ ਬਢਾ ਗਰਬ॥ ੭੭॥**

ਤੁਹਾਡੇ ਪੁੱਤਰਾਂ ਨੂੰ ਘੋੜੇ ਨੂੰ ਪਤਾਲ ਗਿਆ ਸਮਝ ਕੇ ਸਾਰੀ ਧਰਤੀ ਨੂੰ ਪੁੱਟ ਦਿੱਤਾ ਅਤੇ ਇਸ ਤਰ੍ਹਾਂ ਉਨ੍ਹਾਂ ਦਾ ਗੌਰਵ ਬਹੁਤ ਵੱਧ ਗਿਆ॥ ੭੭॥

**ਤਹ ਮੁਨਿ ਅਪਾਰ॥ ਗੁਨ ਗਨ ਉਦਾਰ॥ ਲਖਿ ਮੱਧ ਧਯਾਨ॥ ਮੁਨ ਮਨ ਮਹਾਨ॥ ੭੮॥**

ਉਥੇ ਅਪਾਰ ਸ਼ੋਭਾਵਾਲੇ ਕਪਿਲ ਮੁਨੀ ਨੂੰ ਘੋਰ ਤਪੱਸਿਆ ਵਿਚ ਮਗਨ ਬੈਠੇ ਸਭ ਨੇ ਵੇਖਿਆ॥ ੭੮॥

**ਤਵ ਪੁਤ੍ਰ ਕ੍ਰੋਧ॥ ਲੇ ਸੰਗਿ ਜੋਧ॥ ਲੱਤਾਂ ਪ੍ਰਹਾਰ॥ ਕੀਅ ਰਿਖ ਅਪਾਰ॥ ੭੯॥**

ਤੁਹਾਡੇ ਪੁੱਤਰਾਂ ਨੇ ਯੋਧਿਆਂ ਨੂੰ ਨਾਲ ਲੈ ਕੇ ਕਪਿਲ ਮੁਨੀ ਨੂੰ ਲੱਤਾਂ ਮਾਰ ਮਾਰ ਬਹੁਤ ਕੁੱਟਿਆ॥ ੭੯॥

**ਤਬ ਛੁਟਾ ਧ੍ਯਾਨ ॥ ਮੁਨ ਮਨ ਮਹਾਨ ॥ ਨਿਕਸੀ ਸੁ ਜ੍ਵਾਲ ॥ ਦਾਵਾ ਬਿਸਾਲ ॥ ੮੦ ॥**

ਤਦ ਉਸ ਮਹਾਨ ਮੁਨੀ ਦੀ ਸਮਾਧੀ ਖੁਲ੍ਹ ਗਈ ਅਤੇ ਉਨ੍ਹਾਂ ਦੀਆਂ ਅੱਖਾਂ ਵਿਚੋਂ ਮਹਾਨ ਅਤੇ ਵਿਕਰਾਲ ਜਵਾਲਾ ਨਿਕਲੀ॥ ੮੦॥

**ਜਹ ਜਰੇ ਪੂਤ ॥ ਕਹਿ ਐਸ ਦੂਤ ॥ ਸੈਨਾ ਸਮੇਤ ॥ ਬਾਚਾ ਨ ਏਕ ॥ ੮੧ ॥**

ਦੂਤ ਨੇ ਫਿਰ ਕਿਹਾ ਕਿ ਉਸ ਜਵਾਲਾ ਕਾਰਨ ਤੁਹਾਡੇ ਸਾਰੇ ਪੁੱਤਰ ਸੈਨਾ ਸਮੇਤ ਭਸਮ ਹੋ ਗਏ ਅਤੇ ਇਕ ਵੀ ਨਹੀਂ ਬਚ ਸਕਿਆ॥ ੮੧॥

**ਸੁਨ ਪੁਤ੍ਰ ਨਾਸ ॥ ਭਜੋ ਪੁਰ ਉਦਾਸ ॥ ਜਹ ਤਹ ਸੁ ਲੋਗ ॥ ਬੈਠੇ ਸੁ ਸੋਗ ॥ ੮੨ ॥**

ਰਾਜ ਕੁਮਾਰਾਂ ਦਾ ਵਿਨਾਸ਼ ਸੁਣ ਕੇ ਸਾਰਾ ਨਗਰ ਉਦਾਸ ਹੋ ਗਿਆ ਅਤੇ ਸਾਰੇ ਲੋਕ ਜਿਥੇ ਵੀ ਸਨ ਦੁਖ ਨਾਲ ਪੀੜਤ ਹੋ ਗਏ॥ ੮੨॥

**ਸ਼ਿਵ ਸਿਮਰ ਬੈਨ ॥ ਜਲ ਥਾਮ ਨੈਨ ॥ ਕਰਿ ਧੀਰਜ ਚਿੱਤ ॥ ਮੁਨ ਮਨ ਪਵਿੱਤ ॥ ੮੩ ॥**

ਸਾਰੇ ਸ਼ਿਵਜੀ ਦਾ ਸਿਮਰਣ ਕਰਨ ਲੱਗੇ ਅਤੇ ਆਪਣੇ ਹੰਝੂਆਂ ਨੂੰ ਰੋਕ ਕੇ ਮੁਨੀਆਂ ਦੇ ਪਵਿਤਰ ਸ਼ਬਦਾਂ ਨੂੰ ਮਨ ਵਿਚ ਵਸਾ ਕੇ ਧੀਰਜ ਧਾਰਨ ਲੱਗੇ॥ ੮੩॥

**ਤਿਨ ਮ੍ਰਿਤਕ ਕਰਮ ॥ ਨ੍ਰਿਪ ਕਰਮ ਧਰਮ ॥ ਬਹੁ ਬੇਦ ਰੀਤ ॥ ਕਿੱਨੀ ਸੁ ਪ੍ਰੀਤ ॥ ੮੪ ॥**

ਤਦ ਰਾਜੇ ਨੇ ਵੈਦਿਕ ਮਰਿਆਦਾ ਅਨੁਸਾਰ ਸਭ ਦਾ ਮ੍ਰਿਤਕ ਸੰਸਕਾਰ ਕੀਤਾ॥ ੮੪॥

**ਨ੍ਰਿਪ ਪੁਤ੍ਰ ਸੋਗ ॥ ਗਜੋ ਸੁਰਗ ਲੋਗ ॥ ਨ੍ਰਿਪ ਭੇ ਸੁ ਜੌਨ ॥ ਕਥਿ ਸਕੇ ਕੌਨ ॥ ੮੫ ॥ ੪ ॥**

ਰਾਜਾ ਪੁੱਤਰਾਂ ਦੇ ਦੁੱਖ ਵਿਚ ਹੀ ਸਵਰਗ ਲੋਕ ਨੂੰ ਚਲਦਾ ਬਣਿਆ ਅਤੇ ਉਸ ਤੋਂ ਬਾਅਦ ਕਿੰਨੇ ਹੋਰ ਰਾਜੇ ਹੋਏ, ਉਨ੍ਹਾਂ ਦਾ ਕਥਨ ਕੌਣ ਕਰ ਸਕਦਾ ਹੈ॥ ੮੫॥ ੪॥

ਭਾਵਾਰਥ - ਇਸ ਪ੍ਰਸੰਗ ਵਿਚ ਦੱਸਿਆ ਗਿਆ ਹੈ ਕਿ ਸੱਗਰ ਰਾਜਾ ਬਹੁਤ ਮਹਾਨ ਰਾਜਾ ਸੀ ਅਤੇ ਉਸ ਸ਼ਿਵਜੀ ਦੀ ਪੂਜਾ ਕਰਕੇ ਇਕ ਲੱਖ ਸੂਰਬੀਰ ਪੁੱਤਰ ਪ੍ਰਾਪਤ ਕੀਤੇ ਸਨ। ਫਿਰ ਘੁਮੰਡ ਵਿਚ ਆ ਕੇ ਰਾਜੇ ਨੇ ਅਸ੍ਵਮੇਧ ਯੱਗ ਕੀਤਾ ਅਤੇ ਸਾਰੀ ਦੁਨੀਆਂ ਵਿਚ ਘੋੜਾ ਫਿਰਾਇਆ। ਉਹਦੇ ਪੁੱਤਰਾਂ ਨੇ ਸਭ ਰਾਜਿਆਂ ਨੂੰ ਜਿੱਤ ਲਿਆ ਅਤੇ ਬਹੁਤ ਘੁਮੰਡ ਵਿਚ ਆ ਗਏ। ਇਸੇ ਘੁਮੰਡ ਵਿਚ ਹੀ ਉਨ੍ਹਾਂ ਨੇ ਕਪਿਲ ਮੁਨੀ ਨੂੰ ਮਾਰਿਆ ਅਤੇ ਫਿਰ ਉਸ ਦੇ ਕਰੋਧ ਦੀ ਜਵਾਲਾ ਵਿਚ ਸਭ ਸੜ ਕੇ ਮਰ ਗਏ। ਭਾਵ ਕਿ ਇਕ ਪ੍ਰਭੂ ਤੋਂ ਬਗੈਰ ਬਾਕੀ ਸਭ ਕਾਲ ਦੇ ਵੱਸ ਵਿਚ ਹਨ। ਜਿਹੜੇ ਗੌਰਵ ਜਾਂ ਘੁਮੰਡ ਕਰਦੇ ਹਨ, ਪਰਮਾਤਮਾ ਉਨ੍ਹਾਂ ਦਾ ਘੁਮੰਡ ਛਿਣ ਪਲ ਵਿਚ ਤੋੜ ਦਿੰਦਾ ਹੈ।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਬ੍ਰਹਮਾ ਬਿਆਸ ਉਪ ਅਵਤਾਰ ਬਿਆਸ ਰਾਜਾ ਸਗਰ ਰਾਜ ਸਮਾਪਤੰ॥ ਸਤੁ ਸੁਭਮ ਸਤ॥ ੮੫॥ ੪॥ ੧੩੯॥ ਅਫਜੂੰ॥

ਸ੍ਰੀ ਬਚਿਤਰ ਨਾਟਕ ਗ੍ਰੰਥ ਬ੍ਰਹਮਾ ਵਿਆਸ ਅਵਤਾਰ ਰਾਜਾ ਸਗਰ ਦੀ ਕਥਾ ਸਮਾਪਤ॥ ੮੫॥ ੪॥ ੧੩੯॥ ਚਲਦਾ॥

*********************************************************

# (੫) ਜੁਜਾਤ ਰਾਜੇ ਦੇ ਰਾਜ ਦੀ ਕਥਾ

**ਮਧੁਭਾਰ ਛੰਦ॥ ਪੁਨ ਭਜੋ ਜੁਜਾਤ॥ ਸੋਭਾ ਅਭਾਤ॥ ਦਸਚਾਰ ਵੰਤ॥ ਸੋਭਾ ਸੁਭੰਤ॥੮੬॥**

ਪਦ ਅਰਥ - ਜੁਜਾਤ=ਜੁਜਾਤ ਰਾਜਾ ਨਹੁਖ ਦਾ ਪੁੱਤਰ ਅਤੇ ਚੰਦਰ ਵੰਸ ਦਾ ਪੰਜਵਾ ਰਾਜਾ ਸੀ। ਰਿਗ ਵੇਦ ਅਨੁਸਾਰ ਇਸ ਦਾ ਵਿਆਹ ਸ਼ੁਕਰਾਚਾਰੀਆਂ ਦੀ ਲੜਕੀ ਦੇਵਜਾਨੀ ਨਾਲ ਹੋਇਆ ਸੀ। ਦੇਵਜਾਨੀ ਦੇ ਘਰ ਦੋ ਪੁੱਤਰ ਹੋਏ ਜਿਨ੍ਹਾਂ ਵਿਚੋਂ ਇਕ ਦਾ ਨਾਂ ਯਦੂ ਅਤੇ ਦੂਸਰੇ ਦਾ ਨਾਂ ਭਰਵਸ ਸੀ। ਦੇਵਜਾਨੀ ਦੀ ਇਕ ਦਾਸੀ ਸੀ ਜਿਸ ਨੇ ਤਿੰਨਾਂ ਪੁੱਤਰਾਂ ਨੂੰ ਜਨਮ ਦਿੱਤਾ ਜਿਨ੍ਹਾਂ ਦੇ ਨਾਂ ਸਨ, ਦ੍ਰਹਯੂ, ਅਣੁ ਅਤੇ ਪੁਰੂ। ਯਦੂ ਤੋ ਯਾਦਵ ਵੰਸ ਅਤੇ ਪੁਰੂ ਤੋਂ ਪੋਰ ਵੰਸ ਦਾ ਆਰੰਭ ਹੋਇਆ।

ਫਿਰ ਜੁਜਾਤ ਰਾਜਾ ਪੈਦਾ ਹੋਇਆ, ਜਿਸਦੀ ਸੋਭਾ ਚੌਦਾ ਲੋਕਾਂ ਵਿਚ ਸ਼ੁਭਾਇਮਾਨ ਸੀ॥ ੮੬॥

**ਸੁੰਦਰ ਸੁ ਨੈਣ॥ ਜਨ ਰੂਪ ਮੈਣ॥ਸੋਭਾ ਅਪਾਰ॥ ਸੋਭਤ ਸੁਧਾਰ॥ ੮੭॥**

ਉਸ ਦੇ ਨੈਣ ਬਹੁਤ ਸੁੰਦਰ ਸਨ ਅਤੇ ਅਪਾਰ ਸ਼ੋਭਾ ਵਾਲਾ ਸਰੂਪ ਕਾਮਦੇਵ ਵਰਗਾ ਸੀ॥ ੮੭॥

**ਸੁੰਦਰ ਸਰੂਪ॥ ਸੋਭੰਤ ਭੂਪ॥ ਦਸ ਚਾਰ ਵੰਤ॥ ਆਭਾ ਅਭੰਤ॥ ੮੮॥**

ਉਸ ਦੇ ਸੁੰਦਰ ਸਰੂਪ ਦੀ ਸ਼ੋਭਾ ਨਾਲ ਚੌਦਾ ਲੋਕ ਪ੍ਰਕਾਸ਼ ਮਈ ਹੋ ਰਹੇ ਸਨ॥ ੮੮॥

**ਗੁਨ ਗਨ ਅਪਾਰ॥ ਸੁੰਦਰ ਉਦਾਰ॥ਦਸ ਚਾਰ ਵੰਤ॥ ਸੋਭਾ ਸੁਭੰਤ॥ ੮੯॥**

ਅਪਾਰ ਗੁਣਾਂ ਨਾਲ ਭਰਪੂਰ, ਸ਼ੋਭਾਵੰਤ ਅਤੇ ਸੁੰਦਰ ਰਾਜਾ ਚੋਦਾਂ ਵਿਦਿਆਵਾਂ ਵਿਚ ਨਿਪੁੰਨ ਸੀ॥ ੮੯॥

**ਧਨ ਗੁਨ ਪ੍ਰਬੀਨ॥ ਪ੍ਰਭ ਕੋ ਅਧੀਨ॥ਸੋਭਾ ਅਪਾਰ॥ ਸੁੰਦਰ ਕੁਮਾਰ॥ ੯੦॥**

ਉਹ ਰਾਜਾ ਸਾਰੇ ਗੁਣਾਂ ਵਿਚ ਨਿਪੁੰਨ, ਪ੍ਰਭੂ ਨੂੰ ਮੰਨਣ ਵਾਲਾ, ਅਪਾਰ ਸ਼ੋਭਾ ਵਾਲਾ ਅਤੇ ਸੁੰਦਰ ਰਾਜ ਕੁਮਾਰ ਸੀ॥ ੯੦॥

**ਸ਼ਾਸਤ੍ਰੱਗ ਸੁੱਧ॥ ਕ੍ਰੋਧੀ ਸੁ ਜੁੱਧ॥ ਨ੍ਰਿਪ ਭਯੋ ਬੇਨ॥ ਜਨੁ ਕਾਮਧੇਨ॥ ੯੧॥**

ਰਾਜਾ ਸ਼ਸਤਰਾਂ ਦਾ ਗਿਆਤਾ ਸੀ ਅਤੇ ਯੁੱਧ ਦੇ ਸਮੇਂ ਬੜੇ ਕ੍ਰੋਧ ਵਿਚ ਆ ਕੇ ਲੜਦਾ ਸੀ। ਕਾਮਧੇਨ ਗਾਂ ਵਾਂਗ ਉਹ ਸਾਰੀਆਂ ਇੱਛਾਵਾਂ ਪੂਰੀਆਂ ਕਰਨ ਵਾਲਾ ਸੀ॥ ੯੧॥

**ਖੂਨੀ ਸੁ ਖੱਗ॥ ਜੋਧਾ ਅਭੱਗ॥ ਖੱਤ੍ਰੀ ਅਖੰਡ॥ ਕ੍ਰੋਧੀ ਪ੍ਰਚੰਡ॥ ੯੨॥**

ਰਾਜਾ ਆਪਣੀ ਖੂਨੀ ਤਲਵਾਰ ਦੇ ਨਾਲ ਅਜੇਤੂ, ਅਖੰਡ ਅਤੇ ਪ੍ਰਚੰਡ ਕਰੋਧ ਕਰਨ ਵਾਲਾ ਯੋਧਾ ਸੀ॥ ੯੨॥

**ਸਤ੍ਰੁਣ ਕਾਲ॥ ਕਾਢੀ ਕ੍ਰਵਾਲ॥ ਸਮ ਤੇਜ ਭਾਨ॥ ਜ੍ਵਾਲਾ ਸਮਾਨ॥ ੯੩॥**

ਜਦ ਉਹ ਤਲਵਾਰ ਮਿਆਨ ਵਿਚੋਂ ਕੱਢਦਾ ਸੀ ਤਾਂ ਆਪਣੇ ਵੈਰੀਆਂ ਵਾਸਤੇ ਕਾਲ ਦੇ ਸਮਾਨ ਸੀ ਅਤੇ ਉਸ ਦਾ ਤੇਜ, ਸੂਰਜ ਅਤੇ ਅਗਨੀ ਸਮਾਨ ਸੀ॥ ੯੩॥

**ਜਬ ਜੁਰਤ ਜੰਗ॥ ਨਹਿ ਮੁਰਤ ਅੰਗ॥ ਅਰਿ ਭਜਤ ਨੇਕ॥ ਨਹਿ ਟਿਕਤ ਏਕ॥ ੯੪॥**

ਜਦ ਉਹ ਯੁੱਧ ਕਰਦਾ ਸੀ ਤਾਂ ਉਸਦਾ ਕੋਈ ਅੰਗ ਵੀ ਪਿੱਛੇ ਨਹੀਂ ਮੁੜਦਾ ਸੀ, ਉਸਦੇ ਸਾਹਮਣੇ ਅਨੇਕਾਂ ਦੁਸ਼ਮਣ ਭੱਜ ਉੱਠਦੇ ਸਨ ਅਤੇ ਉਸ ਦੇ ਅੱਗੇ ਕੋਈ ਵੀ ਠਹਿਰਦਾ ਨਹੀਂ ਸੀ॥ ੯੪॥

**ਥਰਹਰਤ ਭਾਨ॥ ਕੰਪਤ ਦਿਸਾਨ॥ ਮੰਡਤ ਮਵਾਸ॥ ਭੱਜਤ ਉਦਾਸ॥ ੯੫॥**

ਉਸ ਦੇ ਸਾਹਮਣੇ ਸੂਰਜ ਥਰ ਥਰ ਕੰਬਦਾ ਸੀ, ਸਾਰੀਆਂ ਦਿਸ਼ਾਵਾਂ ਵੀ ਕੰਬਦੀਆਂ ਸਨ, ਵਿਰੋਧੀ ਸਿਰ ਝੁਕਾ ਕੇ ਖੜੇ ਹੋ ਜਾਂਦੇ ਸਨ ਅਤੇ ਉਦਾਸ ਹੋ ਕੇ ਭੱਜ ਖੜੇ ਹੁੰਦੇ ਸਨ॥ ੯੫॥

**ਥਰਹਰਤ ਬੀਰ॥ ਭੰਭਰਤ ਭੀਰ॥ ਤੰਤਜਤ ਦੇਸ॥ ਨ੍ਰਿਪ ਮਨ ਨਰੇਸ਼॥ ੯੬॥**

ਸੂਰਮੇ ਥਰ ਥਰ ਕੰਬਦੇ ਸਨ, ਕਾਇਰ ਭੱਜ ਖੜੇ ਹੁੰਦੇ ਸਨ ਅਤੇ ਅਨੇਕਾਂ ਦੇਸ਼ਾਂ ਦੇ ਰਾਜੇ ਉਸਦੇ ਸਾਹਮਣੇ ਕੁਝ ਵੀ ਨਹੀਂ ਸਨ॥ ੯੩॥

**ਚੰਚਕਿਤ ਚੰਦ॥ ਧੰਧਕਿਤ ਇੰਦ॥ ਫਲ ਗਨ ਫਟੰਤ॥ ਭੂਅ ਧਰ ਭਜੰਤ॥ ੯੭॥**

ਉਸਦੇ ਰੂਪ ਨੂੰ ਵੇਖ ਕੇ ਚੰਦ ਹੈਰਾਨ ਹੋ ਰਿਹਾ ਸੀ ਅਤੇ ਇੰਦਰ ਦਾ ਕਲੇਜਾ ਧੱਕ ਧੱਕ ਧੜਕ ਰਿਹਾ ਸੀ। ਉਸਦੀ ਸੁੰਦਰਤਾ ਨੂੰ ਵੇਖ ਕੇ ਸ਼ੇਸ਼ ਨਾਗ ਵੀ ਸਿਰ ਹਿਲਾ ਰਿਹਾ ਸੀ ਜਿਸ ਕਰਕੇ ਧਰਤੀ ਵੀ ਡਾਂਵਾਡੋਲ ਹੋ ਰਹੀ ਸੀ॥ ੯੭॥

**ਸੁੰਜਤਾ ਛੰਦ॥ ਜਸੁ ਠੌਰ ਠੌਰ ਸਭੋ ਸੁਨਜੋ॥ ਅਰ ਬ੍ਰਿੰਦ ਸੀਸ ਸਭੋ ਧੁਨਜੋ॥**
**ਜਗ ਜੱਗ ਸਾਜ ਭਲੇ ਕਰੇ॥ ਦੁਖ ਪੁੰਜ ਦੀਨਨ ਕੇ ਹਰੇ॥ ੯੮॥ ੫॥**

ਥਾਂ ਥਾਂ ਉਸ ਦਾ ਜਸ ਸੁਣਿਆ ਗਿਆ, ਜਿਹੜੇ ਉਸਦੇ ਵੈਰੀ ਸਨ, ਉਨ੍ਹਾਂ ਵੀ ਪਛਤਾਵੇ ਵਿਚ ਸਿਰ ਹਿਲਾਇਆ ਕਿ ਅਸੀਂ ਏਨੇ ਵੱਡੇ ਬਲੀ ਨਾਲ ਵੈਰ ਕਿਉਂ ਕੀਤਾ ਹੈ। ਉਸ ਸੰਸਾਰ ਵਿਚ ਬਹੁਤ ਜੱਗ ਕੀਤੇ ਅਤੇ ਗ਼ਰੀਬਾਂ ਦੇ ਦੁਖਾਂ ਨੂੰ ਦੂਰ ਕੀਤਾ। ਪਰ ਜੁਜਾਤ ਰਾਜੇ ਨੂੰ ਵੀ ਅਖੀਰ ਕਾਲ ਖਾ ਗਿਆ॥ ੯੮॥ ੫॥

ਇਤਿ ਜੁਜਾਤ ਰਾਜਾ ਕਾਲ ਬਸ ਹੋਤ ਭਏ॥ ੯੮॥ ੫॥ ੧੫੨॥ ਅਫਜੂੰ॥

ਜੁਜਾਤ ਰਾਜੇ ਦੇ ਰਾਜ ਦੀ ਕਥਾ ਸਮਾਪਤ ॥ ੯੮ ॥ ੫॥ ੧੫੨॥ ਚਲਦਾ॥

ਇਸ ਪ੍ਰਸੰਗ ਰਾਹੀ ਸੰਤ ਗੁਰੂ ਜੀ ਇਹ ਸਿਖਿਆ ਦਿੰਦੇ ਹਨ ਕਿ ਜੁਜਾਤ ਰਾਜਾ ਬੇਸ਼ਕ ਬੜਾ ਸੁੰਦਰ ਬਲਵਾਨ, ਯੁੱਧ ਵਿਦਿਆ ਵਿਚ ਨਿਪੁੰਨ ਸੀ ਅਤੇ ਉਸ ਦਾ ਜਸ ਸਾਰੇ ਸੰਸਾਰ ਵਿਚ ਫੈਲਿਆ ਹੋਇਆ ਸੀ, ਪਰ ਅੰਤ ਵਿਚ ਉਸਨੂੰ ਵੀ ਕਾਲ ਨੇ ਖਤਮ ਕਰ ਦਿੱਤਾ। ਇਸ ਸੰਸਾਰ ਵਿਚ ਵਾਹਿਗੁਰੂ ਤੋਂ ਵੱਡਾ ਹੋਰ ਕੋਈ ਨਹੀਂ ਹੈ, ਹਰ ਵੱਡਾ ਨਿਕਾ ਜੀਵ ਉਸ ਦੇ ਅਧੀਨ ਹੈ। ਇਸ ਲਈ ਸਾਨੂੰ ਕੇਵਲ ਇਕ ਪ੍ਰਭੂ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ।

## (੬) ਬੇਨ ਰਾਜੇ ਦੇ ਰਾਜ ਦੀ ਕਥਾ

**ਸੁੰਜਤਾ ਛੰਦ॥ ਪੁਨਿ ਬੇਨ ਰਾਜ ਮਹੇਸ ਭਯੋ॥ ਨਿਜ ਦੰਡ ਕਾਹੂ ਤੇ ਨ ਲਯੋ॥**
**ਜੀਅ ਭਾਂਤ ਭਾਂਤ ਸੁਖੀ ਨਰਾ॥ ਅਤਿ ਗਰਬ ਸਭ ਛੁਟ ਉਰਧਰਾ॥ ੯੯॥**

ਪਦ ਅਰਥ - ਮਹੇਸ=ਧਰਤੀ ਦਾ ਸੁਆਮੀ। ਡੰਡ=ਟੈਕਸ, ਕਰ।

ਫਿਰ ਰਾਜਾ ਬੇਨ ਧਰਤੀ ਦਾ ਸੁਆਮੀ ਬਣਿਆ। ਉਸਨੇ ਕਿਸੇ ਪਾਸੋਂ ਵੀ ਟੈਕਸ ਨਹੀਂ ਵਸੂਲਿਆ ਸੀ। ਜੀਵ ਹਰ ਪ੍ਰਕਾਰ ਨਾਲ ਸੁਖੀ ਸਨ ਅਤੇ ਕਦੀ ਵੀ ਕੋਈ ਘੁਮੰਡ ਨਹੀਂ ਕਰਦਾ ਸੀ॥ ੯੯॥

**ਜੀਅ ਭਾਂਤਿ ਭਾਂਤਿ ਬਸੇ ਸੁਖੀ॥ ਤਰ ਦ੍ਰਿਸ਼ਟ ਆਵਤ ਨਾ ਦੁਖੀ॥**
**ਸਭ ਠੌਰ ਠੌਰ ਪ੍ਰਿਥੀ ਬਸੀ॥ ਜਨੁ ਭੂਮ ਰਾਜ ਸਿਰੀ ਲਸੀ॥ ੧੦੦॥**

ਭਿੰਨ ਭਿੰਨ ਪ੍ਰਕਾਰ ਨਾਲ ਜੀਵ ਸੁਖੀ ਵੱਸ ਰਹੇ ਸਨ ਅਤੇ ਕੋਈ ਵੀ ਦੁਖੀ ਨਜ਼ਰ ਨਹੀਂ ਆਉਂਦਾ ਸੀ। ਹਰ ਥਾਂ ਧਰਤੀ ਸੁਖੀ ਵੱਸ ਰਹੀ ਸੀ ਅਤੇ ਇੰਝ ਲੱਗਦਾ ਸੀ ਕਿ ਜਿਵੇਂ ਰਾਜ ਲਛਮੀ ਪ੍ਰਕਾਸ਼ ਕਰ ਰਹੀ ਹੋਵੇ॥ ੧੦੦॥

**ਇਹ ਭਾਂਤ ਰਾਜ ਕਮਾਇ ਕੈ॥ ਸੁਖ ਦੇਸ ਸਰਬ ਬਸਾਇ ਕੈ॥**
**ਬਹੁ ਦੋਖ ਦੀਨਨ ਕੇ ਦਹੇ॥ ਸੁਨ ਸ਼ਕਤ ਦੇਵ ਸਮਸਤ ਭਏ॥ ੧੦੧॥**

ਇਸ ਤਰ੍ਹਾਂ ਰਾਜ ਕਰਕੇ ਸਾਰੇ ਦੇਸ਼ ਨੂੰ ਸੁਖੀ ਵਸਾ ਦਿੱਤਾ। ਗ਼ਰੀਬਾਂ ਦੇ ਬਹੁਤ ਦੁਖ ਦੂਰ ਕੀਤੇ ਅਤੇ ਉਸਦੇ ਇਸ ਕਾਰਜ ਨੂੰ ਵੇਖ ਕੇ ਦੇਵਤੇ ਵੀ ਉਸਦੇ ਅਧੀਨ ਹੋ ਗਏ॥ ੧੦੧॥

**ਬਹੁ ਰਾਜ ਸਾਜ ਕਮਾਇ ਕੈ॥ ਸਿਰ ਅਤ੍ਰ ਪਤ੍ਰ ਫਿਰਾਇ ਕੈ॥**
**ਪੁਨ ਜੋਤ ਜੋਤ ਬਿਖੈ ਮਿਲੀ॥ ਅਰ ਛੇਨ ਬੇਨ ਮਹਾਬਲੀ॥ ੧੦੨॥**

ਬਹੁਤ ਸਮੇਂ ਤੱਕ ਰਾਜ ਕਰਕੇ ਅਤੇ ਕਾਫੀ ਸਮੇਂ ਤੱਕ ਆਪਣੇ ਸਿਰ ਤੇ ਛੱਤਰ ਝੁਲਵਾ ਕੇ ਉਹ ਮਹਾਂਬਲੀ ਰਾਜੇ ਬੇਨ ਦੀ ਜੋਤ ਵੀ ਪ੍ਰਭੂ ਦੀ ਜੋਤ ਨਾਲ ਮਿਲ ਗਈ, ਭਾਵ ਰਾਜਾ ਬੇਨ ਵੀ ਇਸ ਸੰਸਾਰ ਤੋਂ ਕੂਚ ਕਰ ਗਏ॥ ੧੦੨॥

**ਅਬਿਕਾਰ ਭੂਪ ਜਿਤੇ ਭਏ॥ ਕਰ ਰਾਜ ਅੰਤ ਸਮੈ ਗਏ॥**
**ਕਬਿ ਕੌਨ ਨਾਮ ਤਿਨੈ ਗਨੈ॥ ਸੰਕੇਤ ਕਾਹਿ ਇਤੇ ਭਨੈ॥੧੦੩॥੬॥**

ਜਿੰਨੇ ਵੀ ਵਿਕਾਰ ਰਹਿਤ ਰਾਜੇ ਹੋਏ ਹਨ, ਉਹ ਰਾਜ ਕਰਕੇ ਅੰਤ ਪ੍ਰਭੂ ਨਾਲ ਜਾ ਮਿਲੇ। ਕਿਹੜਾ ਕਵੀ ਇਨ੍ਹਾਂ ਦੇ ਨਾਵਾਂ ਦੀ ਗਿਣਤੀ ਕਰ ਸਕਦਾ ਹੈ। ਇਸ ਲਈ ਏਥੇ ਕੇਵਲ ਸੰਕੇਤ ਮਾਤਰ ਕੁਝ ਦਾ ਵਰਣਨ ਕੀਤਾ ਗਿਆ ਹੈ॥੧੦੩॥੬॥

ਇਤਿ ਬੇਨ ਰਾਜਾ ਮ੍ਰਿਤ ਬਸ ਹੋਤ ਭਏ॥੧੦੩॥੬॥੧੫੭॥ ਅਫਜੂੰ ॥

ਬੇਨ ਰਾਜੇ ਦੇ ਰਾਜ ਦੀ ਕਥਾ ਸਮਾਪਤ॥੧੦੩॥੬॥੧੫੭॥ ਚਲਦਾ॥

## *(੭) ਮਾਨਧਾਤਾ ਰਾਜੇ ਦੇ ਰਾਜ ਦੀ ਕਥਾ*

**॥ਦੋਧਕ ਛੰਦ॥ਜੇਤਕ ਭੂਪ ਭਏ ਅਵਨੀ ਪਰ॥ ਨਾਮ ਸਕੈ ਤਿਨ ਕੈ ਕਵਿ ਕੋ ਧਰਿ॥**
**ਨਾਮ ਜਥਾਮਤਿ ਭਾਖ ਸੁਨਾਊ॥ ਚਿੱਤ ਤਊ ਅਪਨੇ ਡਰ ਪਾਊ॥੧੦੪॥**

ਜਿੰਨੇ ਵੀ ਰਾਜੇ ਇਸ ਧਰਤੀ ਤੇ ਹੋਏ ਹਨ, ਉਨ੍ਹਾਂ ਦੇ ਨਾਵਾਂ ਦਾ ਵਰਣਨ ਕੌਣ ਕਰ ਸਕਦਾ ਹੈ। ਮੈਂ ਵੀ ਆਪਣੀ ਬੁੱਧੀ ਅਨੁਸਾਰ ਉਨ੍ਹਾਂ ਦੇ ਨਾਵਾਂ ਨੂੰ ਕਹਿ ਸੁਣਾਉਂਦਾ ਹਾਂ ਪਰ ਦਿਲ ਵਿਚ ਇਸ ਗ੍ਰੰਥ ਦਾ ਆਕਾਰ ਵੱਧ ਜਾਣ ਤੋਂ ਡਰਦਾ ਹਾਂ॥੧੦੪॥

**ਬੇਨ ਗਏ ਜਗ ਤੇ ਨ੍ਰਿਪਤਾ ਕਰਿ॥ ਮਾਨਯਧਾਤ ਭਏ ਬਸੁਧਾ ਧਰਿ॥**
**ਬਾਸਵ ਲੋਗ ਗਏ ਜਬ ਹੀ ਵਹ॥ ਉਠ ਦਯੋ ਅਰਧਾਸ਼ਨ ਬਾਸਵ ਤਿਹ॥੧੦੫॥**

ਜਦ ਬੇਨ ਰਾਜਾ ਜਗਤ ਤੇ ਰਾਜ ਕਰਕੇ ਚਲਾ ਗਿਆ ਤਦ ਉਸ ਦੇ ਮਗਰੋਂ ਧਰਤੀ ਦੀ ਰਖਿਆ ਕਰਨ ਵਾਸਤੇ ਰਾਜਾ ਮਾਨਧਾਤਾ ਹੋਏ। ਰਾਜਾ ਮਾਨ ਧਾਤਾ ਜਦ ਇੰਦਰ ਲੋਕ ਗਿਆ ਤਾਂ ਇੰਦਰ ਨੇ ਸਤਿਕਾਰ ਵਜੋਂ ਉਸਨੂੰ ਬੈਠਣ ਲਈ ਅੱਧਾ ਆਸਣ ਦਿੱਤਾ॥੧੦੫॥

**ਰੋਸ ਭਰਯੋ ਤਬ ਮਾਨ ਮਹੀਧਰ॥ ਹਾਂਕ ਗਹਯੋ ਕਰਿ ਖੱਗ ਭਯੰਕਰ॥**
**ਮਾਰਨ ਲਾਗ ਜਬੈ ਰਿਸ ਇੰਦ੍ਰਹਿ॥ ਬਾਹ ਗਹੀ ਤਤਕਾਲ ਦਿਜਿੰਦ੍ਰਹਿ॥੧੦੬॥**

ਪਦ ਅਰਥ - ਰੋਸ ਭਰਯੋ=ਕ੍ਰੋਧ ਵਿਚ ਆ ਗਿਆ। ਹਾਂਕ=ਲਲਕਾਰਾ ਮਾਰਕੇ। ਦਿਜਿੰਦ੍ਰਹਿ=ਬ੍ਰਹਸਪਤੀ।

ਤਦ ਰਾਜਾ ਮਾਨ ਧਾਤਾ ਗੁੱਸੇ ਵਿਚ ਆ ਗਿਆ ਅਤੇ ਲਲਕਾਰਾ ਮਾਰ ਕੇ ਡਰਾਉਣਾ ਖੰਡਾ ਹੱਥ ਵਿਚ ਫੜ ਲਿਆ। ਜਦ ਕਰੋਧ ਵਿਚ ਆ ਕੇ ਉਹ ਇੰਦਰ ਨੂੰ ਮਾਰਨ ਲੱਗਾ ਤਾਂ ਝਟ-ਪਟ ਬ੍ਰਹਸਪਤੀ ਨੇ ਉਸਦੀ ਬਾਂਹ ਫੜ ਲਈ॥੧੦੬॥

************************************************************
**ਨਾਸ ਕਰੋ ਜਿਨ ਬਾਸਵ ਕੋ ਨ੍ਰਿਪ॥ ਆਸਨ ਅਰਧ ਦਯੋ ਤੁਹ ਯਾ ਬ੍ਰਤ॥**
**ਹੈ ਲਵਨਾਸੁ ਮਹਾਸੁਰ ਭੂਜ ਪਰਿ॥ ਤਾਹਿ ਨ ਮਾਰ ਸਕੈ ਤੁਮ ਕਿਉ ਕਰ॥ ੧੦੭॥**

ਪਦਂ ਅਰਥ - ਬ੍ਰਤ=ਨਿਯਮ। ਲਵਨਾਸੁਰ=ਇਕ ਦੈਂਤ ਦਾ ਨਾਂ। ਮਹਾਸੁਰ=ਵੱਡਾ ਦੈਂਤ

ਬ੍ਰਹਸਪਤੀ ਨੇ ਕਿਹਾ ਕਿ ਹੇ ਰਾਜਨ ! ਇੰਦਰ ਨੂੰ ਨਾ ਮਾਰੋ, ਕਿਉਂਕਿ ਰਾਜਾ ਇੰਦਰ ਨੇ ਜਿਹੜਾ ਤੁਹਾਨੂੰ ਅੱਧਾ ਆਸਣ ਦਿੱਤਾ ਹੈ ਉਸਦਾ ਵੀ ਕੋਈ ਕਾਰਨ ਹੈ। ਧਰਤੀ ਉਤੇ ਇਕ ਲਵਨਾਸੁਰ ਨਾਮੀਂ ਇਕ ਬਹੁਤ ਵੱਡਾ ਦੈਂਤ ਹੈ, ਤੁਸੀਂ ਹਾਲੇ ਤਕ ਉਸਨੂੰ ਕਿਉਂ ਨਹੀਂ ਮਾਰ ਸਕੇ॥ ੧੦੭॥

**ਜੌ ਤੁਮ ਤਾਹਿ ਸੰਘਾਰਕੈ ਆਵਹੁ ॥ ਤੌ ਤੁਮ ਇੰਦ੍ਰ ਸਿੰਘਾਸਨ ਪਾਵਹੁ॥**
**ਐਸਕੈ ਅਰਧ ਸਿੰਘਾਸਨ ਬੈਠਹੁ॥ ਸਾਚੁ ਕਹੋ ਪਰ ਨਾਕ ਨ ਐਠਹੁ॥ ੧੦੮॥**

ਜੇ ਤੁਸੀਂ ਉਸ ਦੈਂਤ ਨੂੰ ਮਾਰ ਕੇ ਆਵੋ ਤਾਂ ਇੰਦਰ ਦਾ ਪੂਰਾ ਆਸਣ ਪਾ ਲਵੋ। ਹੁਣ ਤੁਸੀਂ ਅੱਧੇ ਆਸਣ ਤੇ ਹੀ ਬੈਠੋ ਅਤੇ ਸੱਚ ਨੂੰ ਸਵੀਕਾਰ ਕਰੋ ਅਤੇ ਕ੍ਰੋਧ ਨਾਲ ਨੱਕ ਨਾ ਚੜ੍ਹਾਓ॥ ੧੦੮॥

**ਅਸਤਰ ਛੰਦ॥ ਧਾਯੋ ਅਸਤ੍ਰ ਲੈ ਕੇ ਤਹਾ॥ ਮਥਰਾ ਮੰਡਲ ਦਾਨੋ ਥਾ ਜਹਾ॥**
**ਮਹਾ ਗਰਬੁ ਕੈ ਕੈ ਮਹਾਮੰਦ ਬੁੱਧੀ॥ ਮਹਾ ਜੋਰ ਕੈ ਕੈ ਦਲੰ ਪਰਮ ਕ੍ਰੁੱਧੀ॥ ੧੦੯।**

ਰਾਜਾ ਮਾਨਧਾਤਾ ਅਸਤਰ ਸ਼ਸਤਰ ਲੈ ਕੇ ਮਥਰਾ ਮੰਡਲ ਪਹੁੰਚਿਆ ਜਿਥੇ ਦੈਂਤ ਰਹਿੰਦਾ ਸੀ। ਉਹ ਮਹਾਂ ਮੂਰਖ ਅਤੇ ਹੰਕਾਰੀ ਸੀ। ਉਹ ਮਹਾਂ ਸ਼ਕਤੀਸ਼ਾਲੀ ਅਤੇ ਪਰਮ ਕ੍ਰੋਧੀ ਸੀ॥ ੧੦੯॥

**ਮਹਾ ਘੋਰ ਕੈਕੈ ਘਨੰ ਕੀ ਘਟਾ ਜਜੋ॥ ਸੁ ਧਾਇਆ ਰਣੰ ਬਿੱਜੁਲੀ ਕੀ ਛਟਾ ਜਜੋ॥**
**ਸੁਨੇ ਸਰਬ ਦਾਨੋ ਸੁ ਸਾਮੁਹਿ ਸਿਧਾਏ॥ ਮਹਾ ਕ੍ਰੋਧ ਕੈ ਕੈ ਸੁ ਬਾਜੀ ਨਚਾਏ॥ ੧੧੦॥**

ਬਦਲਾਂ ਵਾਂਗ ਗੱਜਦਾ ਹੋਇਆ ਮਾਨਧਾਤਾ ਬਿਜਲੀ ਵਰਗੀ ਫੁਰਤੀ ਨਾਲ ਰਣ ਖੇਤਰ ਵਿਚ ਪਹੁੰਚ ਗਿਆ। ਜਦ ਦੈਂਤਾਂ ਨੇ ਇਹ ਸੁਣਿਆ, ਤਾਂ ਉਹ ਵੀ ਸਾਹਮਣੇ ਆ ਖਲੋਤੇ ਅਤੇ ਕੋਰਧ ਵਿਚ ਆ ਕੇ ਘੋੜੇ ਨਚਾਉਣ ਲੱਗੇ॥ ੧੧੦।

**ਮੋਦਕ ਛੰਦ॥ ਅਬ ਏਕ ਕੀਏ ਬਿਨੁ ਯੌ ਨ ਟਰੈ॥ ਦੋਊ ਦਾਂਤਨ ਪੀਸ ਹੰਕਾਰ ਪਰੈ॥**
**ਜਬ ਲੌ ਨ ਸੁਨੋ ਲਵ ਖੇਤ ਮਰਾ॥ ਤਬ ਲਉ ਨ ਲਖੇ ਰਨ ਬਾਨ ਟਰਾ॥ ੧੧੧॥**

ਹੁਣ ਉਹ ਇਕ ਦੀ ਇਕ ਕਰਨ ਬਗੈਰ ਪਿਛੇ ਨਹੀਂ ਹੱਟਣ ਵਾਲੇ ਸਨ, ਦੋਵੇਂ ਹੰਕਾਰ ਵਿਚ ਦੰਦ ਪੀਹ ਰਹੇ ਸਨ। ਰਾਜਾ ਕਹਿ ਰਿਹਾ ਸੀ ਕਿ ਜਦ ਤਕ ਮੈਂ ਇਹ ਨਹੀਂ ਸੁਣ ਲੈਂਦਾ ਕਿ ਲਵਨਾਸੁਰ ਮਰ ਗਿਆ ਹੈ ਤਦ ਤਕ ਰਣ ਖੇਤਰ ਵਿਚੋਂ ਮੈਂ ਪਿਛੇਂ ਨਹੀਂ ਹਟਾਂਗਾ॥ ੧੧੧॥

**ਅਬ ਹੀ ਰਣਿ ਏਕ ਕੀ ਏਕ ਕਰੈ॥ ਬਿਨ ਏਕ ਕੀਏ ਰਣਿ ਤੇ ਨ ਟਰੈ॥**

**ਬਹੁ ਸਾਲ ਸਿਲਾ ਤਲ ਬ੍ਰਿਛ ਛੁਟੇ॥ ਦੁਹੂ ਓਰ ਜਬੈ ਰਣ ਬੀਰ ਜੁਟੇ॥ ੧੧੨॥**

ਹੁਣ ਯੁੱਧ ਵਿਚ ਇਕ ਦੀ ਇਕ ਹੋ ਕੇ ਰਹੇਗੀ ਅਤੇ ਇਕ ਕੀਤੇ ਤੋਂ ਬਿਨਾਂ ਯੁੱਧ ਤੋਂ ਪਿਛੇ ਨਹੀਂ ਹੱਟਿਆ ਜਾ ਸਕਦਾ ਸੀ। ਯੁੱਧ ਵਿਚ ਦਰੱਖਤਾਂ, ਪੱਥਰਾਂ ਆਦਿ ਦੀ ਦੋਵਾਂ ਪਾਸਿਆਂ ਤੋਂ ਵਰਖਾ ਕੀਤੀ ਗਈ॥ ੧੧੨॥

**ਕੁਪ ਕੈ ਲਵ ਪਾਨ ਤ੍ਰਿਸੂਲ ਲਯੋ॥ ਸਿਰ ਧਾਤਯਮਾਨ ਦੁਖੰਡ ਕਯੋ॥**
**ਬਹੁ ਜੂਥਪ ਜੂਥਨ ਸੈਨ ਭਜੀ॥ ਨ ਉਚਾਇ ਸਕੈ ਸਿਰ ਐਸ ਲਜੀ॥ ੧੧੩॥**

ਪਦ ਅਰਥ - ਕੁਪ=ਗੁੱਸਾ। ਉਚਾਇ ਸਕੈ ਨ ਸਿਰ=ਸਿਰ ਵੀ ਨ ਚੁੱਕ ਸਕੇ।

ਲਵਨਾਸੁਰ ਨੇ ਕ੍ਰੋਧ ਵਿਚ ਆਕੇ ਹੱਥ ਵਿਚ ਤ੍ਰਿਸ਼ੂਲ ਫੜਕੇ ਮਾਨਧਾਤਾ ਦੇ ਸਿਰ ਦੇ ਟੋਟੇ ਕਰ ਦਿੱਤੇ। ਉਸਨੂੰ ਮਰਦਿਆ ਵੇਖ ਕੇ ਸਾਰੀ ਸੈਨਾ ਭੱਜ ਉੱਠੀ। ਸੈਨਾ ਏਨੀ ਲੱਜਿਤ ਹੋਈ ਕਿ ਮਾਨ ਧਾਤਾ ਦਾ ਕੋਈ ਸਿਰ ਵੀ ਚੁੱਕਣ ਨਾ ਆਇਆ॥ ੧੧੩॥

**ਘਨਿ ਜੈਸ ਭਜੇ ਘਨ ਘਾਇਲ ਹੁਐ॥ ਬਰਖਾ ਜਿਮ ਸ੍ਰੋਣਤ ਧਾਰ ਚੁਐ॥**
**ਸੁਭ ਮਾਨ ਮਹੀਪਤ ਛੋੜ੍ਹ ਦੈ॥ ਸਭ ਹੀ ਦਲ ਭਾਗ ਚਲਾ ਜੀਅ ਲੈ॥ ੧੧੪॥**

ਸੈਨਾ ਜ਼ਖਮੀ ਹੋਕੇ ਇਸ ਤਰ੍ਹਾਂ ਭੱਜੀ ਜਿਵੇਂ ਤੇਜ਼ ਹਵਾ ਨਾਲ ਬਦਲ ਉੱਡ ਗਏ ਹੋਣ। ਉਨ੍ਹਾਂ ਦੇ ਜ਼ਖਮਾਂ ਵਿਚੋਂ ਲਹੂ ਇਸ ਤਰ੍ਹਾਂ ਵੱਗਦਾ ਸੀ ਜਿਵੇਂ ਮੀਂਹ ਪੈ ਰਿਹਾ ਹੋਵੇ। ਮਰੇ ਹੋਏ ਰਾਜੇ ਨੂੰ ਰਣ ਖੇਤਰ ਵਿਚ ਹੀ ਛੱਡ ਕੇ ਸਾਰੀ ਸੈਨਾ ਜਾਨ ਬਚਾ ਕੇ ਭੱਜ ਗਈ॥ ੧੧੪

**ਇਕ ਘੂਮਤ ਘਾਇਲ ਸੀਸ ਫੁਟੇ॥ ਇਕ ਸ੍ਰੋਣ ਚੁਚਾਵਤ ਕੇਸ ਛੁਟੇ॥**
**ਰਣ ਮਾਰ ਕੈ ਮਾਨਿ ਤ੍ਰਿਸੂਲ ਲੀਏ॥ ਭਟ ਭਾਂਤਿਹ ਭਾਂਤ ਭਜਾਇ ਦੀਏ॥ ੧੧੫॥**

ਕਈ ਜ਼ਖਮੀ ਹੋ ਕੇ ਘੁੰਮ ਰਹੇ ਸਨ ਅਤੇ ਕਈਆਂ ਦੇ ਸਿਰ ਪਾਟੇ ਹੋਏ ਸਨ। ਕਈਆਂ ਦੇ ਸਰੀਰ ਵਿਚੋਂ ਲਹੂ ਵੱਗ ਰਿਹਾ ਸੀ ਅਤੇ ਉਹਨਾਂ ਦੇ ਵਾਲ ਖੁਲ੍ਹੇ ਹੋਏ ਸਨ। ਇਸ ਤਰ੍ਹਾਂ ਲਵਨਾਸੁਰ ਨੇ ਤ੍ਰਿਸ਼ੂਲ ਦੇ ਬਲ ਨਾਲ ਮਾਨ ਧਾਤਾ ਰਾਜੇ ਨੂੰ ਮਾਰ ਕੇ ਯੁੱਧ ਜਿੱਤ ਲਿਆ ਅਤੇ ਹੋਰ ਅਨੇਕਾਂ ਸੂਰਬੀਰਾਂ ਨੂੰ ਮਾਰ ਦਿੱਤਾ॥ ੧੧੫॥

ਇਤਿ ਮਾਨਧਾਤਾ ਰਾਜ ਸਮਾਪਤ॥ ੧੧੫॥ ੭॥ ੧੬੯॥ ਅਫਜੂੰ॥

ਰਾਜੇ ਮਾਨ ਧਾਤਾ ਦੇ ਰਾਜ ਦੀ ਕਥਾ ਸਮਾਪਤ। ੧੧੫॥ ੭॥ ੧੬੯॥ ਚਲਦਾ॥

ਇਸ ਪ੍ਰਸੰਗ ਵਿਚ ਸੱਤ-ਗੁਰੂ ਜੀ ਸਿਖਿਆ ਦਿੰਦੇ ਹਨ ਕਿ ਹੰਕਾਰ ਜਾਂ ਘੁਮੰਡ ਸਭ ਤੋਂ ਮਾੜਾ ਹੈ। ਰਾਜਾ ਮਾਨ ਧਾਤਾ ਨੂੰ ਆਪਣੀ ਸ਼ਕਤੀ ਉਤੇ ਬਹੁਤ ਮਾਣ ਸੀ। ਜਦ ਇੰਦਰ ਨੇ ਮਰਿਆਦਾ ਅਨੁਸਾਰ ਸਤਿਕਾਰ ਵਜੋਂ ਉਸ ਨੂੰ ਅੱਧਾ ਆਸਣ ਦਿੱਤਾ ਤਾਂ ਖੁਸ਼ ਹੋਣ ਦੀ ਬਿਜਾਏ ਉਹ ਕ੍ਰੋਧ ਵਿਚ ਆ ਗਿਆ ਅਤੇ ਇੰਦਰ ਨੂੰ ਮਾਰਨ ਦਾ ਯਤਨ ਕੀਤਾ। ਪਰ ਜਦ ਉਹ ਲਵਨਾਸੁਰ ਦੈਂਤ ਨਾਲ

ਲੜਨ ਗਿਆ ਤਾਂ ਬੁਰੀ ਤਰ੍ਹਾਂ ਮਾਰਿਆ ਗਿਆ। ਉਸ ਦੇ ਕੱਟੇ ਹੋਏ ਸਿਰ ਨੂੰ ਵੀ ਕੋਈ ਚੁਕਣ ਨੂੰ ਤਿਆਰ ਨ ਹੋਇਆ।

## (੮) ਰਾਜੇ ਦਲੀਪ ਦੇ ਰਾਜ ਦੀ ਕਥਾ

**ਤੋਟਕ ਛੰਦ ॥ਰਣ ਮੋ ਜਨ ਮਾਨ ਮਹੀਪ ਹਏ॥ ਤਬ ਆਨ ਦਿਲੀਪ ਦਿਲੀਸ ਭਏ॥**
**ਬਹੁ ਭਾਂਤਨ ਦਾਨਵ ਦੀਹ ਦਲੇ॥ ਸਭ ਠੌਰ ਸਭੌ ਉਠ ਧਰਮ ਪਰੇ॥ ੧੧੬॥**

ਜਦ ਯੁੱਧ ਵਿਚ ਮਾਨਧਾਤਾ ਰਾਜਾ ਮਾਰਿਆ ਗਿਆ ਤਾਂ ਦਿਲੀਪ ਦਿੱਲੀ ਦਾ ਰਾਜਾ ਬਣਿਆ। ਉਸ ਨੇ ਬੁਰੀ ਤਰ੍ਹਾਂ ਦੈਂਤਾਂ ਦਾ ਨਾਸ ਕੀਤਾ ਅਤੇ ਹਰ ਥਾਂ ਧਰਮ ਚਲਾਇਆ॥੧੧੬॥

**ਚੋਪਈ॥ ਜਬ ਨ੍ਰਿਪ ਹਨਾ ਮਾਨਧਾਤਾ ਬਰ॥ ਸ਼ਿਵ ਤ੍ਰਿਸੂਲ ਕਰ ਧਰਿ ਲਵਨਾਸੁਰ॥**
**ਭਯੋ ਦਲੀਪ ਜਗਤ ਕੋ ਰਾਜਾ॥ ਭਾਂਤ ਭਾਂਤ ਜਿਹ ਰਾਜ ਬਿਰਾਜਾ॥ ੧੧੭॥**

ਜਦ ਦੈਂਤ ਲਵਨਾਸੁਰ ਨੇ ਹੱਥ ਵਿਚ ਸ਼ਿਵਜੀ ਦਾ ਤ੍ਰਿਸ਼ੂਲ ਫੜ ਕੇ ਮਾਨਧਾਤਾ ਰਾਜੇ ਨੂੰ ਮਾਰ ਦਿੱਤਾ ਤਦ ਜਗਤ ਦਾ ਰਾਜਾ ਦਿਲੀਪ ਬਣ ਗਿਆ ਅਤੇ ਜਿਹੜਾ ਭਿੰਨ ਭਿੰਨ ਪ੍ਰਕਾਰ ਦੇ ਰਾਜ ਤੇ ਬਿਰਾਜਮਾਨ ਹੋਇਆ॥੧੧੭॥

**ਮਹਾਰਥੀ ਅਰੁ ਮਹਾ ਨ੍ਰਿਪਾਰਾ॥ ਕਨਕ ਅਵਟਿ ਸਾਚੇ ਜਨੁ ਢਾਰਾ॥**
**ਅਤਿ ਸੁੰਦਰ ਜਨੁ ਮਦਨ ਸਰੂਪਾ॥ ਜਾਨੁਕ ਬਨੇ ਰੂਪ ਕੋ ਭੂਪਾ॥ ੧੧੮॥**

ਉਹ ਮਹਾਂਰਥੀ ਅਤੇ ਇਕ ਵੱਡ ਰਾਜਾ ਸੀ। ਉਹ ਏਨਾ ਸੁੰਦਰ ਸੀ ਕਿ ਮਾਨੋਂ ਸੋਨੇ ਦੇ ਸੱਚੇ ਵਿਚ ਢਾਲ ਕੇ ਬਣਾਇਆ ਹੋਏ। ਉਹ ਅਤਿ ਸੁੰਦਰ ਸੀ ਜਿਵੇਂ ਕਿ ਕਾਮਦੇਵ ਦਾ ਹੀ ਦੂਸਰਾ ਰੂਪ ਹੋਵੇ ਜਾਂ ਇੰਝ ਕਹਿ ਲਵੋ ਕਿ ਉਹ ਰੂਪ ਦਾ ਹੀ ਰਾਜਾ ਬਣਿਆ ਹੋਵੇ॥੧੧੮॥

**ਬਹੁ ਬਿਧਿ ਕਰੇ ਜੱਗ ਬਿਸਥਾਰਾ॥ ਬਿਧਵਤ ਹੋਮ ਦਾਨ ਮਖ ਸਾਰਾ॥**
**ਧਰਮ ਧੁਜਾ ਜਹ ਤਹਾ ਬਿਰਾਜੀ॥ ਇੰਦ੍ਰਾਵਤੀ ਨਿਰਖ ਦੁਤਿ ਲਾਜੀ॥ ੧੧੯॥**

ਉਸ ਨੇ ਕਈ ਪ੍ਰਕਾਰ ਨਾਲ ਜੱਗ ਕੀਤੇ ਅਤੇ ਵਿਧੀ ਅਨੁਸਾਰ ਹੋਮ ਦਾਨ ਆਦਿ ਵੀ ਕੀਤੇ। ਉਸਦੀ ਧਰਮ ਧੁਜਾ ਵੀ ਜਿਥੇ ਜਿਥੇ ਬਿਰਾਜਮਾਨ ਹੋਣ ਲੱਗੀ, ਉਸਨੂੰ ਵੇਖ ਕੇ ਇੰਦਰ ਪੁਰੀ ਵੀ ਲਜਿੱਤ ਹੋਣ ਲੱਗੀ॥੧੧੯॥

**ਪਗ ਪਗ ਜੱਗ ਖੰਭ ਕਹੁ ਗਾਡਾ॥ ਘਰਿ ਘਰਿ ਅੰਨਸਾਲ ਕਰਿ ਛਾਡਾ॥**
**ਭੂਖਾ ਨਾਂਗ ਜੁ ਆਵਤ ਕੋਈ॥ ਤਤ ਛਿਨ ਇੱਛ ਪੁਰਾਵਤ ਸੋਈ॥ ੧੨੦॥**

ਪਦ ਅਰਥ - ਪਗ ਪਗ=ਪੈਰ ਪੈਰ। ਅੰਨਸਾਲ=ਅੰਨ ਖੇਤਰ। ਪੁਰਾਵਤ=ਪੂਰੀ।

ਪੈਰ ਪੈਰ ਤੇ ਉਸ ਜੱਗ ਥੰਭ ਗਡਵਾ ਦਿੱਤੇ ਤੇ ਅਤੇ ਘਰ ਘਰ ਵਿਚ ਲੰਗਰ ਲਵਾ ਦਿੱਤੇ, ਜੇ ਕੋਈ ਭੁਖਾ ਨੰਗਾ ਕਿਸੇ ਦੇ ਘਰ ਆ ਜਾਂਦਾ ਸੀ ਤਾਂ ਉਸਦੀ ਇੱਛਾਂ ਨੂੰ ਝਟ ਪਟ ਪੂਰਾ ਕਰ ਦਿੱਤਾ ਜਾਂਦਾ ਸੀ॥੧੨੦॥

**ਜੋ ਜਿਹ ਮੁਖ ਮਾਂਗਾ ਸੋ ਪਾਵਾ॥ ਬਿਮੁਖ ਆਸ ਫਿਰ ਭਿਛਕ ਨ ਆਵਾ॥**
**ਧਾਮ ਧਾਮ ਧੁਜ ਧਰਮ ਬਧਾਈ॥ ਧਰਮਾਵਤੀ ਨਿਰਖ ਮੁਰਛਾਈ॥ ੧੨੧॥**

ਜੋ ਕੋਈ ਮੂੰਹ ਤੋਂ ਮੰਗਦਾ ਸੀ, ਉਹੋ ਕੁਝ ਉਸਨੂੰ ਮਿਲ ਜਾਂਦਾ ਸੀ। ਕੋਈ ਵੀ ਮੰਗਤਾ ਇੱਛਾ ਤੋਂ ਬੇਮੁਖ ਹੋ ਕੇ ਖਾਲੀ ਨਹੀਂ ਮੁੜਦਾ ਸੀ। ਘਰ ਘਰ ਧਰਮ ਧੁਜਾ ਲਹਿਰਾ ਰਹੀਆਂ ਸਨ ਜਿਸਨੂੰ ਵੇਖ ਕੇ ਧਰਮਪੁਰੀ ਵੀ ਆਪਣੇ ਆਪ ਨੂੰ ਹੀਣੀ ਅਨਭਵ ਕਰਦੀ ਸੀ॥੧੨੧॥

**ਮੂਰਖ ਕੋਈ ਰਹੈ ਨਹੀ ਪਾਵਾ॥ ਬਾਰ ਬੂਢ ਸਭ ਸੋਧ ਪਢਾਵਾ॥**
**ਘਰਿ ਘਰਿ ਹੋਤ ਭਈ ਹਰਿ ਸੇਵਾ॥ ਜਹ ਤਹ ਮਾਨ ਸਭੈ ਗੁਰਦੇਵਾ॥ ੧੨੨॥**

ਸਾਰੇ ਦੇਸ਼ ਵਿਚ ਕੋਈ ਵੀ ਮੂਰਖ ਨਹੀਂ ਰਿਹਾ ਸੀ। ਬਾਲ ਤੋਂ ਬੁੱਢੇ ਤੱਕ ਸਭਨਾ ਨੂੰ ਲੱਭ ਲੱਭ ਕੇ ਪੜ੍ਹਾ ਦਿੱਤਾ ਸੀ। ਘਰ ਘਰ ਵਿਚ ਹਰੀ ਦੀ ਸੇਵਾ ਹੋਣ ਲੱਗ ਪਈ। ਜਿਥੇ ਕਿਥੇ ਸਾਰੇ ਹੀ ਗੁਰਦੇਵ ਨੂੰ ਮੰਨਦੇ ਸਨ॥੧੨੨॥

**ਇਹ ਬਿਧ ਰਾਜ ਦਿਲੀਪ ਬਡੋ ਕਰਿ॥ ਮਹਾਰਥੀ ਅਰੁ ਮਹਾਂ ਧਨੁਰੁ ਧਰ॥**
**ਕੋਕ ਸ਼ਾਸਤ੍ਰ ਸਿੰਮ੍ਰਿਤਿ ਸੁਰ ਗਿਆਨਾ॥ ਜੋਤਵੰਤ ਦਸ ਚਾਰ ਨਿਧਾਨਾ॥ ੧੨੩॥**

ਇਸ ਤਰ੍ਹਾਂ ਨਾਲ ਦਿਲੀਪ ਰਾਜੇ ਨੇ ਬੜਾ ਭਾਰਾ ਰਾਜ ਕੀਤਾ। ਉਹ ਮਹਾਂ ਰਥੀ ਅਤੇ ਮਹਾਂ ਧਨੁੱਖ ਧਾਰੀ ਸੀ, ਕੋਕ ਸ਼ਾਸਤਰ ਤੇ ਸਿੰਮ੍ਰਤੀਆਂ ਦਾ ਗਿਆਤਾ ਸੀ ਅਤੇ ਤੇਜ ਵੰਤ ਤੇ ਚੋਦਾਂ ਵਿਦਿਆਵਾਂ ਦਾ ਖਜ਼ਾਨਾ ਸੀ॥੧੨੩॥

**ਮਹਾਂ ਕਰਮਨੀ ਮਹਾਂ ਸੁਜਾਨੂ॥ ਮਹਾਂ ਜੋਤ ਦਸ ਚਾਰ ਨਿਧਾਨੂ॥**
**ਅਤਿ ਸਰੂਪ ਅਰੁ ਅਮਿਤ ਪ੍ਰਭਾਸਾ॥ ਮਹਾਂ ਮਾਨ ਅਰੁ ਮਹਾਂ ਉਦਾਸਾ॥ ੧੨੪॥**

ਬੜੀ ਵੱਡੀ ਕਰੜੀ ਕਮਾਨ ਵਾਲਾ ਅਤੇ ਬੜਾ ਹੀ ਚੱਤਰ ਸੀ। ਬੜੇ ਵੱਡੇ ਤੇਜ ਵਾਲਾ ਤੇ ਚੋਦਾਂ ਵਿਦਿਆਵਾਂ ਦਾ ਖਜ਼ਾਨਾ ਸੀ। ਅਤਿ ਸਰੂਪ ਅਤੇ ਅਮਿੱਤ ਪ੍ਰਕਾਸ਼ ਵਾਲਾ ਸੀ। ਵੱਡੇ ਮਾਨ ਵਾਲਾ ਹੋ ਕੇ ਵੀ ਬੜਾ ਉਦਾਸ ਸੀ॥੧੨੪॥

**ਬੇਦ ਅੰਗ ਖਟ ਸ਼ਾਸਤ੍ਰ ਪ੍ਰਬੀਨਾ ॥ ਧਨੁਰ ਭੇਦ ਪ੍ਰਭ ਕੇ ਰਸ ਲੀਨਾ॥**
**ਖੜਗੁਨ ਈਸ੍ਰਰ ਪੁੰਨ ਅਤੁਲ ਬਲ॥ ਅਰ ਅਨੇਕ ਜੀਤੇ ਦਿਨ ਦਲ ਮਲ॥ ੧੨੫॥**

*****************************************************************

ਵੇਦ ਦੇ ਛੇ ਅੰਗ ਤੇ ਸ਼ਾਸਤ੍ਰਾਂ ਵਿਚ ਚੱਤਰ ਸੀ। ਧਨੁਰ ਵੇਦ ਤੇ ਪ੍ਰਭੂ ਦੇ ਰਸ ਵਿਚ ਲੀਨ ਰਹਿੰਦਾ ਸੀ। ਈਸ਼ੁਰ ਦੇ ਛੇ ਗੁਣਾਂ ਵਾਲਾ ਤੇ ਅਤੁੱਲ ਹੀ ਪੁੰਨਾਂ ਦੇ ਬਲ ਵਾਲਾ ਸੀ। ਉਸ ਅਨੇਕਾਂ ਹੀ ਵੈਰੀ ਜਿੱਤ ਕੇ ਦਲਮਲ ਸੁੱਟੇ ਸਨ॥੧੨੫॥

**ਖੰਡ ਅਖੰਡ ਜੀਤ ਬਡ ਰਾਜਾ॥ ਆਨ ਸਮਾਨ ਨ ਆਨ ਬਿਰਾਜਾ॥**
**ਅਤਿ ਬਲਿਸਟ ਅਸਤੇਜ ਪ੍ਰਚੰਡਾ॥ ਅਰ ਅਨੇਕ ਜਿਨ ਸਾਧ ਉਦੰਡਾ॥ ੧੨੬॥**

ਉਸ ਨਾ ਖੰਡੇ ਜਾਨ ਵਾਲੇ ਖੰਡਾਂ ਦੇ ਬੜੇ ਵੱਡੇ ਵੱਡੇ ਰਾਜੇ ਜਿੱਤ ਲਏ। ਉਸਦੇ ਸਮਾਨ ਆ ਕੇ ਹੋਰ ਕੋਈ ਨਹੀਂ ਬਿਰਾਜਿਆ ਸੀ। ਜੋ ਬੜਾ ਹੀ ਬਲਵਾਨ ਅਤੇ ਪ੍ਰਚੰਡ ਤੇਜ ਵਾਲੀ ਤਲਵਾਰ ਵਾਲਾ ਸੀ ਜਿਸ ਨੇ ਅਨੇਕਾਂ ਉਦੰਡ ਵੈਰੀ ਸਾਧ ਲਏ ਸਨ॥੧੨੬॥

**ਦੇਸ ਬਿਦੇਸ ਅਧਿਕ ਜਿਹ ਜੀਤਾ॥ ਜਹ ਤਹ ਚਲੀ ਰਾਜ ਕੀ ਨੀਤਾ॥**
**ਭਾਂਤ ਭਾਂਤ ਸਿਰ ਛਤ੍ਰ ਬਿਰਾਜਾ॥ ਤਜ ਹਠ ਚਰਨ ਲਗੇ ਬਡਰਾਜਾ॥ ੧੨੭॥**

ਬਹੁਤਿਆ ਦੇਸ਼ਾ-ਵਿਦੇਸ਼ਾਂ ਨੂੰ ਜਿਸਨੇ ਜਿੱਤ ਲਿਆ ਸੀ ਅਤੇ ਜਿਥੇ ਕਿਥੇ ਰਾਜ ਦੀ ਮਰਿਆਦਾ ਚਲ ਪਈ ਸੀ। ਤਰ੍ਹਾਂ ਤਰ੍ਹਾਂ ਦਾ ਸਿਰ ਉਤੇ ਛੱਤ੍ਰ ਸੋਭਦਾ ਸੀ ਅਤੇ ਸਾਰੇ ਹੀ ਹੱਠ ਨੂੰ ਛੱਡ ਕੇ ਰਾਜੇ ਦੇ ਚਰਨੀ ਲੱਗੇ ਸਨ॥੧੨੭।

**ਜਹ ਤਹ ਹੋਤ ਧਰਮ ਕੀ ਰੀਤਾ॥ ਕਹੂੰ ਨ ਪਾਵਤ ਹੋਨ ਅਨੀਤਾ॥**
**ਦਾਨ ਨਿਸ਼ਾਨ ਚਹੂੰ ਚਕ ਬਾਜਾ॥ ਕਰੁਣ ਕੁਬੇਰ ਬੇਣ ਬਲਿ ਰਾਜਾ॥ ੧੨੮॥**

ਜਿਥੇ ਕਿਥੇ ਧਰਮ ਦੀ ਰੀਤੀ ਹੁੰਦੀ ਸੀ ਅਤੇ ਕਿਧਰੇ ਵੀ ਅਨੀਤੀ ਨਹੀਂ ਹੋ ਸਕਦੀ ਸੀ। ਚੋਹਾਂ ਚੱਕਾਂ ਵਿਚ ਦਾਨ ਦਾ ਧੌਂਸਾ ਵੱਜਦਾ ਸ਼ੀ। ਉਹ ਕਰੁਣ, ਕੁਬੇਰ, ਬੇਣੁ ਤੇ ਬਲਿ ਰਾਜਾ ਦੇ ਸਮਾਨ ਸੀ॥੧੨੮॥

**ਭਾਂਤ ਭਾਂਤ ਤਨ ਰਾਜ ਕਮਾਈ॥ ਆ ਸਮੁੰਦ੍ਰ ਲੌ ਫਿਰੀ ਦੁਹਾਈ॥**
**ਜਹ ਤਹ ਕਰਮ ਪਾਪ ਭਯ ਦੂਰਾ॥ ਧਰਮ ਕਰਮ ਸਭ ਕਰਤ ਹਜੂਰਾ॥ ੧੨੯॥**

ਤਰ੍ਹਾਂ ਤਰ੍ਹਾਂ ਨਾਲ ਰਾਜ ਕਰਕੇ ਚੋਹੀਂ ਪਾਸੀਂ ਸਮੁੰਦਰ ਤੱਕ ਉਸਦੀ ਦੁਹਾਈ ਫਿਰ ਗਈ ਸੀ। ਜਿਥੋਂ ਕਿਥੋਂ ਪਾਪ ਕਰਮ ਤੇ ਡਰ ਦੂਰ ਹੋ ਗਿਆ। ਸਾਰੇ ਹੀ ਹਰ ਰੋਜ਼ ਧਰਮ ਦੇ ਕਰਮ ਕਰਦੇ ਸਨ॥੧੨੯॥

**ਜਹ ਤਹ ਪਾਪ ਛਪਾ ਸਭ ਦੇਸਾ॥ ਧਰਮ ਕਰਮ ਉਠ ਲਾਗ ਨਰੇਸਾ॥**
**ਆ ਸਮੁੰਦ੍ਰ ਲੌ ਫਿਰੀ ਦੁਹਾਈ॥ ਇਹ ਬਿਧ ਕਰੀ ਦਿਲੀਪ ਰਜਾਈ॥ ੧੩੦॥**

ਜਿਥੋਂ ਕਿਥੋਂ ਸਾਰੇ ਦੇਸ਼ ਵਿਚੋਂ ਪਾਪ ਅਲੋਪ ਗਿਆ। ਰਾਜਾ ਉੱਠਕੇ ਧਰਮ ਦੇ ਕਰਮਾਂ ਵਿਚ ਲੱਗ ਗਿਆ। ਚੋਹੀ ਪਾਸੀਂ ਸਮੁੰਦਰ ਤੱਕ ਦੁਹਾਈ ਫਿਰ ਗਈ। ਇਸ ਤਰ੍ਹਾਂ ਨਾਲ ਦਲੀਪ ਰਾਜੇ ਨੇ ਹਕੂਮਤ ਕੀਤੀ ਸੀ॥੧੩੦॥੮॥

ਇਤਿ ਰਾਜਾ ਦਲੀਪ ਰਾਜ ਸਮਾਪਤ॥੧੩੦॥੮॥੧੮੪॥ ਅਫਜੂੰ॥

ਦਲੀਪ ਰਾਜੇ ਦੇ ਰਾਜ ਦੀ ਕਥਾ ਸਮਾਪਤ॥੧੩੦॥੮॥੧੮੪॥ ਚਲਦਾ॥

## (੯) ਰਾਜੇ ਰਘੁ ਦੇ ਰਾਜ ਦੀ ਕਥਾ

**ਚੌਪਈ॥ ਬਹੁਰ ਜੋਤ ਸੋ ਜੋਤ ਮਿਲਾਨੀ॥ ਸਭ ਜਗ ਐਸ ਕ੍ਰਿਆ ਪਹਿਚਾਨੀ ॥**
**ਸ੍ਰੀ ਰਘੁਰਾਜ ਰਾਜ ਜਗ ਕੀਨਾ॥ ਅਤ੍ਰ ਪਤ੍ਰ ਸਿਰ ਢਾਰ ਨਵੀਨਾ॥੧੩੧॥**

ਫਿਰ ਦਿਲੀਪ ਰਾਜੇ ਦੀ ਜੋਤ ਪਰਮਾਤਮਾ ਦੀ ਜੋਤ ਵਿਚ ਮਿਲ ਗਈ। ਸਾਰੇ ਜਗਤ ਵਿਚ ਇਸ ਤਰ੍ਹਾਂ ਦੀ ਕ੍ਰਿਯਾ ਪਛਾਨੀ ਗਈ। ਮਗਰੋਂ ਸ੍ਰੀ ਰਘੁਰਾਜ ਨੇ ਜਗਤ ਵਿਚ ਰਾਜ ਕੀਤਾ। ਆਪਣੇ ਸਿਰ ਉਤੇ ਨਵਾਂ ਛੱਤਰ ਝੁਲਵਾਇਆ॥੧੩੧॥

**ਬਹੁ ਭਾਂਤ ਕਰਿ ਜੱਗ ਪ੍ਰਕਾਰਾ॥ ਦੇਸ ਦੇਸ ਮਹਿ ਧਰਮ ਬਿਥਾਰਾ॥**
**ਪਾਪੀ ਕੋਈ ਨਿਕਟਿ ਨ ਰਾਖਾ॥ ਝੂਠ ਬੈਨ ਕਹੂ ਭੂਲ ਨ ਭਾਖਾ॥੧੩੨॥**

ਉਸ ਕਈ ਪ੍ਰਕਾਰ ਦੇ ਜੱਗ ਕੀਤੇ ਅਤੇ ਦੇਸ਼ਾਂ ਵਿਦੇਸ਼ਾਂ ਹਰ ਥਾਂ ਧਰਮ ਦਾ ਪਰਚਾਰ ਅਤੇ ਵਿਸਥਾਰ ਕੀਤਾ। ਕਿਸੇ ਪਾਪੀ ਨੂੰ ਵੀ ਜੀਉਂਦਾ ਨਾ ਰਹਿਣ ਦਿੱਤਾ ਅਤੇ ਭੁੱਲ ਕੇ ਵੀ ਕਦੇ ਝੂਠ ਨਾ ਬੋਲਿਆ॥੧੩੨॥

**ਨਿਸਾ ਤਾਸ ਨਿਸਨਾਥ ਪਛਾਨਾ॥ ਦਿਨਕਰ ਤਾਹਿ ਦਿਵਸ ਅਨਮਾਨਾ॥**
**ਬੇਦਨ ਤਾਹਿ ਬ੍ਰਹਮ ਕਰਿ ਲੇਖਾ॥ ਦੇਵਨ ਇੰਦ੍ਰ ਰੂਪ ਅਵਰੇਖਾ॥੧੩੩॥**

ਰਾਤ ਉਸਨੂੰ ਚੰਦ ਅਤੇ ਦਿਨ ਉਸਨੂੰ ਸੂਰਜ ਸਮਝਣ ਲੱਗਾ। ਵੇਦ ਉਸਨੂੰ ਹੀ ਬ੍ਰਹਮਾ ਮੰਨਣ ਲੱਗੇ ਅਤੇ ਦੇਵਤੇ ਉਸਨੂੰ ਇੰਦਰ ਦੇ ਰੂਪ ਵਿਚ ਵੇਖਣ ਲੱਗੇ॥੧੩੩॥

**ਬਿੱਪਨ ਸਭਨ ਬ੍ਰਹਸਪਤ ਦੇਖਜੋ॥ ਦੈਤਨ ਗੁਰੂ ਸੁਕ੍ਰ ਕਰਿ ਪੇਖਜੋ॥**
**ਰੋਗਨ ਤਾਹਿ ਅਉਖਧੀ ਮਾਨਾ॥ ਜੋਗਨ ਪਰਮ ਤੱਤੁ ਪਹਿਚਾਨਾ॥੧੩੪॥**

ਸਾਰੇ ਬ੍ਰਾਹਮਣ ਉਸਨੂੰ ਬ੍ਰਹਸਪਤ ਅਦੇ ਦੈਂਤ ਉਸ ਨੂੰ ਸ਼ੁਕਰਾਚਾਰੀਆ ਦੇ ਰੂਪ ਵਿਚ ਆਪਣਾ ਗੁਰੂ ਮੰਨਣ ਲੱਗੇ। ਰੋਗ ਉਸਨੂੰ ਦਵਾਈ ਸਮਝਣ ਲੱਗੇ ਅਤੇ ਜੋਗੀ ਉਸਨੂੰ ਪਰਮ ਤੱਤ ਦੇ ਰੂਪ ਵਿਚ ਪਛਾਣਨ ਲੱਗੇ॥੧੩੪॥

**ਬਾਲਨ ਬਾਲ ਰੂਪ ਅਵਰੇਖਜੋ॥ ਜੋਗਨ ਮਹਾਂ ਜੋਗ ਕਰਿ ਦੇਖਜੋ॥**
**ਦਾਤਨ ਮਹਾਂ ਦਾਨ ਕਰਿ ਮਾਨਜੋ॥ ਭੋਗਨ ਭੋਗ ਰੂਪ ਪਹਚਾਨਜੋ॥੧੩੫॥**

ਪਦ ਅਰਥ - ਬਾਲਨ=ਬਾਲਕਾ। ਅਵੇਰਖਯੋ=ਵੇਖਿਆ। ਦਾਤ੍ਰਨ=ਦਾਤੇ।

ਬਾਲਕ ਉਸਨੂੰ ਬਾਲ ਰੂਪ ਵਿਚ ਵੇਖਣ ਲੱਗੇ ਅਤੇ ਯੋਗੀ ਉਸਨੂੰ ਮਹਾਂ ਯੋਗੀ ਦੇ ਰੂਪ ਵਿਚ ਸਮਝਣ ਲੱਗੇ। ਦਾਨੀ ਉਸਨੂੰ ਮਹਾਂ ਦਾਨੀ ਦੇ ਰੂਪ ਵਿਚ ਅਤੇ ਭੋਗੀ ਉਸ ਨੂੰ ਮਹਾਂ ਭੋਗੀ ਦੇ ਰੂਪ ਵਿਚ ਜਾਣਨ ਲੱਗੇ॥੧੩੫॥

**ਸੰਨਿਆਸਨ ਦੱਤ ਰੂਪ ਕਰਿ ਜਾਨਜੋ॥ ਜੋਗਨ ਗੁਰ ਗੋਰਖ ਕਰਿ ਮਾਨਜੋ॥**
**ਰਾਮਾਨੰਦ ਬੈਰਾਗਨ ਜਾਨਾ॥ ਮਹਾ ਦੀਨ ਤੁਰਕਨ ਪਹਚਾਨਾ॥੧੩੬॥**

ਪਦ ਅਰਥ - ਦੱਤ=ਦੱਤਾ ਤ੍ਰੇਅ। ਤੁਰਕਨ=ਮੁਸਲਮਾਨ

ਸੰਨਿਆਸੀਆਂ ਨੇ ਉਸਨੂੰ ਦੱਤਾ ਤ੍ਰੇਅ ਦਾ ਰੂਪ ਕਰਕੇ ਜਾਣਿਆ ਅਤੇ ਜੋਗਿਆ ਨੇ ਉਸਨੂੰ ਗੁਰੂ ਗੋਰਖ ਨਾਥ ਮੰਨਿਆ॥ ਬੈਰਾਗੀਆਂ ਨੇ ਉਸ ਨੂੰ ਰਾਮਾਨੰਦ ਸਮਝਿਆ ਅਤੇ ਮੁਲਸਮਾਨਾਂ ਉਸ ਨੂੰ ਮਹਾਂਦੀਨ ਭਾਵ ਮੁਹੰਮਦ ਸਾਹਿਬ ਦਾ ਰੂਪ ਕਰ ਕੇ ਪਛਾਣਿਆ॥੧੩੬॥

**ਦੇਵਨ ਇੰਦ੍ਰ ਰੂਪ ਕਰਿ ਲੇਖਾ॥ ਦੈਤਨ ਸੁੰਭ ਰਾਜ ਕਰਿ ਪੇਖਾ॥**
**ਜੱਛਨ ਜੱਛ ਰਾਜ ਕਰਿ ਮਾਨਾ॥ ਕਿੰਨ੍ਰਨ ਕਿੰਨ੍ਰ ਦੇਵ ਪਹਚਾਨਾ॥੧੩੭॥**

ਦੇਵਤਿਆ ਨੇ ਉਸ ਨੂੰ ਇੰਦਰ ਦੇ ਰੂਪ ਵਿਚ ਵੇਖਿਆ ਅਤੇ ਦੈਂਤਾਂ ਨੇ ਉਸ ਨੂੰ ਰਾਜਾ ਸੁੰਭ ਮੰਨਿਆ। ਯੱਕਾਂ ਨੇ ਉਸ ਨੂੰ ਯੱਕ ਰਾਜ ਕੁਬੇਰ ਕਰਕੇ ਮੰਨਿਆ ਅਤੇ ਕਿੰਨਰਾ ਨੇ ਉਸ ਨੂੰ ਕਿੰਨਰ ਦੇਵ ਪਛਾਣਿਆ॥੧੩੭॥

**ਕਾਮਨ ਕਾਮ ਰੂਪ ਕਰਿ ਦੇਖਜੋ॥ ਰੋਗਨ ਰੂਪ ਧਨੰਤਰ ਪੇਖਜੋ॥**
**ਰਾਜਨ ਲਖਜੋ ਰਾਜ ਅਧਕਾਰੀ॥ ਜੋਗਨ ਲਖਜੋ ਜੋਗੀਸ਼ਰ ਭਾਰੀ॥੧੩੮॥**

ਕਾਮਨੀਆਂ ਨੇ ਉਸਨੂੰ ਕਾਮ ਰੂਪ ਕਰਕੇ ਦੇਖਿਆ ਅਤੇ ਰੋਗਾਂ ਨੇ ਉਸਨੂੰ ਧਨੰਤਰੀ ਰੂਪ ਕਰਕੇ ਵੇਖਿਆ: ਰਾਜਿਆ ਨੇ ਰਾਜ ਦਾ ਆਧਿਕਾਰੀ ਜਾਣਿਆ ਅਤੇ ਜੋਗੀਆਂ ਨੇ ਬੜਾ ਵੱਡਾ ਜੋਗੀਸ਼ਰ ਜਾਣ ਲਿਆ॥੧੩੮॥

**ਛਤ੍ਰਨ ਬਡੋ ਛਤ੍ਰਪਤਿ ਜਾਨਾ॥ ਅਤ੍ਰਨ ਮਹਾ ਸ਼ਸਤ੍ਰ ਧਰ ਮਾਨਾ॥**
**ਰਜਨੀ ਤਾਸ ਚੰਦ੍ਰ ਕਰਿ ਲੇਖਾ॥ ਦਿਨੀਅਰ ਕਰਿ ਤਿਹ ਦਿਨ ਅਵਸੇਖਾ॥੧੩੯॥**

ਛੱਤ੍ਰੀਆਂ ਨੇ ਵੱਡਾ ਛੱਤ੍ਰਪਤੀ ਜਾਣਿਆ ਅਤੇ ਅਸਤ੍ਰਾਂ ਨੇ ਮਹਾਂ ਸ਼ਸਤ੍ਰਧਾਰੀ ਮੰਨਿਆ। ਰਾਤ ਨੇ ਉਸਨੂੰ ਚੰਦ੍ਰਮਾ ਕਰਕੇ ਵੇਖਿਆ ਅਤੇ ਦਿਨ ਨੇ ਉਸਨੂੰ ਸੂਰਜ ਕਰਕੇ ਅਨਭਵ ਕੀਤਾ॥੧੩੯॥

**ਸੰਤਨ ਸ਼ਾਂਤ ਰੂਪ ਕਰਿ ਜਾਨਜੋ॥ ਪਾਵਕ ਤੇਜ ਰੂਪ ਅਨੁਮਾਨਜੋ॥**

**ਧਰਤੀ ਤਾਸ ਧਰਾਧਰ ਜਾਨਾ॥ ਹਰਨੀਏਣ ਰਾਜ ਪਹਚਾਨਾ॥ ੧੪੦॥**

ਸੰਤਾਂ ਨੇ ਉਸਨੂੰ ਸ਼ਾਂਤ ਰੂਪ ਕਰਕੇ ਜਾਣਿਆ ਅਤੇ ਅੱਗ ਨੇ ਉਸਨੂੰ ਤੇਜ ਰੂਪ ਕਰਕੇ ਅਨੁਮਾਨਤ ਕੀਤਾ। ਧਰਤੀ ਨੇ ਉਸਨੂੰ ਪਹਾੜ ਰੂਪ ਜਾਣਿਆ ਅਤੇ ਹਿਰਨੀ ਨੇ ਉਸਨੂੰ ਕਸਤੂਰੀ ਹਿਰਨ ਕਰਕੇ ਪਛਾਣਿਆ॥ ੧੪੦॥

**ਛੱਤ੍ਰਨ ਤਾਸ ਛਤ੍ਰਪਤਿ ਸੂਝਾ॥ ਜੋਗਨ ਮਹਾ ਜੋਗ ਕਰਿ ਬੂਝਾ॥**
**ਹਿਮਧਰ ਤਾਹਿ ਹਿਮਾਲਯ ਜਾਨਾ॥ ਦਿਨਕਰ ਅੰਧਕਾਰ ਅਨਮਾਨਾ॥ ੧੪੧॥**

ਛੱਤ੍ਰੀਆਂ ਨੂੰ ਉਹ ਛੱਤ੍ਰਪਤੀ ਹੋ ਕੇ ਸੁੱਝਿਆ ਅਤੇ ਜੋਗੀਆਂ ਨੇ ਮਹਾਂ ਜੋਗ ਕਰਕੇ ਬੁਝਿਆ ਹਿਮਧਰ ਨੇ ਉਸਨੂੰ ਹਿਮਾਲਾ ਪਰਬਤ ਕਰਕੇ ਜਾਣਿਆ ਅਤੇ ਸੂਰਜ ਨੇ ਹਨੇਰਾ ਕਰਕੇ ਅਨੁਮਾਨਤ ਕੀਤਾ॥ ੧੪੧॥

**ਜਲ ਸਰੂਪ ਜਲ ਤਾਸ ਪਛਾਨਾ॥ ਮੇਘਨ ਇੰਦ੍ਰ ਦੇਵ ਕਰ ਮਾਨਾ॥**
**ਬੇਦਨ ਬ੍ਰਹਮ ਰੂਪ ਕਰਿ ਦੇਖਾ॥ ਬਿੱਪਨ ਬਜ਼ਾਸ ਜਾਨਿ ਅਵਰੇਖਾ॥ ੧੪੨॥**

ਜਲ ਨੇ ਉਸਨੂੰ 'ਜਲ ਸਰੂਪ' ਕਰਕੇ ਪਛਾਣਿਆ ਅਤੇ ਬੱਦਲਾਂ ਨੇ ਇੰਦਰ ਦੇਵ ਕਰਕੇ ਮੰਨਿਆ। ਵੇਦਾਂ ਨੇ ਬ੍ਰਹਮ ਰੂਪ ਕਰਕੇ ਦੇਖਿਆ ਅਤੇ ਬ੍ਰਾਹਮਣਾਂ ਨੇ ਵਿਆਸ ਰੂਪ ਨਿਸਚਿੰਤ ਕਰਕੇ ਜਾਣਿਆ॥ ੧੪੨॥

**ਲਖਿਮੀ ਤਾਹਿ ਬਿਸ਼ਨ ਕਰਿ ਮਾਨਜੌ॥ ਬਾਸਵਦੇਵ ਬਾਸਵੀ ਜਾਨਜੋ॥**
**ਸੰਤਨ ਸ਼ਾਂਤ ਰੂਪ ਕਰਿ ਦੇਖਾ॥ ਸ਼ੱਤ੍ਰਨ ਕਲਹ ਸਰੂਪ ਬਿਸੇਖਾ॥ ੧੪੩॥**

ਲਛਮੀ ਨੇ ਉਸਨੂੰ ਬਿਸ਼ਨੁ ਕਰਕੇ ਮੰਨਿਆ, ਇੰਦ੍ਰਾਣੀ ਤੇ ਦੇਵਤਿਆਂ ਨੇ ਇੰਦਰ ਕਰਕੇ ਜਾਣਿਆ। ਸੰਤਾਂ ਨੇ ਉਸਨੂੰ ਸ਼ਾਂਤ ਰੂਪ ਕਰਕੇ ਦੇਖਿਆ ਅਤੇ ਵੈਰੀਆਂ ਨੇ ਖਾਸ ਲੜਾਈ ਸਰੂਪ ਪਛਾਣਿਆ॥ ੧੪੩॥

**ਰੋਗਨ ਤਾਹਿ ਅਉਖਧੀ ਸੂਝਾ॥ ਭਾਮਿਨ ਭੋਗ ਰੂਪ ਕਰਿ ਬੂਝਾ॥**
**ਮਿੱਤ੍ਰਨ ਮਹਾ ਮਿਤ੍ਰ ਕਰ ਜਾਨਾ॥ ਜੋਗਨ ਪਰਮ ਤੱਤੁ ਪਹਚਾਨਾ॥ ੧੪੪॥**

ਰੋਗਾਂ ਨੂੰ ਉਹ ਦਵਾਈ ਰੂਪ ਸੁੱਝਿਆ ਅਤੇ ਇਸਤਰੀਆਂ ਨੇ ਭੋਗ ਰੂਪ ਕਰਕੇ ਬੁਝਿਆ, ਮਿੱਤਰਾਂ ਨੇ ਮਹਾਂ ਮਿੱਤਰ ਕਰਕੇ ਜਾਣਿਆ ਅਤੇ ਜੋਗੀਆਂ ਨੇ 'ਪਰਮਤੱਤ' ਰੂਪ ਕਰਕੇ ਪਛਾਣਿਆ॥ ੧੪੪॥

**ਮੋਰਨ ਮਹਾ ਮੇਘ ਕਰਿ ਮਾਨਿਆ॥ ਦਿਨਕਰ ਚਿੱਤ ਚੱਕਵੀ ਜਾਨਿਆ॥**
**ਚੰਦ ਸਰੂਪ ਚਕੋਰਨ ਸੂਝਾ॥ ਸ੍ਵਾਤ ਬੂੰਦ ਸੀਪਨ ਕਰਿ ਬੂਝਾ॥ ੧੪੫॥**

ਮੋਰਾਂ ਨੇ ਬੱਦਲਾਂ ਦੀ ਘਟਾ ਕਰਕੇ ਮੰਨਿਆ, ਚੱਕਵੀ ਨੇ ਚਿੱਤ ਵਿਚ ਸੂਰਜ ਕਰਕੇ ਜਾਣਿਆ, ਚਕੋਰਾਂ ਨੂੰ ਚੰਦ੍ਰਮਾਂ ਸਰੂਪ ਸੁੱਝਿਆ ਅਤੇ ਸਿੱਪ ਨੇ ਸਵਾਂਤ ਬੂੰਦ ਕਰਕੇ ਬੁੱਝਿਆ॥ ੧੪੫॥

ਮਾਸ ਬਸੰਤ ਕੋਕਲਾ ਜਾਨਾ॥ ਸ੍ਵਾਂਤਿ ਬੂੰਦ ਚਾਤ੍ਰਕ ਅਨੁਮਾਨਾ॥
ਸਾਧਨ ਸਿੱਧ ਰੂਪ ਕਰਿ ਦੇਖਾ॥ ਰਾਜਨ ਮਹਾਰਾਜ ਅਵਰੇਖਾ॥ ੧੪੬॥

ਕੋਇਲ ਨੇ ਮਹੀਨਾ ਬਸੰਤ ਬਹਾਰ ਕਰਕੇ ਜਾਣਿਆ ਅਤੇ ਚਾਤ੍ਰਿਕ ਨੇ ਸਵਾਂਤ ਬੂੰਦ ਰੂਪ ਅਨੁਮਾਨਤ ਕੀਤਾ ਹੈ। ਸਾਧਨਾਂ ਨੇ ਸਿੱਧ ਰੂਪ ਕਰਕੇ ਵੇਖਿਆ ਅਤੇ ਰਾਜਿਆ ਨੇ ਮਹਾਰਾਜਾ ਅਨਭਵ ਕੀਤਾ॥ ੧੪੬॥

ਦਾਨ ਸਰੂਪ ਭਿੱਛਕਨ ਜਾਨਾ॥ ਕਾਲ ਸਰੂਪ ਸ਼ੱਤ੍ਰ ਅਨੁਮਾਨਾ॥
ਸ਼ਾਸਤ੍ਰ ਸਰੂਪ ਸਿੰਮ੍ਰਿਤਨ ਦੇਖਾ॥ ਸੱਤ ਸਰੂਪ ਸਾਧ ਅਵਰੇਖਾ॥ ੧੪੭॥

ਮੰਗਤਿਆਂ ਨੇ ਦਾਨ ਸਰੂਪ ਜਾਣਿਆ ਅਤੇ ਵੈਰੀਆਂ ਨੇ 'ਕਾਲ ਸਰੂਪ' ਅਨੁਮਾਨਿਆ। ਸਿੰਮ੍ਰਿਤੀਆਂ ਨੇ ਸ਼ਾਸਤਰ ਸਰੂਪ ਦੇਖਿਆ ਅਤੇ ਸਾਧਾਂ ਨੇ ਸੱਤ ਸਰੂਪ ਨਿਸਚੇ ਕੀਤਾ॥ ੧੪੭॥

ਸੀਲ ਸਰੂਪ ਸਾਧਵਨ ਚੀਨਾ॥ ਦਿਆਲ ਸਰੂਪ ਦਇਆ ਚਿਤ ਕੀਨਾ॥
ਮੋਰਨ ਮੇਘ ਰੂਪ ਪਹਿਚਾਨਾ॥ ਚੋਰਨ ਤਾਹਿ ਭੋਰ ਕਰਿ ਜਾਨਾ॥ ੧੪੮॥

ਸਾਧੂਆ ਨੇ ਉਸ ਨੂੰ ਸ਼ੁੱਧ ਸਰੂਪ ਪਛਾਣਿਆ ਅਤੇ ਦਇਆ ਨੇ ਦਿਆਲ ਸਰੂਪ ਉਸਨੂੰ ਚਿੱਤ ਵਿਚ ਨਿਸ਼ਚੇ ਕੀਤਾ। ਮੋਰਾਂ ਨੇ ਬੱਦਲ ਰੂਪ ਪਛਾਣਿਆ ਅਤੇ ਚੋਰਾਂ ਨੇ ਉਸਨੂੰ ਸਵੇਰ ਦਾ ਚਾਨਣ ਕਰਕੇ ਜਾਣਿਆ॥ ੧੪੮॥

ਕਾਮਨਿ ਕੇਲ ਰੂਪ ਕਰਿ ਸੂਝਾ॥ ਸਾਧਨ ਸਿੱਧ ਰੂਪ ਤਿਹ ਬੂਝਾ॥
ਫਣਪਤੇਸ਼ ਫਨੀਅਰ ਕਰਿ ਜਾਨਜੋ॥ ਅੰਮ੍ਰਿਤ ਰੂਪ ਦੇਵਤਨ ਮਾਨਜੋ॥ ੧੪੯॥

ਕਾਮਨੀਆਂ ਨੂੰ ਉਹ 'ਕਾਮ ਕੇਲ' ਰੂਪ ਕਰਕੇ ਸੁਝਿਆ ਅਤੇ ਸਾਧਾਂ ਨੇ ਉਸਨੂੰ 'ਸਿੱਧ ਰੂਪ' ਕਰਕੇ ਬੁੱਝਿਆ। ਨਾਗਾਂ ਨੇ ਉਸਨੂੰ ਸ਼ੇਸਨਾਗ ਕਰਕੇ ਜਾਣਿਆ ਅਤੇ ਦੇਵਤਿਆਂ ਨੇ ਅੰਮ੍ਰਿਤ ਰੂਪ ਕਰਕੇ ਮੰਨਿਆ॥ ੧੪੯॥

ਮਣਿ ਸਮਾਨ ਫਨੀਅਰ ਕਰਿ ਸੂਝਾ॥ ਪ੍ਰਾਣਨ ਪ੍ਰਾਣ ਰੂਪ ਕਰਿ ਬੂਝਾ॥
ਰਘੁਬੰਸੀਅਨ ਰਘੁਰਾਜ ਪ੍ਰਮਾਨਜੋ॥ ਕੇਵਲ ਕ੍ਰਿਸ਼ਨ ਜਾਦਵਨ ਜਾਨਜੋ॥ ੧੫੦॥

ਫਨੀਅਰ ਸੱਪਾਂ ਨੂੰ ਉਹ ਮਣੀ ਸਮਾਨ ਕਰਕੇ ਸੁਝਿਆ ਅਤੇ ਪ੍ਰਾਣੀਆਂ ਨੇ ਪ੍ਰਾਣ ਰੂਪ ਕਰਕੇ ਬੁੱਝਿਆ। ਰਘੁਬੰਸੀਆਂ ਨੇ 'ਰਘੁ ਰਾਜਾ' ਪ੍ਰਮਾਨ ਕੀਤਾ ਅਤੇ ਯਾਦਵਾਂ ਨੇ ਕੇਵਲ ਕ੍ਰਿਸ਼ਨ ਰੂਪ ਕਰਕੇ ਜਾਣਿਆ॥ ੧੫੦॥

ਬਿਪਤ ਹਰਨ ਬਿਪਤਹਿ ਕਰਿ ਜ਼ਾਨਾ॥ ਬਲ ਮਹੀਪ ਬਾਵਨ ਪਹਚਾਨਾ॥
ਸ਼ਿਵ ਸਰੂਪ ਸ਼ਿਵ ਸੰਤਨ ਪੇਖਾ॥ ਬਜਾਸ ਪਰਾਸੁਰ ਤੁੱਲ ਬਸੇਖਾ॥ ੧੫੧॥

ਬਿਪਤਾ ਵਾਲਿਆ ਨੇ ਉਸਨੂੰ ਬਿਪਤਾ ਦੇ ਨਾਸ ਕਰਨ ਵਾਲਾ ਜਾਣਿਆ। ਬਲੀ ਰਾਜੇ ਨੇ ਬਾਵਨ ਅਵਤਾਰ ਰੂਪ ਕਰਕੇ ਪਛਾਣਿਆ। ਸ਼ਿਵਜੀ ਦੇ ਸੰਤਾਂ ਨੇ 'ਸ਼ਿਵ ਸਰੂਪ' ਕਰਕੇ ਵੇਖਿਆ। ਬਿਆਸ ਨੇ ਉਸ ਨੂੰ ਪਰਾਸ਼ਰ ਦੇ ਸਮਾਨ ਰੂਪ ਕਰਕੇ ਜਾਣਿਆ॥੧੫੧॥

**ਬਿੱਪ੍ਰਨ ਬੇਦ ਸਰੂਪ ਬਖਾਨਾ॥ ਛੱਤ੍ਰਨ ਜੁੱਧ ਰੂਪ ਕਰਿ ਜਾਨਾ॥**
**ਜਉਨ ਜਉਨ ਜਿਹ ਭਾਂਤ ਬਿਚਾਰਾ॥ ਤਉਨੈ ਕਾਛ ਕਾਛ ਅਨੁਹਾਰਾ॥ ੧੫੨॥**

ਬ੍ਰਾਹਮਣਾਂ ਨੇ ਵੇਦ ਸਰੂਪ ਕਰਕੇ ਕਥਨ ਕੀਤਾ ਅਤੇ ਛੱਤਰੀਆਂ ਨੇ ਜੁੱਧ ਰੂਪ ਕਰਕੇ ਜਾਣਿਆ। ਜਿਹੜਾ ਜਿਹੜਾ ਜਿਸ ਤਰ੍ਹਾਂ ਦਾ ਵਿਹਾਰ ਕਰਦਾ ਸੀ ਉਸ ਉਸ ਨੇ ਉਸਨੂੰ ਉਸੇ ਰੂਪ-ਸਰੂਪ ਦੇ ਅਨੁਸਾਰ ਜਾਣਿਆ॥੧੫੨॥

**ਭਾਂਤ ਭਾਂਤ ਤਿਨ ਕੀਨੋ ਰਾਜਾ॥ ਦੇਸ ਦੇਸ ਕੇ ਜੀਤ ਸਮਾਜਾ॥**
**ਭਾਂਤ ਭਾਂਤ ਕੇ ਦੇਸ ਛਿਨਾਏ॥ ਪੈਗ ਪੈਗ ਪਰ ਜੱਗ ਕਰਾਏ॥ ੧੫੩॥**

ਕਈ ਪ੍ਰਕਾਰ ਦਾ ਉਸਨੇ ਰਾਜ ਕੀਤਾ ਦੇਸ਼ਾ ਦੇਸ਼ਾਂ ਦੇ ਰਾਜ ਸਮਾਜ ਨੂੰ ਜਿੱਤ ਲਿਆ, ਕਈ ਤਰ੍ਹਾਂ ਦੇ ਦੇਸ਼ ਖੋਹ ਲਏ ਸਨ ਅਤੇ ਪੈਰ ਪੈਰ ਉਤੇ ਜੱਗ ਕਰਵਾਏ ਸਨ॥੧੫੩॥

**ਪਗ ਪਗ ਜੱਗ ਖੰਭ ਕਹੁ ਗਾਡਾ॥ ਡਗ ਡਗ ਹੋਮ ਮੰਤ੍ਰ ਕਰਿ ਛਾਡਾ॥**
**ਐਸੀ ਧਰਾ ਨ ਦਿਖੀਅਤ ਕੋਈ॥ ਜੱਗ ਖੰਭ ਜਿਹ ਠਉਰ ਨ ਹੋਈ॥ ੧੫੪॥**

ਕਦਮ ਕਦਮ ਉਤੇ ਜੱਗ ਦੇ ਥੰਮਾਂ ਨੂੰ ਗੱਡਿਆ ਸੀ। ਰਾਹ ਰਾਹ ਉਤੇ ਮੰਤ੍ਰਾਂ ਨਾਲ ਹੋਮ ਮੰਤਰ ਕੀਤਾ ਸੀ। ਇਸ ਤਰ੍ਹਾਂ ਦੀ ਕੋਈ ਵੀ ਧਰਤੀ ਨਹੀਂ ਦਿੱਸਦੀ ਸੀ ਜਿਸ ਥਾਂ ਉਤੇ ਜੱਗ ਖੰਭਾ ਨਾ ਗੱਡਿਆ ਗਿਆ ਹੋਵੇ॥੧੫੪॥

**ਗਵਾਲੰਭ ਬਹੁ ਜੱਗ ਕਰੇ ਬਰ॥ ਬ੍ਰਹਮਣ ਬੋਲਿ ਬਿਸੇਖ ਧਰਮ ਧਰ॥**
**ਬਾਜਮੇਧ ਬਹੁ ਬਾਰਨ ਕੀਨੇ॥ ਭਾਂਤ ਭਾਂਤ ਭੂਯ ਕੇ ਰਸ ਲੀਨੇ॥ ੧੫੫॥**

ਬਹੁਤ ਵਾਰ ਬੜੇ ਸ੍ਰੇਸ਼ਟ 'ਗਵਾਲੰਭ' ਗੋਮੇਧ ਜੱਗ ਕੀਤੇ ਸਨ। ਖਾਸ ਖਾਸ ਬ੍ਰਾਹਮਣਾਂ ਨੇ ਆਪੋ ਆਪਣੇ ਬ੍ਰਾਹਮਣਾਂ ਨੂੰ ਬੁਲਾ ਲਿਆ ਸੀ। ਬਹੁਤ ਵੇਰੀ ਅਸ੍ਵਮੇਧ ਯੱਗ ਕੀਤੇ ਸਨ ਅਤੇ ਤਰ੍ਹਾਂ ਤਰ੍ਹਾਂ ਨਾਲ ਧਰਤੀ ਦੇ ਰਸ ਭੋਗੇ ਸਨ॥੧੫੫॥

**ਗਜਾਮੇਧ ਬਹੁ ਕਰੇ ਜੱਗ ਤਹ॥ ਅਜਾਮੇਧ ਤੇ ਸਕੈ ਨ ਗਨ ਕਹ॥**
**ਗਵਾਲੰਭ ਕਰ ਬਿਬਧ ਪ੍ਰਕਾਰਾ॥ ਪਸੁ ਅਨੇਕ ਮਾਰੇ ਤਿਹ ਬਾਰਾ॥ ੧੫੬॥**

ਉਸਨੇ ਬਹੁਤ ਵੇਰੀ 'ਗਜ ਮੇਧਜ ਜੱਗ ਕੀਤੇ ਸਨ ਅਤੇ 'ਅਜਾ ਮੇਧ' ਬਕਰੇ ਦੀ ਬਲੀ ਵਾਲੇ ਯੱਗ ਤਾਂ ਏਨੇ ਕੀਤੇ ਸਨ, ਕਿ ਉਨ੍ਹਾਂ ਨੂੰ ਕੋਈ ਗਿਣ ਹੀ ਨਹੀਂ ਸਕਦਾ। ਅਨੇਕ ਪ੍ਰਕਾਰ ਦੇ ਗੋਮੇਧ

ਯੱਗ ਕੀਤੇ ਸਨ ਅਤੇ ਹਰ ਵਾਰ ਅਨੇਕਾਂ ਪਸ਼ੂ ਮਾਰੇ ਗਏ ਸਨ॥੧੫੬॥

**ਰਾਜਸੂਅ ਕਰਿ ਬਿਬਧ ਪ੍ਰਕਾਰੰ॥ ਦੁਤੀਆ ਇੰਦ੍ਰ ਰਘੁਰਾਜ ਅਪਾਰੰ॥**
**ਭਾਂਤ ਭਾਂਤ ਕੇ ਬਿਧਵਤ ਦਾਨਾ॥ ਭਾਂਤ ਭਾਂਤ ਕਰ ਤੀਰਥ ਨ੍ਹਾਨਾ॥੧੫੭॥**

ਅਨੇਕ ਕਿਸਮਾਂ ਦੇ ਰਾਜ ਸੂਅ ਯੱਗ ਕੀਤੇ ਸਨ। ਇਸ ਤਰ੍ਹਾਂ ਲੱਗਦਾ ਸੀ ਕਿ ਅਪਾਰ ਯੱਗ ਦੇ ਕਰਨ ਵਾਲਾ ਰਘੁ ਰਾਜ ਮਾਨੋਂ ਦੂਜਾ ਇੰਦਰ ਸੀ। ਤਰ੍ਹਾਂ ਤਰ੍ਹਾਂ ਦੇ ਅਤੇ ਵਿਧੀ ਦੇ ਅਨੁਸਾਰ ਦਾਨ ਦਿੱਤੇ ਸਨ। ਕਈ ਭਾਂਤ ਤੀਰਥ ਇਸ਼ਨਾਨ ਕੀਤੇ ਸਨ॥੧੫੭॥

**ਸਰਬ ਤੀਰਥ ਪਰਿ ਪਾਵਰ ਬਾਂਧਾ॥ ਅੰਨਛੇਤ੍ਰ ਘਰ ਘਰ ਮੈ ਸਾਂਧਾ॥**
**ਆਸਾਵੰਤ ਕਹੂੰ ਕੋਈ ਆਵੈ॥ ਤਤਛਿਨ ਮੁਖ ਮੰਗੈ ਸੋ ਪਾਵੈ॥੧੫੮॥**

ਸਾਰੇ ਤੀਰਥਾਂ ਉਤੇ ਪੱਕੇ ਪੌੜ ਤੇ ਘਾਟ ਬਣਵਾਏ ਸਨ, ਘਰ ਘਰ ਵਿਚ ਲੰਗਰ ਖੁਲਵਾ ਦਿਤੇ ਸਨ। ਇੱਛਾ ਵਾਲਾ ਜੋ ਕੋਈ ਕਿਧਰੋਂ ਆਉਂਦਾ ਸੀ ਉਹ ਛਿਨ ਵਿਚ ਮੂੰਹ ਮੰਗਿਆ ਪਦਾਰਥ ਪਾ ਲੈਂਦਾ ਸੀ॥੧੫੮॥

**ਭੂਖ ਨਾਂਗ ਕੋਈ ਰਹਨ ਨ ਪਾਵੈ॥ ਭੂਪਤ ਹੁਐ ਕਰਿ ਰੰਕ ਸਿਧਾਵੈ॥**
**ਬਹੁਰ ਦਾਨ ਕਹੱ ਕਰਨ ਪਸਾਰਾ॥ ਏਕ ਬਾਰ ਰਘੁਰਾਜ ਨਿਹਾਰਾ॥੧੫੯॥**

ਭੁੱਖਾ ਜਾਂ ਨੰਗਾ ਕੋਈ ਵੀ ਰਹਿਣ ਨਹੀਂ ਪਾਉਂਦਾ ਸੀ। ਕੰਗਾਲ ਵੀ ਰਾਜੇ ਦੇ ਦਰ ਤੋਂ ਰਾਜਾ ਬਣ ਕੇ ਘਰ ਨੂੰ ਜਾਂਦਾ ਸੀ। ਉਸਨੇ ਫਿਰ ਕਿਸੇ ਅੱਗੇ ਦਾਨ ਮੰਗਨ ਵਾਸਤੇ ਹੱਥ ਨਹੀਂ ਅੱਡਿਆ ਸੀ, ਜਿਸਨੇ ਇਕ ਵਾਰ ਵੀ ਰਘੁਰਾਜੇ ਦਾ ਦਰਸ਼ਨ ਕਰ ਲਿਆ ਸੀ॥੧੫੯॥

**ਸ੍ਵਰਣ ਦਾਨ ਦੇ ਬਿਬਧ ਪ੍ਰਕਾਰਾ॥ ਰੁਕਮ ਦਾਨ ਨਹੀ ਪਾਯਤ ਪਾਰਾ॥**
**ਸਾਜ ਸਾਜ ਬਹੁ ਦੀਨੇ ਬਾਜਾ॥ ਜਨ ਸਭ ਕਰੈ ਰੰਕ ਰਘੁ ਰਾਜਾ॥੧੬੦॥**

ਅਨੇਕਾਂ ਕਿਸਮਾਂ ਦਾ ਸੋਨੇ ਦਾ ਦਾਨ ਦਿੱਤਾ॥ ਚਾਂਦੀ ਦੇ ਦਾਨ ਦਾ ਤਾਂ ਅੰਤ ਪਾਇਆ ਹੀ ਨਹੀਂ ਸੀ ਜਾਂਦਾ। ਸਾਜਾਂ ਨਾਲ ਸਜਾਕੇ ਬਹੁਤ ਸਾਰੇ ਘੋੜੇ ਦਾਨ ਵਿਚ ਦਿੱਤੇ ਸਨ। ਮਾਨੋਂ ਸਾਰੇ ਮੰਗਤਿਆਂ ਨੂੰ ਵੀ ਰਘੂ ਨੇ ਰਾਜੇ ਬਣਾ ਦਿੱਤਾ ਸੀ॥੧੬੦॥

**ਹਸਤ ਦਾਨ ਅਰੁ ਉਸ਼ਟਨਿ ਦਾਨਾ॥ ਗਊ ਦਾਨ ਬਿਧਵਤ ਇਸ਼ਨਾਨਾ॥**
**ਹੀਰ ਚੀਰ ਦੇ ਦਾਨ ਅਪਾਰਾ॥ ਮੋਹਿ ਸਭੈ ਮਹਿ ਮੰਡਲ ਡਾਰਾ॥੧੬੧॥**

ਹਾਥੀਆਂ ਦੇ ਦਾਨ, ਊਠਾਂ ਦਾ ਦਾਨ, ਗਊਆਂ ਦਾ ਦਾਨ, ਮੰਰਿਆਦਾ ਅਨੁਸਾਰ ਤੀਰਥਾਂ ਦੇ ਇਸ਼ਨਾਨ ਵਿਚ ਅਪਾਰ ਹੀ ਹੀਰੇ ਤੇ ਕੱਪੜੇ ਦਾਨ ਦਿੱਤੇ ਸਨ। ਸਾਰੇ ਪ੍ਰਿਥਵੀ ਮੰਡਲ ਨੂੰ ਰਾਜੇ ਨੇ ਮੋਹਤ ਕਰ ਸੁਟਿਆ ਸੀ॥੧੬੧॥

**ਬਾਜੀ ਦੇਤ ਗਜਨ ਕੇ ਦਾਨਾ॥ ਭਾਂਤ ਭਾਂਤ ਦੀਨਨ ਸਨਮਾਨਾ॥**
**ਦੂਖ ਭੂਖ ਕਾਹੂ ਨ ਸੰਤਾਵੈ॥ ਜੋ ਮੁਖ ਮਾਂਗੈ ਵਹ ਬਰੁ ਪਾਵੈ॥ ੧੬੨॥**

ਘੋੜੇ ਅਤੇ ਹਾਥੀ ਦਾਨ ਵਿਚ ਦਿੱਤੇ ਸਨ ਅਤੇ ਗ਼ਰੀਬਾਂ ਨੂੰ ਕਈ ਪ੍ਰਕਾਰ ਨਾਲ ਸਨਮਾਨਿਤ ਕੀਤਾ ਸੀ। ਦੁੱਖ ਅਤੇ ਭੁੱਖ ਕਿਸੇ ਨੂੰ ਸਤਾਉਂਦੀ ਨਹੀਂ ਸੀ ਅਤੇ ਜੋ ਕੁਝ ਵੀ ਕੋਈ ਮੰਗ ਲੈਂਦਾ ਸੀ, ਉਹੋ ਕੁਝ ਪਾ ਲੈਂਦਾ ਸੀ॥ ੧੬੨॥

**ਦਾਨ ਸੀਲ ਕੋ ਜਾਨ ਪਹਾਰਾ॥ ਦਇਆ ਸਿੰਧ ਰਘੁਰਾਜ ਭੁਆਰਾ॥**
**ਸੁੰਦਰ ਮਹਾਂ ਧਨੁਖ ਧਰ ਆਛਾ॥ ਜਨ ਅਲਿਪਨ ਰਚਕਾਛ ਤਨ ਕਾਛਾ॥ ੧੬੩॥**

ਰਾਜਾ ਰਘੁਰਾਜ ਦਾਨ ਧਰਮ ਦਾ ਪਹਾੜ ਜਾਣਿਆ ਜਾਂਦਾ ਸੀ ਅਤੇ ਦਇਆ ਦਾ ਸਮੁੰਦਰ ਸੀ। ਉਹ ਬੜਾ ਸੁੰਦਰ ਸੀ ਅਤੇ ਬਹੁਤ ਚੰਗਾ ਧਨੁਖ ਧਾਰੀ ਸੀ। ਇਹ ਮਲੂਮ ਹੁੰਦਾ ਸੀ ਮਾਨੋਂ, ਕਾਮਦੇਵ ਨੇ ਹੀ ਰਾਜੇ ਦਾ ਸੁੰਦਰ ਸਰੀਰ ਬਣਾਇਆ ਹੋਵੇ॥ ੧੬੩॥

**ਨਿਤ ਉਠਿ ਕਰਤ ਦੇਵਿ ਕੀ ਪੂਜਾ॥ ਫੂਲ ਗੁਲਾਬ ਕੇਵੜਾ ਕੂਜਾ॥**
**ਚਰਨ ਕਮਲ ਨਿਤ ਸੀਸ ਲਗਾਵੈ॥ ਪੂਜਨ ਨਿੱਤ ਚੰਡਕਾ ਆਵੈ॥ ੧੬੪॥**

ਹਰ ਰੋਜ਼ ਸਵੇਰੇ ਉੱਠਕੇ ਦੇਵਤੇ ਦੀ ਪੂਜਾ ਕਰਦਾ ਸੀ। ਗੁਲਾਬ ਦੇ ਫੁੱਲ, ਕੇਵੜਾ ਅਤੇ ਧਰਤੀ ਤੋਂ ਪੈਂਦਾ ਹੋਏ ਫਲ ਆਦਿਕ ਭੇਟ ਕਰਦਾ ਸੀ ਅਤੇ ਸਦਾ ਚਰਨ ਕਮਲਾਂ ਉਤੇ ਸਿਰ ਨਿਵਾਉਂਦਾ ਸੀ। ਸਦਾ ਚੰਡਕਾ ਦੀ ਪੂਜਾ ਕਰਨ ਲਈ ਮੰਦਰ ਵਿਚ ਆਉਂਦਾ ਸੀ॥ ੧੬੪॥

**ਧਰਮ ਰੀਤ ਸਭ ਠੌਰ ਚਲਾਈ॥ ਜੜ੍ਹ ਤੜ੍ਹ ਸੁਖ ਬਸੀ ਲੁਗਾਈ॥**
**ਭੂਖ ਨਾਂਗ ਕੋਈ ਕਹੂ ਨ ਦੇਖਾ॥ ਊਚ ਨੀਚ ਸਭ ਧਨੀ ਬਸੇਖਾ॥ ੧੬੫॥**

ਸਭ ਜਗ੍ਹਾਂ ਉਤੇ ਧਰਮ ਦੀ ਮਰਿਆਦਾ ਚਲਾ ਦਿੱਤੀ ਸੀ। ਹਰ ਥਾਂ ਸਾਰੀ ਦੁਨੀਆਂ ਸੁਖੀ ਵਸਦੀ ਸੀ। ਭੁੱਖਾਂ-ਨੰਗਾ ਕੋਈ ਕਿਤੇ ਦਿੱਸਦਾ ਨਹੀਂ ਸੀ ਅਤੇ ਊਚ ਨੀਚ ਸਾਰੇ ਹੀ ਖਾਸ ਕਰਕੇ ਧਨੀ ਸਨ॥ ੧੬੫॥

**ਜੱਹ ਤੱਹ ਧਰਮ ਧੁਜਾ ਫਹਰਾਈ॥ ਚੋਰ ਜਾਰ ਨਹ ਦੇਖ ਦਿਖਾਈ॥**
**ਜੱਹ ਤੱਹ ਯਾਰ ਚੋਰ ਚੁਨ ਮਾਰਾ॥ ਏਕ ਦੇਸ ਕਹੂ ਰਹੈ ਨ ਪਾਰਾ॥ ੧੬੬॥**

ਹਰ ਥਾਂ ਧਰਮ ਦੇ ਝੰਡੇ ਝੂਲਦੇ ਸਨ। ਚੋਰ, ਯਾਰ ਕੋਈ ਵੀ ਵਿਖਾਈ ਨਹੀਂ ਸੀ ਦਿੰਦਾ। ਹਰ ਥਾਂ ਚੋਰ ਤੇ ਯਾਰ ਨੂੰ ਚੁਣ ਚੁਣ ਕੇ ਮਾਰ ਸੁੱਟਿਆ ਸੀ। ਸਾਰੇ ਦੇਸ਼ ਵਿਚ ਕਿਤੇ ਕੋਈ ਵੀ ਰਹਿ ਨਹੀਂ ਪਾਇਆ ਸੀ॥ ੧੬੭॥

**************************************************************

ਸਾਧ ਓਰ ਕੋਈ ਦਿਸ਼ਟ ਨ ਪੇਖਾ॥ ਐਸ ਰਾਜ ਰਘੁਰਾਜ ਬਿਸੇਖਾ॥ ਚਾਰੋ ਦਿਸ਼ਾ ਚਕ੍ਰ ਫਹਰਾਵੈ ॥ ਪਾਪਨ ਕਾਟਿ ਮੂੰਡ ਫਿਰ ਆਵੈ॥੧੬੭॥

ਸਾਧ ਵੱਲ ਕੋਈ ਬੁਰੀ ਅੱਖ ਵੇਖਦਾ ਵੀ ਨਹੀਂ ਸੀ। ਇਸ ਤਰ੍ਹਾਂ ਨਾਲ ਰਾਜੇ 'ਰਘੁਰਾਜ' ਦਾ ਬੜਾ ਚੰਗਾ ਰਾਜ ਪ੍ਰਬੰਧ ਸੀ। ਚੌਹਾਂ ਪਾਸਿਆਂ ਵੱਲ ਗਸ਼ਤੀ ਜੱਥੇ ਫਿਰਦੇ ਸਨ,ਜੋ ਪਾਪੀਆਂ ਦਾ ਸਿਰ ਵੱਢਕੇ ਆਉਂਦੇ ਸਨ॥੧੬੭॥

ਗਾਇ ਸਿੰਘ ਕਹੁ ਦੂਧ ਪਿਲਾਵੈ॥ ਸਿੰਘ ਗਊ ਕਹ ਘਾਸੁ ਚੁਗਾਵੈ॥ ਚੋਰ ਕਰਤ ਧਨ ਕੀ ਰਖਵਾਰਾ॥ ਤ੍ਰਾਸ ਮਾਰ ਕੋਈ ਹਾਥੁ ਨ ਡਾਰਾ॥ ੧੬੮॥

ਗਊ ਸ਼ੇਰ ਨੂੰ ਦੁੱਧ ਪਿਆਉਂਦੀ ਸੀ। ਸ਼ੇਰ ਗਊਆਂ ਨੂੰ ਬਨ ਵਿਚੋਂ ਘਾਹ ਚੁਗਾਉਂਦਾ ਸੀ। ਚੋਰ ਧਨ ਦੀ ਰਾਖੀ ਕਰਦਾ ਸੀ ਅਤੇ 'ਮਾਰ' ਦੇ ਡਰ ਕਰਕੇ ਕੋਈ ਪੁਰਸ਼ ਕਿਸੇ ਦੇ ਧਨ ਨੂੰ ਹੱਥ ਨਹੀਂ ਪਾਉਂਦਾ ਸੀ॥੧੬੮॥

ਨਾਰ ਪੁਰਖ ਸੋਵਤ ਇਕ ਸੇਜਾ॥ ਹਾਥ ਪਸਾਰ ਨ ਸਾਕਤ ਰੇਜਾ॥ ਪਾਵਕ ਘ੍ਰਿਤ ਇਕ ਠਉਰ ਰਖਾਏ॥ ਰਾਜ ਤ੍ਰਾਸ ਤੇ ਢਰੈ ਨ ਪਾਏ॥ ੧੬੯॥

ਇਸਤਰੀ ਤੇ ਪੁਰਸ਼ ਇਕੋ ਸੇਜਾ ਤੇ ਸੌਂਦੇ ਸਨ। ਪਰ ਪੁਰਸ਼ ਸਮੇਂ ਤੋਂ ਬਿਨਾਂ ਇਸਤਰੀ ਵੱਲ ਰਤਾ ਭਰ ਵੀ ਹੱਥ ਲੰਮਾ ਨਹੀਂ ਕਰ ਸਕਦਾ ਸੀ। ਅੱਗ ਤੇ ਘਿਉ ਇਕੋ ਜਗ੍ਹਾਂ ਤੇ ਇਕੱਠੇ ਰਖੇ ਜਾਂਦੇ ਸਨ, ਪਰ ਰਾਜੇ ਦੇ ਡਰ ਕਰਕੇ ਘਿਉ ਢੱਲਦਾ ਨਹੀਂ ਸੀ॥੧੬੯॥

ਚੋਰ ਸਾਧ ਮਗ ਏਕ ਸਿਧਾਰੈ॥ ਤ੍ਰਾਸ ਤ੍ਰਸਤ ਕਰ ਕੋਈ ਨ ਡਾਰੈ॥ ਗਾਇ ਸਿੰਘ ਇਕ ਖੇਤ ਫਿਰਾਹੀ॥ ਹਾਥ ਚਲਾਇ ਸਕਤ ਕੋਈ ਨਾਹੀ॥ ੧੭੦॥

ਚੋਰ ਤੇ ਸਾਧ ਇਕੋ ਰਾਹ ਤੇ ਜਾਂਦੇ ਸਨ। ਡਰ ਤੋਂ ਡਰਦਿਆਂ ਹੋਇਆ ਕੋਈ ਕਿਸੇ ਨੂੰ ਹੱਥ ਨਹੀਂ ਪਾਉਂਦਾ ਸੀ। ਗਊ ਤੇ ਸ਼ੇਰ ਇਕੋ ਖੇਤ ਵਿਚ ਫਿਰਦੇ ਸਨ। ਪਰ ਰਾਜੇ ਦੇ ਡਰ ਕਰਕੇ ਕੋਈ ਵੀ ਸ਼ੇਰ ਗਊ ਵੱਲ ਹੱਥ ਨਹੀਂ ਚਲਾ ਸਕਦਾ ਸੀ॥੧੭੦॥

ਇਹ ਬਿਧਿ ਰਾਜੁ ਕਰਜੋ ਰਘੁਰਾਜਾ॥ ਦਾਨ ਨਿਸ਼ਾਨ ਚਹੂੰ ਦਿਸ ਬਾਜਾ॥ ਚਾਰੋ ਦਿਸ਼ਾਂ ਬੈਠ ਰਖਵਾਰੇ॥ ਮਹਾਬੀਰ ਅਰੁ ਰੂਪ ਉਜਿਆਰੇ॥ ੧੭੧॥

'ਰਘੁਰਾਜਾ' ਰਾਜੇ ਨੇ ਇਸ ਤਰ੍ਹਾਂ ਦਾ ਰਾਜ ਕੀਤਾ ਸੀ ਕਿ ਉਸਦੇ ਦਾਨ ਦਾ ਧੌਂਸਾ ਚੋਹਾਂ ਦਿਸ਼ਾਂ ਵਿਚ ਵੱਜ ਰਿਹਾ ਸੀ। ਚੌਹਾਂ ਪਾਸਿਆਂ ਵੱਲ ਰਾਖੇ ਬੈਠੇ ਹੋਏ ਸਨ,ਜੋ ਮਹਾਂ ਬਲਵਾਨ ਅਤੇ ਬੜੇ ਸੁੰਦਰ ਰੂਪ ਵਾਲੇ ਸਨ॥੧੭੧॥

**********************************************************

**ਬੀਸ ਸਹੰਸ੍ਰ ਬਰਖ ਪਰਮਾਨਾ॥ ਰਾਜੁ ਕਰਾ ਦਸ ਚਾਰ ਨਿਧਾਨਾ॥**
**ਭਾਂਤ ਅਨੇਕ ਕਰੇ ਨਿਤ ਧਰਮਾ॥ ਔਰ ਨ ਸਕੈ ਐਸ ਕਰ ਕਰਮਾ॥ ੧੭੨॥**

ਵੀਹ ਹਜ਼ਾਰ ਵਰ੍ਹਿਆਂ ਤੱਕ, ਚੌਦ੍ਹਾਂ ਵਿਦਿਆਵਾਂ ਦੇ ਖਜ਼ਾਨੇ ਰੂਪ ਰਾਜੇ ਨੇ ਰਾਜ ਕੀਤਾ। ਉਸਨੇ ਅਨੇਕ ਤਰ੍ਹਾਂ ਦੇ ਧਰਮ ਕਰਮ ਕੀਤੇ ਅਤੇ ਹੋਰ ਕੋਈ ਇਸ ਤਰ੍ਹਾਂ ਦੇ ਕਰਮ ਕਰ ਹੀ ਨਹੀਂ ਸਕਦਾ ਸੀ॥ ੧੭੨॥

**ਪਾਧਰੀ ਛੰਦ॥ ਇਹ ਭਾਂਤ ਰਾਜੁ ਰਘੁਰਾਜ ਕੀਨ॥ ਗਜ ਬਾਜ ਸਾਜ ਦੀਨਾਨ ਦੀਨ॥**
**ਨ੍ਰਿਪ ਜੀਤ ਜੀਤ ਲਿੱਨੇ ਅਪਾਰ॥ ਕਰਿ ਖੰਡ ਖੰਡ ਖੰਡੇ ਗੜਵਾਰ॥ ੧੭੩॥ ੯॥**

ਰਾਜੇ ਰਘੁਰਾਜ ਨੇ ਇਸ ਤਰ੍ਹਾਂ ਦਾ ਰਾਜ ਕੀਤਾ ਸੀ। ਹਾਥੀ ਤੇ ਘੋੜੇ ਸਾਜਾਂ ਸਮੇਤ ਹੀ ਉਸਨੇ ਦੀਨਾਂ-ਅਨਾਥਾਂ ਨੂੰ ਦਾਨ ਵਿਚ ਦਿੱਤੇ ਸਨ। ਅਗਿਣਤ ਹੀ ਰਾਜੇ ਜਿੱਤ ਜਿੱਤ ਕੇ ਆਪਣੇ ਹਮਾਇਤੀ ਕਰ ਲਏ ਸਨ ਅਤੇ ਆਪਣੇ ਖੰਡੇ ਦੀ ਸ਼ਕਤੀ ਨਾਲ ਉਸ ਆਕੀ ਰਾਜੇ ਵੀ ਟੁਕੜੇ ਟੁਕੜੇ ਕਰ ਦਿੱਤੇ ਸਨ॥ ੧੭੩॥ ੯॥

ਇਤਿ ਰਘੁਰਾਜ ਸਮਾਪਤਮ॥ ੧੭੩॥ ੯॥ ੨੨੭॥ ਅਫਜੂੰ॥

ਰਾਜੇ ਰਘੁ ਦਾ ਰਾਜ ਸਮਾਪਤ ਹੋਇਆ॥ ੧੭੩॥ ੯॥ ੨੨੭॥ ਚਲਦਾ॥

## *(੧੦) ਰਾਜਾ ਅਜ ਦੇ ਰਾਜ ਦੀ ਕਥਾ*

**ਪਾਧੜੀ ਛੰਦ॥ ਫੁਨਿ ਭਏ ਰਾਜ ਅਜ ਰਾਜ ਬੀਰ॥ ਜਿਨ ਭਾਂਤਿ ਭਾਂਤਿ ਜਿੱਤੇ ਪ੍ਰਬੀਰ॥**
**ਕਿੱਨੇ ਖਰਾਬ ਖਾਨੇ ਖਵਾਸ॥ ਜਿੱਤੇ ਮਹੀਪ ਤੋਰੇ ਮਵਾਸ॥ ੧॥**

ਫਿਰ ਅਜ ਰਾਜ ਬਹੁਤ ਬਹਾਦਰ ਰਾਜਾ ਹੋਇਆ, ਜਿਸਨੇ ਤਰ੍ਹਾਂ ਤਰ੍ਹਾਂ ਦੇ ਬੜੇ ਬਲਵਾਨ ਯੋਧੇ ਜਿੱਤੇ ਅਤੇ ਆਕੀ ਰਾਜਿਆਂ ਨੂੰ ਜਿੱਤ ਕੇ ਉਨ੍ਹਾਂ ਦੇ ਘੁਮੰਡ ਤੋੜੇ ਸਨ॥ ੧॥

**ਜਿੱਤੇ ਅਜੀਤ ਮੂੰਡੇ ਅਮੁੰਡ॥ ਖੰਡੇ ਅਖੰਡੇ ਕਿੰਨੇ ਘਮੰਡ॥**
**ਦਸ ਚਾਰਿ ਚਾਰਿ ਬਿਦਿਆ ਨਿਧਾਨ॥ ਅਜ ਰਾਜ ਰਾਜ ਰਾਜਾ ਮਹਾਨ॥ ੨॥**

ਉਸਨੇ ਨਾ ਜਿੱਤੇ ਜਾਣ ਵਾਲੇ ਜਿੱਤ ਲਏ ਅਤੇ ਨਾ ਮੁੰਨੇ ਜਾਣ ਵਾਲਿਆਂ ਦੇ ਸਿਰ ਮੁੰਨਵਾਏ ਸਨ। ਉਸ ਨੇ ਨਾ ਖੰਡੇ ਜਾਣ ਵਾਲਿਆਂ ਨੂੰ ਖੰਡਿਆ ਸੀ, ਅਤੇ ਘੁਮੰਡ ਕਰਨ ਵਾਲਿਆਂ ਦੇ ਘੁਮੰਡ ਤੋੜੇ ਸਨ। ਅਠਾਰਾਂ ਵਿਦਿਆਵਾਂ ਦਾ ਖਜ਼ਾਨਾ ਅਜ ਰਾਜਾ, ਬੜਾ ਮਹਾਨ ਰਾਜਾ ਸੀ॥ ੨॥

**ਸੂਰਾ ਸੁਬਾਹ ਜੋਧਾ ਪ੍ਰਚੰਡ। ਸੂਤ ਸਰਬ ਸ਼ਾਸਤ੍ਰ ਬਿੱਦਿਆ ਉਦੰਡ॥**

**ਮਾਨੀ ਮਹਾਨ ਸੁੰਦਰ ਸਰੂਪ॥ ਅਵਿਲੋਕ ਜਾਸ ਲਾਜੰਤ ਭੂਪ॥ ੩॥**

ਉਹ ਇਕ ਬਲੀ ਸੂਰਮਾ ਤੇ ਪ੍ਰਚੰਡ ਜੋਧਾ ਸੀ, ਜੋ ਵੇਦਾਂ, ਸਾਰੇ ਸ਼ਾਸਤ੍ਰਾਂ ਤੇ ਸਾਰੀਆਂ ਵਿਦਿਆਵਾਂ ਦਾ ਅਕੱਟ ਵਿਦਵਾਨ ਸੀ। ਉਹ ਚੁੱਪ ਰਹਿਣ ਵਾਲਾ ਤੇ ਮਹਾਨ ਸੁੰਦਰ ਸਰੂਪ ਵਾਲਾ ਸੀ, ਜਿਸਨੂੰ ਵੇਖ ਰਾਜੇ ਸ਼ਰਮਸਾਰ ਹੁੰਦੇ ਸਨ॥ ੩॥

**ਰਾਜਾਨ ਰਾਜ ਰਾਜਾ ਧਿਰਾਜ॥ ਗ੍ਰਿਹਿ ਭਰੇ ਸਰਬ ਸੰਪਤਿ ਸਮਾਜ॥**
**ਅਵਿਲੋਕਿ ਰੂਪ ਰੀਝੰਤ ਨਾਰ॥ ਸ੍ਰੁਤ ਦਾਨ ਸੀਲ ਬਿਦਿਆ ਉਦਾਰ॥ ੪॥**

ਰਾਜਿਆਂ ਦੇ ਰਾਜਿਆਂ ਦਾ ਵੀ ਅਧਿਰਾਜ ਮਹਾਰਾਜਾ ਸੀ। ਜਿਸਦੇ ਘਰ ਸਾਰੇ ਰਾਜ ਸਮਾਜ ਤੇ ਰਾਜ ਸੰਪਦਾ ਨਾਲ ਭਰੇ ਹੋਏ ਸਨ। ਉਸਦੇ ਰੂਪ ਨੂੰ ਵੇਖਕੇ, ਇਸਤਰੀਆਂ ਰੀਝਦੀਆਂ ਸਨ। ਉਹ ਸ੍ਰੁਤੀਆ, ਦਾਨ, ਧਰਮ ਤੇ ਵਿਦਿਆ ਵਿਚ ਬੜਾ ਸ੍ਰੇਸ਼ਟ ਪੁਰਸ਼ ਸੀ॥ ੪॥

**ਜੌ ਕਹੋ ਕਥਾ ਬਾਢੰਤ ਗ੍ਰੰਥ॥ ਸੁਨਿ ਲੇਹੁ ਮਿਤ੍ਰ ਸੰਛੇਪ ਕੰਥ॥**
**ਬੈਦਰਭ ਦੇਸ ਰਾਜਾ ਸੁਬਾਹ॥ ਚੰਪਾਵਤੀ ਸੁ ਗ੍ਰਿਹਿ ਨਾਰਿ ਤਾਹਿ॥ ੫॥**

ਜੇਕਰ ਸਾਰੀ ਕਥਾ ਕਹਾਂ, ਤਾਂ ਗ੍ਰੰਥ ਵਧ ਜਾਏਗਾ। ਇਸ ਲਈ ਹੇ ਮਿੱਤਰੋ ਸੰਖੇਪ ਜਿਹੀ ਕਥਾ ਸੁਣ ਲਵੋ। 'ਬੈਦਰਭ' ਦੇਸ ਦਾ 'ਸੁਬਾਹ' ਨਾਮੀਂ ਰਾਜਾ ਸੀ। ਉਸਦੇ ਘਰ 'ਚੰਪਾਵਤੀ' ਨਾਮ ਵਾਲੀ ਇਸਤਰੀ ਸੀ॥ ੫॥

**ਤਿਹ ਜਈ ਏਕ ਕੰਨਿਆ ਅਪਾਰ॥ ਤਿਹ ਮਤੀ ਇੰਦ੍ਰ ਨਾਮਾ ਉਦਾਰ॥**
**ਜਬ ਭਈ ਜੋਗ ਬਰ ਕੇ ਕੁਮਾਰ॥ ਤਬ ਕੀਨ ਬੈਠ ਰਾਜਾ ਬਿਚਾਰ॥ ੬॥**

ਉਸਦੇ ਘਰ ਇਕ ਅਪਾਰ ਰੂਪ ਵਾਲੀ ਕੰਨਿਆਂ ਪੈਦਾ ਹੋਈ। ਜਿਸਦਾ ਬੜਾ ਸ੍ਰੇਸ਼ਟ ਨਾਮ 'ਇੰਦ੍ਰਮਤੀ' ਸੀ। ਜਦ ਉਹ ਰਾਜ-ਕੁਮਾਰੀ ਵਰ ਦੇ ਜੋਗ ਹੋਈ, ਤਦ ਰਾਜੇ ਨੇ ਘਰ ਵਿਚ ਬੈਠ ਕੇ ਵੀਚਾਰ ਕੀਤੀ॥ ੬॥

**ਲਿੰਨੇ ਬੁਲਾਇ ਨ੍ਰਿਪ ਸਰਬ ਦੇਸ॥ ਧਾਏ ਸੁਬਾਹ ਲੈ ਦਲ ਅਸੇਸ॥**
**ਮੁਖ ਭਈ ਆਨ ਸਾਰਸ੍ਵਤੀ ਆਪ॥ ਜਿਹ ਜਪਤ ਲੋਗ ਮਿਲਿ ਸਰਬ ਜਾਪ॥ ੭॥**

ਪਰਿਵਾਰ ਅਤੇ ਮੰਤ੍ਰੀਆਂ ਨਾਲ ਸਲਾਹ ਕਰਕੇ ਰਾਜੇ ਨੇ ਸਾਰੇ ਦੇਸ਼ਾਂ ਦੇ ਰਾਜੇ ਸਦ ਲਏ ਖੱਤਰੀ ਰਾਜੇ ਅਣਗਿਣਤ ਫੌਜ ਲੈ ਕੇ ਚੱਲ ਪਏ। ਉਸ ਵੇਲੇ ਸਾਰਸ੍ਵਤੀ ਆਪ ਆਕੇ ਰਾਜੇ ਦੇ ਮੁਖ ਵਿਚ ਬਿਰਾਜ ਮਾਨ ਹੋ ਗਈ। ਜਿਸਦੇ ਜਾਪ ਨੂੰ ਸਾਰੇ ਲੋਕ ਇਕੱਠੇ ਮਿਲਕੇ ਜਪਦੇ ਸਨ॥ ੭॥

**ਤਬ ਦੇਸ ਦੇਸ ਕੇ ਭੂਪ ਆਨ॥ ਕਿਨੌ ਪ੍ਰਣਾਮ ਰਾਜਾ ਮਹਾਨ॥**

**ਤਹ ਬੈਠ ਰਾਜ ਸੋਭੰਤ ਐਸ॥ ਜਨ ਦੇਵ ਮੰਡਲੀ ਸਮ ਨ ਤੈਸ॥ ੮॥**

ਤਦ ਦੇਸ਼ਾਂ ਦੇਸ਼ਾਂ ਦੇ ਰਾਜਿਆਂ ਨੇ ਆ ਕੇ ਮਹਾਨ ਰਾਜੇ ਸੁਬਾਹ ਨੂੰ ਪ੍ਰਣਾਮ ਕੀਤੇ। ਉਥੇ ਬੈਠੇ ਹੋਏ ਰਾਜੇ ਇਸ ਤਰ੍ਹਾਂ ਸੋਭਦੇ ਸਨ ਮਾਨੋਂ, ਦੇਵਤਿਆਂ ਦੀ ਸਭਾ ਠਾਠ ਬਾਠ ਨਾਲ ਬੈਠੀ ਹੋਈ ਹੋਵੇ॥ ੮॥

**ਬਾਜੰਤ ਢੋਲ ਦੂੰਦਭ ਅਪਾਰ॥ ਬਾਜੰਤ ਤੂਰ ਝਨਕੰਤ ਤਾਰ॥
ਸੋਭਾ ਅਪਾਰ ਬਰਨੀ ਨ ਜਾਇ॥ ਜਨੁ ਬੈਠ ਇੰਦ੍ਰ ਆਭਾ ਬਨਾਇ॥ ੯॥**

ਅਗਿਣਤ ਹੀ ਢੋਲ ਤੇ ਧੌਂਸੇ ਵੱਜਦੇ ਸਨ। ਤੁਰੀਆਂ ਵੱਜਦੀਆਂ ਸਨ ਜਿਨ੍ਹਾਂ ਦੀਆਂ ਤਾਰਾਂ ਛਣਕਾਰ ਪਾਉਂਦੀਆਂ ਸਨ। ਉਸਦੀ ਅਪਾਰ ਸੋਭਾ ਸੀ ਜੋ ਵਰਣਨ ਨਹੀਂ ਕੀਤੀ ਜਾ ਸਕਦੀ। ਇਸ ਤਰ੍ਹਾਂ ਲੱਗਦਾ ਸੀ ਜਿਵੇਂ ਇੰਦਰ ਰਾਜਾ ਸ਼ੋਭਾਇਮਾਨ ਹੋਵੇ॥ ੯॥

**ਇਹ ਭਾਂਤ ਰਾਜ ਮੰਡਲੀ ਬੈਠ॥ ਅਵਿਲੋਕਿ ਇੰਦ੍ਰ ਜਹ ਨਾਕ ਐਠ॥
ਆਭਾ ਅਪਾਰ ਬਰਨੈ ਸੁ ਕਉਨ॥ ਹ੍ਵੈ ਰਹੇ ਜੱਛ ਗੰਧ੍ਰਬ ਮਉਨ॥ ੧੦॥**

ਇਸ ਤਰ੍ਹਾਂ ਸੁੰਦਰ ਢੰਗ ਨਾਲ ਰਾਜ-ਸਭਾ ਬੈਠੀ ਹੋਈ ਸੀ ਜਿਸਨੂੰ ਵੇਖਕੇ ਰਾਜਾ ਇੰਦਰ ਈਰਖਾ ਨਾਲ ਨੱਕ ਚੜ੍ਹਾਉਂਦਾ ਸੀ। ਉਸਦੀ ਅਪਾਰ ਸੁੰਦਰਤਾ ਸੀ ਜਿਸਨੂੰ ਕੌਣ ਵਰਣਨ ਕਰ ਸਕਦਾ ਸੀ। ਉਸਨੂੰ ਵੇਖ ਕੇ ਗੰਧਰਬ ਤੇ ਜੱਛ ਚੁੱਪ ਹੋ ਰਹੇ ਸਨ॥ ੧੦॥

## ਅਰਧ ਪਾਧਰੀ ਛੰਦ॥

**ਸੋਭੰਤ ਸੂਰ॥ ਲੋਭੰਤ ਹੂਰ॥ ਅਛ੍ਰੀ ਅਪਾਰ॥ ਰਿੱਝੀ ਸੁਧਾਰ॥ ੧੧॥**

ਸੂਰਮੇ ਸੋਭ ਰਹੇ ਸਨ ਅਤੇ ਹੂਰਾਂ ਉਨ੍ਹਾਂ ਤੇ ਲੁਭਾਇਮਾਨ ਹੋ ਰਹੀਆਂ ਸਨ। ਅਣਗਿਣਤ ਅਪਛਰਾਂ ਉਨ੍ਹਾਂ ਤੇ ਰੀਝੀਆਂ ਹੋਈਆਂ ਸਨ॥ ੧੧॥

**ਗਾਵੰਤ ਗੀਤ॥ ਮੋਹੰਤ ਚੀਤ॥ਮਿਲ ਦੇ ਅਸੀਸ॥ ਜੁਗ ਚਾਰਿ ਜੀਸ॥ ੧੨॥**

ਗੀਤ ਗਾਉਂਦੀਆਂ ਸਨ ਅਤੇ ਚਿੱਤ ਨੂੰ ਮੋਹ ਰਹੀਆਂ ਸਨ, ਮਿਲਕੇ ਅਸੀਸਾਂ ਦੇਂਦੀਆਂ ਸਨ ਕਿ ਤੁਸੀਂ ਚਾਰ ਜੁੱਗ ਜੀਊਂਦੇ ਰਹੋ॥ ੧੨॥

**ਬਾਜੰਤ ਤਾਰ॥ ਡਾਰੈ ਧਮਾਰ॥ਦੇਵਾਨ ਨਾਰ॥ ਪੇਖਤ ਅਪਾਰ॥ ੧੩॥**

ਤਾਲ ਵੱਜਦੇ ਸਨ, ਗਿੱਧਾ ਪਾਉਂਦੀਆਂ ਸਨ। ਦੇਵਤਿਆਂ ਦੀਆਂ ਅਪਾਰ ਇਸਤਰੀਆਂ ਇਸ ਤਰ੍ਹਾਂ ਕਰਦੀਆਂ ਦਿਸਦੀਆਂ ਸਨ॥ ੧੩॥

**ਕੈ ਬੇਦ ਰੀਤ॥ ਗਾਵੰਤ ਗੀਤ॥ ਸੋਭਾ ਅਨੂਪ॥ ਸੋਭੰਤ ਭੂਪ॥ ੧੪॥**

ਵੇਦ ਮਰਯਾਦਾ ਅਨੁਸਾਰ, ਗੀਤ ਗਾਉਂਦੀਆਂ ਸਨ। ਉਪਮਾਂ ਤੋਂ ਰਹਿਤ ਸ਼ੋਭਨੀਕ ਰਾਜੇ ਸ਼ੋਭ

************************************************************
ਰਹੇ ਸਨ॥੧੪॥

**ਬਾਜੰਤ ਤਾਰ॥ ਰੀਝੰਤ ਨਾਰ॥ ਗਾਵੰਤ ਗੀਤ॥ ਆਨੰਦ ਚੀਤ॥ ੧੫॥**

ਤਾਲੀਆਂ ਵਜਾਉਂਦੀਆਂ,ਇਸਤਰੀਆ ਪ੍ਰਸੰਨ ਹੋ ਰਹੀਆਂ ਸਨ। ਗੀਤ ਗਾਉਂਦੀਆਂ ਸਨ ਅਤੇ ਚਿੱਤ ਵਿਚ ਅਨੰਦ ਮਾਣ ਰਹੀਆਂ ਸਨ।

## ਉਛਾਲ ਛੰਦ॥

**ਗਾਵਤ ਨਾਰੀ॥ ਬਾਜਤ ਤਾਰੀ॥ ਦੇਖਤ ਰਾਜਾ॥ ਦੇਵਤ ਸਾਜਾ॥੧੬॥**

ਗਿੱਧਾ ਪਾ ਕੇ ਇਸਤਰੀਆਂ ਗਾ ਰਹੀਆਂ ਸਨ ਅਤੇ ਦੇਵਤਿਆਂ ਵਾਂਗ ਸੱਜਿਆ ਹੋਇਆ ਰਾਜਾ ਉਨ੍ਹਾਂ ਨੂੰ ਵੇਖ ਰਿਹਾ ਸੀ॥੧੬॥

**ਗਾਵਤ ਗੀਤੰ॥ ਆਨੰਦ ਚੀਤੰ॥ ਸੋਭਤ ਸੋਭਾ॥ ਲੋਭਤ ਲੋਭਾ॥ ੧੭॥**

ਬੜੇ ਪ੍ਰਸੰਨ ਮਈ ਵੇਗ ਵਿਚ ਗੀਤ ਗਾਇਨ ਚਲ ਰਿਹਾ ਸੀ ਅਤੇ ਉਥੇ ਦੀ ਸ਼ੋਭਾ ਵੇਖ ਕੇ ਲੋਭ ਦਾ ਮਨ ਵੀ ਲੋਭੀ ਹੋ ਰਿਹਾ ਸੀ॥੧੭॥

**ਦੇਖਤ ਨੈਣੰ॥ ਭਾਖਤ ਬੈਣੰ॥ ਸੋਹਤ ਛੜ੍ਹੀ॥ ਲੋਭਤ ਅੜ੍ਹੀ॥ ੧੮॥**

ਉਹ ਅੱਖਾਂ ਦਿਆਂ ਇਸ਼ਾਰਿਆਂ ਨਾਲ ਗੱਲਾਂ ਕਰ ਰਹੇ ਸਨ,ਅਤੇ ਸਾਰੇ ਸ਼ਸਤਰ ਧਾਰੀ ਖੱਤਰੀ ਸ਼ੋਭ ਰਹੇ ਸਨ॥੧੮॥

**ਗੱਜਤ ਹਾਥੀ॥ ਸੱਜਤ ਸਾਥੀ॥ ਕੂਦਤ ਬਾਜੀ॥ ਨਾਚਤ ਤਾਜੀ॥ ੧੯॥**

ਹਾਥੀ ਗੱਜ ਰਹੇ ਸਨ ਅਤੇ ਸਾਥੀ ਸੱਜ ਰਹੇ ਸਨ ਅਤੇ ਘੋੜੇ ਨੱਚ ਕੁਦ ਰਹੇ ਸਨ॥੧੯॥

**ਬਜਤ ਤਾਲੰ॥ ਨਾਚਤ ਬਾਲੰ॥ ਗਾਵਤ ਗਾਥੰ॥ ਆਨੰਦ ਸਾਥੰ॥ ੨੦॥**

ਇਸਤਰੀਆਂ ਨੱਚ ਰਹੀਆਂ ਸਨ ਅਤੇ ਗਿੱਧਾ ਪਾ ਕੇ ਪ੍ਰਸੰਨ ਚਿੱਤ ਗਾ ਰਹੀਆਂ ਸਨ॥੨੦॥

**ਕੋਕਿਲ ਬੈਣੀ॥ ਸੁੰਦਰ ਨੈਣੀ॥ ਗਾਵਤ ਗੀਤੰ॥ ਚੋਰਤ ਚੀਤੰ॥ ੨੧॥**

ਕੋਇਲ ਵਰਗੀ ਉਨ੍ਹਾਂ ਦੀ ਸੁਰੀਲੀ ਆਵਾਜ਼ ਸੀ ਅਤੇ ਉਨ੍ਹਾਂ ਦੇ ਨੈਣ ਬਹੁਤ ਸੁੰਦਰ ਸਨ ਅਤੇ ਉਹ ਗੀਤ ਗਾ ਕੇ ਚਿੱਤ ਚੁਰਾ ਰਹੀਆਂ ਸਨ॥੨੧॥

**ਅਛੂਣ ਭੇਸੀ॥ ਸੁੰਦਰ ਕੇਸੀ॥ਸੁੰਦਰ ਨੈਣੀ॥ ਕੋਕਿਲ ਬੈਣੀ॥ ੨੨॥**

ਉਹ ਪਰੀਆਂ ਦੇ ਭੇਸਾਂ ਵਾਲੀਆਂ, ਸੁੰਦਰ ਕੇਸਾਂ ਵਾਲੀਆਂ ਸੁੰਦਰ ਨੈਣਾਂ ਵਾਲੀਆਂ ਅਤੇ ਕੋਇਲ ਵਰਗੀ ਸੁਰੀਲੀ ਆਵਾਜ਼ ਵਾਲੀਆਂ ਸਨ॥੨੨॥

**ਅਤਭੁਤ ਰੂਪਾ॥ ਕਾਮਨ ਕੂਪਾ॥ ਚਾਰ ਪ੍ਰਹਾਸੰ॥ ਉੱਨਿਤ ਨਾਸੰ॥ ੨੩॥**

ਉਹ ਕਾਮਨਾਵਾਂ ਦਾ ਭੰਡਾਰ ਇਸਤਰੀਆਂ ਅਦਭੁਤ ਸੁੰਦਰਤਾਂ ਦੀਆਂ ਮਾਲਕ ਸਨ। ਉਨ੍ਹਾਂ ਦਾ ਹਾਸਾ ਅਤਿ ਸੁੰਦਰ ਅਤੇ ਉਨ੍ਹਾਂ ਦੇ ਨੱਕ ਲੰਮੇ ਸਨ॥ ੨੩॥

**ਲਖਿ ਦੁਤਿ ਰਾਣੀ॥ ਲਜਿਤ ਇੰਦ੍ਰਾਣੀ॥ਸੋਹਤ ਬਾਲਾ॥ ਰਾਗਣ ਮਾਲਾ॥ ੨੪॥**

ਰਾਣੀ ਦੀ ਸੁੰਦਰਤਾ ਨੂੰ ਵੇਖ ਇੰਦਰਾਣੀ ਵੀ ਲਜਿੱਤ ਹੋ ਰਹੀ ਸੀ। ਉਹ ਇਸਤਰੀ ਇਸ ਤਰ੍ਹਾਂ ਸ਼ੋਭ ਰਹੀ ਸੀ ਜਿਵੇਂ ਕਿ ਰਾਗ ਮਾਲ ਹੋਵੇ॥ ੨੪॥

## ਮੋਹਣੀ ਛੰਦ॥

**ਗਉਰ ਸਰੂਪ ਮਹਾ ਛਬਿ ਸੋਹਤ॥ਦੇਖਤ ਸੁਰ ਨਰ ਕੋ ਮਨ ਮੋਹਤ॥
ਰੀਝਤ ਤਾਕਿ ਬਡੇ ਨ੍ਰਿਪ ਐਸੇ॥ ਸੋਭਹਿ ਕਉਨ ਸਕੈ ਕਹਿ ਤੈਸੇ॥ ੨੫॥**

ਗੋਰੇ ਰੰਗ ਵਾਲੀਆਂ ਸੁੰਦਰ ਇਸਤਰੀਆਂ ਦੇਵਤਿਆਂ ਅਤੇ ਮਨੁੱਖਾਂ ਦਾ ਮਨ ਮੋਹ ਰਹੀਆਂ ਸਨ। ਉਨ੍ਹਾਂ ਨੂੰ ਵੇਖ ਕੇ ਵੱਡੇ ਵੱਡੇ ਰਾਜੇ ਵੀ ਰੀਝ ਰਹੇ ਸਨ। ਉਨ੍ਹਾਂ ਦੀ ਸ਼ੋਭਾ ਦਾ ਕੀ ਵਰਣਨ ਕੀਤਾ ਜਾ ਸਕਦਾ ਹੈ॥ ੨੫॥

**ਸੁੰਦਰ ਰੂਪ ਮਹਾ ਦੁਤਿ ਬਾਲੀਯ॥ ਪੇਖਤ ਰੀਝਤ ਬੀਰ ਰਿਸਾਲੀਯ॥
ਨਾਚਤ ਭਾਵ ਅਨੇਕ ਤ੍ਰੀਆ ਕਰ॥ ਦੇਖਤ ਸੋਭਾ ਰੀਝਤ ਸੁਰ ਨਰ॥ ੨੬॥**

ਉਹ ਇਸਤਰੀਆਂ ਬੜੇ ਸੁੰਦਰ ਸਰੂਪ ਤੇ ਮਹਾਂ ਪ੍ਰਕਾਸ਼ ਵਾਲੀਆਂ ਸਨ, ਉਨ੍ਹਾਂ ਨੂੰ ਵੇਖ ਕੇ ਰਸਿਕ ਵੀਰ ਸੂਰਮੇ ਰੀਝ ਰਹੇ ਸਨ। ਇਸਤਰੀਆਂ ਅਨੇਕ ਭਾਵਪੂਰਣ ਢੰਗਾਂ ਨਾਲ ਨਾਚ ਕਰ ਰਹੀਆਂ ਸਨ ਜਿਸ ਨੂੰ ਵੇਖ ਕੇ ਸਾਰੇ ਦੇਵਤੇ ਅਤੇ ਮਨੁੱਖ ਰੀਝ ਰਹੇ ਸਨ॥ ੨੬॥

**ਹਿੰਸਤ ਹੈਵਰ ਚਿੰਸਤ ਹਾਥੀਯ॥ ਨਾਚਤ ਨਾਗਰ ਗਾਵਤ ਗਾਥੀਯ॥
ਰੀਝਤ ਸੁਰ ਨਰ ਮੋਹਤ ਰਾਜਾ॥ ਦੇਵਤ ਦਾਨ ਦੁਰੰਤ ਸਮਾਜਾ॥ ੨੭॥**

ਪਦ ਅਰਥ - ਹਿੰਸਤ=ਹਿਣਕਦੇ। ਹੈਵਰ=ਘੋੜੇ। ਚਿਸੰਤ=ਚਿੰਘਾੜਨਾ।

ਘੋੜੇ ਹਿਣਕਦੇ ਸਨ ਅਤੇ ਹਾਥੀ ਚਿੰਘਾੜ ਰਹੇ ਸਨ ਇਸਤਰੀਆਂ ਨੱਚਦੀਆਂ ਸਨ ਅਤੇ ਗਾਥਾਵਾਂ ਗਾ ਰਹੀਆਂ ਸਨ, ਜਿਨ੍ਹਾਂ ਨੂੰ ਸੁਣ ਕੇ ਦੇਵਤੇ ਤੇ ਮਨੁੱਖ ਰੀਝ ਰਹੇ ਸਨ। ਰਾਜੇ ਮੋਹਤ ਹੋ ਰਹੇ ਸਨ ਅਤੇ ਪ੍ਰਸੰਨ ਹੋ ਕੇ ਦਾਨ ਦੇ ਰਹੇ ਸਨ॥ ੨੭॥

**ਗਾਵਤ ਗੀਤਨ ਨਚਤ ਅਪੱਛਰਾ॥ ਰੀਝਤ ਰਾਜਾ ਖੀਝਤ ਅੱਛਰਾ॥**

*********************************************************

**ਬਾਜਤ ਨਾਰਦ ਬੀਨ ਰਸਾਲੀਯ॥ ਦੇਖਤ ਦੇਵ ਪ੍ਰਭਾਸਤ ਜ੍ਵਾਲੀਯ॥ ੨੮॥**

ਗੀਤ ਗਾਉਂਦੀਆਂ ਹੋਈਆਂ ਅਪੱਛਰਾਵਾਂ ਨੱਚ ਰਹੀਆਂ ਸਨ ਉਨ੍ਹਾਂ ਨੂੰ ਵੇਖ ਕੇ ਰਾਜੇ ਖੁਸ਼ ਹੋ ਰਹੇ ਸਨ ਅਤੇ ਉਨ੍ਹਾਂ ਦੀਆਂ ਰਾਣੀਆਂ ਖਿਝ ਰਹੀਆਂ ਸਨ। ਨਾਰਦ ਦੀ ਸੁੰਦਰ ਵੀਣਾਂ ਵੱਜ ਰਹੀ ਸੀਃ ਜਿਸਨੂੰ ਵੇਖ ਕੇ ਦੇਵਤੇ ਤੇਜਵਾਨ ਹੋ ਰਹੇ ਸਨ॥ ੨੮॥

**ਆਂਜਤ ਅੰਜਨ ਸਾਜਤ ਅੰਗਾ॥ ਸੋਭਤ ਬਸਤ੍ਰ ਸੁ ਅੰਗ ਸੁਰੰਗਾ॥**
**ਨਾਚਤ ਅਛ੍ਰੀ ਰੀਝਤ ਰਾਊ॥ ਚਾਹਤ ਬਰਬੋ ਕਰਤ ਉਪਾਊ॥ ੨੯॥**

ਸਾਰਿਆਂ ਨੇ ਅੱਖਾਂ ਵਿਚ ਸੁਰਮਾ ਪਾ ਕੇ ਅਤੇ ਸੁੰਦਰ ਕੱਪੜੇ ਪਹਿਨ ਕੇ ਆਪਣੇ ਸਰੀਰ ਨੂੰ ਸਜਾਇਆ ਹੋਇਆ ਸੀ, ਅਪੱਛਰਾਵਾਂ ਨੱਚ ਰਹੀਆਂ ਸਨ ਅਤੇ ਰਾਜੇ ਪ੍ਰੰਸਨ ਹੋ ਰਹੇ ਸਨ ਅਤੇ ਉਨ੍ਹਾਂ ਨੂੰ ਵਰਨ ਦਾ ਉਪਾਅ ਸੋਚ ਰਹੇ ਸਨ॥ ੨੯॥

**ਤਤ ਥਈ ਨਾਚੈ ਸੁਰਪੁਰ ਬਾਲਾ॥ ਰੁਣ ਝੁਣ ਬਾਜੈ ਰੰਗ ਅੰਗ ਮਾਲਾ॥**
**ਬਨਿ ਬਨਿ ਬੈਠੇ ਜਹੱ ਤਹੱ ਰਾਜਾ॥ ਦੈ ਦੈ ਡਾਰੈ ਤਨ ਮਨ ਸਾਜਾ॥ ੩੦॥**

ਦੇਵ ਇਸਤਰੀਆਂ ਨੱਚ ਰਹੀਆਂ ਸਨ ਅਤੇ ਉਨ੍ਹਾਂ ਦੇ ਗਲਾਂ ਵਿਚ ਪਈਆ ਮਾਲਾਵਾਂ ਦੀ ਛੁਣਕਾਰ ਸੁਣਾਈ ਦੇ ਰਹੀ ਸੀ। ਥਾਂ ਥਾਂ ਤੇ ਰਾਜੇ ਸੱਜ ਧੱਜ ਕੇ ਬੈਠੇ ਹੋਏ ਸਨ ਅਤੇ ਪ੍ਰਸੰਨ ਹੋ ਕੇ ਆਪਣੇ ਸਰੀਰ ਦੇ ਪਹਿਨੇ ਹੋਏ ਹੀਰਿਆ ਮੋਤਿਆਂ ਨੂੰ ਇਸਤਰੀਆਂ ਉਤੋਂ ਵਾਰ ਵਾਰ ਸੁੱਟ ਰਹੇ ਸਨ॥ ੩੦॥

**ਜਿਹ ਜਿਹ ਦੇਖਾ ਸੋ ਸੋ ਰੀਝਾ॥ ਜਿਨ ਨਹੀ ਦੇਖਾ ਤ੍ਰਿਨ ਮਨ ਖੀਝਾ॥**
**ਕਰਿ ਕਰਿ ਭਾਯੰ ਤ੍ਰੀਅ ਬਰ ਨਾਚੈਂ॥ ਅਤਭੁਤ ਭਾਯੰ ਅੰਗ ਅੰਗ ਰਾਚੈਂ॥ ੩੧॥**

ਜਿਸ ਜਿਸ ਵੇਖਿਆ ਉਹ ਪ੍ਰਸੰਨ ਹੋ ਗਿਆ ਅਤੇ ਜਿਸ ਨਹੀਂ ਵੇਖਿਆ ਉਹ ਖਿਝ ਗਿਆ। ਭਿੰਨ ਭਿੰਨ ਪ੍ਰਕਾਰ ਦੀਆਂ ਭਾਵਨਾਵਾਂ ਦਾ ਪ੍ਰਦਰਸ਼ਨ ਕਰ ਕੇ ਉਹ ਇਸਤਰੀਆਂ ਨ੍ਰਿਤ ਕਰ ਰਹੀਆਂ ਸਨ ਅਤੇ ਉਨ੍ਹਾਂ ਦੇ ਅੰਗ ਅੰਗ ਵਿਚੋਂ ਅਨੋਖੇ ਭਾਵ ਪ੍ਰਗਟ ਹੋ ਰਹੇ ਸਨ॥ ੩੧॥

**ਤਿਨ ਅਤਭੁਤ ਗਤ ਜਹ ਤਹ ਠਾਨੀ॥ ਜਹ ਤਹ ਸੋਹੈ ਮੁਨ ਮਨ ਮਾਨੀ॥**
**ਤਜਿ ਤਜਿ ਜੋਗਿੰ ਭਜਿ ਭਜਿ ਆਵੈਂ॥ ਲਖਿ ਅਤਿ ਆਭਾ ਜੀਅ ਸੁਖ ਪਾਵੈਂ॥ ੩੨॥**

ਪਦ ਅਰਥ - ਅਤਭੁਤ ਗਤ=ਅਦਭੁਤ ਗਤੀ। ਮੁਨ=ਮੁਨੀ। ਆਭਾ=ਸੁੰਦਰ ਸ਼ਕਲ, ਸ਼ੋਭਾ।

ਉਨ੍ਹਾਂ ਇਸਤਰੀਆਂ ਵੀ ਉਸ ਥਾਂ ਕੁਝ ਅਦਭੁਤ ਕੌਤਕ ਕਰਨ ਦਾ ਨਿਸ਼ਚਾ ਕਰ ਲਿਆ ਸੀ, ਕਿਉਂਕਿ ਉਥੇ ਕਈ ਹੱਠਵਾਦੀ ਮੁਨੀ ਵੀ ਬੈਠੇ ਸਨ। ਯੋਗੀ ਆਪਣੇ ਯੋਗ ਨੂੰ ਛੱਡ ਕੇ ਦੇਖੇ ਆ ਰਹੇ ਸਨ ਅਤੇ ਇਸ ਉਤਸਵ ਦੀ ਸ਼ੋਭਾ ਨੂੰ ਵੇਖ ਕੇ ਸੁਖ ਪ੍ਰਾਪਤ ਕਰਨ ਲੱਗੇ॥ ੩੨॥

**ਬਨਿ ਬਨਿ ਬੈਠੇ ਜਹ ਤਹ ਰਾਜਾ॥ ਤਹ ਤਹ ਸੋਭੇ ਸਭ ਸੁਭ ਸਾਜਾ॥**
**ਜਹ ਤਹ ਦੇਖੈਂ ਰੁਨ ਗਨ ਫੂਲੇ॥ ਮੁਨਿ ਮਨ ਛਬਿ ਲਖਿ ਤਨ ਮਨ ਭੂਲੇ॥ ੩੩॥**

ਜਿਥੇ ਰਾਜੇ ਸੱਜ ਧੱਜ ਕੇ ਬੈਠੇ ਸਨ, ਉਥੇ ਦਾ ਵਾਤਾਵਰਣ ਅਤਿ ਸ਼ੋਭ ਰਿਹਾ ਸੀ। ਸਭ ਕੁਝ ਨੂੰ ਵੇਖ ਕੇ ਰਾਜੇ ਬਹੁਤ ਪ੍ਰਸੰਨ ਹੋ ਰਹੇ ਸੀ ਅਤੇ ਉਨ੍ਹਾਂ ਦੀਆਂ ਸੁੰਦਰ ਸ਼ਕਲ ਨੂੰ ਵੇਖ ਕੇ ਮੁਨੀ ਜਨ ਆਪਣੀ ਸੁੱਧ ਬੁੱਧ ਭੁਲ ਰਹੇ ਸਨ॥ ੩੩॥

**ਤਤ ਬਿਤ ਘਨ ਸੁਖ ਰਸ ਸਭ ਬਾਜੈਂ॥ ਸੁਨਿ ਮਨ ਰਾਗੰ ਗੁਨਿ ਗਨ ਲਾਜੈਂ॥**
**ਜੱਹ ਤੱਹ ਗਿਰ ਗੇ ਰਿਝ ਰਿਝ ਐਸੇ॥ ਜਨੁ ਭਟ ਜੂਝੈ ਰਣ ਬ੍ਰਿਣ ਕੈਸੇ॥ ੩੪॥**

ਪਦ ਅਰਥ - ਤਤ, ਬਿਤ, ਘਨ, ਸੁਖ ਅਤੇ ਰਸ=ਪੰਚ ਸ਼ਬਦ, ਪੰਜਾ ਸ਼ਬਦਾ ਦਾ ਵੇਰਵਾ ਇਸ ਪ੍ਰਕਾਰ ਹੈ:-

੧. ਤਤ = ਤਾਰ ਅਤੇ ਤੰਦ ਨਾਲ ਵੱਜਣ ਵਾਲੇ ਵਾਜੇ, ਇਨ੍ਹਾਂ ਵਿਚ ਸਿਤਾਰ, ਰਬਾਬ ਆਦਿ ਆ ਜਾਂਦੇ ਹਨ।

੨. ਬਿਤ = ਵ੍ਰਿਤ, ਚੰਮ ਨਾਲ ਮੜ੍ਹੇ ਹੋਏ ਵਾਜੇ, ਇਨ੍ਹਾਂ ਵਿਚ ਮ੍ਰਿਦੰਗ, ਢੋਲ, ਡੁਗ ਡੁਗੀ ਆਦਿ ਆ ਜਾਂਦੇ ਹਨ।

੩. ਘਨ = ਕਾਂਸੀ ਜਾਂ ਹੋਰ ਧਾਤ ਦੇ ਬਣੇ ਵਾਜੇ, ਜਿਵੇਂ ਘੰਟੀਆਂ, ਘੜਿਆਲ, ਛੈਣੇ ਆਦਿ।

੪. ਨਾਦ = ਘੜਾ ਆਦਿ, ਜਿਨ੍ਹਾਂ ਦੇ ਪੁਲਾੜ ਵਿਚੋਂ ਹੱਥ ਨਾਲ ਵਾਰ ਕਰਕੇ ਸੁਰ ਕੱਢੀਦੀ ਹੈ।

੫. ਸਖਿਰ = ਫੂਕ ਨਾਲ ਵਜਾਉਣ ਵਾਲੇ ਵਾਜੇ, ਇਨ੍ਹਾਂ ਵਿਚ ਮੁਰਲੀ, ਨਫੀਰੀ ਆਦਿ ਆ ਜਾਂਦੇ ਹਨ।

ਪੁਰਾਣਾ ਅਨੁਸਾਰ ਪੰਜਾਂ ਵਾਜਿਆ ਦਾ ਸ਼ਬਦ ਜੋ ਰਾਜਿਆ ਅੱਗੇ ਵੱਜਣਾ ਜ਼ਰੂਰੀ ਹੈ ਉਹ ਪੰਜ ਵਾਜੇ ਹਨ=ਸਿੰਗ, ਡਫ, ਸ਼ੰਖ, ਭੇਰੀ ਅਤੇ ਜਯ ਘੰਟਾ।

ਪੰਜ ਸ਼ਬਦੀ ਵਾਜੇ ਉਥੇ ਵੱਜ ਰਹੇ ਹਨ ਅਤੇ ਉਨ੍ਹਾਂ ਦੇ ਅਨੰਦ ਮਈ ਰਾਗਾਂ ਨੂੰ ਸੁਣਕੇ ਰਾਗ ਵਿਦਿਆ ਦੇ ਮਾਹਿਰ ਵੀ ਲਜਿੱਤ ਹੋ ਰਹੇ ਹਨ। ਵਾਜਿਆਂ ਦੀਆਂ ਧੁਨੀਆਂ ਨੂੰ ਸੁਣਕੇ ਰਾਜੇ ਇਧਰ ਉਧਰ ਇਸ ਤਰ੍ਹਾਂ ਡਿੱਗ ਪਏ ਸਨ ਕਿ ਮਾਨੋਂ ਯੁੱਧ ਵਿਚ ਯੋਧੇ ਜ਼ਖਮੀ ਹੋ ਕੇ ਡਿੱਗ ਪਏ ਹੋਣ॥ ੩੪॥

**ਬਨ ਬਨ ਫੂਲੇ ਜਨ ਬਰ ਫੂਲੰ॥ ਤਨ ਬਰ ਸੋਭੇ ਜਨੁ ਧਰ ਮੂਲੰ॥**
**ਜੱਹ ਤੱਹ ਝੂਲੇ ਮਦ ਮਤ ਰਾਜਾ॥ ਜਨੁ ਮੁਰਿ ਬੋਲੈਂ ਸੁਨ ਘਨ ਗਾਜਾ॥ ੩੫॥**

ਉਹ ਜੰਗਲੀ ਫੁਲਾਂ ਵਾਂਗ ਖਿੜੇ ਹੋਏ ਵਿਖਾਈ ਦੇ ਰਹੇ ਸਨ ਅਤੇ ਉਨ੍ਹਾਂ ਦੇ ਤਨ ਧਰਤੀ ਦੇ ਸੁਖ ਦੇ ਮੂਲ ਭਾਵ ਨੂੰ ਪ੍ਰਗਟ ਕਰ ਰਹੇ ਸਨ। ਮਦਮਸਤ ਰਾਜੇ ਇਧਰ ਉਧਰ ਇਸ ਤਰ੍ਹਾਂ ਝੂਮ

**************************************************************
ਰਹੇ ਸਨ ਕਿ ਮਾਨੋਂ ਗੱਜਦੇ ਹੋਏ ਬਦਲ ਨੂੰ ਸੁਣ ਕੇ ਮੋਰ ਮਸਤ ਹੋ ਰਹੇ ਹੋਣ॥ ੩੫॥

**ਪਾਧਰੀ ਛੰਦ॥ ਜੱਹ ਤੱਹ ਬਿਲੋਕਿ ਸੋਭਾ ਅਪਾਰ॥ ਬਨਿ ਬੈਠਿ ਸਰਬ ਰਾਜਾਧਿਕਾਰ॥**
**ਇਹ ਭਾਂਤ ਕਹੈ ਨਹੀ ਪਰਤ ਬੈਨ॥ ਲਖਿ ਨੈਨ ਰੂਪ ਰੀਝੰਤ ਨੈਨ॥ ੩੬॥**

ਇਸ ਤਰ੍ਹਾਂ ਦੀ ਅਪਾਰ ਸ਼ੋਭਾ ਨੂੰ ਵੇਖਕੇ ਸਾਰੇ ਰਾਜੇ ਬੈਠ ਗਏ। ਉਨ੍ਹਾਂ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਅਤੇ ਉਨ੍ਹਾਂ ਦੀ ਸ਼ੋਭਾ ਨੂੰ ਵੇਖ ਕੇ ਅੱਖਾਂ ਪ੍ਰਸੰਨ ਹੋ ਰਹੀਆਂ ਸਨ॥ ੩੬॥

**ਅਵਿਲੋਕਿ ਨਾਚਿ ਐਸੋ ਸੁਰੰਗ॥ ਸਰ ਤਾਨਿ ਨ੍ਰਿਪਨ ਮਾਰਤ ਅਨੰਗ॥**
**ਸੋਭਾ ਅਪਾਰ ਬਰਣੀ ਨ ਜਾਇ॥ ਰਿਝੇ ਅਵਲੋਕਿ ਰਾਨਾਰੁ ਰਾਇ॥ ੩੭॥**

ਇਸ ਤਰ੍ਹਾਂ ਦੇ ਰੰਗੀਲੇ ਨਾਚ ਨੂੰ ਵੇਖਕੇ ਸਾਰੇ ਰਾਜਿਆਂ ਨੂੰ ਕਾਮਦੇਵ ਖਿਚ ਖਿਚ ਤੀਰ ਮਾਰਨ ਲੱਗਾ, ਭਾਵ ਸਾਰੇ ਕਾਮਸਕਤ ਹੋ ਗਏ। ਮਾਹੌਲ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਅਤੇ ਉਸ ਨੂੰ ਵੇਖਕੇ ਸਾਰੇ ਖੁਸ਼ ਹੋ ਰਹੇ ਸਨ॥ ੩੧॥

**ਆਗਮ ਬਸੰਤ ਜਨੁ ਭਇਓ ਆਜ॥ ਇਹ ਭਾਂਤ ਸਰਬ ਦੇਖੈ ਸਮਾਜ॥**
**ਰਾਜਾਧਿਰਾਜ ਬਨਿ ਬੈਠ ਐਸ॥ ਤਿਨ ਕੇ ਸਮਾਨ ਨਹੀ ਇੰਦ੍ਰ ਹੈਸ॥ ੩੮॥**

ਇਸ ਤਰ੍ਹਾ ਲੱਗ ਰਿਹਾ ਸੀ ਕਿ ਜਿਵੇਂ ਉਸ ਦਿਨ ਬਸੰਤ ਬਹਾਰ ਦਾ ਦਿਨ ਹੋਵੇ। ਇਸ ਪ੍ਰਕਾਰ ਦੇ ਵਾਤਾਵਰਣ ਨੂੰ ਵੇਖ ਕੇ ਸਾਰੇ ਰਾਜੇ ਇਸ ਤਰ੍ਹਾਂ ਸ਼ੋਭਨੀਕ ਹੋ ਗਏ ਕਿ ਮਾਨੋਂ ਇੰਦ੍ਰ ਵੀ ਉਨ੍ਹਾਂ ਦੇ ਬਰਾਬਰ ਨ ਹੋਵੇ॥ ੩੮॥

**ਇਕ ਮਾਸ ਲਾਗ ਤਹ ਭਇਓ ਨਾਚ॥ ਬਿਨ ਪੀਐ ਕੈਫ ਕੋਊ ਨ ਬਾਚ॥**
**ਜਹਂ ਜਹਂ ਬਿਲੋਕਿ ਆਭਾ ਅਪਾਰ॥ ਤਹਂ ਤਹਂ ਸੁ ਰਾਜ ਰਾਜਨ ਕੁਮਾਰ॥ ੩੯॥**

ਇਸ ਤਰ੍ਹਾਂ ਇਕ ਮਹੀਨਾ ਉਥੇ ਨ੍ਰਿਤ ਹੁੰਦਾ ਰਿਹਾ ਅਤੇ ਨ੍ਰਿਤ ਦੀ ਉਸ ਸ਼ਰਾਬ ਨੂੰ ਪੀਣ ਤੋਂ ਬਗੈਰ ਕੋਈ ਵੀ ਨ ਬਚ ਸਕਿਆ। ਜਿਵੇਂ ਕਿਵੇਂ ਸਾਰੇ ਰਾਜਿਆਂ ਅਤੇ ਰਾਜ ਕੁਮਾਰਾਂ ਦੀ ਸੁੰਦਰਤਾਂ ਉਥੇ ਵਿਖਾਈ ਦੇ ਰਹੀ ਸੀ॥ ੩੯॥

**ਲੈ ਸੰਗ ਤਾਸ ਸਾਰਸੂਤਿ ਆਪ॥ ਜਿਹ ਕੋ ਜਪੰਤ ਸਭ ਜਗਤ ਜਾਪ॥**
**ਨਿਰਖੋ ਕੁਮਾਰਿ ਇਹਂ ਸਿੰਧ ਰਾਜ॥ ਜਾਕੀ ਸਮਾਨ ਨਹੀ ਇੰਦ੍ਰ ਸਾਜ॥ ੪੦॥**

ਜਗਤ ਵਲੋਂ ਪੂਜੀ ਜਾਣ ਵਾਲੀ ਸਰਸਵਤੀ ਆਪ ਰਾਜ ਕੁਮਾਰੀ ਦੇ ਕੋਲ ਗਈ ਅਤੇ ਉਸਨੂੰ ਕਿਹਾ, "ਹੇ ਰਾਜ ਕੁਮਾਰੀ ! ਇਨ੍ਹਾਂ ਰਾਜਕੁਮਾਰਾਂ ਨੂੰ ਵੇਖੋ ਇਨ੍ਹਾਂ ਵਰਗਾ ਸੱਜਿਆ ਹੋਇਆ ਇੰਦਰ ਵੀ ਨਹੀਂ ਹੈ"॥ ੪੦॥

**ਅਵਿਲੋਕ ਸਿੰਧ ਰਾਜਾ ਕੁਮਾਰ॥ ਨਹੀ ਤਾਸ ਚਿੱਤ ਕਿੱਨੋ ਸੁਮਾਰ॥**
**ਤਿਹ ਛਾਡਿ ਪਾਛ ਆਗੈ ਚਲੀਸ॥ ਜਨੁ ਸਰਬ ਸੋਭ ਕਹੁ ਲੀਲ ਲੀਸ॥ ੪੧॥**

ਰਾਜਕੁਮਾਰੀ ਨੇ ਰਾਜਕੁਮਾਰਾਂ ਦੇ ਇਕੱਠ ਨੂੰ ਵੇਖਿਆ ਅਤੇ ਸਿੰਧ ਰਾਜ ਦੇ ਰਾਜਕੁਮਾਰ ਨੂੰ ਵੀ ਪਸੰਦ ਨਹੀਂ ਕੀਤਾ। ਉਸਨੂੰ ਛੱਡਕੇ ਉਹ ਅੱਗੇ ਚਲ ਪਈ ਮਾਨੋਂ ਕਿ ਉਸ ਸਾਰੀ ਸ਼ੋਭਾ ਨੂੰ ਆਪਣੇ ਵਿਚ ਵਿਲੀਨ ਕਰ ਲਿਆ ਹੋਵੇ॥ ੪੧॥

**ਪੁਨ ਕਹੈ ਤਾਸ ਸਾਰਸ੍ਵਤੀ ਬੈਨ॥ ਇਹ ਪਸ਼ਚਮੇਸ ਅਬ ਦੇਖ ਨੈਨ॥**
**ਅਵਿਲੋਕਿ ਰੂਪ ਤਾਕੋ ਅਪਾਰ॥ ਨਹੀ ਮੌਧ ਚਿੱਤਿ ਆਨਿਓ ਕੁਮਾਰ॥ ੪੨॥**

ਸਰਸਵਤੀ ਨੇ ਫਿਰ ਉਸਨੂੰ ਕਿਹਾ ਕਿ ਇਹ ਪੱਛਮ ਦੇਸ਼ ਦਾ ਰਾਜਾ ਹੈ ਤੂੰ ਇਸ ਨੂੰ ਵੇਖ। ਉਸਦੇ ਰੂਪ ਨੂੰ ਵੀ ਰਾਜਕੁਮਾਰੀ ਨੇ ਵੇਖਿਆ, ਪਰ ਉਸਨੂੰ ਵੀ ਪਸੰਦ ਨਹੀਂ ਕੀਤਾ॥ ੪੨॥

## ਮਧੁਭਾਰ ਛੰਦ॥

**ਦੇਖੇ ਕੁਮਾਰ॥ਰਾਜਾ ਜੁਝਾਰ॥ ਸੁਭ ਵਾਰ ਦੇਸ॥ ਸੁੰਦਰ ਸੁ ਬੇਸ॥ ੪੩॥**

ਫਿਰ ਸਰਸਵਤੀ ਨੇ ਕਿਹਾ ਕਿ ਹੇ ਰਾਜਕੁਮਾਰੀ ! ਤੁਸੀਂ ਇਨ੍ਹਾਂ ਸੁੰਦਰ ਸਰੂਪ ਰਾਜ ਕੁਮਾਰਾਂ ਨੂੰ ਵੇਖੋ ਜਿਹੜੇ ਚੰਗੇ ਯੋਧੇ ਹਨ, ਪਵਿਤਰ ਦੇਸ਼ ਵਾਲੇ ਹਨ ਅਤੇ ਸੁੰਦਰ ਲਿਬਾਸ ਵਾਲੇ ਹਨ॥ ੪੩॥

**ਦੇਖਿਓ ਬਿਚਾਰ॥ ਰਾਜਾ ਅਪਾਰ॥ ਆਨਾ ਨ ਚਿੱਤ॥ ਪਰਮੰ ਪਵਿੱਤ॥ ੪੪॥**

ਰਾਜਕੁਮਾਰੀ ਨੇ ਅਨੇਕਾਂ ਰਾਜਿਆਂ ਨੂੰ ਸੋਚ ਸਮਝ ਕੇ ਵੇਖਿਆ ਪਰ ਕਿਸੇ ਰਾਜੇ ਨੂੰ ਵੀ ਉਸ ਚਿੱਤ ਵਿਚ ਨ ਲਿਆਂਦਾ। ਕੋਈ ਵੀ ਉਸਨੂੰ ਪਰਮ ਪਵਿਤਰ ਨ ਲੱਗਾ॥ ੪੪॥

**ਤਬਿ ਆਗਿ ਚਾਲ॥ ਸੁੰਦਰ ਸੁ ਬਾਲ॥ਮੁਸਕਿਆਤ ਐਸ॥ ਘਨ ਬੀਜ ਜੈਸ॥ ੪੫॥**

ਤਦ ਉਹ ਰਾਜਕੁਮਾਰੀ ਫਿਰ ਅੱਗੇ ਤੁਰ ਪਈ ਅਤੇ ਇਸ ਤਰ੍ਹਾਂ ਮੁਸਕਰਾਉਣ ਲੱਗੀ ਕਿ ਜਿਵੇਂ ਕਾਲੀ ਘਟਾ ਵਿਚ ਬਿਜਲੀ ਚਮਕੀ ਹੋਵੈ॥ ੪੫॥

**ਨ੍ਰਿਪ ਪੇਖਿ ਰੀਝ॥ ਸੁਰ ਨਾਰ ਖੀਝ॥ਬਦਿ ਤਾਸ ਜਾਨ॥ ਘਟ ਆਪਮਾਨ॥ ੪੬॥**

ਰਾਜੇ ਉਸਨੂੰ ਵੇਖਕੇ ਪ੍ਰਸੰਨ ਹੋ ਰਹੇ ਸਨ, ਪਰ ਦੇਵ ਇਸਤਰੀਆਂ ਮਨ ਹੀ ਮਨ ਵਿਚ ਖਿਝ ਰਹੀਆਂ ਸਨ। ਉਸਨੂੰ ਆਪਣੇ ਨਾਲੋਂ ਵੱਧ ਹੁਸੀਨ ਵੇਖ ਕੇ ਉਹ ਆਪਣੇ ਆਪ ਨੂੰ ਘਟੀਆਂ ਅਨੁਭਵ ਕਰ ਰਹੀਆਂ ਸਨ॥ ੪੬॥

**ਸੁੰਦਰ ਸਰੂਪ॥ ਸੌਂਦਰਜੁ ਭੂਪ॥ਸੋਭਾ ਅਪਾਰ॥ ਸਭ ਕੇਸ ਧਾਰ॥ ੪੭॥**

ਸਾਰੇ ਰਾਜੇ ਸੁੰਦਰ ਸਰੂਪ ਅਤੇ ਅਪਾਰ ਸੋਭਾ ਵਾਲੇ ਸਨ। ਸਭ ਨੇ ਕੇਸ ਧਾਰਨ ਕੀਤੇ ਹੋਏ

**************************************************************
ਸਨ॥੪੭॥

ਦੇਖੇ ਨਰੇਂਦ੍ਰ॥ ਠਾਢੇ ਮਹੇਂਦ੍ਰ॥ ਮੁਲਤਾਲ ਰਾਜ॥ ਰਾਜਾਨ ਰਾਜ॥੪੮॥

ਹੇ ਰਾਜਕਮਾਰੀ ! ਇਨ੍ਹਾਂ ਸਾਰੇ ਰਾਜਿਆਂ ਨੂੰ ਵੇਖੋ, ਇਹ ਪ੍ਰਿਥਵੀ ਪਤੀ ਰਾਜੇ ਖੜੇ ਹਨ। ਇਹ ਮੁਲਤਾਨ ਦਾ ਰਾਜਾ ਹੈ ਜੋ ਰਾਜਿਆਂ ਦਾ ਵੀ ਰਾਜਾ ਹੈ॥੪੮॥

## *ਭੁਜੰਗ ਪ੍ਰਯਾਤ ਛੰਦ॥*

ਚਲੀ ਛੋਡਿ ਤਾ ਕੌ ਤ੍ਰੀਆ ਰਾਜ ਐਸੇ॥ ਮਨੋ ਪਾਂਡ ਪੁਤ੍ਰੰ ਸਿਰੀ ਰਾਜ ਜੈਸੇ॥
ਖਰੀ ਮੱਧਿ ਰਾਜਿਸਥਲੀ ਐਸ ਸੋਹੈ॥ ਮਨੋ ਜ੍ਵਾਲ ਮਾਲਾ ਮਹਾ ਮੋਨਿ ਮੋਹੈ॥੪੯॥

ਉਨ੍ਹਾਂ ਸਾਰਿਆਂ ਨੂੰ ਛੱਡਕੇ ਰਾਜ ਕੁਮਾਰੀ ਇਸ ਤਰ੍ਹਾਂ ਅੱਗੇ ਵੱਧ ਗਈ ਜਿਵੇਂ ਪਾਂਡੂ ਪੁੱਤਰ ਪਾਂਡੋ ਰਾਜ ਪਾਟ ਛੱਡਕੇ ਚੱਲ ਪਏ ਹੋਣ। ਰਾਜ ਦਰਬਾਰ ਵਿਚ ਖੜੀ ਉਹ ਇਸ ਤਰ੍ਹਾਂ ਸ਼ੋਭ ਰਹੀ ਸੀ, ਜਿਵੇਂ ਮਨ ਨੂੰ ਮੋਹ ਲੈਣ ਵਾਲੀ ਅੱਗ ਦੀ ਲਾਟ ਹੋਵੇ॥੪੯॥

ਸੁ ਭੇ ਰਾਜਿਸਥਲੀ ਠਾਢਿ ਐਸੇ॥ ਮਨੋ ਚਿਤ੍ਰਕਾਰੀ ਲਿਖੀ ਚਿਤ੍ਰ ਜੈਸੇ॥
ਬਧੇ ਸ੍ਵਰਣ ਕੀ ਕਿੰਕਣੀ ਲਾਲ ਮਾਲੰ॥ ਸਿਖਾ ਜਾਨ ਸੋਭੇ ਨ੍ਰਿਪੰ ਜੌਗ ਜ੍ਵਾਲੰ॥੫੦॥

ਰਾਜ ਦਰਬਾਰ ਵਿਚ ਖੜੀ ਉਹ ਕਿਸੇ ਚਿਤਰਕਾਰ ਦੇ ਚਿਤਰ ਵਾਂਗ ਸ਼ੋਭ ਰਹੀ ਸੀ। ਸੋਨੇ ਦੀ ਕਿੰਕਣੀ ਜਿਹੜੀ ਉਸ ਪਹਿਨ ਰਖੀ ਸੀ, ਉਸ ਨਾਲ ਲਾਲਾਂ ਦੀਆਂ ਮਾਲਾਵਾਂ ਬੱਧੀਆਂ ਹੋਈਆਂ ਸਨ ਜਿਹੜੀਆਂ ਕਿ ਇੰਝ ਸ਼ੋਭ ਰਹੀਆਂ ਸਨ ਜਿਵੇਂ ਕਿ ਅੱਗ ਦੀਆਂ ਲਾਟਾਂ ਹੋਣ॥੫੦॥

ਕਹੈ ਬੈਨ ਸਾਰਸ੍ਵਤੀ ਪੇਖਿ ਬਾਲਾ॥ ਲਖੋ ਨੈਨ ਠਾਂਢੈ ਸਭੈ ਭੂਪ ਆਲਾ॥
ਰੁਚੈ ਚਿੱਤ ਜਉਨੈ ਸੋਈ ਨਾਥ ਕੀਜੈ॥ ਸੁਨੋ ਪ੍ਰਾਨ ਪਿਆਰੀ ਇਹੈ ਮਾਨਿ ਲੀਜੈ॥੫੧॥

ਸਰਵਸਵਤੀ ਨੇ ਫਿਰ ਕੰਨਿਆ ਨੂੰ ਵੇਖ ਕੇ ਕਿਹਾ, "ਹੇ ਰਾਜਕੁਮਾਰੀ ! ਇਨ੍ਹਾਂ ਸਰਵ ਸ੍ਰੇਸ਼ਟ ਰਾਜਿਆਂ ਨੂੰ ਵੇਖੋ। ਹੇ ਮੇਰੀ ਪ੍ਰਾਣ ਪਿਆਰੀ ਜਿਹੜਾ ਵੀ ਤੈਨੂੰ ਚੰਗਾ ਲੱਗੇ ਉਸ ਨਾਲ ਹੀ ਵਿਆਹ ਕਰ ਲਵੋ॥੫੧॥

ਬਡੀ ਬਾਹਨੀ ਸੰਗਿ ਜਾਕੇ ਬਿਰਾਜੈਂ॥ ਘੁਰੈਂ ਸੰਖ ਭੇਰੀ ਮਹਾ ਨਾਦ ਬਾਜੈ॥
ਲਖੋ ਪੂਰ ਬੇਸੰ ਨਰੇਸੰ ਮਹਾਨੰ॥ ਦਿਨੰ ਰੈਣ ਜਾਪੈ ਸਹੰਸ੍ਰ ਭੁਜਾਨੰ॥੫੨॥

ਇਹ ਰਾਜਾ ਜਿਸ ਨਾਲ ਬਹੁਤ ਵੱਡੀ ਸੈਨਾ ਹੈ ਅਤੇ ਜਿਸ ਦੇ ਸੈਨਾ ਵਿਚ ਸੰਖ, ਭੇਰੀਆਂ ਅਤੇ ਮਹਾਂ ਨਾਦ ਵੱਜ ਰਹੇ ਹਨ: ਇਸ ਵੱਡੇ ਰਾਜੇ ਦੇ ਰੂਪ ਅਤੇ ਭੇਸ ਨੂੰ ਵੇਖੋ। ਇਹ ਹਜ਼ਾਰ ਬਾਹਾਂ ਵਾਲੇ ਰਾਜਾ ਸਹਸਰ ਬਾਹੂ ਵਾਂਗ ਜਾਪਦਾ ਹੈ॥੫੨। ।

**ਧੁਜਾ ਮੈਂਧਿ ਜਾਕੇ ਬਡੋ ਸਿੰਘ ਰਾਜੈ॥ ਸੁਨੇ ਨਾਦ ਤਾਕੋ ਮਹਾਂ ਪਾਪ ਭਾਜੈ॥**
**ਲਖੋ ਪੂਰਬੀਸੰ ਛਿਤੀਸੰ ਮਹਾਨੰ॥ ਸੁਨੋ ਬੈਨ ਬਾਲਾ ਸਰੂਪੰ ਸੁ ਭਾਨੰ॥ ੫੩॥**

ਇਸ ਦੇ ਝੰਡੇ ਦੇ ਵਿਚ ਸ਼ੇਰ ਦਾ ਨਿਸ਼ਾਨ ਹੈ ਅਤੇ ਇਸ ਦੀ ਧੁਨੀ ਸੁਣ ਕੇ ਮਹਾਂ ਪਾਪ ਵੀ ਭੱਜ ਜਾਂਦਾ ਹੈ। ਹੇ ਰਾਜ ਕੁਮਾਰੀ ਉਸ ਸੂਰਜ ਸਰੂਪ ਵਾਲੇ ਪੂਰਬ ਦੇਸ਼ ਦੇ ਮਹਾਨ ਰਾਜੇ ਨੂੰ ਚੰਗੀ ਤਰ੍ਹਾਂ ਵੇਖੋ॥ ੫੩॥

**ਘੁਰੈ ਦੁੰਦਭੀ ਸੰਖ ਭੇਰੀ ਅਪਾਰ॥ ਬਜੈ ਦੱਛਨੀ ਸਰਬ ਬਾਜੰਤ੍ਰ ਸਾਰੰ॥**
**ਤੁਰੀ ਕਾਨਰੇ ਤੂਰ ਤਾਨੰ ਤਰੰਗੰ॥ ਮੁਚੰ ਝਾਜਰੰ ਨਾਇ ਨਾਦੰ ਮ੍ਰਿਦੰਗੰ॥ ੫੪॥**

ਜਿਥੇ ਸੰਖ ਦੁੰਦਭੀਆ ਅਤੇ ਭੇਰੀਆਂ ਵੱਜ ਰਹੀਆਂ ਹਨ ਅਤੇ ਦਖਣੀ ਵਾਜੇ ਵੱਜ ਰਹੇ ਹਨ ਅਤੇ ਅਨੇਕਾ ਵਾਜਿਆਂ ਦੀਆਂ ਤੁਰੰਗਾਂ ਅਤੇ ਤਾਣ ਸੁਣਾਈ ਦੇ ਰਹੇ ਹਨ, ਭਾਵ ਮੁਚੰਗ, ਮ੍ਰਿਦੰਗ, ਝਾਂਝਰ ਆਦਿ ਵੱਜ ਰਹੇ ਹਨ॥ ੫੪॥

**ਬਧੇ ਹੀਰ ਚੀਰੰ ਸੁ ਬੀਰੋ ਸੁਬਾਹੰ॥ ਬਡੋ ਛਤ੍ਰਧਾਰੀ ਸੁ ਸੋਭਿਓ ਸਿਪਾਹੰ॥**
**ਹਨੇ ਪਿੰਗ ਬਾਜੀ ਰਥੰ ਜੇਣਿ ਜਾਨੋ॥ ਤਿਸੈ ਦੱਛਨੇਸੰ ਹੀਐ ਬਾਲ ਮਾਨੋ॥ ੫੫॥**

ਉਸਦੇ ਸੂਰਮਿਆਂ ਨੇ ਸੁੰਦਰ ਕਪੜੇ ਪਾਏ ਹਨ ਅਤੇ ਪਗਾਂ ਉਤੇ ਹੀਰੇ ਬੰਨ੍ਹੇ ਹੋਏ ਹਨ ਅਤੇ ਉਹ ਛੱਤਰ ਧਾਰੀ ਸੈਨਾ ਸਮੇਤ ਸ਼ੋਭ ਰਿਹਾ ਹੈ। ਉਸਦਾ ਰੱਥ ਅਤੇ ਘੋੜੇ ਵੱਡੇ ਵੱਡੇ ਸੂਰਮਿਆਂ ਨੂੰ ਨਸ਼ਟ ਕਰ ਦਿੰਦੇ ਹਨ। ਹੇ ਰਾਜ ਕੁਮਾਰੀ ਉਹ ਦੱਖਣ ਦੇਸ਼ ਦਾ ਰਾਜਾ ਹੈ॥ ੫੫॥

**ਮਹਾ ਬਾਹਨੀਸੰ ਨਰੀਸੰ ਨਰੇਸੰ॥ ਕਈ ਕੋਟਿ ਪਾਤੰ ਸੁਭੈ ਪੱਤ੍ਰ ਭੇਸੰ॥**
**ਧੁਜੰ ਬੰਧ ਉੱਧੰ ਗਜੰ ਗੂੜ ਬਾਂਕੋ॥ ਲਖੋ ਉਤਰੀ ਰਾਜਕੈ ਨਾਮ ਤਾ ਕੋ॥ ੫੬॥**

ਜਿਸ ਰਾਜੇ ਦੀ ਸੈਨਾ ਮਹਾਨ ਹੈ ਅਤੇ ਜਿਸਦੀ ਸੈਨਾ ਵਿਚ ਕਰੋੜਾਂ ਪੈਦਲ ਹਰੇ ਰੰਗ ਦੇ ਕਪੜੇ ਪਾ ਕੇ ਘੁੰਮ ਰਹੇ ਹਨ, ਅਤੇ ਜਿਸਦੇ ਸੁੰਦਰ ਹਾਥੀ ਝੰਡੇ ਬੰਨ੍ਹ ਕੇ ਫਿਰ ਰਹੇ ਹਨ, ਹੇ ਰਾਜ ਕੁਮਾਰੀ ਉਹ ਉੱਤਰ ਦਿਸ਼ਾਂ ਦਾ ਰਾਜਾ ਹੈ॥ ੫੬॥

**ਫਰੀ ਧੋਪ ਪਾਇਕ ਸੁ ਆਗੈ ਉਮੰਗੈ॥ ਜਿਣੈ ਕੋਟਿ ਬੰਕੋ ਮੁਰੈਂ ਨਾਹਿ ਅੰਗੈ॥**
**ਹਰੇ ਬਾਜ ਰਾਜੰ ਕਪੋਤੰ ਪ੍ਰਮਾਨੰ॥ ਨਹੇ ਸਜੰਦਨੰ ਇੰਦ੍ਰ ਬਾਜੀ ਸਮਾਨੰ॥ ੫੭॥**

ਜਿਸ ਦੇ ਅੱਗੇ ਪੈਦਲ ਸੈਨਾ ਬੜੇ ਜੋਸ਼ ਨਾਲ ਚੱਲ ਰਹੀ ਹੈ ਅਤੇ ਜਿਸ ਨੇ ਕਰੋੜਾਂ ਨੂੰ ਜਿੱਤ ਕੇ ਵੀ ਯੁੱਧ ਵਲੋਂ ਮੂੰਹ ਨਹੀਂ ਮੋੜਿਆ। ਜਿਸਦੇ ਘੋੜੇ ਕਬੂਤਰਾਂ ਵਾਂਗ ਉੱਡਦੇ ਹਨ ਅਤੇ ਜਿਸ ਦੇ ਕੋਲ ਅਜਿਹਾ ਰੱਥ ਹੈ ਜਿਹੜਾ ਕਿ ਇੰਦਰ ਪਾਸ ਵੀ ਨਹੀਂ ਹੈ॥ ੫੭॥

**ਬਡੇ ਸਿੰਗ੍ਰ ਜਾਕੇ ਧਰੇ ਸੂਰ ਸੋਭੈ॥ ਲਖੇ ਦੈਤ ਕੰਨਜਾ ਜਿਨੈ ਚਿਤ ਲੋਭੈ॥**
**ਕਢੇ ਦੰਤ ਪੱਤੰ ਸਿਰੰ ਕੇਸ ਉੱਚੰ॥ ਲਖੇ ਗਰਭਣੀਆਨਿ ਕੇ ਗਰਭ ਮੁੱਚੰ॥ ੫੮॥**

ਜਿਸ ਦੇ ਕੋਲ ਪਹਾੜਾ ਦੀਆਂ ਚੋਟੀਆਂ ਵਰਗੇ ਸੂਰਬੀਰ ਸ਼ੋਭ ਰਹੇ ਹਨ ਅਤੇ ਜਿਸ ਨੂੰ ਵੇਖ ਕੇ ਦੈਂਤਾਂ ਦੀਆਂ ਪੁੱਤਰੀਆਂ ਵੀ ਮੋਹਤ ਹੋ ਰਹੀਆਂ ਹਨ ਅਤੇ ਪ੍ਰਸੰਨ ਹੋ ਕੇ ਮੁਸਕਰਾਉਂਦੀਆਂ ਹੋਈਆਂ ਸਿਰ ਦੇ ਕੇਸਾਂ ਨੂੰ ਲਹਿਰਾ ਰਹੀਆਂ ਹਨ ਅਤੇ ਜਿਸ ਦੇ ਡਰ ਨਾਲ ਗਰਭਵਤੀ ਜਨਾਨੀਆਂ ਦੇ ਗਰਭਪਾਤ ਹੋ ਜਾਂਦੇ ਹਨ॥ ੫੮॥

**ਲਖੋ ਲੰਕ ਏਸੰ ਨਰੇਸੰ ਸੁਬਾਲੰ॥ ਸਭੈ ਸੰਗ ਜਾ ਕੈ ਸਭੈ ਲੋਕ ਪਾਲੰ॥**
**ਲੁਟਿਓ ਏਕ ਬੇਰੰ ਕੁਬੇਰੰ ਭੰਡਾਰੀ॥ ਜਿਣਿਓ ਇੰਦ੍ਰ ਰਾਜਾ ਬਡੋ ਛਤ੍ਰ ਧਾਰੀ॥ ੫੯॥**

ਉਹ ਮਹਾਂਬਲੀ ਲੰਕਾਂ ਦਾ ਰਾਜਾ ਹੈ, ਜਿਸ ਦੇ ਨਾਲ ਸਾਰੇ ਲੋਕ ਪਾਲ ਵੀ ਹਨ। ਉਸਨੇ ਇਕ ਵਾਰ ਕੁਬੇਰ ਦਾ ਖਜ਼ਾਨਾ ਵੀ ਲੁਟ ਲਿਆ ਸੀ ਅਤੇ ਇਕ ਵਾਰ ਮਹਾਂਬਲੀ ਇੰਦਰ ਨੂੰ ਵੀ ਜਿੱਤ ਲਿਆ ਸੀ॥ ੫੯॥

**ਕਹੇ ਜਉਨ ਬਾਲੀਨ ਤੇ ਚਿੱਤ ਆਨੇ॥ ਜਿਤੇ ਭੂਪ ਭਾਰੀ ਸੁ ਪਾਛੇ ਬਖਾਨੇ॥**
**ਚਹੂੰ ਓਰ ਰਾਜਾ ਕਹੋ ਨਾਮ ਸੋਭੀ॥ ਤਜੋ ਭਾਂਤ ਜੈਸੀ ਸਭੈ ਰਾਜ ਓਭੀ॥ ੬੦॥**

ਹੇ ਰਾਜਕੁਮਾਰੀ ! ਤੂੰ ਹੀ ਦੱਸ ਕਿ ਤੇਰਾ ਮਨ ਕੀ ਕਹਿੰਦਾ ਹੈ। ਜਿੰਨੇ ਵੀ ਵੱਡੇ ਵੱਡੇ ਰਾਜੇ ਸਨ, ਉਨ੍ਹਾਂ ਬਾਰੇ ਮੈਂ ਪਹਿਲਾਂ ਹੀ ਦੱਸ ਚੁਕੀ ਹਾਂ। ਚਾਰੇ ਪਾਸੇ ਰਾਜੇ ਹੀ ਰਾਜੇ ਸ਼ੋਭ ਰਹੇ ਹਨ, ਪਰ ਤੂੰ ਉਨ੍ਹਾਂ ਸਾਰਿਆਂ ਨੂੰ ਉਸ ਤਰ੍ਹਾਂ ਛੱਡ ਦਿੱਤਾ ਹੈ, ਜਿਸ ਤਰ੍ਹਾਂ ਪਹਿਲਿਆਂ ਨੂੰ ਛੱਡਿਆ ਸੀ॥ ੬੦॥

**ਲਖੋ ਦਈਤ ਸੈਨਾ ਬਡੀ ਸੰਗਿ ਤਾਂਕੇ॥ ਸੁਭੈ ਛਤ੍ਰਧਾਰੀ ਬਡੇ ਸੰਗ ਜਾਕੇ॥**
**ਧੁਜਾ ਗਿੱਧ ਉੱਧੰ ਲਸੈ ਕਾਕ ਪੂਰੰ॥ ਤਿਸੈ ਪਿਆਰ ਰਾਜਾ ਬਲੀ ਬ੍ਰਿਧ ਨੂਰੰ॥ ੬੧॥**

ਉਸ ਰਾਜੇ ਨੂੰ ਵੇਖੋ ਜਿਸ ਨਾਲ ਭਾਰੀ ਦੈਂਤ ਸੈਨਾ ਹੈ ਅਤੇ ਜਿਸ ਨਾਲ ਬਹੁਤ ਸਾਰੇ ਛੱਤਰ ਧਾਰੀ ਸ਼ੋਭ ਰਹੇ ਹਨ। ਉਸ ਦੀ ਧੁਜਾ ਉਤੇ ਗਿੱਰਝ ਅਤੇ ਕਾਂ ਦੇ ਚਿੰਨ੍ਹ ਹਨ, ਉਸ ਮਹਾਂਬਲੀ ਤੇਜ ਪ੍ਰਤਾਪ ਵਾਲੇ ਰਾਜੇ ਨੂੰ ਤੁਸੀਂ ਪਾਤਾਲ ਦਾ ਰਾਜਾ ਸਮਝੋ॥ ੬੧॥

**ਰਥੰ ਬੇਸਟੰ ਹੀਰ ਚੀਰੰ ਅਪਾਰੰ॥ ਸੁਭੈ ਸੰਗ ਜਾ ਕੈ ਸਭੈ ਲੋਕ ਪਾਰੰ॥**
**ਇਹੈ ਇੰਦ੍ਰ ਰਾਜਾ ਦੁਰੰ ਦਾਨ ਵਾਰੰ॥ ਤ੍ਰੀਆ ਤਾਸ ਚੀਨੋ ਅਦਿਤਿਆ ਕੁਮਾਰੰ॥ ੬੨॥**

ਜਿਸ ਦੀ ਸੁੰਦਰ ਪੁਸ਼ਾਕ ਹੈ ਅਤੇ ਹੀਰਿਆ ਨਾਲ ਮੜ੍ਹਿਆ ਹੋਇਆ ਰੱਥ ਹੈ ਅਤੇ ਜਿਸ ਨਾਲ ਸਾਰੇ ਲੋਕ ਪਾਲ ਸ਼ੋਭਾ ਪਾ ਰਹੇ ਹਨ। ਜਿਸ ਦੇ ਦਾਨ ਤੋਂ ਡਰਦਾ ਇੰਦਰ ਦੇਵਤਾ ਵੀ ਲੁਕ ਜਾਂਦਾ ਹੈ, ਹੇ ਕੁਮਾਰੀ ਇਹ ਉਹੋ ਆਦਿਤ ਕੁਮਾਰ ਹੈ॥ ੬੨॥

**ਨਹੇ ਸਪਤ ਬਾਜੀ ਰਥੰ ਏਕ ਚੱਕ੍ਰੰ ॥ ਮਹਾ ਨਾਗ ਬੱਧੰ ਤਪੈ ਤੇਜ ਬੱਕ੍ਰੰ ॥**
**ਮਹਾ ਉਗ੍ਰ ਧੰਨ੍ਵਾ ਸੁ ਅਜਾਨ ਬਾਹੰ ॥ ਸਹੀ ਚਿੱਤ ਚੀਨੋ ਤਿਸੈ ਦਿਉਸ ਨਾਹੰ ॥ ੬੩ ॥**

ਜਿਸਦੇ ਇਕ ਚੱਕਰ ਵਾਲੇ ਰੱਥ ਨੂੰ ਸੱਤ ਘੋੜੇ ਜੁੱਤੇ ਹੋਏ ਹਨ ਅਤੇ ਜਿਹੜਾ ਆਪਣੇ ਤੇਜ ਨਾਲ ਸ਼ੇਸ਼ਨਾਗ ਨੂੰ ਵੀ ਨਸ਼ਟ ਕਰ ਸਕਦਾ ਹੈ, ਜਿਸਦੀਆਂ ਲੰਮੀਆਂ ਬਾਹਾਂ ਹਨ ਅਤੇ ਵਿਕਰਾਲ ਧਨੁੱਖ ਜਿਸ ਨੇ ਚੁੱਕਿਆ ਹੋਇਆ ਹੈ, ਉਹ ਦਿਨ ਦਾ ਬਾਦਸ਼ਾਹ, ਸੂਰਜ ਹੈ ॥ ੬੩ ॥

**ਚੜਿਓ ਏਣ ਰਾਜੰ ਧਰੇ ਬਾਣ ਪਾਣੰ ॥ ਨਿਸਾ ਰਾਜ ਤਾਕੋ ਲਖੋ ਤੇਜ ਮਾਣੰ ॥**
**ਕਰੈ ਰਸਮ ਮਾਲਾ ਉਜਾਲਾ ਪਰਾਨੰ ॥ ਜਪੈ ਰਾਤ੍ਰ ਦਿਉਸੰ ਸਹੰਸ੍ਰੀ ਭੁਜਾਨੰ ॥ ੬੪ ॥**

ਇਹ ਜਿਹੜਾ ਤੀਰ ਕਮਾਨ ਲੈ ਕੇ ਆ ਰਿਹਾ ਹੈ ਇਹ ਰਾਤ ਦਾ ਰਾਜਾ ਤੇ ਤੇਜਸਵੀ ਚੰਦ ਹੈ। ਉਹ ਸਭ ਪ੍ਰਾਣੀਆਂ ਨੂੰ ਪ੍ਰਕਾਸ਼ ਦਿੰਦਾ ਹੈ ਅਤੇ ਸੈਂਕੜੇ ਲੋਕ ਉਸਦੀ ਦਿਨ ਰਾਤ ਪੂਜਾ ਕਰਦੇ ਹਨ ॥ ੬੪ ॥

**ਚੜੇ ਮਾਹਿਖੀਸੰ ਸਮੇਰੰ ਜੁ ਦੀਸੰ ॥ ਮਹਾ ਕ੍ਰੂਰ ਕਰਮੰ ਜਿਣਿਓ ਬਾਹ ਬੀਸੰ ॥**
**ਧੁਜਾਦੰਡ ਜਾਕੀ ਪ੍ਰਚੰਡੰ ਬਿਰਾਜੈ ॥ ਲਖੇ ਜਾਸ ਗਰਬੀਨ ਕੋ ਗਰਬ ਭਾਜੈ ॥ ੬੫ ॥**

ਇਹ ਰਾਜਾ ਜਿਹੜਾ ਯੁੱਧ ਵਿਚ ਜਾਣ ਲੱਗਾ, ਸੁਮੇਰ ਪਹਾੜ ਵਾਂਗ ਲੱਗਦਾ ਹੈ ਅਤੇ ਜਿਹੜਾ ਜਮ ਰਾਜ ਵਾਂਗ ਕਰੂੜ ਕਰਮ ਕਰਨ ਵਾਲਾ ਹੈ ਅਤੇ ਜਿਸ ਵੀਹ ਵੀਹ ਬਾਹਾਂ ਵਾਲਿਆਂ ਨੂੰ ਵੀ ਜਿੱਤ ਲਿਆ ਹੈ। ਇਸ ਦੀ ਧੁਜਾ ਪ੍ਰਚੰਡ ਰੂਪ ਵਿਚ ਲਿਸ਼ਕਾ ਮਾਰ ਰਹੀ ਹੈ ਅਤੇ ਉਸ ਵਿਚ ਦੰਡ ਦਾ ਨਿਸ਼ਾਨ ਸ਼ੋਭ ਰਿਹਾ ਹੈ। ਇਸ ਨੂੰ ਵੇਖ ਕੇ ਵੱਡੇ ਵੱਡੇ ਹੰਕਾਰੀਆਂ ਦੇ ਵੀ ਹੰਕਾਰ ਭੱਜ ਜਾਂਦੇ ਹਨ ॥ ੬੫ ॥

**ਕਹਾ ਲੌ ਬਖਾਨੋ ਬਡੇ ਗਰਬਧਾਰੀ ॥ ਸਭੈ ਘੇਰਿ ਠਾਢੇ ਜੁਰੀ ਭੀਰ ਭਾਰੀ ॥**
**ਨਚੈਂ ਪਾਤਰਾ ਚਾਤਰਾ ਨਿਰਤਕਾਰੀ ॥ ਉਠੈ ਝਾਂਝ ਸ਼ਬਦੰ ਸੁਨੈ ਲੋਗਧਾਰੀ ॥ ੬੬ ॥**

ਕਿਥੋਂ ਤਕ ਕਹਾਂ ? ਜਿਹੜੇ ਵੱਡੇ ਹੰਕਾਰੀ ਹਨ ਉਹ ਸਾਰੇ ਹੀ ਘੇਰ ਕੇ ਖੜੇ ਹੋਏ ਹਨ, ਬੜੀ ਭਾਰੀ ਭੀੜ ਜੁੜੀ ਹੋਈ ਹੈ। ਚੱਤਰ ਵੇਸ਼ਵਾਵਾਂ ਨਚਦੀਆਂ ਹਨ ਅਤੇ ਨ੍ਰਿਤਕਰੀ ਦੇ ਨਾਲ ਉਹਨਾਂ ਦੇ ਪੈਰਾਂ ਦੀਆਂ ਝਾਂਜਰਾਂ ਦਾ ਸ਼ਬਦ ਉੱਠਦਾ ਹੈ, ਜਿਸਨੂੰ ਸੁਣਨ ਵਾਸਤੇ ਲੋਕ ਟਿਕੇ ਬੈਠੇ ਹਨ ॥ ੬੬ ॥

**ਬਡੋ ਦਿਰਬਧਾਰੀ ਬਡੀ ਸੈਨ ਲੀਨੇ ॥ ਬਡੋ ਦਿਰਬ ਕੋ ਚਿੱਤ ਮੈ ਗਰਬ ਕੀਨੇ ॥**
**ਚਿਤੰ ਤਾਸ ਚੀਨੋ ਸਹੀ ਦਿਰਬ ਪਾਲੰ ॥ ਉਠੈ ਜਉਨ ਕੇ ਰੂਪ ਕੀ ਜ੍ਵਾਲ ਮਾਲੰ ॥ ੬੭ ॥**

ਬੜੇ ਵਡੇ ਧਨ ਰਖਣ ਵਾਲਿਆਂ ਨੇ ਬੜੀ ਭਾਰੀ ਫੌਜ ਨੂੰ ਨਾਲ ਲਿਆ ਹੋਇਆ ਹੈ ਅਤੇ ਚਿੱਤ ਵਿਚ ਧਨ ਦਾ ਬੜਾ ਵੱਡਾ ਹੰਕਾਰ ਕੀਤਾ ਹੋਇਆ ਹੈ। ਚਿੱਤ ਵਿਚ ਉਸਨੂੰ ਇਸ ਤਰ੍ਹਾਂ ਜਾਣਦੇ ਹਨ ਮਾਨੌਂ ਉਹ ਸੱਚਾ ਧਨ ਹੀ ਰਖਿਆ ਕਰਨ ਵਾਲਾ ਕੁਬੇਰ ਦੇਵਤਾ ਹੈ। ਜਿਸਦੇ ਚਿਹਰੇ ਉਤੇ

++++++++++++++++++++++++++++++++++++++++++++++++++++++++++++++
ਰੂਪ ਦੀ ਅੱਗ ਦੀਆਂ ਕਿਰਣਾਂ ਉੱਠਦੀਆਂ ਹਨ॥੬੭॥

**ਸਭੈ ਭੂਪ ਠਾਢੇ ਜਹਾ ਰਾਜਕੰਨਿਆ॥ ਬਿਖੈ ਭੂ ਤਲੰ ਰੂਪ ਜਾਕੇ ਨ ਅੰਨਿਆ॥**
**ਬਡੇ ਛਤ੍ਰਧਾਰੀ ਬਡੇ ਗਰਬ ਕੀਨੇ॥ ਤਹਾ ਆਨਿ ਠਾਢੇ ਬਡੀ ਸੈਨ ਲੀਨੇ॥ ੬੮॥**

ਜਿਥੇ ਸਾਰੇ ਰਾਜੇ ਖੜੇ ਸਨ, ਉਥੇ ਹੀ ਰਾਜ ਕੰਨਿਆਂ ਗਈ ਜਿਸਦੇ ਸਮਾਨ ਰੂਪ ਵਾਲੀ ਜਗਤ ਵਿਚ ਹੋਰ ਕੋਈ ਨਹੀਂ ਸੀ। ਵੱਡੇ ਵੱਡੇ ਛੱਤਰ ਧਾਰੀ ਬੜਾ ਭਾਰਾ ਹੰਕਾਰ ਕਰਨ ਵਾਲੇ, ਬੜੀ ਭਾਰੀ ਫੌਜ ਨੂੰ ਨਾਲ ਲੈ ਕੇ, ਉਥੇ ਆ ਕੇ ਖੜੇ ਹੋਏ ਸਨ॥੬੮॥

**ਨਦੀ ਸੰਗ ਜਾਕੇ ਸਭੈ ਰੂਪ ਧਾਰੇ॥ ਸਭੈ ਸਿੰਧ ਸੰਗੰ ਚੜੇ ਤੇਜ ਵਾਰੇ॥**
**ਬਡੀ ਕਾਇ ਜਾਕੀ ਮਹਾ ਰੂਪ ਸੋਹੈ॥ ਲਖੇ ਦੇਵ ਕੰਨਿਆਨ ਕੇ ਮਾਨ ਮੋਹੈ॥ ੬੯॥**

ਸਾਰੀਆਂ ਨਦੀਆਂ ਮਨੁੱਖ ਰੂਪ ਧਾਰਕੇ ਜਿਸਦੇ ਨਾਲ ਆਈਆਂ ਹਨ। ਸਾਰੇ ਸਮੁੰਦਰ ਰੂਪ ਧਾਰਕੇ ਜਿਸ ਤੇਜ ਵਾਲੇ ਦੇ ਨਾਲ ਚੜ੍ਹੇ ਹਨ। ਜਿਸਦੀ ਦੇਹ ਬੜੀ ਵੱਡੀ ਅਤੇ ਬੜਾ ਸੁੰਦਰ ਰੂਪ ਸੋਭਦਾ ਹੈ। ਜਿਸ ਨੂੰ ਵੇਖ ਕੇ ਦੇਵ ਕੰਨਿਆ ਵੀ ਮੋਹਿਤ ਹੋ ਰਹੀਆਂ ਹਨ॥੬੯॥

**ਕਹੋ ਨਾਰ ਤੋਕੋ ਇਹੈ ਬੰਨ ਰਾਜਾ॥ ਜਿਸੈ ਪੇਖ ਰਾਜਾਨ ਕੋ ਮਾਨ ਭਾਜਾ॥**
**ਕਹਾ ਲੌ ਬਖਾਨੋ ਜਿਤੋ ਭੂਪ ਆਏ॥ ਸਭੈ ਬਾਲ ਕੌ ਲੈ ਭਵਾਨੀ ਬਤਾਏ॥ ੭੦॥**

ਹੇ ਇਸਤਰੀ ਸਾਰੇ ਹੀ ਵੱਡੇ ਵੱਡੇ ਰਾਜੇ ਇਥੇ ਆਏ ਹਨ। ਜਿਨ੍ਹਾਂ ਨੂੰ ਵੇਖ ਕੇ ਰਾਜਿਆਂ ਦਾ ਮਾਨ ਨਸ਼ਟ ਹੋ ਜਾਂਦਾ ਹੈ। ਕਿਥੋਂ ਤੱਕ ਕਹਾਂ ? ਜਿੰਨੇ ਕੁ ਰਾਜੇ ਆਏ ਸਨ,ਉਸ ਇਸਤਰੀ ਨੂੰ ਨਾਲ ਲੈ ਕੇ ਸਰਸ੍ਵਤੀ ਦੇਵੀ ਨੇ ਸਾਰੇ ਹੀ ਵਿਖਾ ਦਿੱਤੇ ਸਨ॥੭੦॥

**ਸਵੈਯਾ॥ ਆਨਿ ਜੁਰੇ ਨ੍ਰਿਪ ਮੰਡਲ ਜੇਤਿਕ ਤੇਤ ਸਭੈ ਤਿਨ ਤਾਸ ਦਿਖਾਏ॥**
**ਦੇਖਿ ਫਿਰੀ ਚਹੂੰ ਚਕ੍ਰਨ ਕੋ ਨ੍ਰਿਪ ਰਾਜ ਕੁਮਾਰਿ ਹ੍ਰਿਦੇ ਨਹੀ ਲਿਆਏ॥**
**ਹਾਰਿ ਪਰਿਓ ਸਭ ਹੀ ਭਟ ਮੰਡਲ ਭੂਪਤਿ ਹੇਰਿ ਦਸ਼ਾ ਮੁਰਝਾਏ॥**
**ਫੂਕ ਭਏ ਮੁਖ ਸੂਕ ਗਏ ਸਭ ਰਾਜ ਕੁਮਾਰਿ ਫਿਰੇ ਘਰਿ ਆਏ॥ ੭੧॥**

ਜਿੰਨੇ ਭੀ ਰਾਜੇ ਆਕੇ ਸਭਾ ਵਿਚ ਇਕੱਠੇ ਹੋਏ ਸਨ,ਉਹ ਸਾਰੇ ਹੀ ਉਸਨੂੰ ਵਿਖਾ ਦਿੱਤੇ ਸਨ। ਚੌਹਾਂ ਚੱਕਾਂ ਦੇ ਰਾਜਿਆਂ ਨੂੰ ਵੇਖ ਕੇ ਪਿਛਾਂਹ ਮੁੜ ਗਈ ਸੀ। ਕਿਉਂਕਿ ਰਾਜ ਕੁਮਾਰੀ ਉਨ੍ਹਾਂ ਨੂੰ ਹਿਰਦੇ ਵਿਚ ਨਹੀਂ ਲਿਆਈ ਸੀ। ਸਾਰੇ ਸੂਰਬੀਰਾਂ ਦੀ ਸਭਾ ਹਾਰ ਗਈ ਸੀ, ਅਤੇ ਇਸ ਦਸ਼ਾ ਨੂੰ ਵੇਖ ਕੇ ਰਾਜਿਆਂ ਦੇ ਮਨ ਮੁਰਝਾ ਗਏ ਸਨ। ਸਾਰਿਆਂ ਦੇ ਮੂੰਹ ਫੂਕ ਹੋ ਗਏ ਤੇ ਸੁੱਕ ਗਏ ਸਨ ਕਿਉਂਕਿ ਰਾਜ ਕੁਮਾਰੀ ਕਿਸੇ ਦੇ ਗਲ ਵਿਚ ਵਿਜੈ ਮਾਲਾ ਪਾਏ ਤੋਂ ਬਿਨਾਂ ਹੀ ਮੁੜਕੇ ਘਰ ਵਿਚ ਚਲੇ ਗਈ ਸੀ॥੭੧॥

**ਸਵੈਯਾ॥ ਤਉ ਲਗਿ ਆਨ ਗਏ ਅਜਿ ਰਾਜ ਸੁ ਰਾਜਨ ਰਾਜ ਬਡੋ ਦਲ ਲੀਨੇ॥**
**ਅੰਬਰ ਅਨੂਪ ਧਰੇ ਪਸ਼ਮੰਬਰ ਸੰਬਰ ਕੇ ਅਰਿਕੀ ਛਬਿ ਛੀਨੇ॥**
**ਬੇਖਨ ਬੇਖ ਚੜੇ ਸੰਗ ਹ੍ਵੈ ਨ੍ਰਿਪ ਹਾਨ ਸਭੈ ਸੁਚਧਾਮ ਨਵੀਨੇ॥**
**ਆਨ ਗਏ ਜਰ ਕੰਬਰਸੇ ਆਜਿ ਅੰਬਰ ਸੇ ਨ੍ਰਿਪ ਕੰਬਰ ਕੀਨੇ॥ ੭੨॥**

ਏਨੇ ਚਿਰ ਨੂੰ ਰਾਜਿਆ ਦੇ ਰਾਜਾ ਮਹਾਰਾਜਾ ਅਜਰਾਜ ਜੀ ਬਹੁਤ ਸਾਰੀ ਫ਼ੌਜ ਨੂੰ ਨਾਲ ਲੈ ਕੇ ਉਥੇ ਆ ਗਏ। ਜਿਸਨੇ ਬਹੁਤ ਹੀ ਚੰਗੇ ਪਸ਼ਮ ਦੇ ਕਪੜੇ ਸਰੀਰ ਉਤੇ ਧਾਰੇ ਹੋਏ ਸਨ ਅਤੇ ਜੋ ਸੰਬਰ ਦੈਂਤ ਦੇ ਵੈਰੀ ਕਾਮਦੇਵ ਦੀ ਸੁੰਦਰਤਾਂ ਨੂੰ ਵੀ ਨਾਸ ਕਰਨ ਵਾਲੇ ਸਨ ਅਰਥਾਤ ਜਿਨ੍ਹਾਂ ਦੀ ਛਬਿ ਕਾਮਦੇਵ ਨਾਲੋਂ ਵੀ ਸ੍ਰੇਸ਼ਟ ਸੀ। ਰੰਗਾਂ ਰੰਗਾਂ ਦੇ ਸੂਰਮੇ ਨਵੀਨ ਸੁਖਾਂ ਦੇ ਧਾਮ ਰਾਜਾ ਅਜ ਦੇ ਨਾਲ ਚੜੇ ਹੋਏ ਸਨ,ਅਤੇ ਉਹ ਸਾਰੇ ਹੀ ਰਾਜੇ ਦੇ ਹਾਣੀ ਸਨ। ਜਰੀ ਦੇ ਕੱਪੜੇ ਵਰਗੇ ਰਾਜਾ ਅਜਰਾਜ ਜੀ ਆ ਗਏ ਸਨ, ਜਿਸਨੇ ਸੂਤੀ ਕੱਪੜੇ ਵਰਗੇ ਰਾਜਿਆਂ ਨੂੰ ਕੰਬਲ ਵਰਗਾ ਕਰ ਦਿੱਤਾ ਸੀ॥ ੭੨॥

**ਸਵੈਯਾ॥ ਪਾਂਤਿ ਹੀ ਪਾਂਤ ਬਣਾਇ ਬਡੋ ਦਲ ਢੋਲ ਮ੍ਰਿਦੰਗ ਸੁਰੰਗ ਬਜਾਏ॥**
**ਭੂਖਨ ਚਾਰੁ ਦਿਪੈ ਸਭ ਅੰਗ ਬਿਲੋਕਿ ਅਨੰਗ ਪ੍ਰਭਾ ਮੁਰਛਾਏ॥**
**ਬਾਜਤ ਚੰਗ ਮ੍ਰਿਦੰਗ ਉਪੰਗ ਸੁਰੰਗ ਸੁ ਨਾਦ ਸਭੈ ਸੁਨਿ ਪਾਏ॥**
**ਰੀਝ ਰਹੇ ਰਿਝਵਾਰ ਸਭੈ ਲਖਿ ਰੂਪ ਅਨੂਪ ਸਰਾਹਤ ਆਏ॥ ੭੩॥**

ਬੜੀ ਵੱਡੀ ਫੌਜ ਨੂੰ ਕਤਾਰ ਦੀ ਕਤਾਰ ਬਣਾਇਆ ਹੋਇਆ ਸੀ ਅਤੇ ਢੋਲ ਤੇ ਮ੍ਰਿਦੰਗ ਬੜੇ ਸੁੰਦਰ ਢੰਗ ਨਾਲ ਵੱਜ ਰਹੇ ਹਨ, ਸਰੀਰ ਦੇ ਸਾਰੇ ਅੰਗਾਂ ਉਤੇ ਬੜੇ ਸੁੰਦਰ ਗਹਿਣੇ ਚਮਕ ਰਹੇ ਸਨ,ਅਤੇ ਉਸਦੀ ਪ੍ਰਭਾ ਨੂੰ ਵੇਖ ਕੇ ਅਨੰਗ ਕਾਮਦੇਵ ਦਾ ਮਨ ਮੁਰਝਾ ਗਿਆ ਸੀ। ਚੰਗ,ਮ੍ਰਿਦੰਗ ਤੇ ਉਪੰਗ ਸੁੰਦਰ ਢੰਗ ਨਾਲ ਵੱਜ ਰਹੇ ਸਨ, ਉਨ੍ਹਾਂ ਦੇ ਨਾਦ ਨੂੰ ਸਾਰੇ ਹੀ ਸੁਣ ਰਹੇ ਸਨ। ਵੇਖਣ ਵਾਲੇ ਸਾਰੇ ਰਾਜੇ ਅਜਰਾਜ ਉਤੇ ਰੀਝ ਰਹੇ ਸਨ, ਅਤੇ ਰੀਝਨ ਵਾਲੇ ਉਪਮਾਂ ਤੋਂ ਰਹਿਤ ਰੂਪ ਨੂੰ ਸਲਾਹੁੰਦੇ ਆ ਰਹੇ ਸਨ॥ ੭੩॥

**ਜੈਸ ਸਰੂਪ ਲਖਿਓ ਅਜਿ ਕੋ ਹਮ ਤੈਸ ਸਰੂਪ ਨ ਅਉਰ ਬਿਚਾਰੇ॥**
**ਚੰਦਿ ਚਪਿਓ ਲਖਿਕੈ ਮੁਖ ਕੀ ਛਬਿ ਛੇਦ ਪਰੇ ਉਰ ਮੈ ਰਿਸ ਮਾਰੇ॥**
**ਤੇਜ ਸਰੂਪ ਬਿਲੋਕਿ ਕੈ ਪਾਵਕ ਚਿੱਤ ਚਿਰੀ ਗ੍ਰਿਹਿ ਅਉਰ ਨ ਜਾਰੇ॥**
**ਜੈਸ ਪ੍ਰਭਾ ਲਖਿਓ ਅਜਿ ਕੋ ਹਮ ਤੈਸ ਸਰੂਪ ਨ ਭੂਪ ਨਿਹਾਰੇ॥ ੭੪॥**

ਜਿਸ ਤਰ੍ਹਾਂ ਦਾ ਸੁੰਦਰ ਸਰੂਪ ਅਜਰਾਜ ਦਾ ਵੇਖਿਆ ਹੈ, ਇਸ ਤਰ੍ਹਾਂ ਦਾ ਸਰੂਪ ਹੋਰ ਕਿਸੇ ਦਾ ਵਿਚਾਰਿਆ ਹੀ ਨਹੀਂ ਜਾਂਦਾ। ਰਾਜੇ ਦੇ ਮੁਖ ਦੀ ਛਬ ਨੂੰ ਵੇਖਕੇ ਚੰਦ੍ਰਮਾਂ ਮਨ ਵਿਚ ਖਿਝ ਗਿਆ ਸੀ ਅਤੇ ਗੁੱਸੇ ਦੇ ਮਾਰਿਆਂ ਉਸਦੀ ਛਾਤੀ ਵਿਚ ਛੇਕ ਪੈ ਗਿਆ ਸੀ। ਰਾਜੇ ਦੇ ਸਰੂਪ ਦੇ ਤੇਜ ਨੂੰ ਵੇਖ ਕੇ ਅੱਗ ਵੀ ਚਿੱਤ ਵਿਚ ਚਿੜ੍ਹ ਗਈ ਸੀ ਅਤੇ ਗੁੱਸੇ ਦੀ ਭਰੀ ਹੋਈ ਹੋਰਨਾਂ ਦੇ ਘਰਾਂ ਨੂੰ ਫੂਕਨ ਲੱਗੀ ਸੀ। ਲੋਕ ਆਖਦੇ ਸਨ ਕਿ ਜਿਸ ਤਰ੍ਹਾਂ ਦੀ ਪ੍ਰਭਾ ਅਸਾਂ ਰਾਜੇ ਅਜਰਾਜ ਦੀ ਵੇਖੀ ਹੈ, ਉਸ ਤਰ੍ਹਾਂ ਦਾ ਸਰੂਪ ਹੋਰ ਕਿਸੇ ਵੀ ਰਾਜੇ ਦਾ ਅਸਾਂ ਵੇਖਿਆ ਨਹੀਂ ਹੈ॥ ੭੪॥

**ਸੁੰਦਰ ਜੁਆਨ ਸਰੂਪ ਮਹਾਨ ਪ੍ਰਧਾਨ ਚਹੂੰ ਚਕ ਮੈ ਹਮ ਜਾਨਿਓ॥**
**ਭਾਨ ਸਮਾਨ ਪ੍ਰਭਾ ਨ ਪ੍ਰਮਾਨ ਕਿ ਰਾਵ ਕਿ ਰਾਨ ਮਹਾਨ ਬਖਾਨਿਓ॥**
**ਦੇਵ ਅਦੇਵ ਚਕੇ ਅਪਣੇ ਚਿਤ ਚੰਦ ਸਰੂਪ ਨਿਸਾ ਪਹਿਚਾਨਿਓ॥**
**ਦਿਉਸ ਕੈ ਭਾਨ ਸੁਨਿਓ ਭਗਵਾਨ ਪਛਾਨ ਮਨੈ ਘਨ ਮੋਰਨ ਮਾਨਿਓ॥ ੭੫॥**

ਉਸਦਾ ਸੁੰਦਰ ਸਰੂਪ ਹੈ, ਮਹਾਨ ਜੁਆਨ ਹੈ, ਚੌਹਾਂ ਚੱਕਾਂ ਵਿਚ ਮੰਨਿਆ ਪ੍ਰਮੰਨਿਆ ਹੋਇਆ ਹੈ ਇਸ ਤਰ੍ਹਾਂ ਦਾ ਅਸੀਂ ਉਸਨੂੰ ਜਾਣਿਆ ਹੈ। ਸੂਰਜ ਸਮਾਨ ਹੈ ਜਾਂ ਸੂਰਜ ਤੋਂ ਵੀ ਵਿਸ਼ੇਸ਼ ਮੰਨਿਆ ਜਾਂਦਾ ਹੈ, ਰਾਜਾ ਹੈ ਜਾਂ ਰਾਣਾ ? ਜਾਂ ਮਹਾਨ ਤੇਜ ਹੀ ਕਿਹਾ ਜਾਂਦਾ ਹੈ ਦੇਵਤੇ ਤੇ ਰਾਖਸ਼ ਆਪਣੇ ਚਿੱਤ ਵਿਚ ਹੈਰਾਨ ਹੋ ਰਹੇ ਹਨ, ਅਤੇ ਰਾਤ ਨੇ ਅਜਰਾਜ ਨੂੰ ਚੰਦ੍ਰਮਾ ਸਰੂਪ ਕਰਕੇ ਪਛਾਣਿਆ ਹੈ। ਦਿਨ ਨੇ ਸੂਰਜ ਕਰਕੇ ਤੇ ਮੁਨੀਆਂ ਨੇ ਭਗਵਾਨ ਕਰਕੇ ਪਛਾਣਿਆ ਹੈ, ਅਤੇ ਮੋਰਾਂ ਨੇ ਮਨ ਵਿਚ ਕਾਲੇ ਬੱਦਲਾਂ ਦੀ ਘਟ ਵਜੋਂ ਮੰਨਿਆ ਹੈ॥ ੭੫॥

**ਬੋਲਿ ਉਠੇ ਪਿਕ ਜਾਨ ਬਸੰਤ ਚਕੋਰਨ ਚੰਦ ਸਰੂਪ ਬਖਾਨਿਓ॥**
**ਸ਼ਾਂਤਿ ਸੁਭਾਵ ਲਖਿਓਸਭ ਸਾਧਨ ਜੋਧਨ ਕ੍ਰੋਧ ਪ੍ਰਤੱਛ ਪ੍ਰਮਾਣਿਓ॥**
**ਬਾਲਨ ਬਾਲ ਸੁਭਾਣ ਲਖਿਓ ਤਿਹ ਸ਼ਤ੍ਰੂਨ ਕਾਲ ਸਰੂਪ ਪਛਾਨਿਓ॥**
**ਦੇਵਨ ਦੇਵ ਅਦੇਵਨ ਕੈ ਸ਼ਿਵ ਰਾਜਨ ਰਾਜਿ ਬਡੋ ਜੀਅ ਜਾਨਿਓ॥ ੭੬॥**

ਕੋਇਲਾਂ ਅਜ ਰਾਜ ਨੂੰ ਬਸੰਤ ਰੁੱਤ ਜਾਣਕੇ ਬੋਲਣ ਲੱਗ ਪਈਆਂ ਅਤੇ ਚਕੋਰਾਂ ਨੇ ਚੰਦ੍ਰਮਾਂ ਸਰੂਪ ਸਮਝ ਲਿਆ। ਸਾਰੇ ਸਾਧਾਂ ਨੇ ਉਸਨੂੰ ਸ਼ਾਂਤਿ ਸੁਭਾਵ ਜਾਣਿਆ ਅਤੇ ਜੋਧਿਆ ਨੇ ਪ੍ਰਤੱਖ ਹੀ ਕਰੋਧ ਰੂਪ ਮੰਨ ਲਿਆ। ਬਾਲਾਂ ਨੇ ਉਸਨੂੰ ਬਾਲ ਸੁਭਾਵ ਜਾਣਿਆ ਅਤੇ ਵੈਰੀਆਂ ਨੇ ਉਸਨੂੰ 'ਕਾਲ ਸਰੂਪ ਪਛਾਣ ਲਿਆ। ਦੇਵਤਿਆ ਨੇ ਦੇਵਤਾ ਕਰਕੇ ਰਾਖਸ਼ਾਂ ਨੇ ਸ਼ਿਵਜੀ ਕਰਕੇ, ਅਤੇ ਰਾਜਿਆਂ ਨੇ ਆਪਣੇ ਦਿਲ ਵਿਚ ਅਜਰਾਜ ਨੂੰ ਵੱਡਾ ਰਾਜਾ ਕਰਕੇ ਜਾਣਿਆ॥ ੭੬॥

**ਸਾਧਨ ਸਿੱਧ ਸਰੂਪ ਲਖਿਓ ਤਿਹੱ ਸ਼ੱਤ੍ਰੂਨ ਸ਼ੱਤ੍ਰੂ ਸਮਾਨ ਬਸੇਖਿਓ॥**

ਚੋਰਨ ਭੋਰ ਕਰੋਰਨ ਮੋਰਨ ਤਾਸ ਸਹੀ ਘਨ ਕੈ ਅਵਿਰੇਖਿਓ॥
ਕਾਮ ਸਰੂਪ ਸਭੈ ਪੁਰ ਨਾਰਨ ਸ਼ੰਭੂ ਸਮਾਨ ਸਭੂ ਗਨ ਦੇਖਿਓ॥
ਸੀਪ ਸ੍ਵਾਂਤ ਕੀ ਬੂੰਦ ਤਿਸੈ ਕਰਿ ਰਾਜਨੰ ਰਾਜ ਬਡੋ ਤਿਹ ਪੇਖਿਓ॥ ੭੭॥

ਸਾਧੂਆਂ ਉਸਨੂੰ ਸਿੱਧ ਸਰੂਪ ਮੰਨਿਆ ਅਤੇ ਵੈਰੀਆਂ ਨੇ ਵੈਰੀ ਰੂਪ ਸਮਝਿਆ। ਚੋਰਾਂ ਨੇ ਸਵੇਰ ਦਾ ਸਮਾਂ ਅਤੇ ਕ੍ਰੋੜਾਂ ਮੋਰਾਂ ਨੇ ਉਸਨੂੰ ਸੱਚ ਮੁੱਚ ਹੀ ਕਾਲੇ ਬੱਦਲ ਸਮਾਨ ਅਨੁਭਵ ਕੀਤਾ। ਸ਼ਹਿਰ ਦੀਆਂ ਸਾਰੀਆਂ ਇਸਤਰੀਆਂ ਨੇ ਉਸਨੂੰ ਕਾਮ ਸਰੂਪ ਦੇਖਿਆ ਅਤੇ ਸਾਰਿਆਂ ਲੋਕਾਂ ਸ਼ੰਭੂ ਕਰ ਕੇ ਵੇਖਿਆ। ਸਿੱਪ ਨੇ ਉਸਨੂੰ ਸ੍ਵਾਂਤ ਬੂੰਦ ਸਮਾਨ ਵੇਖਿਆ ਅਤੇ ਰਾਜਿਆਂ ਨੇ ਉਸਨੂੰ ਵੱਡਾ ਮਹਾਰਾਜਾ ਕਰ ਕੇ ਜਾਣਿਆ॥ ੭੭॥

ਕੰਬਰ ਜਿਉਂ ਜਰ ਕੰਬਰ ਕੀ ਢਿਗ ਤਿਉ ਅਵਿਨੰਬਰ ਤੀਰ ਸੁਹਾਏ॥
ਨਾਕ ਲਖੇ ਰਿਸ ਮਾਨ ਸੂਆ ਮਨ ਨੈਨ ਦੋਊ ਲਖਿ ਏਨ ਲਜਾਏ॥
ਪੇਖਿ ਗੁਲਾਬ ਸ਼ਰਾਬ ਪੀਐ ਜਨੁ ਪੇਖਤ ਅੰਗ ਅਨੰਗ ਰਿਸਾਏ॥
ਕੰਠ ਕਪੋਤ ਕਟੂ ਪਰ ਕੇਹਰ ਰੋਸ ਰਸੇ ਗ੍ਰਿਹ ਭੂਲ ਨ ਆਏ॥ ੭੮॥

ਜਿਵੇਂ ਜ਼ਰੀ ਦੇ ਕੱਪੜੇ ਦੇ ਕੋਲ ਕੰਬਲ ਬੁਰਾ ਜੇਹਾ ਮਲੂਮ ਹੁੰਦਾ ਹੈ ਤਿਵੇਂ ਹੀ ਚੰਗੇ ਤੋਂ ਚੰਗੇ ਰਾਜੇ ਵੀ ਅਜਰਾਜ ਦੇ ਕੋਲ ਸ਼ੋਭ ਨਹੀਂ ਰਹੇ ਸਨ। ਅਜਰਾਜ ਦੇ ਨੱਕ ਨੂੰ ਵੇਖ ਕੇ ਤੋਤੇ ਨੇ ਮਨ ਵਿਚ ਗੁੱਸਾ ਮੰਨਿਆ ਅਤੇ ਦੋਹਾਂ ਅੱਖਾਂ ਨੂੰ ਵੇਖ ਹਿਰਨ ਲਜਿੱਤ ਮਾਨ ਹੋ ਰਿਹਾ ਸੀ। ਗੱਲ੍ਹਾਂ ਨੂੰ ਵੇਖ ਕੇ ਗੁਲਾਬ ਇਸ ਤਰ੍ਹਾਂ ਗੁੰਮ ਹੋ ਗਿਆ ਸੀ ਮਾਨੋਂ ਉਸਨੇ ਸ਼ਰਾਬ ਪੀ ਲਈ ਹੋਵੇ ਅਤੇ ਅੰਗਾਂ ਦੀ ਸੁਡੋਲਤਾ ਨੂੰ ਵੇਖਕੇ, ਕਾਮਦੇਵ ਗੁੱਸਾ ਖਾ ਰਿਹਾ ਸੀ, ਗਿੱਚੀ ਨੂੰ ਵੇਖਕੇ ਕਬੂਤਰ ਅਤੇ ਲੱਕ ਨੂੰ ਵੇਖਕੇ ਸ਼ੇਰ ਗੁੱਸੇ ਨਾਲ ਭਰਿਆ ਹੋਇਆ ਘਰੋਂ ਨਿਕਲ ਗਿਆ ਸੀ ਅਤੇ ਭੁੱਲ ਕੇ ਵੀ ਘਰ ਵਿਚ ਨਹੀਂ ਆਇਆ ਸੀ॥ ੭੮॥

ਪੇਖਿ ਸਰੂਪ ਸਰਾਤ ਨ ਲੋਚਨ ਘੂਟਤ ਹੈ ਜਨੁ ਘੂਟ ਅਮੀ ਕੇ॥
ਗਾਵਤ ਗੀਤ ਬਜਾਵਤ ਤਾਲ ਬਜਾਵਤ ਹੈਂ ਜਨੋਂ ਆਛਰ ਹੀ ਕੇ॥
ਭਾਵਤ ਨਾਰ ਸੁਹਾਵਤ ਗਾਰ ਦਿਵਾਵਤ ਹੈ ਭਰ ਆਨੰਦ ਜੀ ਕੇ॥
ਤੂੰ ਸੁ ਕੁਮਾਰ ਰਚੀ ਕਰਤਾਰ ਕਹੈਂ ਅਬਿਚਾਰ ਤ੍ਰੀਆ ਬਰ ਨੀਕੇ॥ ੭੯॥

ਉਸਦੇ ਸਰੂਪ ਨੂੰ ਵੇਖਕੇ ਅੱਖਾਂ ਤ੍ਰਿਪਤ ਨਹੀਂ ਹੁੰਦੀਆਂ ਸਨ, ਸਗੋਂ ਉਨ੍ਹਾਂ ਨੂੰ ਵੇਖਨ ਦੀ ਇੱਛਾ ਅੱਗੇ ਨਾਲੋ ਵੀ ਵਧੀਕ ਹੋ ਜਾਂਦੀ ਸੀ। ਅੱਖਾਂ ਸਰੂਪ ਨੂੰ ਇਸ ਤਰ੍ਹਾਂ ਆਪਣੇ ਵਿਚ ਘੁੱਟਦੀਆਂ ਸਨ, ਮਾਨੋਂ ਅੰਮ੍ਰਿਤ ਦੇ ਘੁੱਟ ਲੈ ਰਹੀਆਂ ਹੋਣ। ਇਸਤਰੀਆਂ ਗੀਤ ਗਾਉਂਦੀਆਂ ਅਤੇ ਗਿੱਧਾ ਪਾਉਂਦੀਆਂ

++++++++++++++++++++++++++++++++++++++++++++++++++++++++++++

ਸਨ, ਅਤੇ ਦਿਲ ਦੇ ਅਨੰਦ ਨਾਲ ਭਰ ਕੇ ਗਾਲੀਆਂ ਦੇਂਦੀਆਂ ਤੇ ਦਿਵਾਉਂਦੀਆਂ ਸਨ। ਚੰਗੀਆਂ ਤੋਂ ਚੰਗੀਆਂ ਇਸਤਰੀਆਂ ਵਿਚਾਰ ਤੋਂ ਬਿਨਾਂ ਹੀ ਇਸ ਤਰ੍ਹਾਂ ਕਹਿ ਰਹੀਆਂ ਸਨ ਕਿ ਕਰਤਾਰ ! ਤੂੰ ਅਜਰਾਜ ਦੇ ਵਾਸਤੇ ਹੀ ਇਹ ਰਾਜਕੁਮਾਰੀ ਪੈਦਾ ਕੀਤੀ ਹੈ॥੭੯॥

**ਦੇਖਤ ਰੂਪ ਸਿਰਾਤ ਨ ਲੋਚਨ ਪੇਖਿ ਛਕੀ ਪੀਅ ਕੀ ਛਬਿ ਨਾਰੀ॥**
**ਗਾਵਤ ਗੀਤ ਬਜਾਵਤ ਢੋਲ ਮ੍ਰਿਦੰਗ ਮੁਚੰਗਨ ਕੀ ਧੁਨਿ ਭਾਰੀ॥**
**ਆਵਤ ਜਾਤ ਜਿਤੀ ਪੁਰ ਨਾਗਰ ਗਾਗਰ ਡਾਰ ਲਖੇ ਦੁਤਿ ਭਾਰੀ॥**
**ਰਾਜ ਕਰੋ ਤਬ ਲੌ ਜਬ ਲੌ ਮਹਿ ਜਉ ਲਗ ਗੰਗ ਬਹੈ ਜਮੁਨਾ ਰੀ॥ ੮੦॥**

ਰੂਪ ਨੂੰ ਵੇਖਦਿਆਂ ਹੋਇਆਂ ਅੱਖਾਂ ਸ਼ਾਂਤ ਨਹੀਂ ਹੁੰਦੀਆਂ ਸਗੋਂ ਉਨ੍ਹਾਂ ਨੂੰ ਵੇਖਣ ਦੀ ਹੋਰ ਡੰਭ ਲੱਗ ਜਾਂਦੀ ਸੀ, ਇਸਤਰੀ ਪਤੀ ਦੀ ਛਬਿ ਨੂੰ ਵੇਖ ਕੇ ਮਸਤ ਹੋ ਰਹੀ ਸੀ। ਇਸਤਰੀਆਂ ਖੁਸ਼ੀ ਦੇ ਗੀਤ ਗਾਉਂਦੀਆਂ ਸਨ ਅਤੇ ਉਨ੍ਹਾਂ ਦੇ ਨਾਲ ਨਾਲ ਢੋਲਾਂ, ਮ੍ਰਿਦੰਗਾਂ ਤੇ ਮੁਚੰਗਾਂ ਦੀ ਬੜੀ ਭਾਰੀ ਧੁਨੀ ਗੂੰਜ ਰਹੀ ਸੀ। ਜਿੰਨੀਆਂ ਵੀ ਸ਼ਹਿਰ ਦੀਆਂ ਇਸਤਰੀਆਂ ਰਾਜ ਮਹੱਲ ਨੂੰ ਆਉਂਦੀਆਂ ਤੇ ਜਾਂਦੀਆਂ ਸਨ, ਉਹ ਰਾਜਕੁਮਾਰੀ ਦੀ ਬੜੀ ਭਾਰੀ ਸੁੰਦਰਤਾ ਨੂੰ ਜਾਣ ਕੇ ਚੰਦਨ ਤੇ ਕੇਸਰ ਦੀ ਗਾਗਰ ਪਾਉਂਦੀਆਂ ਸਨ ਅਤੇ ਅਸੀਸਾਂ ਦੇਂਦੀਆਂ ਸਨ,ਕਿ ਉਨਾਂ ਚਿਰ ਰਾਜ ਕਰੋ, ਜਿੰਨਾ ਚਿਰ ਧਰਤੀ ਹੈ, ਅਤੇ ਜਿਨ੍ਹਾਂ ਚਿਰ ਧਰਤੀ ਉਤੇ ਗੰਗਾਂ ਤੇ ਜਮੁਨਾ ਦਾ ਪ੍ਰਵਾਹ ਵਗਦਾ ਹੈ॥੮੦॥

**ਜਉਨ ਪ੍ਰਭਾ ਅਜਿ ਰਾਜਿ ਕੀ ਰਾਜਤ ਸੋ ਕਹਿਕੈ ਇਹ ਭਾਂਤ ਗਨਾਊ॥**
**ਜਉਨ ਪ੍ਰਭਾ ਕਬਿ ਦੇਤ ਸਭੈ ਜੌ ਪੈ ਤਾਸ ਕਹੌਂ ਜੀਅ ਬੀਚ ਲਜਾਊ॥**
**ਹਉ ਚਹੂੰ ਓਰ ਫਿਰਿਓ ਬਸੁਧਾ ਛਬਿ ਅੰਗਨ ਬੀਨ ਕਹੂੰ ਕੋਈ ਪਾਊ॥**
**ਲੇਖਨ ਊਖ ਹ੍ਵੈ ਜਾਤ ਲਿਖੋ ਛਬਿ ਆਨਨ ਤੇ ਕਿਮਿ ਭਾਖਿ ਸੁਨਾਊ॥ ੮੧॥**

ਜਿਹੜੀ ਸੁੰਦਰਤਾ ਰਾਜੇ ਅਜਰਾਜ ਦੀ ਸ਼ੋਭ ਰਹੀ ਸੀ ਉਹ ਕਹਿ ਕੇ ਕਿਸ ਤਰ੍ਹਾਂ ਨਾਲ ਗਿਣਾ ਸਕਦਾ ਹਾਂ ? ਜਿਹੜੀ ਉਪਮਾਂ ਸਾਰੇ ਕਵੀ ਜਨ ਦੇਂਦੇ ਹਨ, ਜੇਕਰ ਮੈਂ ਵੀ ਉਹੀ ਕਹਾਂ ਤਾਂ ਮਨ ਵਿਚ ਬੜੀ ਲੱਜਾ ਆਵੇਗੀ। ਮੈਂ ਚੌਹਾਂ ਪਾਸਿਆਂ ਵੱਲ ਧਰਤੀ ਉਤੇ ਰਾਜੇ ਦੇ ਅੰਗਾਂ ਦੀ ਉਪਮਾਂ ਨੂੰ ਚੁਣਨ ਵਾਸਤੇ ਬਹੁਤ ਫਿਰਿਆ ਹਾਂ, ਕਿ ਕਿਤੋਂ ਤਾਂ ਕੋਈ ਸ਼ਬਦ ਪਾ ਲਵਾਂ ? ਉਪਮਾਂ ਨੂੰ ਲਿਖਦਿਆਂ ਲਿਖਦਿਆਂ ਕਲਮ ਗੰਨੇ ਵਾਂਗੂੰ ਮੋਟੀ ਹੋ ਜਾਂਦੀ ਹੈ, ਪਰ ਉਪਮਾਂ ਫਿਰ ਵੀ ਮੁਕਦੀ ਨਹੀਂ ਹੈ, ਤਾਂ ਫਿਰ ਮੂੰਹ ਨਾਲ ਕਹਿੰਦਾ ਹੋਇਆ ਕਿਸ ਤਰ੍ਹਾਂ ਕਹਿਕੇ ਸੁਣਾ ਸਕਦਾ ਹਾਂ ?॥੮੧॥

**ਨੈਨਨ ਬਾਨ ਚਹੂੰ ਦਿਸ ਮਾਰਤ ਘਾਇਲ ਕੈ ਪੁਰ ਬਾਸਨ ਡਾਰੀ॥**
**ਸਾਰਸ੍ਵਤੀ ਨ ਸਕੈ ਕਹਿ ਰੂਪ ਸ਼ਿੰਗਾਰ ਕਹੈ ਮਤਿ ਕਉਨ ਬਿਚਾਰੀ॥**

*************************************************************

**ਕੋਕਲ ਕੰਠਿ ਹਰਿਓ ਨ੍ਰਿਪ ਨਾਇਕ ਛੀਨ ਕਪੋਤ ਕੀ ਗ੍ਰੀਵ ਅਨਿਆਰੀ॥**
**ਰੀਝ ਗਿਰੇ ਨਰ ਨਾਰ ਧਰਾ ਪਰ ਘੂਮਤਿ ਹੈ ਜਨੁ ਘਾਇਲ ਭਾਰੀ॥ ੮੨॥**

ਨੈਣਾਂ ਦੇ ਤੀਰ ਚੌਹਾਂ ਪਾਸਿਆਂ ਵੱਲ ਮਾਰ ਕੇ ਸ਼ਹਿਰ ਵਿਚ ਵੱਸਣ ਵਾਲੀਆਂ ਸਾਰੀਆਂ ਇਸਤਰੀਆਂ ਜ਼ਖਮੀ ਕਰ ਸੁੱਟੀਆਂ ਸਨ। ਸਾਰਸ੍ਵਤੀ ਵੀ ਉਸਦੇ ਰੂਪ ਨੂੰ ਕਹਿ ਨਹੀਂ ਸਕਦੀ, ਉਸਦੇ ਸਿੰਗਾਰ ਨੂੰ ਆਖਣ ਵਾਲੀ ਮੇਰੀ ਬੁੱਧੀ ਵਿਚਾਰੀ ਕੌਣ ਹੈ ? ਰਾਜੇ ਦੇ ਗਲੇ ਨੇ ਕੋਇਲ ਦੇ ਗਲੇ ਨੂੰ ਚੁਰਾ ਲਿਆ ਸੀ,ਅਤੇ ਕਬੂਤਰ ਦੀ ਗਰਦਨ ਨਾਲੋਂ ਰਾਜੇ ਦੀ ਗਰਦਨ ਵੱਖਰੀ ਨਹੀਂ ਸੀ। ਇਸਤਰੀਆਂ, ਪੁਰਸ਼ ਰਾਜੇ ਉੱਤੇ ਮੋਹਤ ਹੋ ਕੇ ਧਰਤੀ ਉਤੇ ਇਸ ਤਰ੍ਹਾਂ ਡਿੱਗ ਪਏ ਸਨ, ਮਾਨੋਂ ਬੜੇ ਭਾਰੀ ਜ਼ਖਮੀ ਹੋ ਕੇ ਲੇਟ ਰਹੇ ਸਨ॥ ੮੨॥

**ਦੋਹਰਾ॥ ਨਿਰਖ ਰੂਪ ਅਜਿ. ਰਾਜ ਕੋ ਰੀਝ ਰਹੇ ਨਰ ਨਾਰ॥**
**ਇੰਦ੍ਰ ਕਿ ਚੰਦ੍ਰ ਕਿ ਸੂਰ ਇਹਿ ਇਹ ਬਿਧਿ ਕਰਤ ਬਿਚਾਰ॥ ੮੩॥**

ਰਾਜੇ 'ਅਜਰਾਜਾ' ਦੇ ਰੂਪ ਨੂੰ ਵੇਖ ਕੇ ਸਾਰੇ ਇਸਤਰੀਆਂ ਪੁਰਸ਼ ਮੋਹਤ ਹੋ ਰਹੇ ਸਨ। ਸਾਰੇ ਆਪਣੇ ਮਨ ਵਿਚ ਇਸ ਕਿਸਮ ਦੀ ਵੀਚਾਰ ਕਰਦੇ ਸਨ ਕਿ ਇਹ ਇੰਦਰ ਹੈ ? ਜਾਂ ਚੰਦ੍ਰਮਾਂ ਹੈ ? ਜਾਂ ਸੂਰਜ ਹੈ ?॥ ੮੩॥

**ਕਬਿਤੁ॥ ਨਾਗਨ ਕੇ ਛਉਨਾ ਹੈਂ ਕਿ ਕੀਨੇ ਕਾਹੂ ਟਉਨਾ ਹੈਂ**
**ਕਿ ਕਾਮ ਕੇ ਖਿਲਉਨਾ ਹੈਂ ਬਨਾਏ ਹੈਂ ਸੁਧਾਰਕੈ॥**
**ਇਸਤ੍ਰਿਨ ਕੇ ਪ੍ਰਾਨ ਹੈਂ ਕਿ ਸੁੰਦ੍ਰਤਾ ਕੀ ਖਾਨ ਹੈਂ**
**ਕਿ ਕਾਮ ਕੇ ਕਲਾਨ ਬਿਧਿ ਕੀਨੇ ਹੈਂ ਬਿਚਾਰਕੈ॥**
**ਚਾਤੁਰਤਾ ਕੇ ਭੇਸ ਹੈਂ ਕਿ ਰੂਪ ਕੇ ਨਰੇਸ ਹੈਂ**
**ਕਿ ਸੁੰਦਰ ਸੁਦੇਸ ਏਸ ਕੀਨੇ ਚੰਦ੍ਰ ਸਾਰਕੈ॥**
**ਤੇਗ ਹੈਂ ਕਿ ਤੀਰ ਹੈਂ ਕਿ ਬਾਨਾ ਬਾਂਧੇ ਬੀਰ ਹੈਂ**
**ਸੁ ਐਸੇ ਨੇਤ ਅਜਿ ਕੋ ਬਿਲੋਕੀਐ ਸੰਭਾਰਕੈ॥ ੮੪॥**

ਸਾਰੇ ਕਹਿ ਰਹੇ ਸਨ ਕਿ ਅਜ ਰਾਜ਼ ਦੇ ਨੈਣ ਸਪਾਂ ਦੇ ਬੱਚੇ ਹਨ ਜਾਂ ਕਿਸੇ ਨੇ ਜਾਦੂ ਦੇ ਹੀ ਬਨਾਏ ਹੋਏ ਹਨ ? ਜਾਂ ਕਾਮ ਦੇ ਖਿਡਾਉਣੇ ਹਨ ਜਿਹੜੇ ਇਸ ਤਰ੍ਹਾਂ ਨਾਲ ਸੁਧਾਰਕੇ ਬਨਾਏ ਹੋਏ ਹਨ। ਇਸਤਰੀਆਂ ਦੇ ਪ੍ਰਾਣ ਹਨ ਜਾਂ ਸੁੰਦਰਤਾ ਦੀ ਖਾਨ ਹਨ ? ਜਾਂ ਬਿਧਾਤਾ ਨੇ ਬੀਚਾਰ ਕਰਕੇ ਇਹੋ ਹੀ ਕਾਮ ਦੀਆਂ ਕਲਾਂ ਦਾ ਪੁੰਜ ਬਨਾਇਆ ਹੈ। ਚਾਤੁਰਤਾ ਦਾ ਲਿਬਾਸ ਹਨ ਜਾਂ 'ਰੂਪ

************************************************************
ਦੇ ਪਾਤਸ਼ਾਹ ਹਨ ? ਜਾਂ ਸੁੰਦਰ ਦੇਸ਼ ਦੇ ਇਹੋ ਰਾਜੇ ਹਨ ਜਾਂ ਚੰਦਰਮਾਂ ਦਾ ਸਾਰ ਰੂਪ ਪਦਾਰਥ ਹਨ। ਤਲਵਾਰ ਹਨ ਜਾਂ ਤੀਰ ਹਨ ਜਾਂ ਤੀਰਾਂ ਨਾਲ ਵਿੰਨ੍ਹਣ ਵਾਲੇ ਸੂਰਬੀਰ ਹਨ। ਰਾਜੇ 'ਅਜਰਾਜ' ਦੇ ਨੈਨ ਇਸ ਤਰ੍ਹਾਂ ਦੇ ਹਨ, ਇਸ ਲਈ ਆਪਣੇ ਆਪਨੂੰ ਸੰਭਾਲ ਕੇ ਇਨ੍ਹਾਂ ਨੂੰ ਵੇਖਣਾ ਚਾਹੀਦਾ ਹੈ॥ ੮੪॥

**ਸਵੈਯਾ॥ ਤੀਰਨ ਸੇ ਤਰਵਾਰਨ ਸੇ ਮ੍ਰਿਗ ਬਾਰਨ ਸੇ ਅਵਿਲੋਕਹੁ ਜਾਈ॥**
**ਰੀਝ ਰਹੀ ਰਿਝਵਾਰ ਲਖੇ ਦੁਤਿ ਭਾਖ ਪ੍ਰਭਾ ਨਹੀ ਜਾਤ ਬਤਾਈ॥**
**ਸੰਗਿ ਚਲੀ ਉਨਿ ਬਾਲ ਬਿਲੋਕਨ ਮੋਰ ਚਕੋਰ ਰਹੇ ਉਰਝਾਈ॥**
**ਡੀਠਿ ਪਰੇ ਅਜਿਰਾਜ ਜਬੈ ਚਿਤ ਦੇਖਤ ਹੀ ਤ੍ਰੀਅ ਲੀਨ ਚੁਰਾਈ॥ ੮੫॥**

ਰਾਜੇ ਦੇ ਨੈਣ ਤੀਰਾਂ ਵਰਗੇ ਹਨ ਜਾਂ ਤਲਵਾਰਾਂ ਵਰਗੇ ਹਨ ਜਾਂ ਹਿਰਨ ਦੇ ਬੱਚਿਆਂ ਵਰਗੇ ਭੋਲੇ ਭਾਲੇ ਹਨ ? ਇਸਦਾ ਨਿਰਣਾ ਕਰਨ ਲਈ ਜਾਕੇ ਵੇਖੋ ! ਸ਼ਕਲ ਨੂੰ ਵੇਖ ਕੇ ਦੁਨੀਆਂ ਮੋਹਤ ਹੋ ਰਹੀ ਹੈ, ਮੋਹਤ ਹੋਣ ਵਾਲੇ ਸੁੰਦਰ ਸ਼ਕਲ ਬਾਰੇ ਦੱਸਦੇ ਹਨ। ਪਰ ਉਨ੍ਹਾਂ ਪਾਸੋਂ ਦੱਸੀ ਨਹੀਂ ਜਾਂਦੀ। ਰਾਜੇ ਨੂੰ ਵੇਖਨ ਸਾਰ ਹੀ ਇਸਤਰੀਆਂ ਉਠਕੇ ਨਾਲ ਹੀ ਤੁਰ ਪੈਂਦੀਆਂ ਹਨ ਅਤੇ ਮੋਰ ਤੇ ਚਕੋਰ ਵੀ ਰੂਪ ਦੀ ਉਲਝਣ ਵਿਚ ਉਲਝ ਜਾਂਦੇ ਹਨ। ਜਿਸ ਵੇਲੇ ਦੇ 'ਅਜਰਾਜ ਜੀ' ਨਜ਼ਰ ਪਏ ਹਨ, ਵੇਖਦਿਆਂ ਹੀ ਉਹਨਾਂ ਨੇ ਇਸਤਰੀਆਂ ਦੇ ਚਿੱਤ ਨੂੰ ਚੁਰਾ ਲਿਆ ਹੈ॥ ੮੫॥

**ਤੋਮਰ ਛੰਦ॥ ਅਵਿਲੋਕੀਆ ਅਜਿ ਰਾਜ॥ ਅਤਿ ਰੂਪ ਸਰਬ ਸਮਾਜ॥**
**ਅਤਿ ਰੀਝਕੈ ਹਸ ਬਾਲ॥ ਗੁਹਿ ਫੂਲ ਮਾਲ ਉਤਾਲ॥ ੮੬॥**

ਜਦ ਸੁੰਦਰ ਸਰੂਪ 'ਅਜਰਾਜ' ਨੂੰ ਰਾਜ ਕੰਨਿਆ ਨੇ ਵੇਖ ਲਿਆ ਤਾਂ ਉਸ ਨੇ ਬੜੀ ਪ੍ਰਸੰਨ ਹੋ ਕੇ ਤੇ ਹੱਸ ਕੇ ਬੜੀ ਛੇਤੀ ਨਾਲ ਫੁਲਾਂ ਦੀ ਮਾਲਾ ਗੁੰਦ ਲਈ ॥ ੮੬॥

**ਗਹਿ ਫੂਲ ਕੀ ਕਰਿ ਮਾਲ॥ ਅਤਿ ਰੂਪਵੰਤ ਸੁ ਬਾਲ॥**
**ਤਿਸ ਡਾਰੀਆ ਉਰ ਆਨ॥ ਦਸ ਚਾਰ ਚਾਰਿ ਨਿਧਾਨ॥ ੮੭॥**

ਫਿਰ ਉਸ ਫੁੱਲਾਂ ਦੀ ਮਾਲਾ ਹੱਥ ਵਿਚ ਫੜ ਲਈ ਅਤੇ ਸੁੰਦਰ ਸਰੂਪ ਰਾਜ ਕੁਮਾਰੀ ਨੇ ਆਕੇ ਮਾਲਾ ਉਹ ਰਾਜੇ ਦੇ ਗਲੇ ਵਿਚ ਪਾ ਦਿੱਤੀ ਸੀ ਜਿਹੜਾ ਕਿ ਅਠਾਰਾਂ ਵਿਦਿਆਵਾਂ ਵਿਚ ਨਿਪੁੰਨ ਸੀ॥ ੮੭ ॥

**ਤਿਹ ਦੇਬਿ ਆਗਿਆ ਕੀਨ॥ ਦਸ ਚਾਰਿ ਚਾਰਿ ਪ੍ਰਬੀਨ॥**
**ਸੁਨਿ ਸੁੰਦਰੀ ਇਮ ਬੈਨ॥ ਸਸਿ ਕ੍ਰਾਂਤ ਸੁੰਦਰ ਨੈਨ॥ ੮੮॥**

ਦੇਵੀ ਨੇ ਉਸ ਸਰਬ ਵਿਦਿਆਵਾਂ ਵਿਚ ਨਿਪੰਨ ਰਾਜ ਕੁਮਾਰੀ ਨੂੰ ਕਿਹਾ ਕਿ ਹੇ ਚੰਦ ਵਾਂਗ

**********************************************************************
ਚਿੱਟੀ ਅਤੇ ਸੁੰਦਰ ਨੈਣਾਂ ਵਾਲੀ ਸੁੰਦਰੀ ਮੇਰੀ ਗੱਲ ਸੁਣੋ ॥੮੮॥

**ਤਵ ਜੋਗ ਹੈ ਅਜਿ ਰਾਜ॥ ਸੁਨਿ ਰੂਪਵੰਤ ਸਲਾਜ॥**
**ਬਰੁ ਆਜ ਤਾਕਹੁ ਜਾਇ॥ ਸੁਨਿ ਬੈਨਿ ਸੁੰਦਰ ਕਾਇ॥੮੯॥**

ਪਦ ਅਰਥ - ਸਲਾਜ=ਲਾਜ ਵਾਲੀ। ਬਰੁ=ਵਰ ਲੈ। ਬੈਨ=ਬਚਨ

"ਹੇ ਲਾਜ ਅਤੇ ਰੂਪ ਨਾਲ ਭਰਪੂਰ ਰਾਜ ਕੁਮਾਰੀ ! ਰਾਜਾ ਅਜਰਾਜ ਤੇਰੇ ਵਰਨ ਯੋਗ ਹੈ। ਮੇਰੀ ਗੱਲ ਸੁਣ ਅਤੇ ਉਸ ਨੂੰ ਅਜ ਹੀ ਵਰ ਲੈ"॥੮੯॥

**ਗਹਿ ਫੂਲ ਮਾਲ ਪ੍ਰਬੀਨ॥ ਉਰ ਡਾਰਿ ਤਾ ਕੇ ਦੀਨ॥**
**ਤਬ ਬਾਜ ਤੂਰ ਅਨੇਕ॥ ਡਫ ਬੀਣ ਬੇਣ ਬਸੇਖ॥੯੦॥**

ਪਦ ਅਰਥ - ਪ੍ਰਬੀਨ=ਚੱਤਰ। ਤੂਰ=ਤੁਰੀਆਂ

ਜਦ ਰਾਜ ਕੁਮਾਰੀ ਨੇ ਫੁੱਲਾਂ ਦੀ ਮਾਲਾ ਫੜ ਕੇ ਰਾਜੇ ਦੇ ਗਲ ਵਿਚ ਪਾ ਦਿੱਤੀ ਤਾਂ ਉਸੇ ਸਮੇਂ ਅਨੇਕਾਂ ਤੁਰੀਆਂ, ਡੱਫ, ਵੀਨਾ ਅਤੇ ਬੈਣ ਆਦਿ ਵਾਜੇ ਵੱਜਣ ਲੱਗੇ॥੯੦॥

**ਡਫ ਬਾਜ ਢੋਲ ਮ੍ਰਿਦੰਗ॥ ਅਤਿ ਤੂਰ ਤਾਨ ਤਰੰਗ॥**
**ਨਯ ਬਾਸੁਰੀ ਅਰੁ ਬੈਨ॥ ਬਹੁ ਸੁੰਦਰੀ ਸੁਭ ਨੈਨ॥੯੧॥**

ਡੱਫ, ਢੋਲ, ਮ੍ਰਿਦੰਗ, ਤੂਰ, ਤਾਨਪੂਰਾ ਆਦਿ ਕਈ ਪ੍ਰਕਾਰ ਦੀਆਂ ਸੁਰਾਂ ਅਤੇ ਧੁੰਨਾਂ ਵਾਲੇ ਵਾਜੇ ਵੱਜਣ ਲੱਗੇ। ਇਨ੍ਹਾਂ ਸਾਜ਼ਾਂ ਦੀ ਸੁਰ ਨਾਲ ਮਿਲਾਕੇ ਕਈ ਇਸਤਰੀਆਂ ਗਾ ਰਹੀਆਂ ਸਨ. ਜਿਨ੍ਹਾਂ ਦੇ ਨੈਣ ਅਤੇ ਮੁਖੜੇ ਬਹੁਤ ਸੁੰਦਰ ਸਨ॥੯੧॥

**ਤਿਹ ਬਿਆਹਿਕੈ ਅਜਿ ਰਾਜਿ॥ ਬਹੁ ਭਾਂਤਿ ਲੈਕਰਿ ਦਾਜ॥**
**ਗ੍ਰਿਹ ਆਈਆ ਸੁਖ ਪਾਇ॥ ਡਫ ਬੈਣ ਬੀਣ ਬਜਾਇ॥੯੨॥**

ਤਦ ਰਾਜਾ ਅਜਰਾਜ ਉਸ ਇਸਤਰੀ ਨਾਲ ਵਿਆਹ ਕਰਕੇ ਅਤੇ ਅਨੇਕਾਂ ਪ੍ਰਕਾਰ ਦਾ ਦਹੇਜ ਲੈ ਕੇ ਡਫਲੀ ਅਤੇ ਵੀਨਾ ਵਜਾਉਂਦਾ ਹੋਇਆ ਸੁਖੀ ਸੁਖੀ ਆਪਣੇ ਘਰ ਆ ਗਿਆ॥੯੨॥

**ਅਜਿਰਾਜ ਰਾਜ ਮਹਾਨ॥ ਦਸ ਚਾਰਿ ਚਾਰਿ ਨਿਧਾਨ॥**
**ਸੁਖ ਸਿੰਧੁ ਸੀਲ ਸਮੁੱਦ੍ਰ॥ ਜਿਨਿ ਜੀਤਿਆ ਰਣ ਰੁੱਦ੍ਰ॥੯੩॥**

ਅਠਾਰਾਂ ਵਿਦਿਆਵਾਂ ਦਾ ਸਮੁੰਦਰ ਇਹ ਮਹਾਨ ਰਾਜਾ ਅਜ ਸੁਖ ਦਾ ਸਾਗਰ ਅਤੇ ਧਰਮ ਦਾ ਸਮੁੰਦਰ ਸੀ। ਉਸ ਨੇ ਯੁੱਧ ਵਿਚ ਸ਼ਿਵਜੀ ਨੂੰ ਵੀ ਜਿੱਤ ਲਿਆ ਸੀ॥੯੩॥

**ਇਹ ਭਾਂਤਿ ਰਾਜ ਕਮਾਇ॥ ਸਿਰ ਅਤ੍ਰ ਪਤ੍ਰ ਫਿਰਾਇ॥**

******************************************************************************

**ਰਣ ਧੀਰ ਰਾਜ ਬਿਸੇਖ॥ ਜਗ ਕੀਨ ਜਾਸ ਭਿਖੇਖ॥੯੪॥**

ਇਸ ਤਰ੍ਹਾਂ ਰਾਜ ਕਰਦੇ ਹੋਏ ਉਨ੍ਹਾਂ ਨੇ ਆਪਣੇ ਸਿਰ ਉਤੇ ਛੱਤਰ ਝੁਲਾਇਆ ਅਤੇ ਸਾਰੇ ਜੱਗ ਵਿਚ ਉਸ ਰਣਧੀਰ ਰਾਜੇ ਦਾ ਜਸ ਅਤੇ ਕੀਰਤੀਮਾਨ ਸੀ॥੯੪॥

**ਜਗ ਜੀਤ ਚਾਰਿ ਦਿਸਾਨ॥ ਅਜਿ ਰਾਜ ਰਾਜ ਮਹਾਨ॥**
**ਨ੍ਰਿਪ ਦਾਨ ਸੀਲ ਪਹਾਰ॥ ਦਸ ਚਾਰਿ ਚਾਰ ਉਦਾਰ॥੯੫॥**

ਮਹਾਨ ਰਾਜੇ ਅਜਰਾਜ ਨੇ ਚਾਰੇ ਪਾਸੇ ਜੱਗ ਨੂੰ ਜਿੱਤ ਕੇ ਉਸ ਪਹਾੜ ਵਾਂਗ ਧਨ ਅਤੇ ਧਰਮ ਦਾ ਦਾਨ ਦਿੱਤਾ। ਅਠਾਰਾਂ ਵਿਦਿਆਵਾਂ ਵਿਚ ਨਿਪੁੰਨ ਰਾਜਾ ਅਤਿ ਦਿਆਲੂ ਸੀ॥੯੫॥

**ਦੁਤਿ ਵੰਤਿ ਸੁੰਦਰ ਨੈਨ॥ ਜਿਹ ਪੇਖਿ ਖਿੱਝਤ ਮੈਨ॥**
**ਮੁਖਿ ਦੇਖਿ ਚੰਦ੍ਰ ਸਰੂਪ॥ ਚਿਤ ਸੌ ਚੁਰਾ ਵਤ ਭੂਪ॥੯੬॥**

ਉਸਦਾ ਸਰੀਰ ਅਤੇ ਨੈਣ ਏਨੇ ਸੁੰਦਰ ਸਨ ਕਿ ਉਨ੍ਹਾਂ ਨੂੰ ਵੇਖ ਕੇ ਕਾਮਦੇਵ ਈਰਖਾ ਵਿਚ ਖਿਝਦਾ ਸੀ। ਰਾਜੇ ਦਾ ਸੁੰਦਰ ਮੁਖੜਾ ਸੈਂਕੜੇ ਲੋਕਾਂ ਦਾ ਚਿੱਤ ਚੁਰਾ ਰਿਹਾ ਸੀ॥੯੬॥

**ਇਹ ਭਾਂਤ ਕੈ ਬਡ ਰਾਜ॥ ਬਹੁ ਜੱਗ ਧਰਮ ਸਮਾਜ॥**
**ਜਉ ਕਹੋ ਸਰਬ ਬਿਚਾਰ॥ ਇਕ ਹੋਤ ਕਥਾ ਪਸਾਰ॥੯੭॥**

ਇਸ ਤਰ੍ਹਾਂ ਜਗਤ ਵਿਚ ਧਰਮ ਅਤੇ ਸਮਾਜ ਖਾਤਰ ਰਾਜੇ ਨੇ ਬਹੁਤ ਯੱਗ ਕੀਤੇ। ਜੇ ਇਨ੍ਹਾਂ ਸਾਰੇ ਕਾਰਜਾਂ ਨੂੰ ਵਿਸਥਾਰ ਪੂਰਬਕ ਕਹਾਂ ਤਾਂ ਇਸ ਕਥਾ ਦੇ ਵੱਧ ਜਾਣ ਦਾ ਡਰ ਹੈ॥੯੭॥

**ਤਿਹ ਤੇ ਸੁ ਥੋਰੀਐ ਬਾਤ॥ ਸੁਨਿ ਲੇਹੁ ਭਾਖੋ ਭ੍ਰਾਤ॥**
**ਬਹੁ ਜੱਗ ਧਰਮ ਸਮਾਜ॥ ਇਹ ਭਾਂਤਿ ਕੈ ਅਜਿਰਾਜ॥੯੮॥**

ਪਦ ਅਰਥ - ਥੋਰੀਐ ਬਾਤ=ਥੋੜੇ ਵਿਚ ਹੀ।

ਇਸ ਲਈ ਭਰਾਵੋ ! ਇਹ ਗੱਲ ਮੈਂ ਥੋੜੇ ਵਿਚ ਹੀ ਕਹਿੰਦਾ ਹਾਂ, ਆਪ ਕਿਰਪਾ ਕਰਕੇ ਇਸਨੂੰ ਧਿਆਨ ਨਾਲ ਸੁਣੋ। ਧਰਮ ਅਤੇ ਸਮਾਜ ਵਿਚ ਰਾਜੇ ਅਜਰਾਜ ਨੇ ਭਿੰਨ ਭਿੰਨ ਪ੍ਰਕਾਰ ਨਾਲ ਰਾਜ ਕੀਤਾ ਅਤੇ ਕਈ ਪ੍ਰਕਾਰ ਦੇ ਯੱਗ ਕੀਤੇ॥੯੮॥

**ਜਗ ਆਪਨੋ ਅਜਿ ਮਾਨ॥ ਤਰ ਆਂਖ ਆਨ ਨ ਆਨ॥**
**ਤਬ ਕਾਲ ਕੋਪ ਕ੍ਰਵਾਲ॥ ਅਜਿ ਜਾਰੀਆ ਮਧਿ ਜ੍ਵਾਲ॥੯੯॥**

ਉਸ ਨੇ ਸਾਰੇ ਸੰਸਾਰ ਨੂੰ ਆਪਣਾ ਮੰਨਿਆ ਅਤੇ ਕਿਸੇ ਨੂੰ ਵੀ ਅੱਖ ਹੇਠ ਨ ਲਿਆਂਦਾ, ਭਾਵ ਕਿਸੇ ਦੀ ਪ੍ਰਵਾਹ ਨ ਕੀਤੀ। ਤਦ ਮਹਾਂਕਾਲ ਨੇ ਗੁੱਸੇ ਵਿਚ ਆ ਕੇ ਆਪਣੀ ਜਵਾਲਾ ਨਾਲ

*************************************************************
ਭਸਮ ਕਰ ਦਿੱਤਾ॥ ੯੯॥

**ਅਜਿ ਜੋਤਿ ਜੋਤਿ ਮਿਲਾਨ॥ ਤਬ ਸਰਬ ਦੇਖਿ ਡਰਾਨ॥**
**ਜਿਮ ਨਾਵ ਖੇਵਟ ਹੀਨ॥ ਜਿਮ ਦੇਹ ਅਰ ਬਲ ਛੀਨ॥ ੧੦੦॥**

ਜਦ ਲੋਕਾਂ ਨੇ ਰਾਜਾ ਅਜ ਦੀ ਜੋਤ ਨੂੰ ਮਹਾਨ ਪ੍ਰਭੂ ਦੀ ਜੋਤ ਵਿਚ ਵਿਲੀਨ ਹੁੰਦੀ ਵੇਖਿਆ ਤਾ ਉਹ ਸਭ ਬਹੁਤ ਡਰ ਗਏ। ਉਹ ਇਸਤਰ੍ਹਾਂ ਭੈਭੀਤ ਹੋ ਗਏ ਕਿ ਜਿਵੇਂ ਮਲਾਹ ਤੋਂ ਬਗੈਰ ਬੇੜੀ ਦੇ ਸਵਾਰ ਡਰ ਜਾਂਦੇ ਹਨ ਜਾਂ ਜਿਵੇਂ ਬਲ ਖ਼ਤਮ ਹੋ ਜਾਣ ਬਾਅਦ ਦੇਹ ਦਾ ਹਾਲ ਹੁੰਦਾ ਹੈ॥ ੧੦੦॥

**ਜਿਮ ਗਾਂਵ ਰਾਵ ਬਿਹੀਨ॥ ਜਿਮ ਉਰ ਬਰਾ ਕ੍ਰਿਸ ਛੀਨ॥**
**ਜਿਮ ਦਿਰਬ ਹੀਨ ਭੰਡਾਰ॥ ਜਿਮ ਸ਼ਾਹਿ ਹੀਨ ਬਿਪਾਰ॥ ੧੦੧॥**

ਜਿਵੇਂ ਮੁਖੀਆਂ ਤੋਂ ਹੀਨਾ ਪਿੰਡ, ਜਿਵੇਂ ਖੇਤੀ ਕੱਟੀ ਜਾਨ ਮਗਰੋਂ ਧਰਤੀ,ਜਿਵੇਂ ਧਨ ਤੋਂ ਹੀਨਾਂ ਖਜ਼ਾਨਾ ਅਤੇ ਜਿਵੇਂ ਸ਼ਾਹ ਤੋਂ ਬਿਨਾਂ ਵਪਾਰ ਖ਼ਤਮ ਹੋ ਜਾਂਦਾ ਹੈ॥ ੧੦੧॥

**ਜਿਮ ਅਰਥ ਹੀਨ ਕਬਿੱਤ॥ ਬਿਨ ਪ੍ਰੇਮ ਕੇ ਜਿਮ ਮਿੱਤ॥**
**ਜਿਮ ਰਾਜ ਹੀਨ ਸੁਦੇਸ਼॥ ਜਿਮ ਸੈਨ ਹੀਨ ਨਰੇਸ਼॥ ੧੦੨॥**

ਜਿਵੇਂ ਅਰਥਾਂ ਤੋਂ ਹੀਣੀ ਕਵਿਤਾ ਕਿਸੇ ਨੂੰ ਪਸੰਦ ਨਹੀਂ ਜਿਵੇਂ ਪ੍ਰੇਮ ਤੋਂ ਹੀਨਾ ਮਿੱਤਰ ਦੁਖ ਦਾ ਕਾਰਨ ਹੁੰਦਾ ਹੈ ਜਿਵੇਂ ਰਾਜੇ ਤੋਂ ਹੀਣਾ ਸ਼ੁਭ ਦੇਸ਼ ਵੀ ਦੁਖਦਾਈ ਹੁੰਦਾ ਹੈ ਅਤੇ ਜਿਵੇਂ ਫ਼ੌਜ ਤੋਂ ਹੀਨੇ ਰਾਜੇ ਦਾ ਸਤਿਕਾਰ ਨਹੀਂ ਹੁੰਦਾ॥ ੧੦੨॥

**ਜਿਮ ਗਿਆਨ ਹੀਨ ਜੁਗੇਂਦ੍ਰ॥ ਜਿਮ ਭੂਮ ਹੀਨ ਮਹੇਂਦ੍ਰ॥**
**ਜਿਮ ਅਰਥਹੀਨ ਬਿਚਾਰ॥ ਜਿਮ ਦਰਬਹੀਨ ਉਦਾਰ॥ ੧੦੩॥**

ਜਿਵੇਂ ਗਿਆਨ ਤੋਂ ਹੀਨਾ ਜੋਗੀ ਰਾਜ ਜਿਵੇਂ ਰਾਜ ਤੋਂ ਹੀਣਾ ਰਾਜਾ, ਜਿਵੇਂ ਅਰਥ ਤੋਂ ਹੀਣੀ ਵਿਚਾਰ ਬੇਅਰਥ ਹੈ ਅਤੇ ਜਿਵੇਂ ਧਨ ਤੋਂ ਹੀਣਾ ਦਾਨੀ ਕਿਸੇ ਕੰਮ ਜੋਗਾ ਨਹੀਂ ਹੈ॥ ੧੦੩॥

**ਜਿਮ ਅੰਕੁਸ ਹੀਣ ਗਜੇਸ਼॥ ਜਿਮ ਸੈਣ ਹੀਣ ਨਰੇਸ਼॥**
**ਜਿਮ ਸ਼ਸਤ੍ਰ ਹੀਨ ਲੁਝਾਰ॥ ਜਿਮ ਬੁਧਿ ਬਾਝ ਬਿਚਾਰ॥ ੧੦੪॥**

ਜਿਵੇਂ ਕੁੰਡੇ ਤੋਂ ਹੀਣਾ ਰਾਜ-ਹਾਥੀ, ਜਿਵੇਂ ਫ਼ੌਜ ਤੋਂ ਹੀਣੇ ਰਾਜੇ ਦੀ ਮਾਨਤਾ ਨਹੀਂ, ਜਿਵੇਂ ਸ਼ਸਤਰ ਤੋਂ ਹੀਣਾ ਜੋਧਾ ਅਤੇ ਜਿਵੇਂ ਬੁੱਧੀ ਤੋਂ ਬਿਨਾਂ ਵਿਚਾਰ ਨਹੀਂ ਹੋ ਸਕਦੀ॥ ੧੦੪॥

**ਜਿਮ ਨਾਰ ਹੀਣ ਭਤਾਰ॥ ਜਿਮ ਕੰਤ ਹੀਣ ਸੁ ਨਾਰ॥**
**ਜਿਮ ਬੁੱਧਿ ਹੀਣ ਕਬਿੱਤ॥ ਜਿਮ ਪ੍ਰੇਮ ਹੀਣ ਸੁ ਮਿੱਤ॥ ੧੦੫॥**

ਜਿਵੇਂ ਇਸਤਰੀ ਤੋਂ ਹੀਣਾ ਪਤੀ, ਜਿਵੇਂ ਪਤੀ ਤੋਂ ਹੀਣੀ ਇਸਤਰੀ ਜਿਵੇਂ ਬੁੱਧੀ ਤੋਂ ਹੀਣੀ ਕਵਿਤਾ ਅਤੇ ਜਿਵੇਂ ਪ੍ਰੇਮ ਤੋਂ ਹੀਣਾ ਮਿੱਤਰ ਹੋ ਜਾਂਦਾ ਹੈ॥੧੦੫॥

**ਜਿਮ ਦੇਸ਼ ਭੂਤ ਬਿਹੀਨ॥ ਬਿਨ ਕੰਤ ਨਾਰ ਅਧੀਨ॥**
**ਜਿਮ ਭਾਂਤਿ ਬਿਪ੍ਰ ਅਬਿੱਦਿ॥ ਜਿਮ ਅਰਥ ਹੀਣ ਸਬਿੱਦਿ॥੧੦੬॥**

ਜਿਵੇਂ ਦੇਸ਼ ਤੋਂ ਬਿਨਾਂ ਰਾਜਾ, ਜਿਵੇਂ ਪਤੀ ਤੋਂ ਹੀਣੀ ਇਸਤਰੀ ਹੁੰਦੀ ਹੈ, ਜਿਸ ਤਰਾਂ ਅਨ-ਪੜ੍ਹ ਪੰਡਿਤ, ਜਿਵੇਂ ਅਰਥ ਗਿਆਨ ਤੋਂ ਹੀਨਾ ਵਿਦਵਾਨ ਵੀ ਮਹਾਂ ਦੁਖੀ ਹੁੰਦਾ ਹੈ॥੧੦੬॥

**ਕੇ ਕਹੇ ਸਰਬ ਨਰੇਸ਼॥ ਜੋ ਆ ਗਏ ਇਹ ਦੇਸ਼॥**
**ਕਰਿ ਅਸ਼ਟ ਦਸਯ ਪੁਰਾਣਿ॥ ਦਿਜ ਬਿਆਸ ਬੇਦ ਨਿਧਾਨ॥੧੦੭॥**

ਇਸ ਤਰ੍ਹਾਂ ਜਿਨ੍ਹਾਂ ਜਿਨ੍ਹਾਂ ਰਾਜਿਆ ਨੇ ਵੀ ਇਸ ਦੇਸ਼ ਵਿਚ ਰਾਜ ਕੀਤਾ, ਉਨ੍ਹਾਂ ਸਾਰਿਆਂ ਬਾਰੇ ਕਿਵੇਂ ਵਰਣਨ ਕੀਤਾ ਜਾਏ। ਵੇਦਾਂ ਦੇ ਭੰਡਾਰ ਵਿਆਸ ਨੇ ਅਠਾਰਾਂ ਪੁਰਾਣਾ ਦੀ ਰਚਨਾ ਕੀਤੀ॥੧੦੭॥

**ਕੀਨੇ ਅਠਾਰਹ ਪਰਬ॥ ਜਗ ਰੀਝੀਆ ਸੁਨ ਸਰਬ॥**
**ਇਹ ਬਿਆਸ ਬ੍ਰਹਮ ਵਤਾਰ॥ ਭਏ ਪੰਚਮੋ ਮੁਖ ਚਾਰ॥੧੦੮॥ ੫॥**

ਫਿਰ ਉਸ ਮਹਾਂਭਾਰਤ ਦੇ ਅਠਾਰਾਂ ਪਰਬਾਂ ਦੀ ਰਚਨਾ ਕੀਤੀ ਜਿਸਨੂੰ ਸੁਣਕੇ ਸਾਰਾ ਜਗਤ ਪ੍ਰਸੰਨ ਹੋ ਗਿਆ। ਇਸ ਤਰ੍ਹਾਂ ਬ੍ਰਹਮਾ ਵਿਆਸ ਦੇ ਰੂਪ ਵਿਚ ਪੰਜਵਾਂ ਅਵਤਾਰ ਹੋਇਆ॥੧੦੮॥੫॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਪ੍ਰੰਚਮੋ ਵਤਾਰ ਬ੍ਰਹਮਾ ਬਿਆਸ ਰਾਜਾ ਅਜ ਕੋ ਰਾਜ ਸਮਾਪਤੰ॥ ੧੦੮॥ ੫॥ ੩੩੫ ॥ ਅਫਜੂੰ॥

ਸ੍ਰੀ ਬਚਿਤਰ ਨਾਟਕ ਗ੍ਰੰਥ ਬ੍ਰਹਮਾ ਵਿਆਸ ਪੰਜਵਾਂ ਅਵਤਾਰ ਰਾਜਾ ਅਜ ਦੇ ਰਾਜ ਦੀ ਕਥਾ ਸਮਾਪਤ॥੧੦੮॥੫॥੩੩੫॥ ਚਲਦਾ॥

ਭਾਵਾਰਥ - ਸਤਿਗੁਰੂ ਜੀ ਉਪਰੋਕਤ ਪ੍ਰਸੰਗ ਵਿਚ ਦੱਸਦੇ ਹਨ ਕਿ ਬੇਅੰਤ ਰਾਜੇ ਹੋਏ ਹਨ ਜਿਨ੍ਹਾਂ ਦਾ ਕੋਈ ਮੁਕਾਬਲਾ ਨਹੀਂ ਸੀ ਕਰ ਸਕਦਾ। ਇਸ ਤਰ੍ਹਾਂ ਦਾ ਇਕ ਰਾਜਾ ਅਜ ਸੀ ਜਿਸ ਵਰਗਾ ਕੋਈ ਸੁੰਦਰ, ਮਹਾਂਬਲੀ ਦਾਨੀ ਅਤੇ ਧਰਮ ਪਾਲਕ ਨਹੀਂ ਸੀ। ਪਰ ਉਹ ਵੀ ਜਦ ਘੁਮੰਡ ਵਿਚ ਆਗਿਆ ਅਤੇ ਉਹ ਕਿਸੇ ਦੀ ਵੀ ਪ੍ਰਵਾਹ ਨ ਕਰਨ ਲੱਗਾ ਤਾਂ ਪ੍ਰਭੂ ਨੇ ਉਸਦੇ ਘੁਮੰਡ ਨੂੰ ਵੀ ਤੋੜਿਆ ਅਤੇ ਕੁਝ ਮਿੰਟਾਂ ਵਿਚ ਉਸ ਨੂੰ ਸਾੜ ਕੇ ਸਵਾਹ ਕਰ ਦਿੱਤਾ। ਇਸ ਦੁਨੀਆਂ ਵਿਚ ਜਦ ਵੀ ਕੋਈ ਸ਼ਕਤੀਸ਼ਾਲੀ ਹੋ ਜਾਂਦਾ ਹੈ ਤਾਂ ਉਹ ਮਹਾਂਬਲੀ ਮਹਾਂ ਕਾਲ ਪ੍ਰਭੂ ਨੂੰ ਭੁੱਲ ਜਾਂਦਾ ਹੈ। ਮਹਾਂ ਕਾਲ ਫਿਰ ਅਜਿਹੇ ਵਿਅਕਤੀ ਨੂੰ ਸਦਾ ਲਈ ਖ਼ਤਮ ਕਰ ਦਿੰਦਾ ਹੈ। ਵਾਹਿਗੁਰੂ ਨੂੰ ਸਦਾ ਚਿੱਤ ਵਿਚ ਰਖਣਾ ਚਾਹੀਦਾ ਹੈ ਅਤੇ ਉਸ ਨੂੰ ਕਦੇ ਵਿਸਾਰਨਾਂ ਨਹੀਂ ਚਾਹੀਦਾ, ਵਾਹਿਗੁਰੂ ਦੇ ਸੱਚੇ ਭਗਤ ਸਦਾ ਲਈ ਅਮਰ ਹੋ ਜਾਂਦੇ ਹਨ।

# ਛੇਵਾਂ ਉੱਪ ਅਵਤਾਰ

## ਛੇ ਰਿਸ਼ੀ

**ਜੁਗ ਆਗਲੰ ਇਹ ਬਿਆਸ॥ ਜਗ ਕੀਅ ਪੁਰਾਣ ਪ੍ਰਕਾਸ਼॥**
**ਤਬ ਬਾਢਿਆ ਤਿਹ ਗਰਬ॥ ਸਰ ਆਪ ਜਾਨ ਨ ਸਰਬ॥੧॥**

ਅਗਲੇ ਯੁਗ ਵਿਚ ਵੇਦ ਵਿਆਸ ਨੇ ਪੁਰਾਣਾਂ ਦੀ ਰਚਨਾ ਕੀਤੀ ਅਤੇ ਇਸ ਤਰ੍ਹਾਂ ਕਰਨ ਨਾਲ ਉਸਦਾ ਘਮੰਡ ਵੱਧ ਗਿਆ ਅਤੇ ਉਹ ਆਪਣੇ ਬਰਾਬਰ ਕਿਸੇ ਨੂੰ ਵੀ ਨਹੀਂ ਸਮਝਦਾ ਸੀ॥੧॥

**ਤਬ ਕੋਪ ਕਾਲ ਕ੍ਰਿਵਾਲ॥ ਜਿਹੰ ਜਾਲ ਜ੍ਵਾਲ ਬਿਸਾਲ॥**
**ਖਟ ਟੂਕ ਤਾਕਹੰ ਕੀਨ॥ ਪੁਨ ਜਾਨ ਕੈ ਤਿਨ ਦੀਨ॥੨॥**

ਤਦ ਅਕਾਲ ਪੁਰਖ ਨੇ ਬਹੁਤ ਗੁੱਸੇ ਵਿਚ ਆ ਕੇ ਆਪਣੀ ਜਵਾਲਾ ਦੇ ਤੇਜ ਨਾਲ ਉਸਦੇ ਛੇ ਟੁਕੜੇ ਕਰ ਦਿੱਤੇ, ਪਰ ਉਸ ਨੂੰ ਮਾਰਿਆ ਨਹੀਂ ਫਿਰ ਜੀਵਨ ਦੇ ਦਿੱਤਾ॥੨॥

**ਨਹੀ ਲੀਨ ਪ੍ਰਾਨ ਨਿਕਾਰ॥ ਭਏ ਖਸ਼ਟ ਰਿਖੈ ਅਪਾਰ॥**
**ਤਿਨ ਸ਼ਾਸਤ੍ਰੱਗ ਬਿਚਾਰ॥ ਖਟ ਸ਼ਾਸਤ੍ਰ ਨਾਮ ਸੁ ਡਾਰ॥੩॥**

ਉਸਦੇ ਪਰਾਣ ਨ ਕੱਢੇ ਅਤੇ ਉਸਦੇ ਛੇ ਟੁਕੜਿਆਂ ਤੋਂ ਛੇ ਰਿਖੀ ਪੈਦਾ ਹੋਏ, ਜਿਹੜੇ ਕਿ ਸ਼ਾਸਤਰਾਂ ਦੇ ਪਰਮ ਗਿਆਤਾ ਸਨ ਅਤੇ ਉਨ੍ਹਾਂ ਨੇ ਆਪਣੇ ਨਾਵਾਂ ਤੇ ਛੇ ਸ਼ਾਸਤਰਾਂ ਦੀ ਰਚਨਾ ਕੀਤੀ॥੩॥

**ਖਟ ਸ਼ਾਸਤ੍ਰ ਕੀਨ ਪ੍ਰਕਾਸ਼॥ ਮੁਖ ਚਾਰ ਬਿਆਸ ਸੁਭਾਸ॥**
**ਧਰਿ ਖਸ਼ਟਮੋ ਅਵਤਾਰ॥ ਖਟ ਸ਼ਾਸਤ੍ਰ ਕੀਨ ਸੁਧਾਰ॥੪॥**

ਬ੍ਰਹਮਾ ਵਿਆਸ ਦਾ ਅਵਤਾਰ ਹੋਣ ਕਰਕੇ ਇਨ੍ਹਾਂ ਛੇ ਰਿਖੀਆਂ ਨੇ ਛੇ ਸ਼ਾਸਤਰਾਂ ਦਾ ਪ੍ਰਕਾਸ਼ ਕੀਤਾ। ਇਸ ਤਰ੍ਹਾਂ ਬ੍ਰਹਮਾ ਨੇ ਛੇਵਾਂ ਅਵਤਾਰ ਧਾਰ ਕੇ ਛੇ ਸ਼ਾਸਤਰਾਂ ਦੀ ਰਚਨਾਂ ਕਰਕੇ ਧਰਤੀ ਤੇ ਸੁਧਾਰ ਕੀਤਾ॥੪॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਖਸ਼ਟਮੋ ਅਵਤਾਰ ਬ੍ਰਹਮਾ ਖਸ਼ਟ ਰਿਖ ਸਮਾਪਤੰ॥੪॥੬॥ ੩੩੯॥ ਅਫਜੂੰ॥

ਸ੍ਰੀ ਬਚਿੱਤਰ ਨਾਟਕ ਗ੍ਰੰਥ ਛੇਵਾਂ ਅਵਤਾਰ, ਬ੍ਰਹਮਾ ਛੇ ਰਿਖੀ ਅਵਤਾਰ ਸਮਾਪਤ॥੪॥੬॥ ੩੩੯॥ ਚਲਦਾ॥

*************************************************************

# ਸੱਤਵਾਂ ਉੱਪ ਅਵਤਾਰ

# ਕਾਲੀਦਾਸ ਜੀ

**ਤੋਮਰ ਛੰਦ॥ ਇਹ ਬ੍ਰਹਮ ਬੇਦ ਨਿਧਾਨ॥ ਦਸ ਅਸ਼ਟ ਸ਼ਾਸਤ੍ਰ ਪ੍ਰਮਾਨ॥ ਕਲਜੁਗਿਯ ਲਾਗ ਨਿਹਾਰ॥ ਭਏ ਕਾਲ ਦਾਸ ਅਬਿਚਾਰ॥੧॥**

ਬ੍ਰਹਮਾ ਵੇਦਾਂ ਦਾ ਖਜ਼ਾਨਾ ਸੀ, ਉਸ ਅਠਾਰਾਂ ਪੁਰਾਣ ਤੇ ਛੇ ਸ਼ਾਸਤਰਾਂ ਦੀ ਰਚਨਾ ਕੀਤੀ ਸੀ। ਕਲਜੁਗ ਲੱਗਣ ਤੇ ਉਸ ਕਾਲੀਦਾਸ ਦੇ ਰੂਪ ਵਿਚ ਅਵਤਾਰ ਧਾਰਿਆ॥੧॥

**ਲਖਿ ਰੀਝ ਬਿਕ੍ਰਮਜੀਤ॥ ਅਤਿ ਗਰਬਵੰਤ ਅਜੀਤ॥ ਅਤਿ ਗਿਆਨ ਮਾਨ ਗੁਨੈਨ॥ ਸੁਭ ਕ੍ਰਾਂਤ ਸੁੰਦਰ ਨੈਨ॥੨॥**

ਰਾਜਾ ਬਿਕਰਮਜੀਤ, ਜਿਹੜਾ ਕਿ ਗੌਰਵ ਮਈ, ਅਜਿਤ, ਮਹਾਂ ਗਿਆਨੀ, ਗੁਣਵਾਨ, ਪਵਿਤਰ ਅਤੇ ਸੁੰਦਰ ਨੈਣਾਂ ਵਾਲਾ ਰਾਜਾ ਸੀ, ਕਾਲੀਦਾਸ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ॥੨॥

**ਰਘੁ ਕਾਬਿ ਕੀਨ ਸੁਧਾਰ॥ ਕਰਿ ਕਾਲ ਦਾਸ ਵਤਾਰ॥ ਕਹਾਂ ਲੈ ਬਖਾਨੌਂ ਤਉਨ॥ ਜੋ ਕਾਬਿ ਕੀਨੋ ਜਉਨ॥੩॥**

ਕਾਲੀਦਾਸ ਨੇ ਅਵਾਤਰ ਧਾਰ ਕੇ ਰੁਘਵੰਸ਼ ਨਾਮੀ ਕਾਵਿ ਦੀ ਦੁਬਾਰਾ ਸੁਧਾਰ ਕੇ ਰਚਨਾ ਕੀਤੀ। ਉਸਨੇ ਕਿੰਨੇ ਕਾਵਿ ਦੀ ਰਚਨਾ ਕੀਤੀ, ਉਸਦਾ ਮੈਂ ਕਿਥੋਂ ਤਕ ਵਰਣਨ ਕਰਾਂ॥੩॥

**ਧਰ ਸਪਤ ਬ੍ਰਹਮ ਵਤਾਰ॥ ਤਬ ਭਇਓ ਤਾਸ ਉਧਾਰ॥ ਤਬਿ ਧਰਾ ਬ੍ਰਹਮ ਸਰੂਪ॥ ਮੁਖ ਚਾਰ ਰੂਪ ਅਨੂਪ॥੪॥੭॥**

ਉਹ ਬ੍ਰਹਮਾ ਦਾ ਸੱਤਵਾਂ ਅਵਤਾਰ ਸੀ ਅਤੇ ਜਦ ਉਸਦਾ ਉਧਾਰ ਹੋ ਗਿਆ ਤਾਂ ਉਸ ਦੁਬਾਰਾ ਚਾਰ ਮੂਹਾਂ ਵਾਲੇ ਸੁੰਦਰ ਬ੍ਰਹਮਾ ਦਾ ਰੂਪ ਧਾਰਨ ਕਰ ਲਿਆ, ਭਾਵ ਕਿ ਉਹ ਫਿਰ ਬ੍ਰਹਮ ਵਿਚ ਹੀ ਲੀਨ ਹੋ ਗਿਆ ਅਤੇ ਇਸ ਦੁਨੀਆਂ ਦੇ ਜਨਮ ਮਰਨ ਦੇ ਚਕਰ ਤੋਂ ਮੁਕਤ ਹੋ ਗਿਆ॥੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਸਪਤਮੋ ਉਪ ਅਵਤਾਰ ਬ੍ਰਹਮਾ - ਕਾਲੀਦਾਸ ਸਮਾਪਤਮ ਸਤੁ ਸੁਭਮ ਸਤੁ ॥੪॥੭॥੩੪੩॥ ਅਫਜੂੰ ॥ ਸ੍ਰੀ ਬਚਿਤਰ ਨਾਟਕ ਗ੍ਰੰਥ, ਬ੍ਰਹਮਾ ਦਾ ਸੱਤਵਾਂ ਅਵਤਾਰ ਕਾਲੀਦਾਸ ਸਮਾਪਤ॥ ੪॥੭॥੩੪੩ ॥ ਚਲਦਾ ਕੁਲ ਜੋੜ॥

ਭਾਵਾਰਥ - ਬ੍ਰਹਮਾ ਜਦ ਹੰਕਾਰ ਵਿਚ ਆ ਗਿਆ ਸੀ ਤਾਂ ਪ੍ਰਭੂ ਨੂੰ ਉਸਨੂੰ ਇਹ ਸਰਾਪ ਦਿੱਤਾ ਸੀ ਕਿ ਧਰਤੀ ਉਤੇ ਸੱਤ ਜਨਮ ਧਾਰਨ ਕਰੇ। ਬ੍ਰਹਮਾ ਨੇ ਇਸ ਧਰਤੀ ਤੇ ਸੱਤ ਅਵਤਾਰ ਧਾਰਨ ਕੀਤੇ ਅਤੇ ਅੰਤ ਵਿਚ ਹੰਕਾਰ ਨੂੰ ਤੱਜ ਕੇ ਪ੍ਰਭੂ ਵਿਚ ਹੀ ਵਿਲੀਨ ਹੋ ਗਿਆ ਅਤੇ ਜਨਮ ਮਰਨ ਤੋਂ ਰਹਿਤ ਹੋ ਗਿਆ।

# ਕਾਂਡ ਦੂਸਰਾ

## ਸ਼ਿਵ ਜੀ ਦੇ ਉੱਪ ਅਵਤਾਰਾਂ ਦੀ ਕਥਾ

**ਤੋਮਰ ਛੰਦ॥ ਅਬ ਕਹੋ ਤਉਨ ਸੁਧਾਰ॥ ਜੇ ਧਰੇ ਰੁਦ੍ਰ ਅਵਤਾਰ॥**
**ਅਤਿ ਜੋਗ ਸਾਧਨ ਕੀਨ॥ ਤਬ ਗਰਬ ਕੇ ਰਸਿ ਭੀਨ॥੧॥**

ਪਦ ਅਰਥ - ਰੁਦ੍ਰ=ਸ਼ਿਵਜੀ। ਗਰਬ=ਹੰਕਾਰ

ਜਿਹੜੇ ਸ਼ਿਵਜੀ ਨੇ ਅਵਤਾਰ ਧਾਰਨ ਕੀਤੇ ਸੀ, ਮੈਂ ਉਨ੍ਹਾਂ ਦੀ ਕਥਾ ਸੁਧਾਰ ਕੇ ਕਹਿੰਦਾ ਹਾਂ। ਸ਼ਿਵਜੀ ਨੇ ਜਦ ਘੋਰ ਯੋਗ ਸਾਧਨਾ ਕੀਤੀ ਤਾਂ ਉਹ ਹੰਕਾਰ ਦੇ ਵੱਸ ਵਿਚ ਹੋ ਗਿਆ॥੧॥

**ਸਰਿ ਆਪ ਜਾਨ ਨ ਅਉਰ॥ ਸਭ ਦੇਸ਼ ਮੋਂ ਸਭ ਠੌਰ॥**
**ਤਬ ਕੋਪ ਕੈ ਇਮ ਕਾਲ॥ ਇਮ ਭਾਖਿ ਬੈਨਿ ਉਤਾਲ॥੨॥**

ਸਭ ਦੇਸ਼ਾਂ ਅਤੇ ਸਥਾਨਾਂ ਵਿਚ ਆਪਣੇ ਵਰਗਾ ਹੋਰ ਕਿਸੇ ਨੂੰ ਨ ਜਾਣਿਆ। ਤਦ ਮਹਾਂਕਾਲ ਨੇ ਕ੍ਰੋਧ ਵਿਚ ਆ ਕੇ ਉਸਨੂੰ ਇਸ ਤਰ੍ਹਾਂ ਕਿਹਾ॥੨॥

**ਜੇ ਗਰਬ ਲੋਕ ਕਰੰਤ॥ ਤੇ ਜਾਨ ਕੂਪ ਪਰੰਤ॥**
**ਮੁਰ ਨਾਮ ਗਰਬ ਪ੍ਰਹਾਰ॥ ਸੁਨ ਲੇਹੁ ਰੁਦ੍ਰ ਬਿਚਾਰ॥੩॥**

ਜਿਹੜੇ ਲੋਕ ਹੰਕਾਰ ਕਰਦੇ ਹਨ, ਉਹ ਜਾਣ ਬੁਝ ਕੇ ਖੂਹ ਵਿਚ ਡਿੱਗਣ ਵਾਲਾ ਕਾਰਜ ਕਰਦੇ ਹਨ। ਕਿਉਂਕਿ ਮੇਰਾ ਨਾਂ ਵੀ ਹੰਕਾਰ ਨੂੰ ਤੋੜਨ ਵਾਲਾ ਹੈ। ਇਸ ਲਈ ਮੇਰੀ ਗੱਲ ਧਿਆਨ ਨਾਲ ਸੁਣ ਲੈ॥੩॥

**ਕੀਅ ਸਰਬ ਕੋ ਮੁਖ ਚਾਰ॥ ਕਛੁ ਚਿੱਤ ਮੋਂ ਅਬਿਚਾਰ॥**
**ਜਬ ਧਰੇ ਤਿਨ ਤਨ ਸਾਤ॥ ਤਬ ਬਨੀ ਤਾਕੀ ਬਾਤ॥੪॥**

ਬ੍ਰਹਮਾ ਨੇ ਵੀ ਹੰਕਾਰ ਕੀਤਾ ਸੀ ਅਤੇ ਉਸ ਦੇ ਮਨ ਵਿਚ ਕੁਝ ਭੈੜੇ ਵਿਚਾਰ ਉਤਪਨ ਹੋਏ ਸਨ, ਪਰ ਜਦ ਉਸ ਸੱਤ ਵਾਰ ਜਨਮ ਲਿਆ ਤਾਂ ਉਸਦਾ ਉਧਾਰ ਹੋ ਗਿਆ॥੪॥

**ਤਿਮ ਜਨਮੁ ਧਰੁ ਤੈ ਜਾਇ॥ ਚਿਤ ਦੇ ਸੁਨੋ ਮੁਨਰਾਇ॥**
**ਨਹੀ ਐਸ ਹੋਇ ਉਧਾਰ॥ ਸੁਨ ਲੇਹੁ ਰੁਦ੍ਰ ਬਿਚਾਰ॥੫॥**

ਹੇ ਮੁਨੀਰਾਜ ਮੇਰੀ ਗੱਲ ਸੁਣੋ ਅਤੇ ਤੁਸੀਂ ਵੀ ਧਰਤੀ ਤੇ ਜਾਕੇ ਜਨਮ ਧਾਰਨ ਕਰੋ। ਨਹੀਂ ਤਾਂ ਕਿਸੇ ਹੋਰ ਤਰੀਕੇ ਜਾਂ ਢੰਗ ਨਾਲ ਤੇਰਾ ਉਧਾਰ ਨਹੀਂ ਹੋਣਾ॥੫॥

**ਸੁਨ ਸ੍ਰਵਨ ਏ ਸ਼ਿਵ ਬੈਨ॥ ਹਠ ਛਾਡਿ ਸੁੰਦਰ ਨੈਨ॥**
**ਤਿਹ ਜਾਨ ਗਰਬ ਪ੍ਰਹਾਰ॥ ਛਿਤ ਲੀਨ ਆਨ ਵਤਾਰ॥੬॥**

ਪਦ ਅਰਥ - ਸ੍ਰਵਨ=ਕੰਨ। ਬੈਨ=ਬਚਨ। ਗਰਬ ਪ੍ਰਹਾਰ=ਹੰਕਾਰ ਤੋੜਨ ਵਾਲਾ।

ਸੁੰਦਰ ਨੈਣਾਂ ਵਾਲੇ ਸ਼ਿਵਜੀ ਨੇ ਮਹਾਂਕਾਲ ਦੇ ਬਚਨ ਸੁਣ ਲਏ ਅਤੇ ਹੱਠ ਨੂੰ ਛੱਡ ਦਿੱਤਾ ਅਤੇ ਪਰਮਾਤਮਾ ਨੂੰ ਹੰਕਾਰ ਤੋੜਨ ਵਾਲਾ ਮੰਨ ਕੇ ਧਰਤੀ ਉਤੇ ਆ ਅਵਤਾਰ ਲਿਆ॥੬॥

**ਪਾਧਰੀ ਛੰਦ॥ ਜਿਮ ਕਥੇ ਸਰਬ ਰਾਜਾਨ ਰਾਜ॥ ਤਿਮ ਕਹੇ ਰਿਖਨ ਸਭ ਹੀ ਸਮਾਜ॥**
**ਜਿਹ ਜਿਹ ਪ੍ਰਕਾਰ ਤਿਹ ਕਰਮ ਕੀਨ॥ ਜਿਹ ਭਾਂਤਿ ਜੇਮ ਦਿਜ ਬਰਨ ਲੀਨ॥੭॥**

ਜਿਸ ਪ੍ਰਕਾਰ ਬ੍ਰਹਮਾ ਦੇ ਪ੍ਰਸੰਗ ਵਿਚ ਸਾਰੇ ਰਾਜਿਆਂ ਦਾ ਕਥਨ ਕੀਤਾ ਗਿਆ ਹੈ, ਉਸ ਤਰ੍ਹਾਂ ਸਾਰੇ ਰਿਖੀਆਂ ਦੁਆਰਾ ਕੀਤੇ ਗਏ ਕੰਮਾਂ ਦਾ ਵੀ ਵਰਣਨ ਕੀਤਾ ਗਿਆ ਹੈ ਕਿ ਕਿਸ ਪ੍ਰਕਾਰ ਸ਼ਿਵ ਜੀ ਨੇ ਬ੍ਰਾਹਮਣਾਂ ਨੂੰ ਧਾਰਨ ਕੀਤਾ ਸੀ॥੭॥

**ਜੇ ਜੇ ਚਰਿਤ੍ਰ ਕਿੱਨੇ ਪ੍ਰਕਾਸ਼॥ ਤੇਤੇ ਚਰਿਤ੍ਰ ਭਾਖੋ ਸੁਬਾਸ॥**
**ਰਿਖ ਪੁਤ੍ਰ ਏਸ ਭਏ ਰੁਦ੍ਰ ਦੇਵ॥ ਮੋਨੀ ਮਹਾਨ ਮਾਨੀ ਅਭੇਵ॥੮॥**

ਜਿਨ੍ਹਾਂ ਜਿਨ੍ਹਾਂ ਚਰਿੱਤਰਾਂ ਦਾ ਉਨ੍ਹਾਂ ਨੇ ਪ੍ਰਕਾਸ਼ ਕੀਤਾ ਉਨ੍ਹਾਂ ਦਾ ਮੈਂ ਵਰਣਨ ਕਰਦਾ ਹਾਂ। ਇਸ ਪ੍ਰਕਾਰ ਮਹਾਨ ਮੋਨ ਧਾਰਨ ਕਰਨ ਵਾਲੇ ਅਤੇ ਮਾਨ ਕਰਨ ਵਾਲੇ ਸ਼ਿਵਜੀ ਮਹਾਰਾਜ ਰਿਖੀ ਪੁੱਤਰ ਬਣ ਗਏ॥੮॥

**ਪੁਨ ਭਏ ਅਤ੍ਰ ਰਿਖ ਮੁਨਿ ਮਹਾਨ॥ ਦਸ ਚਾਰ ਚਾਰ ਬਿੱਦਿਆ ਨਿਧਾਨ॥**
**ਲਿੱਨੋ ਸੁ ਜੋਗ ਤਜਿ ਰਾਜਿ ਆਨ॥ ਸੇਵਿਆ ਰੁਦ੍ਰ ਸੰਪਤ ਨਿਧਾਨ॥੯॥**

ਪਦ ਅਰਥ - ਦਸ ਚਾਰ ਚਾਰ=ਅਠਾਰਾਂ। ਬਿੱਦਿਆ=ਵਿਦਿਆ। ਨਿਧਾਨ=ਖਜ਼ਾਨਾ। ਸੰਪਤ=ਸੰਪਤੀ।

ਪਹਿਲਾਂ ਅਠਾਰਾਂ ਵਿਦਿਆਵਾਂ ਵਿਚ ਨਿਪੁੰਨ ਰਿਖੀ ਅਤ੍ਰੇ ਮਹਾਨ ਮੁਨੀ ਹੋਏ ਹਨ। ਉਨ੍ਹਾਂ ਨੇ ਸਭ ਰਾਜ ਪਾਟ ਛੱਡ ਕੇ ਜੋਗ ਮੱਤ ਗ੍ਰਹਿਣ ਕੀਤਾ ਅਤੇ ਸਭ ਸੰਪਤੀਆਂ ਦੇ ਖਜ਼ਾਨੇ ਰੁਦਰ ਦਾ ਸਿਮਰਨ ਕੀਤਾ॥੯॥

**ਕਿੱਨੋ ਸੁ ਜੋਗ ਬਹੁ ਦਿਨ ਪ੍ਰਮਾਨ॥ ਰੀਝਓ ਰੁਦ੍ਰ ਤਾ ਪਰ ਨਿਦਾਨ॥**

**ਬਰੁ ਮਾਂਗ ਪੁਤ੍ਰ ਜੁ ਰੁਚੈ ਤੋਹਿ॥ ਬਰੁ ਦਾਨ ਤਉਨ ਮੈ ਦੇਉ ਤੋਹਿ॥ ੧੦॥**

ਪਦ ਅਰਥ - ਰੀਝਓ=ਪ੍ਰਸੰਨ ਹੋਇਆ। ਬਰੁ=ਵਰ। ਜੋ ਰੁਚੈ=ਜੋ ਚੰਗਾ ਲੱਗੇ।

ਬਹੁਤ ਦਿਨਾਂ ਤਕ ਉਨ੍ਹਾਂ ਸ਼ਿਵਜੀ ਦੀ ਘੋਰ ਤਪੱਸਿਆ ਕੀਤੀ ਜਿਸ ਕਰਕੇ ਸ਼ਿਵਜੀ ਨੇ ਪ੍ਰਸੰਨ ਹੋ ਕੇ ਉਸਨੂੰ ਕਿਹਾ ਕਿ ਪੁੱਤਰ ! ਜੋ ਤੈਨੂੰ ਚੰਗਾ ਲੱਗਦਾ ਹੈ, ਉਹੀ ਵਰ ਮੈਥੋਂ ਮੰਗ ਲੈ। ਮੈਂ ਤੈਨੂੰ ਉਹੀ ਵਰ ਦਾਨ ਦੇਵਾਂਗਾ॥ ੧੦॥

**ਕਰਿ ਜੋਰਿ ਅਤ੍ਰ ਤਬ ਭਯੋ ਠਾਢ॥ ਉਠ ਭਾਗ ਆਨ ਅਨੁਰਾਗ ਬਾਢ॥**
**ਗਦ ਗਦ ਸੁ ਭੈਣ ਭਭਕੰਤ ਨੈਣ॥ ਰੋਮਾਨ ਹਰਖ ਉਚਰੇ ਸੁ ਬੈਣ॥ ੧੧॥**

ਪਦ ਅਰਥ - ਹੱਥ ਜੋੜ। ਠਾਢ=ਖੜਾ। ਅਨੁਰਾਗ=ਪ੍ਰੇਮ। ਭਭਕੰਤ ਨੈਣ=ਅੱਖਾਂ ਵਿਚ ਹੰਝੂ ਛਲਕ ਪਏ। ਹਰਖ=ਖੁਸ਼ੀ।

ਤਦ ਹੱਥ ਜੋੜ ਕੇ ਅਤ੍ਰੇ ਮੁਨੀ ਖੜੇ ਹੋ ਗਏ ਅਤੇ ਉਸਦੇ ਮਨ ਵਿਚ ਸ਼ਿਵਜੀ ਲਈ ਪ੍ਰੇਮ ਹੋਰ ਵੱਧ ਗਿਆ। ਉਹ ਗਦ ਗਦ ਹੋ ਗਏ ਅਤੇ ਉਨ੍ਹਾਂ ਦੀਆਂ ਅੱਖਾਂ ਵਿਚ ਹੰਝੂ ਛਲਕ ਪਏ। ਖੁਸ਼ੀ ਵਿਚ ਉਨ੍ਹਾਂ ਦੇ ਰੌਂਗਟੇ ਖੜੇ ਹੋ ਗਏ ਅਤੇ ਉਸ ਨੇ ਇਸ ਤਰ੍ਹਾਂ ਕਿਹਾ॥ ੧੧॥

**ਜੋ ਦੇਤ ਰੁਦ੍ਰ ਬਰੁ ਰੀਝ ਮੋਹਿ॥ ਗ੍ਰਿਹ ਹੋਇ ਪੁਤ੍ਰ ਸਮ ਤੁਲਿ ਤੋਹਿ॥**
**ਕਹਿ ਕੈ ਤਥਾਸੁ ਭਏ ਅੰਤ੍ਰ ਧਿਆਨ॥ ਗ੍ਰਿਹ ਗਯੋ ਅਤ੍ਰ ਮੁਨ ਮਨ ਮਹਾਨ॥ ੧੨॥**

ਪਦ ਅਰਥ - ਸਮ ਤੁਲਿ ਤੋਹਿ=ਤੇਰੇ ਬਰਾਬਰ। ਤਥਾਸੁ=ਤਥਾਸਤੂ, ਇਸ ਤਰ੍ਹਾਂ ਹੀ ਹੋਵੇਗਾ।

ਰਿਖੀ ਨੇ ਕਿਹਾ ਕਿ ਹੇ ਸ਼ਿਵਜੀ ਮਹਾਰਾਜ ! ਜੇ ਤੁਸੀਂ ਮੈਨੂੰ ਵਰਦਾਨ ਦੇਣਾ ਹੀ ਚਾਹੁੰਦੇ ਹੋ ਤਾਂ ਤੁਸੀਂ ਮੈਨੂੰ ਆਪਣੇ ਜੈਸਾ ਪੁੱਤਰ ਦੇਵੋ। ਸ਼ਿਵਜੀ 'ਇਸ ਤਰ੍ਹਾਂ ਹੀ ਹੋਵੇਗਾ' ਕਹਿ ਕੇ ਅੰਤਰ ਧਿਆਨ ਹੋ ਗਏ ਅਤੇ ਮੁਨੀ ਵਾਪਿਸ ਆਪਣੇ ਘਰ ਆ ਗਏ॥ ੧੨॥

**ਗ੍ਰਿਹ ਬਰੀ ਆਨ ਅਨਸੂਆ ਨਾਰ॥ ਜਨ ਪਠਿਓ ਤੱਤੁ ਨਿਜ ਸ਼ਿਵ ਨਿਕਾਰਿ॥**
**ਬ੍ਰਹਮਾਹੁ ਬਿਸ਼ਨ ਨਿਜ ਤੇਜ ਕਾਢ॥ ਆਏ ਸੁ ਮੱਧਿ ਅਨਿਸੂਆ ਛਾਡਿ॥ ੧੩॥**

ਮੁਨੀ ਨੇ ਵਾਪਸ ਘਰ ਆਕੇ ਅਨਸੂਆ ਨਾਲ ਵਿਆਹ ਕੀਤਾ। ਅਨਸੂਆ ਨੂੰ ਸ਼ਿਵਜੀ, ਬ੍ਰਹਮਾ ਅਤੇ ਵਿਸ਼ਨੂੰ ਨੇ ਆਪਣੇ ਤੇਜ ਨਾਲ ਹੀ ਬਣਾਇਆ ਸੀ॥ ੧੩॥

**ਭਈ ਕਰਤ ਜੋਗ ਬਹੁ ਦਿਨ ਪ੍ਰਮਾਨ॥ ਅਨਸੂਆ ਨਾਮ ਗੁਨ ਗਨ ਮਹਾਨ॥**
**ਅਤਿ ਤੇਜਵੰਤ ਸੋਭਾ ਸੁਰੰਗ॥ ਜਨ ਧਰਾ ਰੂਪ ਦੂਸਰ ਅਨੰਗ॥ ੧੪॥**

ਅਨਸੂਆ ਨੇ ਵੀ ਬਹੁਤ ਦਿਨ ਤਕ ਜੋਗ ਤਪੱਸਿਆ ਕੀਤੀ ਅਤੇ ਆਪਣੇ ਨਾਂ ਅਨੁਸਾਰ ਮਹਾਨ ਗੁਣਾਂ ਦਾ ਭੰਡਾਰ ਹੋ ਗਈ। ਉਹ ਏਨੀ ਤੇਜਵੰਤ ਅਤੇ ਸੁੰਦਰ ਸੀ ਕਿ ਜਿਵੇਂ ਕਾਮਦੇਵ ਨੇ

ਹੀ ਆਕੇ ਦੂਸਰਾ ਰੂਪ ਧਾਰਨ ਕੀਤਾ ਹੋਵੇ॥੧੪॥

**ਸੋਭਾ ਅਪਾਰ ਸੁੰਦਰ ਜਨੰਤ॥ ਸਊਹਾਗ ਭਾਗ ਬਹੁ ਬਿਧ ਲਸੰਤ॥**
**ਜਿਹ ਨਿਰਖ ਰੂਪ ਸੋ ਰਹਿ ਲੁਭਾਇ॥ ਆਭਾ ਅਪਾਰ ਬਰਨੀ ਨ ਜਾਇ॥ ੧੫॥**

ਪਦ ਅਰਥ - ਜਨੰਤ=ਜਾਣੀ ਜਾਂਦੀ ਸੀ। ਸਊਹਾਗ=ਸੁਹਾਗ ਭਾਗ। ਲਸੰਤ=ਚਮਕਦਾ ਸੀ। ਸੋ ਰਹਿ=ਉਹੀ ਰਹਿੰਦਾ ਸੀ।

ਕਈ ਪ੍ਰਕਾਰ ਨਾਲ ਸ਼ੋਭਾ ਪਾਉਣ ਵਾਲੀ ਉਹ ਸੁਹਾਗ ਭਾਗ ਵਾਲੀ ਸੁੰਦਰੀ ਸੀ, ਜਿਸਦੀ ਸੁੰਦਰਤਾ ਨੂੰ ਵੇਖ ਕੇ ਹਰ ਕੋਈ ਮੋਹਿਤ ਹੋ ਜਾਂਦਾ ਸੀ। ਉਸਦੀ ਸ਼ੋਭਾ ਅਪਾਰ ਸੀ ਜਿਸਦਾ ਵਰਣਨ ਨਹੀਂ ਕੀਤਾ ਜਾ ਸਕਦਾ॥੧੫॥

**ਨਿਸ ਨਾਥ ਦੇਖ ਆਨਨ ਰਿਸਾਨ॥ ਜਲਿ ਜਾਇ ਨੈਨ ਲਹਿ ਰੋਸ ਮਾਨ॥**
**ਤਮ ਨਿਰਖ ਕੇਸ ਕੀਅ ਨੀਚ ਡੀਠ॥ ਛਪਿ ਰਹਾ ਜਾਨ ਗਿਰ ਹੇਮ ਪੀਠ॥ ੧੬॥**

ਪਦ ਅਰਥ - ਜਲ ਜਾਇ=ਕੋਲ ਫੁਲ। ਨਿਸ ਨਾਥ=ਚੰਦ। ਗਿਰ ਹੇਮ=ਹੇਮ ਗਿਰ, ਸੋਨੇ ਦਾ ਪਹਾੜ, ਸੁਮੇਰ ਪਰਬਤ।

ਉਸਦੇ ਮੁਖੜੇ ਨੂੰ ਵੇਖਕੇ ਚੰਦ੍ਰਮਾਂ ਕ੍ਰੋਧ ਕਰਦਾ ਸੀ। ਅੱਖਾਂ ਨੂੰ ਵੇਖਕੇ ਕੋਲ ਫੁੱਲ ਗੁੱਸਾ ਮੰਨ ਰਹੇ ਸਨ। ਕੇਸਾਂ ਨੂੰ ਵੇਖਕੇ ਹਨੇਰਾ ਵੀ ਨਜ਼ਰ ਨੀਵੀਂ ਕਰ ਰਿਹਾ ਸੀ। ਪਿੱਠ ਨੂੰ ਵੇਖਕੇ ਹਿਮਗਿਰ ਸੋਨੇ ਦਾ ਪਹਾੜ ਸੁਮੇਰ ਸ਼ਰਮ ਨਾਲ ਲੁਕ ਰਿਹਾ ਸੀ॥੧੬॥

**ਕੰਠਹਿ ਕਪੋਤਿ ਲਖਿ ਕੋਪ ਕੀਨ॥ ਨਾਸਾ ਨਿਹਾਰ ਬਨਿ ਕੀਰ ਲੀਨ॥**
**ਰੋਮਾਵਲ ਹੇਰ ਜਮਨਾ ਰਿਸਾਨ॥ ਲੱਜਾ ਮਰੰਤ ਸਾਗਰ ਡੁਬਾਨ॥ ੧੭॥**

ਗਰਦਨ ਨੂੰ ਵੇਖਕੇ ਕਬੂਤਰ ਨੇ ਕ੍ਰੋਧ ਕੀਤਾ ਅਤੇ ਨਾਸਾਂ ਨੂੰ ਵੇਖਕੇ ਤੋਤੇ ਨੇ ਨਰਾਜ ਹੋ ਕੇ ਵਣ ਦਾ ਰਾਹ ਲਿਆ। ਸਰੀਰ ਉਪਰਲੇ ਵਾਲਾਂ ਦੀਆਂ ਕਤਾਰਾਂ ਨੂੰ ਵੇਖਕੇ ਜਮਨਾ ਨਦੀ ਗੁੱਸਾ ਕਰਕੇ, ਸ਼ਰਮਿੰਦੀ ਹੋਈ ਸਮੁੰਦਰ ਵਿਚ ਡੁੱਬ ਮੋਈ ਸੀ॥੧੭॥

**ਬਾਹੂ ਬਿਲੋਕ ਲਾਜੈ ਮ੍ਰਿਨਾਲ॥ ਖਿਸਿਯਾਨ ਹੰਸ ਅਵਿਲੋਕ ਚਾਲ॥**
**ਜੰਘਾ ਬਿਲੋਕ ਕਦਲੀ ਲਜਾਨ॥ ਨਿਸਰਾਟ ਆਪ ਘਟਿ ਰੂਪ ਮਾਨ॥ ੧੮॥**

ਬਾਹਾਂ ਨੂੰ ਵੇਖਕੇ ਕੋਲ ਫੁੱਲ ਦੀ ਡੰਡੀ ਸ਼ਰਮਿੰਦੀ ਹੁੰਦੀ ਸੀ ਅਤੇ ਚਾਲ ਨੂੰ ਵੇਖ ਕੇ ਹੰਸ ਸ਼ਰਮਿੰਦਾ ਹੁੰਦਾ ਸੀ। ਲੱਤਾਂ ਨੂੰ ਵੇਖਕੇ ਕੇਲੇ ਦਾ ਥੰਮ ਸ਼ਰਮਿੰਦਾ ਹੁੰਦਾ ਸੀ ਅਤੇ ਚੰਦ੍ਰਮਾ ਅਨਸੂਆ ਦੇ ਰੂਪ ਨਾਲੋ ਆਪ ਨੂੰ ਘਟੀਆਂ ਮੰਨਦਾ ਸੀ॥੧੮॥

**ਇਹ ਭਾਂਤਿ ਤਾਸ ਬਰਣੋ ਸ਼ਿੰਗਾਰ॥ ਕੋ ਸਕੈ ਕੌਬ ਮਹਿਮਾ ਉਚਾਰ॥**

**ਐਸੀ ਸਰੂਪ ਅਵਿਲੋਕ ਅਤ੍ਰ ॥ ਜਨੁ ਲੀਨ ਰੂਪ ਕੋ ਛੀਨ ਛਤ੍ਰ ॥ ੧੯ ॥**

ਇਸ ਤਰ੍ਹਾਂ ਦਾ ਉਸਦਾ ਸ਼ਿੰਗਾਰ ਵਰਣਨ ਕੀਤਾ ਹੈ। ਉਸਦੀ ਉਪਮਾਂ ਨੂੰ ਕਿਹੜਾ ਕਵੀ ਕਥਨ ਕਰ ਸਕਦਾ ਹੈ ? ਅਤ੍ਰੇ ਮੁਨੀ ਨੇ ਇਸ ਤਰ੍ਹਾਂ ਦੇ ਸਰੂਪ ਵਾਲੀ ਨੂੰ ਵੇਖ ਲਿਆ ਜਿਸਨੇ ਮਾਨੋਂ, ਰੂਪ ਦੀ ਬਾਦਸ਼ਾਹੀ ਖੋਹ ਲਈ ਹੋਵੇ॥੧੯॥

**ਕੀਨੀ ਪ੍ਰਤੱਗਿ ਤਿਹ ਸਮੈ ਨਾਰ॥ ਬਜਾਹੈ ਨ ਭੋਗ ਭੋਗੈ ਭਤਾਰ॥**
**ਮੈ ਬਰੋ ਤਾਸ ਰਚੁ ਮਾਨ ਚਿੱਤ॥ ਜੋ ਸਹੈ ਕਸ਼ਟ ਐਸੋ ਪਵਿੱਤ॥ ੨੦॥**

ਉਸ ਵੇਲੇ ਉਸ ਇਸਤਰੀ ਨੇ ਇਹ ਪ੍ਰਤੱਗਿਆ ਕਰ ਲਈ ਕਿ ਵਿਆਹ ਕਰਕੇ ਭੋਗ ਨਹੀਂ ਭੋਗੇਗੀ, ਉਸ ਪਤੀ ਨੂੰ ਮੈਂ ਮਨ ਦੀ ਰੁਚੀ ਨਾਲ ਵਰਾਂਗੀ ਜੋ ਕੋਈ ਇਸ ਤਰ੍ਹਾਂ ਦਾ ਕਸ਼ਟ ਸਹੇਗਾ. ਉਹੀ ਪਰਮ ਪਵਿੱਤਰ ਮੇਰਾ ਪਤੀ ਹੋ ਸਕੇਗਾ॥੨੦॥

**ਰਿਖ ਮਾਨ ਬੈਨ ਤਬ ਬਰਜੋ ਜਾਹਿ॥ ਜਨੁ ਲੀਨ ਲੂਟ ਸੀਗਾਰ ਤਾਹਿ॥**
**ਲੈ ਗਯੋ ਧਾਮ ਕਰਿ ਨਾਰ ਤਉਨ॥ ਪਿਤ ਦੱਤ ਦੇਵ ਮੁਨ ਅਤ੍ਰ ਜਉਨ॥ ੨੧॥**

ਰਿਖੀ ਨੇ ਤਦ ਉਸ ਦੇ ਬਚਨਾਂ ਨੂੰ ਮੰਨਕੇ ਉਸਨੂੰ ਵਰ ਲਿਆ ਮਾਨੋ, ਉਸਦਾ ਸ਼ਿੰਗਾਰ ਲੁੱਟ ਲਿਆ ਹੋਵੇ। ਉਸਨੂੰ ਇਸਤਰੀ ਕਰਕੇ ਘਰ ਲੈ ਗਿਆ ਅਤੇ ਉਹ ਅਤ੍ਰੇ ਮੁਨੀ ਦੱਤਾ ਤ੍ਰੇਅ ਦੇ ਪਿਤਾ ਹੋਏ। ੨੧॥

************************************************************

# ਪਹਿਲਾ ਉੱਪ ਅਵਤਾਰ

# ਮੁਨੀ ਦੱਤਾ ਤ੍ਰੇਅ ਜੀ

**ਬਹੁ ਬਰਖ ਬੀਤ ਕਿੱਨੋ ਬਿਵਾਹਿ॥ ਇਕ ਭਯੋ ਆਨ ਅਉਰੈ ਉਛਾਹਿ॥**
**ਤਿਹ ਗਏ ਧਾਮ ਬ੍ਰਹਮਾਇ ਆਦਿ॥ ਕਿੱਨੀ ਸੁ ਸੇਵ ਤ੍ਰੀਯਅਨ ਪ੍ਰਸਾਦਿ॥ ੨੨॥**

ਵਿਆਹ ਕੀਤੇ ਨੂੰ ਬਹੁਤ ਸਾਰੇ ਵਰ੍ਹੇ ਗੁਜਰ ਗਏ। ਤਦ ਉਨ੍ਹਾਂ ਦੇ ਘਰ ਇਕ ਹੋਰ ਖੁਸ਼ੀਆਂ ਭਰਿਆ ਇਕੱਠ ਹੋਇਆ। ਉਸ ਵੇਲੇ ਬ੍ਰਹਮਾ ਆਦਿ ਦੇਵਤੇ ਉਸਦੇ ਘਰ ਵਿਚ ਗਏ ਸਨ। ਅਨਸੂਆ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ ਸੀ. ਜਿਸ ਕਰਕੇ. ਉਹ ਬਹੁਤ ਕ੍ਰਿਪਾਲੂ ਹੋਏ ਸਨ॥ ੨੨॥

**ਬਹੁ ਧੂਪ ਦੀਪ ਅਰੁ ਅਰਘ ਦਾਨ॥ ਪਾਦਰਘਿ ਆਦਿ ਕਿੱਨੇ ਸੁਜਾਨ॥**
**ਅਵਲੋਕ ਭਗਤਿ ਤਿਹ ਚਤੁਰ ਬਾਕ॥ ਇੰਦ੍ਰਾਦਿ ਬਿਸ਼ਨ ਬੈਠੇ ਪਿਨਾਕ॥ ੨੩॥**

ਉਸ ਇਸਤਰੀ ਨੇ ਦੇਵਤਿਆਂ ਨੂੰ ਧੂਪ ਦੀਪ, ਅਰਘਦਾਨ, ਪਾਦ ਅਰਘ ਭਾਵ ਪੈਰ ਧੁਆਉਨ ਲਈ ਜਲ ਦੇਣਾ ਆਦਿ ਸੇਵਾ ਬਹੁਤ ਪਿਆਰ ਨਾਲ ਕੀਤੀ। ਉਸ ਚੱਤੁਰ ਗੱਲਾਂ ਕਰਨ ਵਿਚ ਸਿਆਣੀ ਇਸਤਰੀ ਦੀ ਭਗਤੀ ਨੂੰ ਵੇਖ ਕੇ ਸ਼ਿਵਜੀ. ਵਿਸ਼ਨੂੰ ਤੇ ਇੰਦਰ ਆਦਿਕ ਬੈਠੇ ਹੋਏ ਦੇਵਤੇ ਪ੍ਰਸੰਨ ਹੋਏ॥ ੨੩॥

**ਅਵਲੋਕ ਭਗਤ ਭਏ ਰਿਖ ਪ੍ਰਸੰਨ॥ ਜੋ ਤਿਹੂ ਮੱਧਿ ਲੋਕਾਨਿ ਧੰਨ॥**
**ਕਿੱਨੋ ਸੁ ਐਸ ਬ੍ਰਹਮਾ ਉਚਾਰ॥ ਤੈਂ ਪੁਤ੍ਰਵੰਤ ਹੂਜੋ ਕੁਮਾਰਿ॥ ੨੪॥**

ਉਸਦੀ ਭਗਤੀ ਨੂੰ ਵੇਖ ਕੇ ਉਸ ਉਤੇ ਉਹ ਮਹਾਂ ਰਿਖੀ ਬਹੁਤ ਪ੍ਰਸੰਨ ਹੋਏ। ਜਿਹੜੇ ਤਿੰਨਾਂ ਲੋਕਾਂ ਵਿਚ ਧੰਨ ਮੰਨੇ ਜਾਂਦੇ ਸਨ। ਉਸ ਵੇਲੇ ਬ੍ਰਹਮਾ ਨੇ ਪ੍ਰਸੰਨ ਹੋਕੇ ਇਸ ਤਰ੍ਹਾਂ ਉਚਾਰਨ ਕੀਤਾ. "ਹੇ ਪੁੱਤਰੀ ! ਤੂੰ ਪੁੱਤਰਵੰਤੀ ਹੋਵੇਂ !"॥ ੨੪॥

**ਤੋਮਰ ਛੰਦ॥ ਕੀਅ ਐਸ ਬ੍ਰਹਮ ਉਚਾਰ॥ ਤੈਂ ਪੁਤ੍ਰ ਪਾਵਸ ਬਾਰ॥**
**ਤਬ ਨਾਰ ਏ ਸੁਨ ਬੈਨ॥ ਬਹੁ ਆਸੁ ਡਾਰਤ ਨੈਨ॥ ੨੫॥**

ਜਦ ਬ੍ਰਹਮਾ ਨੇ ਇਸ ਤਰ੍ਹਾਂ ਉਚਾਰਨ ਕੀਤਾ. "ਹੇ ਇਸਤਰੀ ! ਤੂੰ ਪੁੱਤਰ ਪਾਂਵੇਗੀਂ"। ਤਦ ਇਸਤਰੀ ਇਹ ਬਚਨ ਸੁਣਕੇ ਅੱਖਾਂ ਵਿਚੋਂ ਹੰਝੂ ਵਗਾਉਣ ਲੱਗ ਪਈ॥ ੨੫॥

**ਤਬ ਬਾਲ ਬਿਕਲ ਸਰੀਰ॥ ਜਲ ਸ੍ਰਵਤ ਨੈਨ ਅਧੀਰ॥**

ਤਦ ਇਸਤਰੀ ਦਾ ਸਰੀਰ ਵਿਆਕੁਲ ਹੋ ਗਿਆ,ਅੱਖਾਂ ਤੋਂ ਪਾਣੀ ਵਗਦਾ ਸੀ ਅਤੇ ਮਨ ਵਿਚ ਧੀਰਜ ਨਹੀਂ ਰਿਹਾ ਸੀ। ਸਰੀਰ ਦੇ ਰੋਮ ਕੰਡਿਆਂ ਵਾਂਗੂੰ ਖੜੇ ਹੋ ਗਏ ਸਨ, ਅਤੇ ਗਲਾ ਭਰ ਗਿਆ ਸੀ। ਉਸਦੇ ਵਾਸਤੇ ਮਾਨੋ ਦਿਨ ਤੋਂ ਰਾਤ ਹੋ ਗਈ ਸੀ॥ ੨੬॥

**ਰੋਮਾਂਚਿ ਬਿਕਲ ਸਰੀਰ॥ ਤਨ ਕੋਪ ਮਾਨ ਅਧੀਰ॥**
**ਫਰਕੰਤ ਉਸਟਰੁ ਨੈਨ॥ ਬਿਨ ਬੁੱਧਿ ਬੋਲਤ ਬੈਨ॥੨੭॥**

ਲੂੰ ਕੰਡੇ ਹੋ ਗਏ ਸਨ, ਸਰੀਰ ਨਿਸੱਤਾ ਹੋ ਗਿਆ ਸੀ। ਧੀਰਜ ਤੋਂ ਹੀਣਾ ਸਰੀਰ ਕ੍ਰੋਧ ਵਾਨ ਹੋ ਗਿਆ ਸੀ। ਹੋਠ, ਬੁੱਲ੍ਹ ਤੇ ਅੱਖਾਂ ਫਰਕਦੀਆਂ ਸਨ। ਬੁੱਧੀ ਤੋਂ ਬਿਨਾਂ ਵਿਅਰਥ ਬਚਨ ਬੋਲਦੀ ਅਰਥਾਤ ਪਾਗਲਾਂ ਵਾਂਗੂ ਬਕੜ ਵਾ ਕਰਦੀ ਸੀ॥ ੨੭॥

## ਮੋਹਣ ਛੰਦ॥

**ਸੁਨਿ ਐਸ ਬੈਨ॥ ਮ੍ਰਿਗੀਏਸ ਨੈਨ॥ ਅਤਿ ਰੂਪ ਧਾਮ॥ ਸੁੰਦਰ ਸੁ ਬਾਮ॥ ੨੮॥**

ਇਸ ਤਰ੍ਹਾਂ ਦੇ ਬਚਨ ਸੁਣ ਕੇ, ਹਿਰਨ ਜੇਹੀਆਂ ਅੱਖਾਂ ਵਾਲੀ, ਅਤਿ ਸੁੰਦਰ ਸਰੂਪ ਵਾਲੀ ਇਸਤਰੀ ਵਿਆਕੁਲ ਹੋ ਗਈ॥ ੨੮॥

**ਚਲ ਚਾਲ ਚਿੱਤ॥ ਪਰਮੰ ਪਵਿਤ॥ ਅਤਿ ਕੋਪਵੰਤ॥ ਮਨ ਤ੍ਰਿਅ ਬਿਅੰਤ॥ ੨੯॥**

ਉਸਦਾ ਚਿੱਤ ਪਿੱਪਲ ਦੇ ਪੱਤੇ ਵਾਂਗੂੰ ਹਿੱਲਦਾ ਸੀ ਜਿਹੜਾ ਕਿ ਬੜਾ ਹੀ ਪਵਿੱਤਰ ਸੀ। ਮੁਨੀ ਦੀ ਇਸਤਰੀ ਬੇਅੰਤ ਕ੍ਰੋਧ ਨੂੰ ਪਾ ਕੇ ਮਹਾਂ ਕ੍ਰੋਧਵਾਨ ਹੋ ਗਈ ॥ ੨੯॥

**ਉਪਟੰਤ ਕੇਸ॥ ਮੁਨ ਤ੍ਰਿਅ ਸੁ ਦੇਸ॥ਅਤਿ ਕੋਪ ਅੰਗਿ॥ ਸੁੰਦਰ ਸੁ ਰੰਗ ॥ ੩੦॥**

ਮੁਨੀ ਦੀ ਇਸਤਰੀ ਉਸ ਥਾਂ ਖਲੋਤੀ ਆਪਣੇ ਵਾਲ ਪੁਟਣ ਲੱਗੀ ਅਤੇ ਉਸਦੇ ਸੁੰਦਰ ਅੰਗ ਅਤਿ ਕ੍ਰੋਧਮਈ ਹੋ ਗਏ ॥ ੩੦ ॥

**ਤੋਰੰਤ ਹਾਰ॥ ਉਪਟੰਤ ਬਾਰ॥ ਡਾਰੰਤ ਧੂਰ॥ ਰੋਖੰਤ ਪੂਰ॥ ੩੧॥**

ਗਲ ਵਿਚ ਪਾਏ ਹਾਰਾਂ ਨੂੰ ਤੋੜਦੀ ਸੀ ਅਤੇ ਸਿਰ ਦੇ ਵਾਲਾਂ ਨੂੰ ਪੁੱਟਦੀ ਪਰੇ ਸੁਟ ਰਹੀ ਸੀ ਅਤੇ ਕ੍ਰੋਧ ਦੀ ਭਰੀ ਹੋਈ ਸੀ॥ ੩੧॥

**ਤੋਮਰ ਛੰਦ॥ ਲਖਿ ਕੋਪ ਭੀ ਮੁਨਿ ਨਾਰ॥ ਉਠ ਭਾਜ ਬ੍ਰਹਮ ਉਦਾਰ॥**
**ਸ਼ਿਵ ਸੰਗਿ ਲੈ ਰਿਖ ਸਰਬ॥ ਭਯ ਮਾਨ ਹ੍ਵੈ ਤਜ ਗਰਬ॥ ੩੨॥**

ਮੁਨੀ ਦੀ ਇਸਤਰੀ ਨੂੰ ਕ੍ਰੋਧ ਵਿਚ ਆਈ ਜਾਣ ਕੇ ਬ੍ਰਹਮਾ ਉੱਠ ਕੇ ਭੱਜ ਤੁਰਿਆ। ਸ਼ਿਵਜੀ ਸਾਰੇ ਰਿਖੀਆਂ ਨੂੰ ਲੈ ਕੇ, ਹੰਕਾਰ ਨੂੰ ਛੱਡ ਕੇ ਭੈ ਭੀਤ ਹੋ ਗਿਆ॥ ੩੨॥

ਤਬ ਕੋਪ ਕੈ ਮੁਨਿ ਨਾਰ॥ ਸਿਰ ਕੇਸ ਜਟਾ ਉਪਾਰ॥
ਕਰਿ ਸੌ ਜਬੈ ਕਰ ਮਾਰ॥ ਤਬ ਲੀਨ ਦੱਤ ਅਵਤਾਰ॥ ੩੩॥

ਤਦ ਮੁਨੀ ਦੀ ਇਸਤਰੀ ਨੇ ਆਪਣੇ ਸਿਰ ਦੀ ਇਕ ਜਟਾ ਨੂੰ ਪੁਟਿਆ ਅਤੇ ਗੁੱਸੇ ਵਿਚ ਆ ਕੇ ਹੱਥ ਤੇ ਮਾਰਿਆ ਤਦ ਦੱਤਾ ਤ੍ਰੇਅ ਨੇ ਸ਼ਿਵਜੀ ਦੇ ਰੂਪ ਵਿਚ ਅਵਤਾਰ ਧਾਰਿਆ॥ ੩੩॥

ਕਰ ਬਾਮ ਮਾਤ੍ਰ ਸਮਾਨ॥ ਕਰ ਦੱਛਨੰਤ੍ਰ ਪ੍ਰਮਾਨ॥
ਕੀਆ ਪਾਨ ਭੋਗ ਬਿਚਾਰ॥ ਤਬ ਭਏ ਦੱਤ ਕੁਮਾਰ॥ ੩੪॥

ਦੱਤਾ ਤ੍ਰੇਅ ਨੇ ਅਨੁਸੂਆ ਨੂੰ ਆਪਣੀ ਮਾਤਾ ਮੰਨ ਕੇ ਆਪਣਾ ਸੱਜਾ ਹੱਥ ਰਖਦਿਆਂ ਹੋਇਆ ਉਸਦੀਆਂ ਪਰਿਕਰਮਾਂ ਕੀਤੀਆਂ ਅਤੇ ਉਸਨੂੰ ਨਮਸ਼ਕਾਰ ਕੀਤੀ। ਇਸ ਤਰ੍ਹਾਂ ਭੋਗ ਦਾ ਵਿਚਾਰ ਕਰਨ ਨਾਲ ਦੱਤਾ ਤ੍ਰੇਅ ਪੈਦਾ ਹੋਇਆ॥ ੩੪॥

ਅਨਭੂਤ ਉੱਤਮ ਗਾਤ॥ ਉਚਰੰਤ ਸਿੰਮ੍ਰਿਤ ਸਾਤ॥
ਮੁਖ ਬੇਦ ਚਾਰ ਰੜੰਤ॥ ਉਪਜੇ ਸੁ ਦੱਤ ਮਹੰਤ॥ ੩੫॥

ਉਹ ਤੱਤਾਂ ਦੀ ਰਚਨਾਂ ਤੋਂ ਰਹਿਤ, ਉੱਤਮ ਸਰੀਰ ਵਾਲਾ ਸੀ ਅਤੇ ਉਹ ਸੱਤ ਸਿੰਮ੍ਰਤੀਆਂ ਉਚਾਰਨ ਕਰਦਾ ਸੀ ਅਤੇ ਚਾਰੇ ਵੇਦ ਮੂੰਹ ਜੁਬਾਨੀ ਪੜ੍ਹਦਾ ਸੀ। ਇਸ ਤਰ੍ਹਾਂ ਨਾਲ 'ਦੱਤ' ਮਹਾਰਾਜ ਪੈਦਾ ਹੋਇਆ ਸੀ॥ ੩੫॥

ਸ਼ਿਵ ਸਿਮਰ ਪੂਰਬਲ ਸ੍ਰਾਪ॥ ਬਪੁ ਦੱਤ ਕੇ ਧਰਿ ਆਪ॥
ਉਪਜਿਓ ਸੂਆ ਧਾਮ ॥ ਅਵਤਾਰ ਪ੍ਰਿਥਮ ਸੁ ਤਾਮ॥ ੩੬॥

ਸ਼ਿਵਜੀ ਨੇ ਪਿਛਲਾ ਸ੍ਰਾਪ ਚੇਤੇ ਕਰ ਲਿਆ। ਇਸ ਲਈ ਉਸਨੇ ਆਪ ਆ ਕੇ 'ਦੱਤ' ਦਾ ਸਰੀਰ ਧਰਿਆ ਸੀ। ਅਨਸੂਆ ਦੇ ਘਰ ਪੈਦਾ ਹੋਇਆ ਸੀ। ਉਨ੍ਹਾਂ ਦਾ ਇਹ ਪਹਿਲਾ ਅਵਤਾਰ ਹੋਇਆ ਸੀ॥ ੩੬॥

ਪਾਧਰੀ ਛੰਦ॥ ਉਪਜਿਓ ਸੁ ਦੱਤ ਮੋਹਨੀ ਮਹਾਨ॥ ਦਸ ਚਾਰ ਚਾਰ ਬਿਦਿਆ ਨਿਧਾਨ॥
ਸ਼ਾਸਤ੍ਰਗਿ ਸੁਧ ਸੁੰਦਰ ਸਰੂਪ॥ ਅਵਧੂਤ ਰੂਪ ਗਣ ਸਰਬ ਭੂਪ॥ ੩੭॥

ਮਹਾਂ ਮੋਹਨੀ ਸਰੂਪ ਵਾਲਾ ਦੱਤ ਪੈਦਾ ਹੋ ਗਿਆ। ਜੋ ਅਠਾਰਾਂ ਵਿਦਿਆਵਾਂ ਦਾ ਘਰ ਸੀ। ਸ਼ਾਸਤਰਾਂ ਦਾ ਗਿਆਤਾ, ਸ਼ੁਧ ਸੁੰਦਰ ਸਰੂਪ ਵਾਲਾ ਅਤੇ ਅਵਧੂਤ ਰੂਪ ਤੇ ਸਾਰੇ ਗੁਣਾਂ ਦਾ ਰਾਜਾ ਸਰੂਪ ਸੀ॥ ੩੭॥

ਸੰਨਿਆਸ ਜੋਗ ਕਿੱਨੋ ਪ੍ਰਕਾਸ॥ ਪਾਵਨ ਪਵਿੱਤ੍ਰ ਸਰਬਤ੍ਰ ਦਾਸ॥

ਜਨੁ ਧਰਿਓ ਆਨ ਬਪੁ ਸਰਬ ਜੋਗ॥ ਤਜਿ ਰਾਜ ਸਾਜ ਅਰੁ ਤਿਆਗ ਭੋਗ॥ ੩੮॥

ਉਸ ਸੰਨਿਆਸ ਤੇ ਜੋਗ ਦਾ ਪ੍ਰਕਾਸ਼ ਕੀਤਾ। ਪਾਵਨ ਪਵਿਤਰ ਤੇ ਸਾਰਿਆਂ ਦਾ ਦਾਸ ਆਪ ਨੂੰ ਮੰਨਦਾ ਸੀ, ਮਾਨੋਂ, ਸਾਰਿਆਂ ਜੋਗਾਂ ਨੇ ਆਪ ਆ ਕੇ ਸਰੀਰ ਧਰਿਆ ਸੀ। ਰਾਜ-ਸਾਜ ਤਜ ਦਿੱਤੇ ਸਨ ਅਤੇ ਭੋਗ ਵੀ ਤਿਆਗ ਦਿੱਤੇ ਸਨ॥ ੩੮॥

ਆਛਿੱਜ ਰੂਪ ਮਹਿਮਾ ਮਹਾਨ॥ ਦਸ ਚਾਰਵੰਤ ਸੋਭਾ ਨਿਧਾਨ॥
ਰਵਿ ਅਨਲ ਤੇਜ ਜਲ ਸੇ ਸੁਭਾਵ॥ ਉਪਜਿਆ ਜਗਤ ਸੰਨਜਾਸ ਰਾਵ॥ ੩੯॥

ਉਹ ਨਾਂ ਨਾਸ ਹੋਣ ਵਾਲੇ ਰੂਪ ਵਾਲਾ, ਮਹਾਨ ਮਹਿਮਾ ਵਾਲਾ, ਚੌਦਾਂ ਵਿਦਿਆਵਾਂ ਵਾਲਾ ਤੇ ਸੋਭਾ ਦਾ ਖ਼ਜ਼ਾਨਾ ਸੀ। ਸੂਰਜ, ਹਵਾ, ਅੱਗ ਤੇ ਪਾਣੀ ਵਰਗੇ ਸੁਭਾਵ ਵਾਲਾ ਉਹ ਜਗਤ ਵਿਚ 'ਸੰਨਿਆਸ ਰਾਜਾ' ਪੈਦਾ ਹੋਇਆ ਸੀ॥ ੩੯॥

ਸੰਨਜਾਸ ਰਾਜ ਭਏ ਦੱਤ ਦੇਵ॥ ਰੁਦ੍ਰਾਵਤਾਰ ਸੁੰਦਰ ਅਜੇਵ॥
ਪਾਵਕ ਸਮਾਨ ਭਯੋ ਤੇਜੁ ਜਾਸ॥ ਬਸੁਧਾ ਸਮਾਨ ਧੀਰਜ ਸੁ ਤਾਸ॥ ੪੦॥

ਦੱਤ ਦੇਵ ਜੀ ਸੰਨਿਆਸ ਰਾਜਾ ਪੈਦਾ ਹੋਏ ਸਨ। ਜੋ ਨਾ ਜਿੱਤੇ ਜਾਣ ਵਾਲੇ ਰੁੱਦ੍ਰ ਦਾ ਅਵਤਾਰ ਸਨ। ਅੱਗ ਦੇ ਸਮਾਨ ਜਿਨ੍ਹਾਂ ਦਾ ਪ੍ਰਚੰਡ ਤੇਜ ਸੀ ਅਤੇ ਧਰਤੀ ਦੇ ਸਮਾਨ ਉਨ੍ਹਾਂ ਵਿਚ ਧੀਰਜਤਾ ਸੀ॥ ੪੦॥

ਪਰਮੰ ਪਵਿਤ੍ਰ ਭਏ ਦੇਵ ਦੱਤ॥ ਆਛਿੱਜ ਤੇਜ ਅਰੁ ਬਿਮਲ ਮੱਤਿ॥
ਸੋ ਵਰਣ ਦੇਖ ਲਾਜੰਤ ਅੰਗ॥ ਸੋਭੰਤ ਸੀਸ ਗੰਗਾ ਤਰੰਗ॥ ੪੧॥

'ਦੱਤ ਦੇਵ' ਜੀ ਬੜੇ ਹੀ ਪਵਿੱਤਰ ਪੁਰਖ ਹੋਏ ਹਨ, ਜਿਨ੍ਹਾਂ ਦਾ ਨਾ ਛਿਜਨ ਵਾਲਾ ਤੇਜ ਅਤੇ ਨਿਰਮਲ ਬੁੱਧੀ ਸੀ। ਜਿਨ੍ਹਾਂ ਦੇ ਸਰੀਰ ਨੂੰ ਵੇਖਕੇ ਸੋਨਾ ਸ਼ਰਮਿੰਦਾ ਹੁੰਦਾ ਸੀ ਅਤੇ ਗੰਗਾ ਦੀਆਂ ਲਹਿਰਾਂ ਸਮਾਨ ਸਿਰ ਤੇ ਜਟਾਂ ਸੋਭਦੀਆਂ ਸਨ॥ ੪੧॥

ਆਜਾਨ ਬਾਹੁ ਅਲਿਪਤ ਰੂਪ॥ ਆਦੱਗ ਜੋਗ ਸੁੰਦਰ ਸਰੂਪ॥
ਬਿਭੂਤ ਅੰਗ ਊਜਲ ਸੁਬਾਸ॥ ਸੰਨਿਆਸ ਜੋਗ ਕਿੱਨੋ ਪ੍ਰਕਾਸ॥ ੪੨॥

ਉਨ੍ਹਾਂ ਦੀਆਂ ਗੋਡਿਆਂ ਤੱਕ ਬਾਹਾਂ ਸਨ, ਰੂਪ ਵਿਕਾਰਾਂ ਦੇ ਲੇਪ ਤੋਂ ਰਹਿਤ ਸੀ ਜੋਗ ਦੀ ਪ੍ਰਚੰਡ ਲਾਟ ਵਾਲਾ ਸੁੰਦਰ ਸਰੂਪ ਸੀ ਅਤੇ ਅੰਗ ਉਪਰਲੀ ਬਿਭੂਤ ਤੋਂ ਸ੍ਰੇਸ਼ਟ ਵਾਸ਼ਨਾ ਪ੍ਰਗਟ ਹੁੰਦੀ ਸੀ, ਉਨ੍ਹਾਂ ਨੇ ਸੰਨਿਆਸ-ਜੋਗ ਨੂੰ ਪ੍ਰਕਾਸ਼ ਕੀਤਾ ਸੀ॥ ੪੨॥

ਅਵਲੋਕ ਅੰਗ ਮਹਿਮਾ ਅਪਾਰ॥ ਸੰਨਿਆਸ ਰਾਜ ਉਪਜਾ ਉਦਾਰ॥

**ਅਨਭੂਤ ਗਾਤ ਆਭਾ ਅਨੰਤ॥ ਮੋਨੀ ਮਹਾਨ ਸੋਭਾ ਲਸੰਤ॥ ੪੩॥**

ਸਰੀਰ ਦੀ ਅਪਾਰ ਮਹਿਮਾ ਦਿਸਦੀ ਸੀ। ਇਸ ਤਰ੍ਹਾਂ ਉਦਾਰ ਆਤਮਾ ਸਰੂਪ 'ਸੰਨਿਆਸ ਰਾਜਾ' ਪੈਦਾ ਹੋਇਆ ਸੀ। ਜਿਨ੍ਹਾਂ ਦਾ ਸਰੀਰ ਤੱਤਾਂ ਦੀ ਰਚਨਾ ਤੋਂ ਰਹਿਤ ਸੀ, ਅਤੇ ਚਮਕ-ਦਮਕ ਦਾ ਅੰਤ ਨਹੀਂ ਸੀ। ਉਹ ਮਹਾਨ ਮੋਨੀ ਸੀ ਜਿਸਦੀ ਸ਼ੋਭਾ ਦਮਕਾਂ ਮਾਰਦੀ ਸੀ॥ ੪੩॥

**ਆਭਾ ਅਪਾਰ ਮਹਿਮਾ ਅਨੰਤ॥ ਸੰਨਿਆਸ ਰਾਜ ਕਿੱਨੋ ਬਿਅੰਤ॥**
**ਕਾਂਪਿਆ ਕਪੱਟੁ ਤਿਹ ਉਦੇ ਹੋਤ॥ ਤਤ ਛਿਨ ਅਕਪਟ ਕਿੱਨੋ ਉਦੋਤ॥ ੪੪॥**

ਉਸ ਯੋਗੀ ਰਾਜ ਨੇ ਆਪਣੀ ਅਪਾਰ ਮਹਿਮਾ ਅਤੇ ਸ਼ੋਭਾ ਦਾ ਪ੍ਰਸਾਰ ਕੀਤਾ ਅਤੇ ਉਨ੍ਹਾਂ ਦੇ ਪ੍ਰਗਟ ਹੁੰਦਿਆਂ ਹੀ ਕਪਟ ਕੰਬ ਗਿਆ ਸੀ ਅਤੇ ਉਨ੍ਹਾਂ ਨੇ ਝਟ-ਪਟ ਹੀ 'ਅਕਪਟ' ਨੂੰ ਪ੍ਰਗਟ ਕਰ ਦਿੱਤਾ ਸੀ॥ ੪੪॥

**ਮਹਿਮਾ ਅਛਿੱਜ ਅਨਭੂਤ ਗਾਤ॥ ਅਵਿਲੋਕ ਪੁਤ੍ਰ ਚਕਿ ਰਹੀ ਮਾਤ॥**
**ਦੇਸਨ ਬਿਦੇਸ ਚਕਿ ਰਹੀ ਸਰਬ॥ ਸੁਨਿ ਸਰਬ ਰਿਖਿਨ ਤਜਿ ਦੀਨ ਗਰਬ॥ ੪੫॥**

ਉਹ ਸਰੀਰੀ ਤੱਤਾਂ ਤੋਂ ਪੈਦਾ ਨਹੀਂ ਸੀ ਹੋਇਆ ਅਤੇ ਉਸਦੀ ਮਹਿਮਾਂ ਛਿਜਨ ਵਾਲੀ ਨਹੀਂ ਸੀ, ਇਸ ਤਰ੍ਹਾਂ ਦੇ ਪੁੱਤਰ ਨੂੰ ਵੇਖ ਕੇ ਮਾਤਾ ਹੈਰਾਨ ਹੋ ਰਹੀ ਸੀ। ਦੇਸ਼ਾ ਪ੍ਰਦੇਸ਼ਾਂ ਵਿਚ ਸਾਰੀ ਦੁਨੀਆਂ ਹੈਰਾਨ ਹੋ ਰਹੀ ਸੀ। ਸਾਰਿਆਂ ਰਿਖੀਆਂ ਨੇ ਦੱਤ ਦਾ ਪ੍ਰਤਾਪ ਸੁਣਕੇ ਹੰਕਾਰ ਛੱਡ ਦਿੱਤਾ ਸੀ॥ ੪੫॥

**ਸਰਬਤ੍ਰ ਪਤਾਲ ਸਰਬਤ੍ਰ ਅਕਾਸ਼॥ ਚਲ ਚਾਲ ਚਿੱਤੁ ਸੁੰਦਰ ਸੁਬਾਸ॥**
**ਕੰਪਾਇਮਾਨ ਹਰਖੰਤ ਰੋਮ॥ ਆਨੰਦ ਮਾਨ ਸਭ ਭਈ ਭੋਮ॥ ੪੬॥**

ਸਾਰਿਆਂ ਪਤਾਲਾਂ ਤੇ ਸਾਰਿਆਂ ਅਕਾਸ਼ਾਂ ਵਿਚ ਹਲ ਚਲ ਹੋ ਗਈ ਸੀ ਅਤੇ ਉਹ ਸੁੰਦਰ ਸਰੂਪ ਚਿੱਤ ਵਿਚ ਵੱਸ ਗਿਆ ਸੀ। ਸਾਰੀ ਧਰਤੀ ਕੰਬ ਰਹੀ ਸੀ। ਖੁਸ਼ੀ ਨਾਲ ਰੋਮ ਖੜੇ ਹੋ ਰਹੇ ਸਨ ਅਤੇ ਸਾਰੀ ਧਰਤੀ ਅਨੰਦ ਮਾਣ ਰਹੀ ਸੀ॥ ੪੬॥

**ਥਰਹਰਤ ਧੂਮ ਆਕਾਸ਼ ਸਰਬ॥ ਜਹ ਤਹ ਰਿਖੀਨ ਤਜਿ ਦੀਨ ਗਰਬ॥**
**ਬਾਜੇ ਬਜੰਤ੍ਰ ਆਨੇਕ ਗੈਣ॥ ਦਸ ਦਿਉਸ ਪਾਇ ਦਿਖੀ ਨਰੈਣ ॥ ੪੭॥**

ਸਾਰੇ ਅਕਾਸ਼ ਤੇ ਧਰਤੀ ਕੰਬ ਰਹੀ ਸੀ। ਹਰ ਥਾਂ ਦੇ ਰਿਖੀਆਂ ਨੇ ਹੰਕਾਰ ਛੱਡ ਦਿੱਤਾ ਸੀ। ਅਕਾਸ਼ ਵਿਚ ਅਨੇਕ ਤਰ੍ਹਾਂ ਦੇ ਵਾਜੇ ਵੱਜ ਰਹੇ ਸਨ। ਦਸਾਂ ਦਿਸ਼ਾਂ ਵਿਚ ਪ੍ਰਕਾਸ਼ ਸੀ, ਰਾਤ ਪਈ ਹੋਈ ਦਿੱਸਦੀ ਹੀ ਨਹੀਂ ਸੀ॥ ੪੭॥

**ਜਹ ਤਹ ਬਜੰਤ੍ਰ ਬਾਜੇ ਅਨੇਕ॥ ਪ੍ਰਗਟਿਆ ਜਾਣੁ ਬਪੁ ਧਰਿ ਬਿਬੇਕ॥**

**ਸੋਭਾ ਅਪਾਰ ਬਰਨੀ ਨ ਜਾਇ॥ ਉਪਜਿਆ ਆਨ ਸੰਨਜਾਸ ਰਾਇ॥ ੪੮॥**

ਜਿਥੇ ਕਿਥੇ ਅਨੇਕ ਤਰ੍ਹਾਂ ਵਾਜੇ ਵੱਜ ਰਹੇ ਸਨ। ਇੰਝ ਜਾਪਦਾ ਸੀ ਜਿਵੇਂ ਬਿਬਕੇ ਦੇ ਧਾਰਨ ਵਾਲਾ ਸਰੀਰ ਪ੍ਰਗਟਿਆ ਹੈ। ਅਪਾਰ ਸੋਭਾ ਵਰਣਨ ਨਹੀਂ ਸੀ ਕੀਤੀ ਜਾਂਦੀ। ਇਸ ਤਰ੍ਹਾਂ ਦਾ ਸੰਨਿਆਸ ਰਾਜਾ ਪ੍ਰਗਟਿਆ ਸੀ॥ ੪੮॥

**ਜਨਮੰਤ ਲਾਗਿ ਉਠ ਜੋਗ ਕਰਮ॥ ਹਤਿ ਕੀਓ ਪਾਪ ਪਰਚੁਰਿਓ ਧਰਮ॥**
**ਰਾਜਾ ਧਿਰਾਜ ਬਡ ਲਾਗ ਚਰਨ॥ ਸੰਨਿਆਸ ਜੋਗ ਉਠਿ ਲਾਗ ਕਰਨ॥ ੪੯॥**

ਜਨਮ ਤੋਂ ਹੀ ਉੱਠਕੇ ਜੋਗ ਕਰਮ ਵਿਚ ਲੱਗ ਗਿਆ। ਪਾਪ ਨੂੰ ਨਾਸ ਕੀਤਾ ਅਤੇ ਧਰਮ ਦਾ ਪ੍ਰਚਾਰ ਕੀਤਾ । ਸਾਰੇ ਰਾਜੇ-ਮਹਾਰਾਜੇ ਆ ਕੇ ਚਰਨੀ ਲੱਗ ਗਏ। ਸਾਰੇ ਉੱਠਕੇ ਸੰਨਿਆਸ-ਜੋਗ ਕਰਨ ਲੱਗੇ ਸਨ॥ ੪੯॥

**ਅਤਿਭੁਤਿ ਅਨੂਪ ਲਖਿ ਦੱਤ ਰਾਏ॥ ਉਠ ਲਗੇ ਪਾਇ ਨ੍ਰਿਪ ਸਰਬ ਆਇ॥**
**ਅਵਿਲੋਕ ਦੱਤ ਮਹਿਮ੍ਹਾ ਮਹਾਨ॥ ਦਸ ਚਾਰ ਚਾਰ ਬਿੱਦਿਆ ਨਿਧਾਨ॥ ੫੦॥**

'ਦੱਤ ਰਾਇ' ਜੀ ਦਾ ਮਹਾਂ ਸੁੰਦਰ ਤੇ ਅਚਰਜ ਸਰੂਪ ਦਿੱਸਦਾ ਸੀ ਅਤੇ ਸਾਰੇ ਰਾਜੇ ਆਕੇ ਉਨ੍ਹਾਂ ਦੇ ਚਰਨੀ ਲੱਗੇ ਹੋਏ ਸਨ। ਦੱਤ ਦੀ ਮਹਾਨ ਮਹਿਮਾ ਪ੍ਰਗਟ ਸੀ ਜੋ ਅਠਾਰਾਂ ਵਿਦਿਆਵਾਂ ਦਾ ਖਜ਼ਾਨਾ ਸੀ॥ ੫੦॥

**ਸੋਭੰਤ ਸੀਸ ਜਤ ਕੀ ਜਟਾਨ॥ ਨਖ ਨੇਮ ਕੇ ਸੁ ਬਢਏ ਮਹਾਨ॥**
**ਬਿਭ੍ਰਮ ਬਿਭੂਤ ਉੱਜਲ ਸੁ ਸੋਹ॥ ਦਿਜ ਚਰਜ ਤੁਲਿ ਮ੍ਰਿਗ ਚਰਮ ਅਰੋਹ॥ ੫੧॥**

ਉਸਦੇ ਸਿਰ ਉਤੇ ਜਤ ਦੀਆਂ ਹੀ ਜੜਾਵਾਂ ਸੋਭਦੀਆਂ ਸਨ। ਉਸਨੇ ਨੌਂਹ ਵਧਾਏ ਹੋਏ ਸਨ ਅਤੇ ਭਰਮ ਤੋਂ ਰਹਿਤ ਉੱਜਲ ਬਿਭੂਤੀ ਉਸਦੇ ਸਰੀਰ ਉਤੇ ਸੋਭਦੀ ਸੀ। ਬ੍ਰਹਮਣਾਂ ਦੀ ਚਰਨ ਧੂੜੀ ਸਮਾਨ ਮਨ ਨੂੰ ਪਵਿਤਰ ਰਖਣ ਲਈ ਉਸ ਮ੍ਰਿਗ ਛਾਲਾ ਧਾਰਨ ਕੀਤੀ ਹੋਈ ਸੀ॥ ੫੧॥

**ਮੁਖ ਸਿਤ ਬਿਭੂਤ ਲੰਗੋਟ ਬੰਦ॥ ਸੰਨਜਾਸ ਚਰਜ ਤਜਿ ਛੰਦ ਬੰਦ॥**
**ਆਸੁਨਕ ਸੁੰਨਿ ਅਨੁ ਬਿਕਤ ਅੰਗ॥ ਆਛਿੱਜ ਤੇਜ ਮਹਿਮਾ ਸੁਰੰਗ॥ ੫੨॥**

ਉਸਦਾ ਉੱਜਲ ਮੁਖ ਸੀ, ਉਸ ਲੰਗੋਟ ਬੰਦ ਧਾਰਨ ਕੀਤਾ ਸੀ। ਜੋ ਛੰਦ-ਬੰਦ ਦਾ ਤਿਆਗੀ ਸੀ, ਏਹੋ ਹੀ ਅਚਰਜ ਸੰਨਿਆਸ ਧਾਰਿਆ ਸੀ। 'ਆਸੁਨਕ' ਅਵਸਥਾ ਏਹੋ ਹੀ ਸੁੰਨ ਸਮਾਧੀ ਸੀ। ਅਰਥਾਤ-ਜੋ ਸੁੰਨ ਅਵਸਥਾ ਦਾ ਪ੍ਰਾਪਤ ਕਰਨਾ ਸੀ, ਏਹੋ ਹੀ ਆਸਨ ਕੀਤਾ ਸੀ ਅਤੇ ਉਨ੍ਹਾਂ ਦੇ ਅੰਗਾਂ ਦੀ ਮਹਿਮਾ ਸੁੰਦਰ ਸੀ ਅਤੇ ਉਨ੍ਹਾਂ ਦਾ ਤੇਜ ਨਾਸ ਰਹਿਤ ਸੀ ॥ ੫੨ ॥

**ਇਕ ਆਸ ਚਿੱਤ ਤਜਿ ਸਰਬ ਆਸ॥ ਅਨਭੂਤ ਗਾਤ ਨਿਸਦਿਨ ਉਦਾਸ॥**

**ਮੁਨ ਚਰਜ ਲੀਨ ਤਜਿ ਸਰਬ ਕਾਮ॥ ਆ ਰਕਤ ਨੇਤ੍ਰ ਜਨੁ ਧਰਮ ਧਾਮ॥ ੫੩॥**

ਉਸ ਚਿੱਤ ਵਿਚ ਇਕ ਦੀ ਆਸ ਰਖਕੇ, ਹੋਰ ਸਾਰੀਆਂ ਆਸਾਂ ਛੱਡ ਦਿੱਤੀਆਂ ਸਨ। ਏਹੋ ਤੱਤਾਂ ਤੋਂ ਰਹਿਤ ਸਰੀਰ ਰਾਤ ਦਿਨ ਉਦਾਸ ਰਹਿੰਦਾ ਸੀ। ਉਸ ਸਾਰੀਆਂ ਕਾਮਨਾਂ ਤਿਆਗ ਦਿੱਤੀਆਂ ਸਨ। ਉਸਦੇ ਬਿਲਕੁਲ ਲਾਲ ਨੇਤਰ ਸਨ, ਇਹੋ ਮਾਨੋ ਧਰਮ ਦਾ ਘਰ ਸਨ॥ ੫੩॥

**ਅਬਿਕਾਰ ਚਿੱਤ ਅਣਡੋਲ ਅੰਗ॥ ਜੁਤ ਧਿਆਨ ਨੇਤ੍ਰ ਮਹਿਮਾ ਅਭੰਗ॥**
**ਧਰਿ ਏਕ ਆਸ ਅਉਦਾਸ ਚਿੱਤ॥ ਸੰਨਜਾਸ ਦੇਵ ਪਰਮੰ ਪਵਿੱਤ॥ ੫੪॥**

ਵਿਕਾਰਾਂ ਤੋਂ ਰਹਿਤ ਚਿੱਤ ਨੂੰ ਸਰੀਰ ਵਿਚ ਅਚੱਲ ਰਖਿਆ ਸੀ। ਉਸਦੇ ਨਾਸ ਤੋਂ ਰਹਿਤ ਮਹਿਮਾ ਵਾਲੇ ਧਿਆਨ ਸੰਜੁਗਤ ਨੇਤ੍ਰ ਸਨ। ਉਸ ਇਕ ਦੀ ਆਸ ਧਰੀ ਸੀ। ਇਸ ਤਰ੍ਹਾਂ ਚਿੱਤ ਨੂੰ ਉਦਾਸ ਤੋਂ ਰਹਿਤ ਕੀਤਾ ਸੀ। ਇਸ ਤਰ੍ਹਾਂ ਦਾ ਪਰਮ ਪਵਿਤਰ ਸੰਨਿਆਸ ਦੇਵ ਹੋਇਆ ਹੈ॥ ੫੪॥

**ਅਵਧੂਤ ਗਾਤ ਮਹਿਮਾ ਅਪਾਰ॥ ਸ੍ਰੁਤ ਗਿਆਨ ਸਿੰਧ ਬਿੱਦਿਆ ਉਦਾਰ॥**
**ਮੁਨ ਮਨ ਪ੍ਰਬੀਨ ਗੁਨ ਗਨ ਮਹਾਨ॥ ਜਨੁ ਭਯੋ ਪਰਮ ਗਿਆਨੀ ਮਹਾਨ॥ ੫੫॥**

ਉਸਦਾ ਸਰੀਰ ਅਵਧੂਤ ਸੀ। ਅਪਾਰ ਮਹਿਮਾ ਵਾਲਾ ਉਹ ਵੇਦ, ਗਿਆਨ ਤੇ ਵਿਦਿਆਵਾਂ ਦਾ ਉਦਾਰ ਸਮੁੰਦਰ ਸੀ। ਮੁਨੀ ਦਾ ਮਨ ਪਬ੍ਰੀਨ ਸੀ ਅਤੇ ਮਹਾਨ ਗੁਣਾਂ ਦਾ ਪੁੰਜ ਸੀ ਮਾਨੋ, ਬੜਾ ਹੀ ਉਦਾਰ ਗਿਆਨੀ ਹੋਇਆ ਹੋਵੇ॥ ੫੫॥

**ਕਬਹੂੰ ਨ ਪਾਪ ਜਿਹ ਛੁਹਾ ਅੰਗ॥ ਗੁਨ ਗਨ ਸਪੰਨ ਸੁੰਦਰ ਸੁਰੰਗ॥**
**ਲੰਗੋਟ ਬੰਦ ਅਵਧੂਤ ਗਾਤ॥ ਚਕਿ ਰਹੀ ਚਿੱਤ ਅਵਿਲੋਕ ਮਾਤ॥ ੫੬॥**

ਉਸਦੇ ਸਰੀਰ ਨੂੰ ਕਦੇ ਵੀ ਪਾਪਾਂ ਨਹੀਂ ਛੋਹਿਆ ਸੀ। ਸਾਰੇ ਗੁਣਾਂ ਵਿਚ ਸੁਪੰਨ ਸੀ ਅਤੇ ਸ਼ੁਭ ਰੰਗ ਵਾਲਾ ਸੁੰਦਰ ਸੀ। ਲੰਗੋਟਾ ਬੱਧਾ ਹੋਇਆ ਅਵਧੂਤ ਸਰੀਰ ਸੀ। ਮਾਤਾ ਵੇਖ ਚਿੱਤ ਵਿਚ ਹੈਰਾਨ ਹੋ ਰਹੀ ਸੀ॥ ੫੬॥

**ਸੰਨਜਾਸ ਦੇਵ ਅਨਭੂਤ ਅੰਗ॥ ਲਾਜੰਤ ਦੇਖ ਜਿਹਿ ਦੁਤਿ ਅਨੰਗ॥**
**ਮੁਨ ਦੱਤ ਦੇਵ ਸੰਨਜਾਸ ਰਾਜ॥ ਜਿਹ ਸਧੇ ਸਰਬ ਸੰਨਜਾਸ ਸਾਜ॥ ੫੭॥**

ਸੰਨਿਆਸ ਦੇਵ ਦਾ ਸਰੀਰ ਤੱਤਾਂ ਦੀ ਰਚਨਾਂ ਤੋਂ ਰਹਿਤ ਸੀ, ਜਿਸਦੀ ਸੁੰਦਰਤਾ ਨੂੰ ਵੇਖ ਕੇ ਕਾਮਦੇਵ ਸ਼ਰਮਿੰਦਾ ਹੁੰਦਾ ਸੀ। 'ਦੱਤ ਦੇਵ' ਮੁਨੀ ਸੰਨਿਆਸ ਦਾ ਰਾਜਾ ਸੀ, ਜਿਸਨੇ ਸੰਨਿਆਸ ਦੇ ਸਾਰੇ ਸਾਰ ਸਾਧੇ ਹੋਏ ਸਨ॥ ੫੭॥

**ਪਰਮੰ ਪਵਿਤ੍ਰ ਜਾਕੋ ਸਰੀਰ॥ ਕਬਹੂ ਨ ਕਾਮ ਕਿੱਨੋ ਅਧੀਰ॥**

**ਪਰਮੰ ਪਵਿਤ੍ਰ ਜਾਕੋ ਸਰੀਰ॥ ਕਬਹੂ ਨ ਕਾਮ ਕਿੱਨੋ ਅਧੀਰ॥**
**ਜਟ ਜੋਗ ਜਾਸ ਸੋਭੰਤ ਸੀਸ॥ ਅਸ ਧਰਾ ਰੂਪ ਸੰਨਜਾਸ ਈਸ॥ ੫੮॥**

ਉਸਦਾ ਸਰੀਰ ਬੜਾ ਹੀ ਪਵਿਤਰ ਸੀ। ਜਿਸਨੂੰ ਪਾਪ ਨੇ ਕਦੇ ਵੀ ਅਧੀਰ ਨਹੀਂ ਕੀਤਾ ਸੀ। ਉਸਦੇ ਸਿਰ ਉਤੇ ਜੋਗ ਦੀਆਂ ਜਟਾਂ ਸੋਭਦੀਆਂ ਸਨ । 'ਸੰਨਿਆਸ ਰਾਜ' ਨੇ ਇਸ ਤਰ੍ਹਾਂ ਦਾ ਰੂਪ ਧਾਰਿਆ ਹੋਇਆ ਸੀ॥ ੫੮॥

**ਆਭਾ ਅਪਾਰ ਕਥਿ ਸਕੈ ਕਉਨ॥ ਸੁਨ ਰਹੈ ਜੱਛ ਗੰਧ੍ਰਬ ਮਉਨ॥**
**ਚਕਿ ਰਹਿਓ ਬ੍ਰਹਮ ਆਭਾ ਬਿਚਾਰ॥ ਲਾਜਜੋ ਅਨੰਗ ਆਭਾ ਨਿਹਾਰ॥ ੫੯॥**

ਉਸਦੀ ਅਪਾਰ ਆਭਾ ਸੀ, ਜਿਸ ਨੂੰ ਕੌਣ ਕਥਨ ਕਰ ਸਕਦਾ ਹੈ ? ਗੰਧਰਬ ਤੇ ਜੱਛ ਸੁਣ ਕੇ ਹੀ ਚੁਪ ਕਰ ਰਹੇ ਸਨ। ਆਭਾ ਬਾਰੇ ਵੀਚਾਰ ਕਰਕੇ ਬ੍ਰਹਮਾ ਹੈਰਾਨ ਹੋ ਰਿਹਾ ਸੀ। ਆਭਾ ਨੂੰ ਵੇਖ ਕੇ ਕਾਮਦੇਵ ਸ਼ਰਮਿੰਦਾ ਹੋ ਰਿਹਾ ਸੀ॥ ੫੯॥

**ਅਤਿ ਗਿਆਨ ਵੰਤ ਕਰਮਨ ਪ੍ਰਬੀਨ॥ ਅਨਿਆਸ ਗਾਤ ਹਰਿ ਕੇ ਅਧੀਨ॥**
**ਛਬਿ ਦਿਪਤ ਕੋਟ ਸੂਰਜ ਪ੍ਰਮਾਨ॥ ਚਕ ਰਹਾ ਚੰਦ ਲਖਿ ਆਸਮਾਨ॥ ੬੦॥**

ਉਹ ਪੂਰਨ ਗਿਆਨ ਵਾਨ ਸੀ ਅਤੇ ਕਰਮਾਂ ਵਿਚ ਪ੍ਰਬੀਨ ਸੀ। ਪਰਾਈ ਆਸ ਤੋਂ ਰਹਿਤ ਸਰੀਰ ਹਰੀ ਦੇ ਅਧੀਨ ਸੀ। ਕ੍ਰੋੜਾਂ ਸੂਰਜਾਂ ਦੇ ਸਮਾਨ ਸੁੰਦਰ ਸ਼ਕਲ ਦਾ ਪ੍ਰਚੰਡ ਪ੍ਰਕਾਸ਼ ਹੋ ਰਿਹਾ ਸੀ। ਚੰਦ੍ਰਮਾਂ ਵੇਖ ਕੇ, ਅਸਮਾਨ ਵਿਚ ਹੈਰਾਨ ਹੋ ਰਿਹਾ ਸੀ॥ ੬੦॥

**ਉਪਜਿਯਾ ਆਪ ਇਕ ਜੋਗ ਰੂਪ॥ ਪੁਨ ਲਗੇ ਜੋਗ ਸਾਧਨ ਅਨੂਪ॥**
**ਗ੍ਰਿਹਿ ਪ੍ਰਿਥਮ ਛਾਡਿ ਉਠਿ ਚਲਾ ਦੱਤ॥ ਪਰਮੰ ਪਵਿਤ੍ਰ ਨਿਰਮਲੀ ਮੱਤਿ॥ ੬੧॥**

'ਇਕ' ਆਪ ਹੀ ਜੋਗ ਰੂਪ ਪੈਦਾ ਹੋਇਆ ਸੀ। ਫਿਰ ਉਪਮਾਂ ਤੋਂ ਰਹਿਤ ਜੋਗ ਸਾਧਨਾ ਕਰਨ ਲੱਗਾ ਸੀ। ਦੱਤ ਦੇਵ ਪਹਿਲੇ ਘਰ ਨੂੰ ਛੱਡਕੇ ਉਠ ਤੁਰਿਆ ਸੀ। ਉਹ ਪਰਮ ਪਵਿੱਤਰ ਨਿਰਮਲ ਬੁੱਧੀ ਵਾਲਾ ਸੀ॥ ੬੧॥

**ਜਬ ਕੀਨ ਜੋਗ ਬਹੁ ਦਿਨ ਪ੍ਰਮਾਨ॥ ਤਬ ਕਾਲ ਦੇਵ ਰੀਝੇ ਨਿਧਾਨ॥**
**ਇਮ ਭਈ ਬਿਓਮ ਬਾਨੀ ਬਨਾਇ॥ ਤੁਮ ਸੁਨਹੁ ਬੈਨ ਸੰਨਜਾਸ ਰਾਇ॥ ੬੨॥**

ਜਦ ਬਹੁਤ ਦਿਨਾਂ ਤੱਕ ਜੋਗ ਕਰ ਲਿਆ, ਤਦ ਅੰਤ ਨੂੰ ਅਕਾਲ ਦੇਵ ਉਸ ਉਤੇ ਪ੍ਰਸੰਨ ਹੋਏ। ਉਸ ਵੇਲੇ ਇਸ ਤਰ੍ਹਾਂ ਦੀ ਵਿਧੀ ਅਨੁਸਾਰ ਅਕਾਸ਼ ਬਾਣੀ ਹੋਈ, "ਹੇ ਸੰਨਿਆਸ ਰਾਜੇ ! ਤੁਸੀਂ ਧਿਆਨ ਦੇਕੇ ਬਚਨ ਸੁਣੋਂ !"॥ ੬੨॥

# ਅਕਾਸ਼ ਬਾਣੀ ਬਾਚਿ ਦੱਤ ਪ੍ਰਤਿ॥ ਪਾਧੜੀਛੰਦ॥

**ਗੁਰ ਹੀਣ ਮੁਕਤ ਨਹੀ ਹੋਤ ਦੱਤ॥ ਤੁਹਿ ਕਹੋਂ ਬਾਤ ਸੁਨਿ ਬਿਮਲ ਮੱਤ॥**
**ਗੁਰਿ ਕਰਹਿ ਪ੍ਰਿਥਮ ਤਬ ਹੋਹਿ ਮੁਕਤਿ॥ ਕਹਿ ਦੀਨ ਕਾਲ ਤਿਹ ਜੋਗ ਜੁਗਤਿ॥ ੬੩॥**

ਅਕਾਸ਼ ਬਾਣੀ ਨੇ ਦੱਤ ਨੂੰ ਆਖਿਆ ,"ਹੇ ਦੱਤ! ਗੁਰੂ ਤੋਂ ਹੀਣਾ ਕੋਈ ਵੀ ਮੁਕਤ ਨਹੀਂ ਹੋਵੇਗਾ। ਹੇ ਨਿਰਮਲ ਬੁੱਧੀ ਵਾਲੇ ! ਤੈਨੂੰ ਗੱਲ ਕਹੀ ਹੈ, ਧਿਆਨ ਦੇ ਕੇ ਸੁਣ ਲੈ। ਜੇ ਤੂੰ ਪਹਿਲਾਂ ਗੁਰੂ ਨੂੰ ਧਾਰਨ ਕਰੇਂਗਾ, ਤਦ ਹੀ ਮੁਕਤ ਹੋਵੇਂਗਾ।" ਕਾਲ ਜੀ ਨੇ ਉਸ ਨੂੰ ਇਹ ਜੁਗਤੀ ਕਹਿ ਦਿੱਤੀ ਸੀ॥ ੬੩॥

**ਬਹੁ ਭਾਂਤ ਦੱਤ ਦੰਡਵਨ ਕੀਨ॥ ਆਸਾ ਬਿਰਹਿਤ ਹਰਿ ਕੋ ਅਧੀਨ॥**
**ਬਹੁ ਭਾਂਤ ਜੋਗ ਸਾਧਨਾ ਸਾਧ॥ ਆਦੱਗ ਜੋਗ ਮਹਿਮਾ ਅਗਾਧ॥ ੬੪॥**

ਇਹ ਅਕਾਸ਼ ਬਾਣੀ ਸੁਣਕੇ ਦੱਤ ਜੀ ਨੇ ਬਹੁਤ ਤਰ੍ਹਾਂ ਨਾਲ ਡੰਡਉਤ ਪ੍ਰਨਾਮ ਕੀਤੀ। ਆਸਾ ਤੋਂ ਰਹਿਤ ਹਰੀ ਦੇ ਅਧੀਨ ਹੋ ਗਿਆ ਅਤੇ ਫਿਰ ਬਹੁਤ ਤਰ੍ਹਾਂ ਦੀ ਜੋਗ ਸਾਧਨਾ ਸਾਧਨ ਲੱਗਾ, ਐਸਾ ਜੋਗ ਜਿਹੜਾ ਅਗਾਧ ਮਹਿਮਾ ਵਾਲਾ ਅਤੇ ਕਲੰਕ ਤੋਂ ਰਹਿਤ ਜੋਗ ਸੀ॥ ੬੪॥

**ਤਬ ਨਮਸ਼ਕਾਰ ਕਰਿ ਦੱਤ ਦੇਵ॥ ਉਚਰੰਤ ਪਰਮ ਉਸਤਤਿ ਅਭੇਵ॥**
**ਜੋਗੀਨ ਜੋਗ ਰਾਜਾਨ ਰਾਜ॥ ਅਨਭੂਤ ਅੰਗ ਜਹ ਤਹ ਬਿਰਾਜ॥ ੬੫॥**

ਤਦ ਦੱਤ ਦੇਵ ਨੇ ਨਮਸ਼ਕਾਰ ਕੀਤੀ। ਫਿਰ ਪਰਮ ਅਭੇਵ ਦੀ ਉਸਤਤਿ ਉਚਾਰਨ ਕੀਤੀ ਜੋ ਜੋਗੀਆਂ ਦਾ ਜੋਗੀ ਅਤੇ ਰਾਜਿਆਂ ਦਾ ਰਾਜਾ ਹੈ ਅਤੇ ਤੱਤਾਂ ਤੋਂ ਰਹਿਤ ਸਰੀਰ ਵਾਲਾ ਜਿਥੇ ਕਿਥੇ ਹਰ ਥਾਂ ਬਿਰਾਜ ਰਿਹਾ ਹੈ॥ ੬੫॥

**ਜਲ ਥਲ ਬਿਯਾਪ ਜਿਹ ਤੇਜ ਇਕ॥ ਗਾਵੰਤ ਜਾਸੁ ਮੁਨਿ ਗਨ ਅਨੇਕ॥**
**ਜਿਹ ਨੇਤ ਨੇਤ ਭਾਖੰਤ ਨਿਗਮ॥ ਤੇ ਆਦਿ ਅੰਤ ਮੱਧਹ ਅਗਮ॥ ੬੬॥**

ਜਿਸ ਇਕ ਦਾ ਤੇਜ ਜਲ ਥਲ ਵਿਚ ਬਿਆਪ ਰਿਹਾ ਹੈ। ਅਨੇਕਾਂ ਮੁਨੀਆਂ ਦੇ ਝੁੰਡ ਜਿਸਦੇ ਗੁਣ ਗਾਉਂਦੇ ਹਨ। ਜਿਸਨੂੰ ਵੇਦ ਬੇਅੰਤ ਬੇਅੰਤ ਆਖਦੇ ਹਨ ਅਤੇ ਉਹ ਆਦਿ, ਮਧ ਤੇ ਅੰਤ ਦੀ ਪਹੁੰਚ ਤੋਂ ਪਰੈ ਹੈ॥ ੬੬॥

**ਜਿਹ ਏਕ ਰੂਪ ਕਿੰਨੇ ਅਨੇਕ॥ ਪੁਹਮੀ ਅਕਾਸ਼ ਕਿੰਨੇ ਬਿਬੇਕ॥**
**ਜਲ ਬਾ ਥਲੇਸ ਸਭ ਠੌਰ ਜਾਨ॥ ਅਨਭਯ ਅਜੋਨ ਅਨ ਆਸ ਮਾਨ॥ ੬੭॥**

ਜਿਸ ਇਕ ਪ੍ਰਭੂ ਨੇ ਆਪਣੇ ਅਨੇਕਾਂ ਰੂਪ ਬਨਾਏ ਹੋਏ ਹਨ, ਧਰਤੀ ਅਕਾਸ਼ ਤੇ ਬਿਬੇਕ ਆਦਿਕ ਬਣਾਏ ਹਨ। ਜਲ ਸਮੇਤ ਥਲ ਵਿਚ ਸਭ ਜਗ੍ਹਾਂ ਤੇ ਜਾਣਿਆ ਜਾਂਦਾ ਹੈ, ਡਰ ਤੋਂ ਰਹਿਤ, ਜੂਨ ਤੋਂ ਰਹਿਤ ਤੇ ਅਕਾਸ਼ ਤੋਂ ਰਹਿਤ ਹੈ॥ ੬੭॥

**ਪਾਵਨ ਪ੍ਰਸਿੱਧ ਪਰਮੰ ਪੁਨੀਤ॥ ਆਜਾਨ ਬਾਹੁ ਅਨ ਭਉ ਅਜੀਤ॥**
**ਪਰਮੰ ਪ੍ਰਸਿੱਧ ਪੂਰਣ ਪੁਰਾਣ॥ ਰਾਜਾਨ ਰਾਜ ਭੋਗੀ ਮਹਾਣ॥ ੬੮॥**

ਉਹ ਪ੍ਰਸਿੱਧ ਪਵਿਤ੍ਰ ਪੁਨੀਤ ਅਤੇ ਗੋਡਿਆਂ ਤੱਕ ਬਾਹਾਂ ਵਾਲਾ, ਡਰ ਤੋਂ ਰਹਿਤ ਅਤੇ ਨਾਂ ਜਿੱਤੇ ਜਾਣ ਵਾਲਾ ਸੂਰਮਾ ਹੈ। ਪਰਮ ਪ੍ਰਸਿੱਧ ਅਤੇ ਪੁਰਾਤਨ ਤੋਂ ਪੁਰਾਤਨ ਹੈ ਅਤੇ ਰਾਜਿਆਂ ਦਾ ਰਾਜਾ ਅਤੇ ਬਹੁਤ ਵੱਡਾ ਭੋਗੀ ਹੈ॥ ੬੮॥

**ਅਨਛਿੱਜ ਤੇਜ ਅਨਭਯ ਪ੍ਰਕਾਸ॥ ਖੜਗਨ ਸਪੰਨ ਪਰਮੰ ਪ੍ਰਭਾਸ॥**
**ਆਭਾ ਅਨੰਤ ਬਰਨੀ ਨ ਜਾਇ॥ ਫਿਰ ਫਿਰੋ ਸਰਬ ਮਤਿ ਕੋ ਚਲਾਇ॥ ੬੯॥**

ਉਹ ਨਾਂ ਛਿਜੇ ਜਾਣ ਵਾਲੇ ਤੇਜ ਵਾਲਾ ਅਨਭਵ ਦ੍ਵਾਰੇ ਪ੍ਰਕਾਸ਼ਦਾ ਹੈ। ਖੜਗਧਾਰੀ ਅਤੇ ਪਰਮ ਪ੍ਰਭਾਵਸ਼ਾਲੀ ਹੈ। ਅਨੰਤ ਆਭਾ ਹੈ, ਜੋ ਵਰਣਨ ਨਹੀਂ ਕੀਤੀ ਜਾ ਸਕਦੀ । ਉਹ ਹੀ ਸਾਰੇ ਮੱਤਾਂ ਵਿਚ ਰਮਿਆ ਹੋਇਆ ਹੈ॥ ੬੯॥

**ਸਭਹੂ ਬਖਾਨ ਜਿਹ ਨੇਤ ਨੇਤ॥ ਅਕਲੰਕ ਰੂਪ ਆਭਾ ਅਮੇਤ॥**
**ਸਰਬੰ ਸਮ੍ਰਿਧ ਜਿਹ ਪਾਨ ਲਾਗ॥ ਜਿਹ ਨਾਮ ਲੇਤ ਸਭ ਪਾਪ ਭਾਗ॥ ੭੦॥**

ਜਿਸਨੂੰ ਸਾਰੇ ਹੀ ਬੇਅੰਤ ਬੇਅੰਤ ਆਖਦੇ ਹਨ। ਅੰਮ੍ਰਿਤ ਆਭਾ ਵਾਲਾ ਤੇ ਕਲੰਕ ਤੋਂ ਰਹਿਤ ਰੂਪ ਵਾਲਾ ਹੈ। ਜਿਸਦੇ ਪਾਨ ਚਰਨੀ ਲਗਿਆਂ ਸਭ ਤਰ੍ਹਾਂ ਦੀ ਸਮ੍ਰਿਧੀ ਮਿਲ ਜਾਂਦੀ ਹੈ ਅਤੇ ਜਿਸਦਾ ਨਾਮ ਲੈਂਦਿਆਂ ਹੀ ਸਾਰੇ ਪਾਪ ਭੱਜ ਜਾਂਦੇ ਸਨ॥ ੭੦॥

**ਗੁਨ ਸੀਲ ਸਾਧ ਤਾਕੋ ਸੁਭਾਇ॥ ਬਿਨ ਤਾਸ ਸ਼ਰਨਿ ਨਹਿ ਕੋ ਉਪਾਇ॥**
**ਦੀਨ ਉਧਾਰਣਿ ਜਾਸੁ ਬਾਨ॥ ਕੋਊ ਕਹੋ ਕੈਸੇ ਈ ਲੇਤ ਮਾਨ॥ ੭੧॥**

ਉਸਦਾ ਸੁਭਾਅ, ਗੁਣ ਅਤੇ ਸ਼ੀਲਤਾ ਸਾਧੂਆਂ ਵਾਂਗ ਹੈ। ਉਸਦੀ ਸਰਨੀ ਆਏ ਤੋਂ ਬਿਨਾਂ ਮੁਕਤੀ ਦਾ ਹੋਰ ਕੋਈ ਉਪਾਉ ਨਹੀਂ ਹੈ। 'ਦੀਨਾਂ ਦਾ ਉਧਾਰ ਕਰਨਾ ਹੀ' ਉਸਦਾ ਕਰਮ ਹੈ। ਕੋਈ ਭਾਵੇਂ ਕਿਸੇ ਬਹਾਨੇ ਨਾਲ ਹੀ ਉਸਦੇ ਨਾਮ ਨੂੰ ਕਹੇ, ਉਹ ਉਸੇ ਨੂੰ ਹੀ ਪ੍ਰਵਾਨ ਕਰ ਲੈਂਦਾ ਹੈ॥ ੭੧॥

**ਅਕਲੰਕ ਰੂਪ ਅਨਛਿੱਜ ਤੇਜ॥ ਆਸਨ ਅਡੋਲ ਸੁਭ ਸੁਭ੍ਰ ਸੇਜ॥**
**ਅਨ ਗਨਤ ਜਾਸ ਗੁਨ ਮੱਧਿ ਸੋਭ॥ ਲਖਿ ਸ਼ੱਤ੍ਰ ਮਿਤ੍ਰ ਜਿਹ ਰਹਤ ਲੋਭ॥ ੭੨॥**

ਉਹ ਕਲੰਕ ਤੋਂ ਰਹਿਤ ਰੂਪ ਵਾਲਾ ਤੇ ਨਾਂ ਛਿਜਨ ਵਾਲੇ ਤੇਜ ਵਾਲਾ ਹੈ। ਆਸਨ ਉਸਦਾ ਅਡੋਲ ਹੈ ਅਤੇ ਕੋਮਲ ਤੋਂ ਕੋਮਲ ਸੇਜਾ ਵਾਲਾ ਹੈ। ਜਿਸਦੇ ਵਿਚ ਅਗਿਣਤ ਹੀ ਗੁਣ ਸੋਭਦੇ ਹਨ ਅਤੇ ਉਸਨੂੰ ਵੇਖ ਕੇ ਵੈਰੀ ਤੇ ਮਿੱਤਰ ਲੋਭ ਤੋਂ ਰਹਿਤ ਹੋ ਜਾਂਦੇ ਹਨ॥ ੭੨॥

**ਜਿਹ ਸ਼ੱਤ੍ਰ ਮਿਤ੍ਰ ਸਮ ਏਕ ਜਾਨ॥ ਉਸਤਤੀ ਨਿੰਦ ਜਿਹ ਏਕ ਮਾਨ॥**
**ਆਸਨ ਅਡੋਲ ਅਨਛਿੱਜ ਰੂਪ॥ ਪਰਮੰ ਪਵਿਤ੍ਰ ਭੂਪਾਣ ਭੂਪ॥ ੭੩॥**

ਜਿਹੜਾ ਵੈਰੀ ਤੇ ਮਿੱਤਰ ਨੂੰ ਇਕ-ਸਮਾਨ ਕਰਕੇ ਜਾਣਦਾ ਹੈ ਅਤੇ ਜਿਹੜਾ ਉਸਤੱਤੀ ਤੇ ਨਿੰਦਾ ਨੂੰ 'ਇਕ' ਕਰਕੇ ਮੰਨਦਾ ਹੈ। ਜਿਸਦਾ ਅਡੋਲ ਆਸਨ ਅਤੇ ਨਾਂ ਛਿਜਨ ਵਾਲਾ ਸਰੂਪ ਹੈ। ਜਿਹੜਾ ਬੜਾ ਹੀ ਪਵਿੱਤਰ ਅਤੇ ਰਾਜਿਆਂ ਦਾ ਵੀ ਰਾਜਾ ਹੈ॥ ੭੩॥

**ਜਿਹਬਾ ਸੁਧਾਨ ਖਗਉੱਧ ਸੋਹਿ॥ ਅਵਿਲੋਕ ਦਈਤ ਅਰੁ ਦੇਵ ਮੋਹਿ॥**
**ਬਿਨ ਬੈਰ ਰੂਪ ਅਨਭਵ ਪ੍ਰਕਾਸ॥ ਅਨਛਿੱਜ ਗਾਤ ਨਿਸ ਦਿਨ ਨਿਰਾਸ॥ ੭੪॥**

ਉਸਦੀ ਜੀਭ ਸੁਧਾਨ ਅੰਮ੍ਰਿਤ ਸਮਾਨ ਪਵਿੱਤਰ ਤੇ ਮਿੱਠਾ ਬੋਲਦੀ ਹੈ, ਪਰ ਖਗ ਤਲਵਾਰ ਨਾਲੋਂ ਵੀ ਉੱਚੀ ਸੋਭਦੀ ਹੈ ਭਾਵ ਵਰ ਜਾਂ ਸਰਾਪ, ਜੋ ਵੀ ਜੀਭ ਤੋਂ ਨਿਕਲਦਾ ਹੈ, ਉਹ ਛੇਤੀ ਹੀ ਪੂਰਾ ਹੋ ਜਾਂਦਾ ਹੈ। ਜਿਸਨੂੰ ਵੇਖ ਕੇ ਦੈਂਤ ਅਤੇ ਦੇਵਤੇ ਮੋਹੇ ਗਏ ਹਨ। ਜੋ ਵੈਰ ਤੋਂ ਰਹਿਤ ਰੂਪ ਵਾਲਾ ਤੇ ਅਨੁਭਵ ਦੁਆਰੇ ਪ੍ਰਕਾਸ਼ਦਾ ਹੈ। ਨਾਂ ਛਿਜਨ ਵਾਲਾ ਸਰੀਰ ਰਾਤ ਦਿਨ ਆਸਾ ਤੋਂ ਰਹਿਤ ਹੈ॥ ੭੪॥

**ਦੁਤਿ ਆਦਿ ਅੰਤਿ ਏਕੈ ਸਮਾਨ॥ ਖੜਗਨ ਸਪੰਨਿ ਸਭ ਬਧ ਨਿਧਾਨ॥**
**ਸੋਭਾ ਸੁ ਬਹੁਤ ਤਨ. ਜਾਸ ਸੋਭ॥ ਦੁਤਿ ਦੇਖਿ ਜੱਛ ਗੰਧ੍ਰੱਬ ਲੋਭ॥ ੭੫॥**

ਸ਼ੁਰੂ ਤੋਂ ਅਖੀਰ ਤੱਕ ਜਿਸਦੀ ਇਕ ਸਮਾਨ ਚਮਕ ਦਮਕ ਹੈ। ਖੜਗਾਂ ਵਿਚ ਪੂਰਨ ਅਤੇ ਸਾਰੀਆਂ ਜੁਗਤੀਆਂ ਦਾ ਘਰ ਹੈ। ਜਿਸਦੇ ਤਨ ਦੀ ਬਹੁਤ ਸੋਭਾ ਸੋਭਦੀ ਹੈ ਅਤੇ ਜਿਸਦੀ ਸੁੰਦਰ ਸ਼ਕਲ ਨੂੰ ਦੇਖ ਕੇ ਜੱਛ ਤੇ ਗੰਧ੍ਰਬ ਲੋਭੀ ਹੋ ਜਾਂਦੇ ਹਨ॥ ੭੫॥

**ਅਨਭੰਗ ਅੰਗ ਅਨਭਵ ਪ੍ਰਕਾਸ॥ ਪਸਰੀ ਜਗੱਤ ਜਿਹ ਜੀਵ ਰਾਸ॥**
**ਕਿੱਨੇ ਸੁ ਜੀਵ ਜਲਿ ਥਲਿ ਅਨੇਕ॥ ਅੰਤਹਿ ਸਮੇਯ ਫੁਲ ਰੂਪ ਏਕ॥ ੭੬॥**

ਉਸਦਾ ਨਾਂ ਨਾਸ ਹੋਣ ਵਾਲਾ ਸਰੀਰ ਅਨੁਭਵ ਦੁਆਰੇ ਪ੍ਰਕਾਸ਼ਦਾ ਹੈ। ਜਗਤ ਦੇ ਜੀਵਾਂ ਵਿਚ ਉਸਦੀ ਰਾਸ ਪਸਰੀ ਹੋਈ ਹੈ। ਜਲ ਥਲ ਵਿਚ ਉਸਨੇ ਅਨੇਕਾਂ ਜੀਵ ਪੈਦਾ ਕੀਤੇ ਹੋਏ ਹਨ ਅਤੇ ਅੰਤ ਦੇ ਸਮੇਂ ਵਿਚ ਫਿਰ ਇਕੋ ਰੂਪ ਹੋ ਕੇ ਸੋਭਦਾ ਹੈ॥ ੭੬॥

**ਜਿਹ ਛੂਆ ਨੈਕ ਨਹੀ ਕਾਲੁ ਜਾਲ॥ ਛ੍ਵੈ ਸਕਾ ਪਾਪ ਨਹੀ ਕਉਨ ਕਾਲ॥**
**ਆਛਿੱਜ ਤੇਜ ਅਨਭੂਤ ਗਾਤ॥ ਏਕੈ ਸਰੂਪ ਨਿਸਦਿਨ ਪ੍ਰਭਾਤ॥ ੭੭॥**

ਜਿਸਨੂੰ 'ਕਾਲ' ਰੂਪ ਜਾਲ ਰੱਤੀ ਭਰ ਵੀ ਨਹੀਂ ਛੋਹਿਆ ਹੈ। ਜਿਸਨੂੰ ਪਾਪ ਕਿਸੇ ਸਮੇਂ ਵੀ ਨਹੀਂ ਛੋਹ ਸਕਿਆ। ਜਿਸਦਾ ਨਾ ਛਿਜਨ ਵਾਲਾ ਤੇਜ ਤੇ ਤੱਤਾਂ ਦੀ ਰਚਨਾਂ ਤੋਂ ਰਹਿਤ ਸਰੀਰ ਹੈ। ਰਾਤ ਦਿਨ ਤੇ ਪ੍ਰਭਾਤ ਵੇਲੇ, ਸਦਾ ਇਕੋ ਸਰੂਪ ਹੈ॥ ੭੭॥

**ਇਹ ਭਾਂਤ ਦੱਤ ਅਸਤੋਤ੍ਰ ਪਾਠ ॥ ਮੁਖ ਪੜਤ ਅਛ ਗਜੇ ਪਾਪ ਨਾਠ ॥**
**ਕੋ ਸਕੈ ਬਰਨ ਮਹਿਮਾ ਅਪਾਰ ॥ ਸੰਛੇਪ ਕੀਨ ਤਾ ਤੇ ਉਚਾਰ ॥ ੭੮ ॥**

ਇਸ ਤਰ੍ਹਾਂ ਦਾ ਦੱਤ ਜੀ ਨੇ ਉਸਤਤੀ ਕਰਨ ਲਈ 'ਸਤੋਤ੍ਰ' ਦਾ ਪਾਠ ਕੀਤਾ। ਇਨ੍ਹਾਂ ਅੱਖਰਾਂ ਦੇ ਮੂੰਹੋਂ ਪੜ੍ਹਦਿਆਂ ਹੀ ਪਾਪ ਨੱਸ ਗਿਆ। ਉਸਦੀ ਅਪਾਰ ਮਹਿਮਾਂ ਦਾ ਵਰਣਨ ਕੌਣ ਕਰ ਸਕਦਾ ਹੈ? ਇਸੇ ਕਰਕੇ ਅਸਾਂ ਸੰਖੇਪ ਜਿਹਾ ਕਥਨ ਕੀਤਾ ਹੈ ॥੭੮॥

**ਜੇ ਕਰੈ ਪਤ੍ਰ ਕਾਸਿਪੀ ਸਰਬ ॥ ਲਿੱਖੇ ਗਣੇਸ਼ ਕਰ ਕੈ ਸੁ ਗਰਬ ॥**
**ਮਸੁ ਸਰਬ ਸਿੰਧ ਲੇਖਨ ਬਨੇਸ ॥ ਨਹੀਂ ਤਦਿਪ ਅੰਤਿ ਕਹਿ ਸਕੈ ਸੇਸੁ ॥ ੭੯ ॥**

ਜੇਕਰ ਸਾਰੀ ਧਰਤੀ ਨੂੰ ਕਾਗਜ਼ ਕਰ ਲਈਏ, ਗਰਬ ਨੂੰ ਧਾਰਨ ਕਰਕੇ ਗਣੇਸ਼ ਹਥਾਂ ਨਾਲ ਲਿਖੀ ਜਾਵੇ, ਸਾਰੇ ਸਮੁੰਦਰ ਸਿਆਹੀ ਅਤੇ ਸਾਰੇ ਬਨ ਕਲਮਾਂ ਬਣ ਜਾਣ, ਹਜ਼ਾਰ ਮੂੰਹ ਨਾਲ ਸੇਸਨਾਗ ਕਹੀ ਜਾਵੇ, ਤਦ ਵੀ ਉਸ ਪ੍ਰਭੂ ਦਾ ਅੰਤ ਨਹੀਂ ਕਹਿ ਸਕੇਗਾ॥ ੭੯॥

**ਜਉ ਕਰੈ ਬੈਠ ਬ੍ਰਹਮਾ ਉਚਾਰ ॥ ਨਹੀ ਤਦਿਪ ਤੇਜ ਪਾਯੰਤ ਪਾਰ ॥**
**ਮੁਖ ਸਹੰਸ ਨਾਮ ਫਣਪਤਿ ਰੜੰਤ ॥ ਨਹੀ ਤਦਿਪ ਤਾਸ ਪਾਯੰਤ ਅੰਤ ॥ ੮੦ ॥**

ਜੇਕਰ ਬ੍ਰਹਮਾ ਬੈਠ ਕੇ ਉਸਤਤੀ ਉਚਾਰਨ ਕਰੇ। ਤਦ ਵੀ ਉਸਦੇ 'ਤੇਜ' ਦਾ ਅੰਤ ਨਹੀਂ ਪਾ ਸਕੇਗਾ। ਜੇਕਰ ਹਜ਼ਾਰ ਮੂੰਹ ਨਾਲ ਸ਼ੇਸ਼ਨਾਗ ਨਾਮ ਸਿਮਰਦਾ ਜਾਵੇ, ਤਦ ਵੀ ਉਸਦਾ ਅੰਤ ਨਹੀਂ ਪਾਇਆ ਜਾਏਗਾ॥ ੮੦॥

**ਨਿਸ ਦਿਨ ਜਪੰਤ ਸਨਕੰ ਸਨਾਤ॥ ਨਹੀ ਤਦਿਪ ਤਾਸ ਸੋਭਾ ਨਿਰਾਤ॥**
**ਮੁਖ ਚਾਰ ਬੇਦ ਕਿੱਨੇ ਬਿਚਾਰ ॥ ਤਜਿ ਗਰਬ ਨੇਤ ਨੇਤੈ ਉਚਾਰ ॥ ੮੧ ॥**

ਜੇ ਸਨਕ ਤੇ ਸਨਾਤਨ ਆਦਿਕ ਰਾਤ ਦਿਨ ਜਪਦੇ ਰਹਿਣ ਤਦ ਵੀ ਉਸਦੀ ਸੋਭਾ ਦਾ ਬ੍ਰਿਤਾਂਤ ਨਹੀਂ ਜਾਣ ਸਕਦੇ। ਬ੍ਰਹਮਾ ਨੇ ਚੌਹਾਂ ਮੂੰਹਾਂ ਨਾਲ ਵੇਦਾਂ ਦਾ ਵੀਚਾਰ ਕੀਤਾ ਸੀ,ਅੰਤ ਨੂੰ ਗਰਬ ਤਜ ਕੇ ਬੇਅੰਤ ਬੇਅੰਤ ਹੀ ਉਚਾਰਿਆ ਸੀ॥ ੮੧॥

**ਸ਼ਿਵ ਸਹੰਸ ਬਰਖ ਲੌ ਜੋਗ ਕੀਨ ॥ ਤਜਿ ਨੇਹ ਗੇਹ ਬਨਬਾਸ ਲੀਨ ॥**
**ਬਹੁ ਕੀਨ ਜੋਗਿ ਤਹ ਬਹੁ ਪ੍ਰਕਾਰ॥ ਨਹੀ ਤਦਿਪ ਤਾਸ ਲਹਿ ਸਕਾ ਪਾਰ॥ ੮੨ ॥**

ਸ਼ਿਵਜੀ ਨੇ ਹਜ਼ਾਰ ਵਰ੍ਹਿਆਂ ਤਕ ਜੋਗ ਕੀਤਾ ਸੀ। ਘਰ ਦੇ ਮੋਹ ਨੂੰ ਛਡ ਕੇ ਬਨਬਾਸ ਲਿਆ ਹੋਇਆ ਸੀ। ਬਹੁਤ ਮੁੱਦਤ ਤਕ ਅਤੇ ਬਹੁਤ ਪ੍ਰਕਾਰ ਦਾ ਜੋਗ ਕਮਾਇਆ ਸੀ, ਤਦ ਵੀ ਉਸਦਾ ਅੰਤ ਨਹੀਂ ਜਾਣ ਸਕਿਆ ਸੀ॥ ੮੨॥

**ਜਿਹ ਏਕ ਰੂਪ ਅਨਕੰ ਪ੍ਰਕਾਸ਼॥ ਅਬਿਯਕਤ ਤੇਜ ਨਿਸਦਿਨ ਉਦਾਸ॥**
**ਆਸਨ ਅਡੋਲ ਮਹਿਮਾ ਅਭੰਗ॥ ਅਨਭਵ ਪ੍ਰਕਾਸ਼, ਸੋਭਾ ਸੁਰੰਗ॥ ੮੩॥**

ਉਸਦਾ ਇਕ ਰੂਪ ਹੈ ਪਰ ਅਨੇਕ ਤਰ੍ਹਾਂ ਦਾ ਪ੍ਰਕਾਸ਼ ਕਰ ਰਿਹਾ ਹੈ। ਦੇਹ ਤੋਂ ਰਹਿਤ ਤੇਜ ਰੂਪ ਰਾਤ ਦਿਨ ਉਦਾਸ ਰਹਿੰਦਾ ਹੈ। ਉਸਦਾ ਆਸਨ ਅਡੋਲ ਅਤੇ ਮਹਿਮਾ ਨਾਸ ਤੋਂ ਰਹਿਤ ਹੈ। ਸੁੰਦਰ ਰੰਗ ਵਾਲੀ ਸੋਭਾ ਅਨਭਵ ਦੁਆਰ ਤੇ ਪ੍ਰਕਾਸ਼ਮਈ ਹੁੰਦੀ ਹੈ॥ ੮੩॥

**ਜਿਹ ਸ਼ੱਤ੍ਰ ਮਿਤ੍ਰ ਏਕੈ ਸਮਾਨ॥ ਅਬਿਯਕਤ ਤੇਜ ਮਹਿਮਾ ਮਹਾਨ॥**
**ਜਿਹ ਆਦਿ ਅੰਤਿ ਏਕੈ ਸਰੂਪ॥ ਸੁੰਦਰ ਸੁਰੰਗ ਜਗ ਕਰਿ ਅਰੂਪ॥ ੮੪॥**

ਜਿਸਨੂੰ ਦੁਸ਼ਮਣ ਅਤੇ ਮਿੱਤਰ ਇਕੋ ਜਿਹੇ ਪ੍ਰਤੀਤ ਹੁੰਦੇ ਹਨ। ਮਹਾਨ ਮਹਿਮਾਂ ਵਾਲਾ ਦੇਹ ਤੋਂ ਬਿਨਾਂ 'ਤੇਜ' ਰੂਪ ਵਾਲਾ ਹੈ। ਉਹ ਆਦ ਤੋਂ ਲੈ ਕੇ ਅੰਤ ਤੱਕ ਇਕੋ ਸਰੂਪ ਹੈ। ਸੁੰਦਰ ਜਗਤ ਦੀ ਰਚਨਾ ਕਰਕੇ ਵੀ ਆਪ ਪ੍ਰਭੂ ਬਿਨਾਂ ਰੂਪ, ਬਿਨਾਂ ਸ਼ਕਲ-ਸੂਰਤ ਹੈ॥ ੮੪॥

**ਜਿਹ ਰਾਗ ਰੰਗ ਨਹੀ ਰੂਪ ਰੇਖ॥ ਨਹੀ ਨਾਮ ਠਾਮ ਅਨਭਵ ਅਭੇਖ॥**
**ਆਜਾਨ ਬਾਹਿ ਅਨਭਵ ਪ੍ਰਕਾਸ਼॥ ਆਭਾ ਅਨੰਤ ਮਹਿਮਾ ਸੁਬਾਸ॥ ੮੫॥**

ਜਿਸਦਾ ਰੰਗ, ਰਾਗ, ਰੂਪ ਤੇ ਰੇਖ ਨਹੀਂ ਹੈ। ਉਸਦਾ ਕੋਈ ਨਾਮ ਅਤੇ ਅਸਥਾਨ ਨਹੀਂ ਹੈ ਉਹ ਗਿਆਨ ਸਰੂਪ ਭੇਖ ਤੋਂ ਰਹਿਤ ਹੈ। ਗੋਡਿਆਂ ਤੱਕ ਬਾਹਾਂ ਵਾਲਾ ਅਨਭਵ ਦਵਾਰੇ ਪ੍ਰਕਾਸ਼ਦਾ ਹੈ। ਅਨੰਤ ਆਭਾ ਵਾਲੇ ਦੀ ਮਹਿਮਾਂ ਅਤੇ ਸੁੰਦਰਤਾ ਬੇਅੰਤ ਹੈ॥ ੮੫ ॥

**ਕਈ ਕਲਪ ਜੋਗ ਜਿਨ ਕਰਤ ਬੀਤ॥ ਨਹੀ ਤਦਿਪ ਤਉ ਧਰਿ ਗਏ ਚੀਤ॥**
**ਮੁਨ ਮਨ ਅਨੇਕ ਗੁਨ ਗਨ ਮਹਾਨ॥ ਬਹੁ ਕਸਟ ਕਰਤ ਨਹੀ ਧਰਤ ਧਿਆਨ॥ ੮੬॥**

ਜਿਨ੍ਹਾਂ ਨੂੰ ਜੋਗ ਸਾਧਨਾ ਕਰਦਿਆਂ ਕਈ ਸਾਲ ਬੀਤ ਗਏ ਹਨ। ਉਨ੍ਹਾਂ ਦੇ ਚਿੱਤ ਵਿਚ ਉਹ ਟਿਕਿਆ ਨਹੀਂ ਹੈ। ਅਨੇਕਾਂ ਮੁਨੀਆਂ ਨੇ ਮਨ ਵਿਚ ਮਹਾਨ ਗੁਣਾਂ ਦੇ ਪੁੰਜ ਦਾ ਧਿਆਨ ਧਰਨ ਲਈ ਬਹੁਤ ਕਸ਼ਟ ਸਾਧਨਾਵਾਂ ਕੀਤੀਆਂ ਹਨ ਪਰ ਫਿਰ ਵੀ ਉਸ ਪ੍ਰਭੂ ਨੂੰ ਉਨ੍ਹਾਂ ਦੀ ਕੋਈ ਪ੍ਰਵਾਹ ਨਹੀ ਹੈ॥ ੮੬॥

**ਜਿਹ ਏਕ ਰੂਪ ਕਿੱਨੇ ਅਨੇਕ॥ ਅੰਤਹਿ ਸਮੇਯ ਫੁਨ ਭਏ ਏਕ॥**
**ਕਈ ਕੋਟ ਜੰਤ ਜੀਵਨ ਉਪਾਇ॥ ਫਿਰ ਅੰਤ ਲੇਤ ਆਪਹਿ ਮਿਲਾਇ॥ ੮੭॥**

ਉਸ ਪ੍ਰਭੂ ਨੇ ਇਕ ਤੋਂ ਅਨੇਕਾਂ ਰੂਪ ਧਾਰਨ ਕੀਤੇ ਹਨ ਪਰ ਅੰਤ ਦੇ ਸਮੇਂ ਵਿਚ ਫਿਰ ਇਕੋ ਰੂਪ ਹੋ ਜਾਂਦਾ ਹੈ। ਉਸ ਕ੍ਰੋੜਾਂ ਜੀਵਾਂ-ਜੰਤਾਂ ਨੂੰ ਪੈਦਾ ਕੀਤਾ ਅਤੇ ਉਹ ਫਿਰ ਅੰਤ ਨੂੰ ਆਪਣੇ ਵਿਚ ਮਿਲਾ ਲੈਂਦਾ ਹੈ॥ ੮੭॥

*******************************************************************

**ਜਿਹ ਜਗਤ ਜੀਵ ਸਭ ਪਰੇ ਸ਼ਰਨ॥ ਮੁਨ ਮਨ ਅਨੇਕ ਜਿਹ ਜਪਤ ਚਰਨ॥**
**ਕਈ ਕਲਪ ਬੀਤ ਤਿਹ ਕਰਤ ਧਿਆਨ॥ ਕਾਹੂ ਨ ਦੇਖਿ ਤਿਹ ਬਿੱਦਮਾਨ॥ ੮੮॥**

ਜਗਤ ਦੇ ਸਾਰੇ ਜੀਵ ਉਸਦੀ ਸ਼ਰਨ ਪਏ ਹਨ। ਉਸਦੇ ਚਰਨਾਂ ਨੂੰ ਅਨੇਕਾਂ ਮੁਨੀ ਜਨ ਮਨ ਵਿਚ ਜਪਦੇ ਹਨ ਅਤੇ ਉਸਦਾ ਧਿਆਨ ਕਰਦਿਆਂ ਕਿੰਨੇ ਹੀ ਕਲਪ ਸਾਲ ਬੀਤ ਗਏ ਹਨ। ਪਰ ਉਸਨੂੰ ਕਿਤੇ ਵੀ ਮੌਜੂਦ ਨਹੀਂ ਵੇਖਿਆ ਹੈ॥ ੮੮॥

**ਆਭਾ ਅਨੰਤ ਮਹਿਮਾ ਅਪਾਰ॥ ਮੁਨ ਮਨ ਮਹਾਨ ਅਤਿ ਹੀ ਉਦਾਰ॥**
**ਆਛਿੱਜ ਤੇਜ ਸੂਰਤੱ ਅਪਾਰ॥ ਨਹੀ ਸਕਤ ਬੁੱਧ ਕਰਿ ਕੈ ਬਿਚਾਰ॥ ੮੯॥**

ਉਸਦੀ ਅਨੰਤ ਆਭਾ ਹੈ, ਅਪਾਰ ਮਹਿਮਾ ਹੈ। ਵੱਡਾ ਹੀ ਉਦਾਰ ਹੈ, ਮਹਾਨ ਮੁਨੀ ਜਨਾਂ ਦੇ ਮਨ ਵਿਚ, ਜਿਸਦਾ ਨਾਂ ਛਿੱਜਣ ਵਾਲਾ ਤੇਜ਼ ਤੇ ਅਪਾਰ ਸੁੰਦਰ ਸਰੂਪ ਹੈ। ਬੁੱਧੀ ਉਸਦਾ ਵੀਚਾਰ ਨਹੀਂ ਕਰ ਸਕਦੀ॥ ੮੯॥

**ਜਿਹ ਆਦਿ ਅੰਤਿ ਏਕਹਿ ਸਰੂਪ॥ ਸੋਭਾ ਅਭੰਗ ਮਹਿਮਾ ਅਨੂਪ॥**
**ਜਿਹ ਕੀਨ ਜੋਤ ਉੱਦੋਤ ਸਰਬ॥ ਜਿਹ ਹਤਜੋ ਸਰਬ ਗਰਬੀਨ ਗਰਬ॥ ੯੦॥**

ਜਿਹੜਾ ਸ਼ੁਰੂ ਤੋਂ ਲੈਕੇ ਅਖੀਰ ਤਕ ਇਕੋ ਹੀ ਸਰੂਪ ਹੈ। ਨਾਸ ਤੋਂ ਰਹਿਤ ਸੋਭਾ ਵਾਲਾ ਤੇ ਉਪਮਾਂ ਤੋਂ ਰਹਿਤ ਮਹਿਮਾਂ ਵਾਲਾ ਹੈ। ਜਿਸਨੇ ਸਾਰੀਆਂ ਜੋਤਾਂ ਸੂਰਜ-ਚੰਦ੍ਰਮਾਂ ਆਦਿਕ ਰੋਸ਼ਨੀ ਕਰਨ ਵਾਲੀਆਂ ਉਦੋਤ ਪ੍ਰਗਟ ਕੀਤੀਆਂ ਹਨ। ਜਿਸਨੇ ਸਾਰੇ ਹੰਕਾਰੀਆਂ ਦਾ ਹੰਕਾਰ ਨਾਸ ਕੀਤਾ ਹੈ॥ ੯੦॥

**ਜਿਹ ਗਰਬਵੰਤ ਏਕੈ ਨ ਰਾਖ॥ ਫਿਰ ਕਹੋ ਬੈਣ ਨਹੀ ਬੈਣ ਭਾਖ॥**
**ਇਕ ਬਾਰ ਮਾਰ ਮਾਰਜੋਨ ਸ਼ੱਤ੍ਰ॥ ਇਕ ਬਾਰ ਡਾਰ ਡਾਰਿਓਨ ਅਤ੍ਰ॥ ੯੧॥**

ਜਿਸਨੇ ਇਕ ਵੀ ਹੰਕਾਰ ਵਾਲਾ ਨਹੀਂ ਰਖਿਆ ਹੈ ਅਰਥਾਤ ਸਾਰੇ ਗਰਬ ਵੰਤ ਨਾਸ ਕਰ ਦਿੱਤੇ ਹਨ। ਜਿਸਨੇ ਬਚਨ ਕਹਿਕੇ, ਫਿਰ ਉਸਤੋਂ ਉਲਟ ਬਚਨ ਨਹੀਂ ਆਖਿਆ ਹੈ। ਜਿਸਨੇ ਵੈਰੀ ਨੂੰ ਇਕੋ ਵੇਰੀ ਮਾਰਿਆ ਹੈ,ਦੂਜੀ ਵੇਰੀ ਨਹੀਂ ਮਾਰਿਆ ਹੈ। ਜਿਸਨੇ ਇਕ ਵਾਰ ਤੀਰ ਛਡਿਆ ਹੈ, ਫਿਰ ਦੂਜੀ ਵਾਰ ਤੀਰ ਨਹੀਂ ਛਡਿਆ॥ ੯੧॥

**ਸੇਵਕ ਥਾਪਿ ਨਹੀ ਦੂਰ ਕੀਨ॥ ਲਖਿ ਭਈ ਭੂਲ ਮੁਖਿ ਬਿਹਸ ਦੀਨ॥**
**ਜਿਹ ਗਹੀ ਬਾਹਿ ਕਿੰਨੋ ਨਿਬਾਹ॥ ਤ੍ਰੀਯਾ ਏਕ ਬਜਾਹ ਨਹੀ ਕੀਨ ਬਜਾਹ॥ ੯੨॥**

ਜਿਸ ਨੇ ਸੇਵਕ ਨੂੰ ਥਾਪ ਕੇ, ਫਿਰ ਉਸਨੂੰ ਆਪ ਕੋਲੋਂ ਦੂਰ ਨਹੀਂ ਕੀਤਾ ਹੈ। ਜੇਕਰ ਸੇਵਕ ਪਾਸੋਂ ਕੋਈ ਭੁਲ ਹੋ ਗਈ ਹੈ, ਤਦ ਮੂੰਹ ਤੋਂ ਹਸ ਕੇ ਭੁਲ ਨੂੰ ਬਖਸ਼ ਦਿੰਦਾ ਹੈ। ਜਿਸਦੀ ਬਾਂਹ ਫੜੀ ਸੀ, ਅੰਤ ਤੱਕ ਤੋੜ ਨਿਬਾਹੀ ਹੈ ਇਕੋ ਇਸਤਰੀ ਵਿਆਹੀ ਸੀ, ਹੋਰ ਫਿਰ ਦੂਜਾ ਵਿਆਹ ਨਹੀਂ

**************************************************
ਕੀਤਾ ਹੈ॥ ੯੨॥

**ਰੀਝੰਤ ਕੋਟ ਨਹੀ ਕਸ਼ਟ ਕੀਨ॥ ਸੀਝੰਤ ਏਕ ਹੀ ਨਾਮ ਲੀਨ॥**
**ਅਨ ਕਪਟ ਰੂਪ ਅਨਭੌ ਪ੍ਰਕਾਸ਼॥ ਖੜਗਨ ਸਪੰਨਿ ਨਿਸਦਿਨ ਨਿਰਾਸ॥ ੯੩॥**

ਜੋ ਕਰੋੜਾਂ ਕਸ਼ਟਾਂ ਦੇ ਕੀਤੀਆਂ ਵੀ ਰੀਝਦਾ ਨਹੀਂ ਹੈ ਪਰ ਉਸਦਾ ਨਾਮ ਲੈਂਦਿਆਂ ਹੀ ਪੁਰਸ਼ ਮੁਕਤ ਹੋ ਜਾਂਦਾ ਹੈ। ਕਪਟ ਤੋਂ ਰਹਿਤ ਰੂਪ ਹੈ ਅਤੇ ਅਨਭੁਵ ਦੁਆਰੇ ਪ੍ਰਕਾਸ਼ਵਾਨ ਹੈ। ਛੇ ਗੁਣਾਂ ਵਿਚ ਪੂਰਨ ਨਿਪੁੰਨ ਹੋ ਕੇ ਵੀ ਰਾਤ ਦਿਨ ਉਦਾਸ ਰਹਿੰਦਾ ਸੀ॥ ੯੩॥

**ਪਰਮੰ ਪਵਿੱਤ੍ਰ ਪੂਰਣ ਪੁਰਾਨ॥ ਮਹਿਮਾ ਅਭੰਗ ਸੋਭਾ ਨਿਧਾਨ॥**
**ਪਾਵਨ ਪ੍ਰਸਿੱਧ ਪਰਮੰ ਪੁਨੀਤ॥ ਆਜਾਨ ਬਾਹਿ ਅਨਭੈ ਅਜੀਤ॥ ੯੪॥**

ਬੜਾ ਹੀ ਪਵਿੱਤਰ ਪੂਰਨ ਤੇ ਪੁਰਾਤਨ ਹੈ। ਨਾਸ ਤੋਂ ਰਹਿਤ ਮਹਿਮਾ ਵਾਲਾ ਤੇ ਸੋਭਾ ਦਾ ਨਿਧਾਨ ਹੈ। ਪਵਿੱਤਰ, ਪ੍ਰਸਿੱਧ, ਵੱਡਾ ਅਤੇ ਪੁਨੀਤ ਹੈ, ਗੋਡਿਆਂ ਤਕ ਬਾਹਾਂ ਵਾਲਾ, ਡਰ ਤੋਂ ਰਹਿਤ ਅਤੇ ਜਿਤਿਆ ਨਹੀਂ ਜਾਂਦਾ ਹੈ॥ ੯੪॥

**ਕਈ ਕੋਟ ਇੰਦ੍ਰ ਜਿਹ ਪਾਨਹਾਰ॥ ਕਈ ਚੰਦ ਸੂਰ ਕ੍ਰਿਸ਼ਨਾਵਤਾਰ॥**
**ਕਈ ਬਿਸ਼ਨ ਰੁਦ੍ਰ ਰਾਮਾ ਰਸੂਲ॥ ਬਿਨ ਭਗਤਿ ਯੌ ਨ ਕੋਈ ਕਬੂਲ॥ ੯੫॥**

ਕਈ ਕ੍ਰੋੜਾਂ ਇੰਦਰ ਜਿਸਦੇ ਦਰ ਉੱਤੇ ਪਾਣੀ ਭਰਨ ਵਾਲੇ ਹਨ। ਕਈ ਕਰੋੜਾਂ ਚੰਦ੍ਰਮਾ ਸੂਰਜ ਤੇ ਕ੍ਰਿਸ਼ਨਾਵਤਾਰ ਹਨ। ਕਈ ਕ੍ਰੋੜਾਂ ਵਿਸ਼ਨੂੰ, ਸ਼ਿਵਜੀ, ਰਾਮ ਤੇ ਮੁਹੰਮਦ ਹਨ ਪਰ ਭਗਤੀ ਤੋਂ ਬਿਨਾਂ ਐਵੇਂ ਕੋਈ ਵੀ ਕਬੂਲ ਨਹੀਂ ਪੈਂਦਾ॥ ੯੫॥

**ਕਈ ਦੱਤ ਸੱਤ ਗੋਰਖ ਦੇਵ॥ ਮੁਨ ਮਨ ਮਛਿੰਦ੍ਰ ਨਹੀ ਲਖਤ ਭੇਵ॥**
**ਬਹੁ ਭਾਂਤ ਮੰਤ੍ਰ ਮਤ ਕੈ ਪ੍ਰਕਾਸ਼॥ ਬਿਨ ਏਕ ਆਸ ਸਭ ਹੀ ਨਿਰਾਸ॥ ੯੬॥**

ਕਿੰਨੇ ਹੀ ਦੱਤ ਸੱਤ, ਗੋਰਖ ਤੇ ਦੇਵਤੇ ਹੋਏ ਹਨ। ਕਈ ਮੁਨੀ ਤੇ ਮਛਿੰਦ੍ਰ ਵੀ ਜਿਸਦਾ ਭੇਦ ਨਹੀਂ ਜਾਣਦੇ ਹਨ ਬੇਸ਼ਕ ਬਹੁਤ ਤਰ੍ਹਾਂ ਦੇ ਮੰਤ੍ਰਾਂ ਕਰਕੇ ਆਪਣੇ ਮਤ ਦਾ ਪ੍ਰਕਾਸ਼ ਕਰਦੇ ਹਨ। ਪਰ ਇਕ ਦੀ ਆਸ ਤੋਂ ਬਿਨਾਂ ਸਾਰੇ ਹੀ ਜਗਤ ਤੋਂ ਨਿਰਾਸ ਹੋ ਜਾਂਦੇ ਸਨ॥ ੯੬॥

**ਜਿਹ ਨੇਤ ਨੇਤ ਭਾਖਤ ਨਿਗੰਮ॥ ਕਰਤਾਰ ਸਰੰਬ ਕਾਰਣ ਅਗੰਮ॥**
**ਜਿਹ ਲਖਤ ਕੋਇ ਨਹੀ ਕਉਨ ਜਾਤ॥ ਜਿਹ ਨਾਹਿ ਪਿਤਾ ਭ੍ਰਿਤ ਤਾਤ ਮਾਤ॥ ੯੭॥**

ਜਿਸਨੂੰ ਵੇਦ ਬੇਅੰਤ ਬੇਅੰਤ ਕਥਨ ਕਰਦੇ ਹਨ। ਜੋ ਕਰਤਾਰ ਸਾਰੇ ਕਾਰਣਾਂ ਦੀ ਪਹੁੰਚ ਤੋਂ ਪਰੇ ਹੈ। ਜਿਸਨੂੰ ਕੋਈ ਨਹੀਂ ਜਾਣਦਾ, ਕਿ ਉਸਦੀ ਕਿਹੜੀ ਜਾਤ ਹੈ। ਉਸ ਦਾ ਕੋਈ ਪਿਉ, ਸੇਵਕ, ਪਿਆਰਾ ਤੇ ਮਾਤਾ ਨਹੀਂ ਹੈ॥ ੯੭॥

**ਜਾਨੀ ਨ ਜਾਤ ਜਿਹ ਰੰਗ ਰੂਪ॥ ਸ਼ਾਹਾਨ ਸ਼ਾਹਿ ਭੂਪਾਨ ਭੂਪ॥**
**ਜਿਹ ਬਰਨ ਜਾਤ ਨਹੀ ਕਿਤ ਅਨੰਤ॥ ਆਦਊ ਅਪਾਰ ਨਿਰਬਿਖ ਬਿਅੰਤ॥ ੯੮॥**

ਜਿਸਦਾ ਰੰਗ ਰੂਪ ਨਹੀਂ ਜਾਣਿਆ ਜਾਂਦਾ ਜੋ ਸ਼ਾਹਾਂ ਦਾ ਸ਼ਾਹ ਅਤੇ ਰਾਜਿਆਂ ਦਾ ਰਾਜਾ ਹੈ। ਜਿਸਦਾ ਵਰਣ ਭੇਖ ਤੇ ਜਾਤ ਨਹੀਂ ਹੈ ਅਤੇ ਕੀਰਤੀ ਅਨੰਤ ਹੈ। ਜੋ ਮੁੱਢ ਤੋਂ ਹੀ ਅੰਤ ਤੋਂ ਰਹਿਤ ਸੀ, ਵਿਸ਼ਿਆਂ ਤੋਂ ਰਹਿਤ ਅਤੇ ਬੇਅੰਤ ਹੈ॥ ੯੮॥

**ਬਰਣੀ ਨ ਜਾਹਿ ਜਿਹ ਰੰਗ ਰੇਖ॥ ਅਤਿਭੁਤ ਅਨੰਤ ਅਤਿ ਬਲ ਅਭੇਖ॥**
**ਅਨਖੰਡ ਚਿੱਤ ਅਬਿਕਾਰ ਰੂਪ॥ ਦੇਵਾਨ ਦੇਵ ਮਹਿਮਾ ਅਨੂਪ॥ ੯੯॥**

ਜਿਸਦਾ ਰੰਗ ਤੇ ਰੇਖ ਵਰਣਨ ਨਹੀਂ ਕੀਤਾ ਜਾ ਸਕਦਾ। ਅਚਰਜ ਹੈ, ਅਨੰਤ ਹੈ, ਬੜੇ ਹੀ ਬਲ ਵਾਲਾ ਭੇਖ ਤੋਂ ਰਹਿਤ ਹੈ। ਨਾ ਖੰਡੇ ਜਾਣ ਵਾਲੇ ਚਿੱਤ ਵਾਲਾ ਤੇ ਵਿਕਾਰਾਂ ਤੋਂ ਰਹਿਤ ਰੂਪ ਵਾਲਾ ਹੈ। ਦੇਵਤਿਆਂ ਦਾ ਦੇਵਤਾ ਅਤੇ ਮਹਾਨ ਮਹਿਮਾਂ ਵਾਲਾ ਹੈ ॥ ੯੯॥

**ਉਸਤਤੀ ਨਿੰਦ ਜਿਹ ਇਕ ਸਮਾਨ॥ ਆਭਾ ਅਖੰਡ ਮਹਿਮਾ ਮਹਾਨ॥**
**ਅਬਿਕਾਰ ਚਿਤ ਅਨਭਵ ਪ੍ਰਕਾਸ਼॥ ਘਟਿ ਘਟਿ ਬਿਯਾਪ ਨਿਸਦਿਨ ਉਦਾਸ॥ ੧੦੦॥**

ਉਸਤਤੀ ਤੇ ਨਿੰਦਿਆਂ ਜਿਸ ਨੂੰ ਇਕ ਸਮਾਨ ਹੈ ਜਿਸਦੀ ਆਭਾ ਅਖੰਡ ਤੇ ਮਹਿਮਾਂ ਅਪਾਰ ਹੈ। ਵਿਕਾਰਾਂ ਤੋਂ ਰਹਿਤ ਚਿੱਤ ਵਿਚ ਅਨੁਭਵ ਦਵਾਰੇ ਪ੍ਰਕਾਸ਼ਦਾ ਹੈ। ਜੋ ਘਟ ਘਟ ਵਿਚ ਵਿਆਪਕ ਹੋ ਕੇ ਵੀ ਰਾਤ ਦਿਨ ਉਦਾਸ ਰਹਿੰਦਾ ਹੈ॥ ੧੦੦॥

**ਇਹ ਭਾਂਤ ਦੱਤ ਉਸਤਤਿ ਉਚਾਰ॥ ਡੰਡਵਤ ਕੀਨ ਅਤ੍ਰਿਜ ਉਦਾਰ॥**
**ਅਰੁ ਭਾਂਤਿ ਭਾਂਤਿ ਉਠ ਪਰਤ ਚਰਨ॥ ਜਾਨੀ ਨ ਜਾਇ ਜਿਹ ਜਾਤ ਬਰਨ॥ ੧੦੧॥**

'ਦੱਤ' ਨੇ ਇਸ ਤਰ੍ਹਾਂ ਦੀ ਉਸਤਤੀ ਕਥਨ ਕੀਤੀ। ਉਦਾਰ ਆਤਮਾ ਅਤੇ ਮੁਨੀ ਦੇ ਪੁੱਤਰ ਦੱਤ ਨੇ ਡੰਡਉਤ ਬੰਦਨਾ ਕੀਤੀ ਅਤੇ ਤਰ੍ਹਾਂ ਤਰ੍ਹਾਂ ਨਾਲ ਉੱਠਕੇ ਉਸ ਪ੍ਰਭੂ ਦੇ ਚਰਨਾਂ ਤੇ ਪੈ ਕੇ ਬੇਨਤੀ ਕੀਤੀ, ਜਿਸਦਾ ਵਰਨ ਤੇ ਜਾਤੀ ਜਾਣੀ ਨਹੀਂ ਜਾਂਦੀ॥ ੧੦੧॥

**ਜਉ ਕਰੈ ਕ੍ਰਿਤ ਕਈ ਜੁਗ ਉਚਾਰ॥ ਨਹੀ ਤਦਿਪ ਤਾਸ ਲਹਿ ਜਾਤ ਪਾਰ॥**
**ਮਮ ਅਲਪ ਬੁੱਧ ਤਵ ਗੁਨ ਅਨੰਤ॥ ਬਰਨੀ ਨ ਜਾਤ ਤੁਮਰੀ ਬਿਅੰਤ॥ ੧੦੨॥**

ਜੇਕਰ ਕੋਈ ਕਈ ਜੁੱਗਾ ਤਕ ਵੀ ਉਸਦੀ ਕੀਰਤੀ ਨੂੰ ਕਥਨ ਕਰਦਾ ਰਹੇ,ਤਦ ਵੀ ਉਸਦਾ ਅੰਤ ਨਹੀਂ ਜਾਣਿਆ ਜਾਏਗਾ। ਮੇਰੀ ਬੁੱਧੀ ਥੋੜ੍ਹੀ ਹੈ ਅਤੇ ਤੇਰੇ ਗੁਣਾਂ ਦਾ ਅੰਤ ਨਹੀਂ ਹੈ। ਵਰਣਨ ਨਹੀਂ ਕੀਤਾ ਜਾਂਦਾ,ਕਿਉਂਕਿ ਤੂੰ ਬਿਅੰਤ ਹੈ॥ ੧੦੨॥

****************************************************************
**ਤਵ ਗੁਣ ਅਤਿ ਉਚ ਅੰਬਰ ਸਮਾਨ॥ ਮਮ ਅਲਪ ਬੁੱਧਿ ਬਾਲਕ ਅਜਾਨ॥**
**ਕਿਮ ਸਕੌ ਬਰਨ ਤੁਮਰੇ ਪ੍ਰਭਾਵ॥ ਤਵ ਪਰਾ ਸ਼ਰਣ ਤਜਿ ਸਭ ਉਪਾਵ॥ ੧੦੩॥**

ਤੇਰੇ ਗੁਣ ਅਕਾਸ਼ ਵਾਂਗੂੰ ਬਹੁਤ ਉੱਚੇ ਹਨ। ਛੋਟੇ ਬਾਲਕ ਵਾਂਗੂੰ ਮੇਰੀ ਬੁੱਧੀ ਬਹੁਤ ਥੋੜ੍ਹੀ ਹੈ। ਤੁਹਾਡੇ ਪ੍ਰਭਾਵ ਨੂੰ ਮੈਂ ਕਿਸ ਤਰ੍ਹਾਂ ਵਰਣਨ ਕਰ ਸਕਦਾ ਹਾਂ ? ਇਸ ਲਈ ਸਾਰੇ ਉਪਾਵ ਛੱਡਕੇ ਤੁਹਾਡੀ ਸ਼ਰਨ ਪਿਆ ਹਾਂ॥ ੧੦੩॥

**ਜਿਹ ਲਖਤ ਚਤ੍ਰ ਨਹਿ ਭੇਦ ਬੇਦ॥ ਆਭਾ ਅਨੰਤ ਮਹਿਮਾ ਅਛੇਦ॥**
**ਗੁਨ ਗਨਤ ਚਤ੍ਰ ਮੁਖ ਪਰਾ ਹਾਰ॥ ਤਬ ਨੇਤ ਨੇਤ ਕਿੱਨੋ ਉਚਾਰ॥ ੧੦੪॥**

ਜਿਸਦੇ ਭੇਦ ਨੂੰ ਵੇਦ ਤੇ ਚੱਤਰ ਪੁਰਸ਼ ਵੀ ਨਹੀਂ ਜਾਣਦੇ ਹਨ। ਬੇਅੰਤ ਆਭਾ ਹੈ, ਨਾ ਛਿਦਨ ਵਾਲੀ ਮਹਿਮਾ ਹੈ। ਜਿਸਦੇ ਗੁਣਾਂ ਬਾਰੇ ਵੀਚਾਰ ਕਰਦਾ ਹੋਇਆ ਬ੍ਰਹਮਾ ਹਾਰ ਗਿਆ ਸੀ, ਤਦੇ ਹੀ ਉਸਨੇ ਬੇਅੰਤ ਬੇਅੰਤ ਕਥਨ ਕੀਤਾ ਸੀ॥ ੧੦੪॥

**ਥਕਿ ਗਿਰਿਓ ਬਿੰਧ ਸਿਰ ਲਿਖਤ ਕਿੱਤ॥ ਚਕਿ ਰਹੇ ਬਾਲਿ ਖਿੱਲਾਦਿ ਚਿੱਤ॥**
**ਗੁਨ ਗਨਤ ਚਤ੍ਰ ਮੁਖ ਹਾਰ ਮਾਨ॥ ਹਠਿ ਤਜਿ ਬਿਅੰਤਿ ਕਿੱਨੋ ਬਖਾਨ॥ ੧੦੫॥**

ਜਿਸਦੀ ਕੀਰਤੀ ਨੂੰ ਲਿਖਦਿਆਂ ਲਿਖਦਿਆਂ ਗਣੇਸ਼ ਥੱਕ ਕੇ ਸਿਰ ਪਰਨੇ ਡਿੱਗ ਪਿਆ ਸੀ। ਬ੍ਰਹਮਾ ਦੇ ਸੱਠ ਹਜ਼ਾਰ ਪੁੱਤਰ ਆਦਿਕ ਵੀ ਚਿੱਤ ਵਿਚ ਚੱਕ੍ਰਤ ਹੋ ਰਹੇ ਸਨ। ਬ੍ਰਹਮਾ ਗੁਣਾਂ ਦੀ ਵਿਚਾਰ ਕਰਦਾ ਹੋਇਆ ਹਾਰ ਮੰਨ ਗਿਆ ਸੀ ਅਤੇ ਹੁਣ ਹੱਠ ਛੱਡ ਕੇ ਬੇਅੰਤ ਬੇਅੰਤ ਕਥਨ ਕਰਨ ਲੱਗਾ ਹੋਇਆ ਸੀ॥ ੧੦੫॥

**ਤਹੰ ਜਪਤ ਰੁਦ੍ਰ ਜੁਗ ਕੋਟ ਬੀਤ॥ ਬਹਿ ਗਈ ਗੰਗ ਸਿਰ ਮੁਰਿ ਨ ਚੀਤ॥**
**ਕਈ ਕਲਪ ਬੀਤ ਜਹਿ ਧਰਤਿ ਧਿਆਨ॥ ਨਹੀ ਤਦਿਪ ਧਿਆਨ ਆਏ ਸੁਜਾਨ॥ ੧੦੬॥**

ਉਸਦਾ ਜਾਪ ਜਪਦਿਆਂ ਹੋਇਆਂ ਸ਼ਿਵਜੀ ਦੇ ਕ੍ਰੋੜਾਂ ਜੁੱਗ ਬੀਤ ਗਏ ਸਨ। ਉਸਦੇ ਸਿਰ ਉਤੇ ਗੰਗਾ ਵਹਿ ਗਈ ਸੀ,ਪਰ ਚਿੱਤ ਸਿਮਰਨ ਤੋਂ ਮੁੜਿਆ ਨਹੀਂ ਸੀ। ਜਿਸਦਾ ਧਿਆਨ ਧਰਦਿਆਂ ਧਿਆਨੀ ਪੁਰਸ਼ਾਂ ਨੂੰ ਕਈ ਕਲਪ ਗੁਜਰ ਚੁੱਕੇ ਸਨ,ਪਰ ਉਹ ਸੁਜਾਨ ਤਦ ਵੀ ਉਨ੍ਹਾਂ ਦੇ ਧਿਆਨ ਵਿਚ ਨਹੀਂ ਆਇਆ॥ ੧੦੬॥

**ਜਬ ਕੀਨ ਨਾਲ ਬ੍ਰਹਮਾ ਪ੍ਰਵੇਸ਼॥ ਮੁਨ ਮਨ ਮਹਾਨ ਦਿਜ ਬਰ ਦਿਜੇਸ਼॥**
**ਨਹੀ ਕਮਲ ਨਾਲ ਕੋ ਲਖਾ ਪਾਰ॥ ਕਹੋ ਤਾਸ ਕੈਸ ਪਾਵੈ ਬਿਚਾਰ॥ ੧੦੭॥**

ਜਦੋਂ ਬ੍ਰਹਮਾ ਨੇ ਕਮਲ ਦੀ ਡੰਡੀ ਵਿਚ ਪ੍ਰਵੇਸ ਕੀਤਾ ਸੀ, ਮੁੰਨੀਆਂ ਵਿਚ ਸ੍ਰੇਸ਼ਟ ਬ੍ਰਹਮਾ ਵੀ ਕਮਲ ਦੀ ਨਾਲੀ ਦਾ ਅੰਤਲਾ ਸਿਰਾ ਨਹੀਂ ਜਾਣ ਸਕਿਆ ਸੀ ਤਾਂ ਫਿਰ ਦੱਸੋ, ਉਸਦਾ ਵੀਚਾਰ

ਕੋਈ ਕਿਸ ਤਰ੍ਹਾਂ ਪਾਵੇਗਾ ?॥੧੦੭॥

**ਬਰਨੀ ਨ ਜਾਤਿ ਜਿਹ ਛਬ ਸੁਰੰਗ॥ ਆਭਾ ਅਪਾਰ ਮਹਿਮਾ ਅਭੰਗ॥**
**ਜਿਹ ਏਕ ਰੂਪ ਕਿੰਨੇ ਅਨੇਕ॥ ਪਗ ਛੋਰ ਆਨ ਤਿਹ ਧਰੋ ਟੇਕ॥੧੦੮॥**

ਜਿਸਦੀ ਸੁੰਦਰ ਰੰਗ ਦੀ ਸ਼ਕਲ ਵਰਣਨ ਨਹੀਂ ਕੀਤੀ ਜਾਂਦੀ। ਅਪਰ ਆਭਾ ਹੈ, ਨਾਸ ਤੋਂ ਰਹਿਤ ਮਹਿਮਾ ਹੈ। ਜਿਸ ਇਕ ਨੇ ਆਪਣੇ ਅਨੇਕਾਂ ਰੂਪ ਕੀਤੇ ਹੋਏ ਹਨ। ਹੋਰਨਾਂ ਦੇ ਚਰਨ ਛੱਡ ਕੇ ਉਸੇ ਦੀ ਓਟ ਨੂੰ ਹਿਰਦੇ ਵਿਚ ਧਾਰ ਲਵੋ॥੧੦੮॥

**ਰੂਆਲ ਛੰਦ॥ ਭਾਂਤ ਭਾਂਤ ਬਿਅੰਤਿ ਦੇਸ ਭਵੰਤ ਕਿਰਤ ਉਚਾਰ॥**
**ਭਾਂਤ ਭਾਂਤ ਪਗੋ ਲਗਾ ਤਜਿ ਗਰਬ ਅਤ੍ਰਿ ਕੁਮਾਰ॥**
**ਕੋਟ ਬਰਖ ਕਰੀ ਜ਼ਬੈ ਹਰਿ ਸੇਵਿ ਵਾ ਚਿਤੁ ਲਾਇ॥**
**ਅਕਸ ਮਾਤ ਭਈ ਤਬੈ ਤਿਹ ਬਿਯੋਮ ਬਾਨ ਬਨਾਇ॥੧੦੯॥**

ਕਈ ਪ੍ਰਕਾਰ ਅਤੇ ਤਰ੍ਹਾਂ ਤਰ੍ਹਾਂ ਦੇ ਬੇਅੰਤ ਦੇਸ਼ਾਂ ਵਿਚ ਪ੍ਰਭੂ ਦੀ ਕੀਰਤੀ ਦਾ ਕਥਨ ਕਰਦਾ ਹੋਇਆ ਦੱਤ ਫਿਰਦਾ ਰਿਹਾ। ਤਰ੍ਹਾਂ ਤਰ੍ਹਾਂ ਦੇ ਹੰਕਾਰ ਦਾ ਤਿਆਗ ਕਰਕੇ ਅਤ੍ਰੇ ਮੁਨੀ ਜੀ ਦਾ ਪੁੱਤਰ ਪ੍ਰਭੂ ਦੀ ਚਰਨੀ ਲੱਗਾ। ਜਦ ਉਸਨੂੰ ਚਿੱਤ ਲਾਕੇ ਹਰੀ ਦੀ ਸੇਵਾ ਕਰਦਿਆਂ ਕ੍ਰੋੜਾਂ ਬਰਖ ਗੁਜਰ ਗਏ, ਤਦ ਉਸਨੂੰ ਅਚਾਨਕ ਹੀ ਇਸ ਤਰ੍ਹਾਂ ਦੀ ਅਕਾਸ਼ ਬਾਣੀ ਹੋਈ॥੧੦੯॥

## *ਦੱਤਾ ਤ੍ਰੇਅ ਨੇ ਚੌਵੀ ਗੁਰੂ ਧਾਰਨ ਕਰਨਾ*

## *ਪਹਿਲੇ ਗੁਰੂ 'ਅਕਾਲ ਪੁਰਖ' ਦੀ ਕਥਾ*

## *ਬਜੋਮ ਬਾਨੀ ਬਾਚ ਦੱਤ ਪ੍ਰਤਿ॥*

**ਦੱਤ ਸੱਤਿ ਕਹੌ ਤੁਝੈ ਗੁਰ ਹੀਣ ਮੁਕਤ ਨ ਹੋਇ॥**
**ਰਾਵ ਰੰਕ ਪ੍ਰਜਾਵਜਾ ਇਮ ਭਾਖਈ ਸਭ ਕੋਇ॥**
**ਕੋਟ ਕਸ਼ਟਨ ਕਿਉ ਕਰੋ ਨਹੀ ਐਸ ਦੇਹ ਉਧਾਰ॥**
**ਜਾਇਕੈ ਗੁਰ ਕੀਜੀਐ ਸੁਨਿ ਸੱਤ ਅਤ੍ਰਿ ਕੁਮਾਰ॥੧੧੦॥**

ਅਕਾਸ਼ ਬਾਣੀ ਨੇ ਦੱਤ ਨੂੰ ਕਿਹਾ, "ਹੇ ਦੱਤ ! ਤੈਨੂੰ ਸੱਚ ਕਹਿੰਦਾ ਹਾਂ, ਗੁਰੂ ਤੋਂ ਹੀਣਾ

********************************************************************

ਮੁਕਤ ਨਹੀਂ ਹੋਵੇਗਾ। ਰਾਜਾ-ਕੰਗਾਲ, ਪ੍ਰਜਾ-ਵਰਜਾ ਆਦਿ ਸਭ ਕੋਈ ਇਸ ਤਰ੍ਹਾਂ ਆਖਦਾ ਹੈ। ਕੂੜਾ ਕਸ਼ਟਾਂ ਨੂੰ ਕਿਉਂ ਭੋਗਦਾ ਹੈਂ ? ਇਸ ਤਰ੍ਹਾਂ ਦੇਹ ਦਾ ਉਧਾਰ ਨਹੀਂ ਹੋਣਾ। ਹੇ ਅੜ੍ਹੇ ਰਿਖੀ ਦੇ ਪੁੱਤਰ ਇਸ ਸੱਚੀ ਸਿਖਿਆ ਨੂੰ ਸੁਣ ਲੈ ਅਤੇ ਜਾਕੇ ਗੁਰੂ ਨੂੰ ਧਾਰਨ ਕਰ ਲੈ॥੧੧੦॥

**ਦੱਤ ਬਾਚ॥ ਐਸ ਬਾਕ ਭਏ ਜਬੈ ਤਬ ਦੱਤ ਸੱਤ ਸਰੂਪ॥**
**ਸਿੰਧ ਸੀਲ ਸੁਬ੍ਰਿਤ ਕੋ ਨਦ ਗਜਾਨ ਕੋ ਜਨੁ ਕੂਪ॥**
**ਪਾਨ ਲਾਗ ਡੰਡੌਤ ਕੈ ਇਹ ਭਾਂਤਿ ਕੀਨ ਉਚਾਰ॥**
**ਕਉਨ ਸੋ ਗੁਰ ਕੀਜੀਐ ਕਹਿ ਮੋਹਿ ਤੱਤ ਬਿਚਾਰ॥੧੧੧॥**

ਜਦ ਇਸ ਤਰ੍ਹਾਂ ਦੀ ਅਕਾਸ਼ ਬਾਣੀ ਹੋਈ ਤਾਂ ਸੱਤ ਸਰੂਪ ਸੀਲ ਦੇ ਸਮੁੰਦਰ ਅਤੇ ਬਿਰਤੀਆਂ ਦੇ ਪ੍ਰਵਾਹ ਦੇ ਦਰਿਆਂ ਰੂਪ ਦੱਤ ਨੇ ਪੈਰ ਲੱਗ ਕੇ ਡੰਡੌਤ ਬੰਦਨਾ ਕੀਤੀ ਅਤੇ ਇਸ ਤਰ੍ਹਾਂ ਕਿਹਾ, "ਉਹ ਕੌਣ ਹੈ ਜਿਸਨੂੰ ਗੁਰੂ ਧਾਰਨ ਕੀਤਾ ਜਾਵੇ ਇਸ ਗੱਲ ਬਾਰੇ ਮੈਨੂੰ ਸਪਸ਼ਟ ਵਿਚਾਰ ਦੱਸੋ॥੧੧੧॥

**ਬਿਯੋਮ ਬਾਨੀ ਬਾਚ॥ ਜਉਨ ਚਿੱਤ ਬਿਖੈ ਰੁਚੈ ਸੋਈ ਕੀਜੀਐ ਗੁਰਦੇਵ॥**
**ਤਿਆਗ ਕੈ ਕਰਿ ਕਪਟ ਕਉ ਚਿਤ ਲਾਇ ਕੀਜੈ ਸੇਵ॥**
**ਰੀਝ ਹੈ ਗੁਰਦੇਵ ਕਉ ਤੁਮ ਪਾਇਹੋ ਬਰ ਦਾਨ॥**
**ਯੌ ਨ ਹੋਇ ਉਧਾਰ ਪੈ ਸੁਨਿ ਲੇਹੁ ਦੱਤ ਸੁਜਾਨ॥੧੧੨॥**

ਅਕਾਸ਼ ਬਾਣੀ ਨੇ ਕਿਹਾ, "ਜੋ ਕੋਈ ਚਿੱਤ ਨੂੰ ਚੰਗਾ ਲੱਗਦਾ ਹੈ, ਉਸੇ ਨੂੰ ਗੁਰਦੇਵ ਕਰਨਾ ਚਾਹੀਦਾ ਹੈ। ਕਪਟ ਨੂੰ ਛੱਡ ਕੇ ਤੇ ਚਿੱਤ ਲਾ ਕੇ ਉਸਦੀ ਸੇਵਾ ਕਰਨੀ ਚਾਹੀਦੀ ਹੈ। ਤਦ ਫਿਰ ਗੁਰਦੇਵ ਪ੍ਰਸੰਨ ਹੋਵੇਗਾ, ਤਾਂ ਹੀ ਤੁਸੀਂ ਵਰਦਾਨ ਪਾਉਗੇ। ਹੇ ਸੁਜਾਨ ਦੱਤ ! ਸੁਣ ਲਓ, ਇਸ ਤੋਂ ਬਿਨਾਂ ਕਿਸੇ ਤਰ੍ਹਾਂ ਵੀ ਉਧਾਰ ਨਹੀਂ ਹੋਵੇਗਾ॥੧੧੨॥

**ਪ੍ਰਿਥਮ ਮੰਤ੍ਰ ਦਯੋ ਜਿਨੈ ਸੋਈ ਜਾਨ ਕੈ ਗੁਰਦੇਵ॥**
**ਜੋਗ ਕਾਰਣ ਕੋ ਚਲਾ ਜੀਅ ਜਾਨਕੈ ਅਨਭੇਵ॥**
**ਤਾਤ ਮਾਤ ਰਹੇ ਮਨੈ ਕਰਿ ਮਾਨ ਬੈਨ ਨ ਏਕ॥**
**ਘੋਰ ਕਾਨਨਿ ਕੌ ਚਲਾ ਧਰਿ ਜੋਗਿ ਨਜਾਸ ਅਨੇਕ॥੧੧੩॥**

ਜਿਸਨੇ ਪਹਿਲੇ ਮੰਤਰ ਦਿੱਤਾ ਸੀ, ਉਸੇ ਨੂੰ 'ਗੁਰਦੇਵ' ਜਾਣ ਕੇ ਅਤੇ ਜੀਵ ਨੂੰ ਅਨੁਭੇਵ ਜਾਣ ਕੇ ਜੋਗ ਕਰਨ ਵਾਸਤੇ ਤੁਰ ਪਿਆ। ਮਾਤਾ ਪਿਤਾ ਮਨ੍ਹਾਂ ਕਰ ਰਹੇ ਸਨ, ਪਰ ਇਸਨੇ ਉਨ੍ਹਾਂ ਦਾ ਇਕ ਬਚਨ ਵੀ ਨਾ ਮੰਨਿਆ। ਜੋਗ ਦੇ ਅਨੇਕਾਂ ਨਿਆਸ ਧਾਰਨ ਕਰਕੇ ਘੋਰ ਜੰਗਲਾਂ ਨੂੰ ਤੁਰ

************************************************************

ਗਿਆ॥੧੧੩॥

**ਘੋਰ ਕਾਨਨ ਮੈ ਕਰੀ ਤਪਸਾ ਅਨੇਕ ਪ੍ਰਕਾਰ॥**
**ਭਾਂਤ ਭਾਂਤਨ ਕੇ ਕਰੇ ਇਕ ਚਿੱਤ ਮੰਤ੍ਰ ਉਚਾਰ॥**
**ਕਸ਼ਟ ਕੈ ਜਬ ਹੀ ਕੀਆ ਤਪ ਘੋਰ ਬਰਖ ਪ੍ਰਮਾਨ॥**
**ਬੁੱਧਿ ਕੋ ਬਰੁ ਦੇਤ ਭੈ ਤਬ ਆਨ ਬੁੱਧਿ ਨਿਧਾਨ॥੧੧੪॥**

ਸੰਘਨੇ ਵਣ ਵਿਚ ਜਾਕੇ ਅਨੇਕ ਤਰ੍ਹਾਂ ਦਾ ਤਪ ਕੀਤਾ। ਇਕ ਚਿਤ ਹੋਕੇ ਤਰ੍ਹਾਂ ਤਰ੍ਹਾਂ ਦੇ ਮੰਤਰਾਂ ਦਾ ਉਚਾਰਨ ਕੀਤਾ। ਜਦ ਬੜਾ ਹੀ ਕਸ਼ਟ ਝੱਲ ਕੇ ਇਕ ਸਾਲ ਤਕ ਬੜਾ ਘੋਰ ਤਪ ਕੀਤਾ ਤਦ ਬੁਧਿ ਨਿਧਾਨ ਨੇ ਆਣ ਕੇ ਬੁੱਧੀ ਦਾ ਵਰ ਦੇ ਦਿੱਤਾ॥੧੧੪॥

**ਬੁੱਧਿ ਕੋ ਬਰੁ ਜਉ ਦਯੋ ਤਿਨ ਆਨ ਬੁੱਧਿ ਅਨੰਤ॥**
**ਪਰਮ ਪੁਰਖ ਪਵਿਤ੍ਰ ਕੈ ਗਏ ਦੱਤ ਦੇਵ ਮਹੰਤ॥**
**ਅਕਸ ਮਾਤ੍ਰ ਬਢੀ ਤਬੈ ਬੁਧਿ ਜਤ੍ਰ ਤੱਤ੍ਰ ਦਿਸਾਨ॥**
**ਧਰਮ ਪ੍ਰਚੁਰ ਕੀਆ ਜਹੀ ਤਹ ਪਰਮ ਪਾਪ ਖਿਸਾਨ॥੧੧੫॥**

ਜਦ ਉਸਨੂੰ ਬੁੱਧੀ ਪ੍ਰਾਪਤੀ ਦਾ ਵਰ ਦਿੱਤਾ ਤਦ ਉਸਨੂੰ ਅਨੰਤ ਬੁੱਧੀ ਪ੍ਰਾਪਤ ਹੋ ਗਈ ਅਤੇ ਮਹਾਨ ਦੱਤ ਉਸ ਪਰਮ ਪੁਰਖ ਦੇ ਸਥਾਨ ਤੇ ਪੱਜਾ। ਤਦ ਤਾਂ ਫਿਰ ਉਸਦੀ ਬੁੱਧੀ ਅਚਾਨਕ ਸਾਰੀਆਂ ਦਿਸ਼ਾਵਾਂ ਨਾਲੋਂ ਵੱਧ ਗਈ। ਫਿਰ ਉਸਨੇ ਜਿਥੇ ਕਿਥੇ ਧਰਮ ਦਾ ਪਰਚਾਰ ਕੀਤਾ ਅਤੇ ਘੋਰ ਪਾਪ ਦੂਰ ਭੱਜ ਗਏ॥੧੧੫॥

**ਪ੍ਰਿਥਮ ਅਕਾਲ ਗੁਰੂ ਕੀਆ ਜਿਹ ਕੋ ਕਬੈ ਨਹੀ ਨਾਸ॥**
**ਜਤ੍ਰ ਤਤ੍ਰ ਦਿਸਾ ਵਿਸਾ ਜਿਹ ਠਉਰ ਸਰਬ ਨਿਵਾਸ॥**
**ਅੰਡ ਜੇਰਜ ਸੇਤ ਉਤਭੁਜ ਕੀਨ ਜਾਸ ਪਸਾਰ॥**
**ਤਾਹਿ ਜਾਨ ਗੁਰੂ ਕੀਯੋ ਮੁਨਿ ਸਤਿ ਦੱਤ ਸੁਧਾਰ॥੧੧੬॥**

ਪਦ ਅਰਥ - ਅਕਾਲ=ਅਕਾਲ ਪੁਰਖ, ਜੋ ਕਦੀ ਵੀ ਮਰਦਾ ਨਹੀਂ। ਅੰਡ=ਆਂਡਿਆਂ ਤੋਂ ਪੈਦਾ ਹੋਣ ਵਾਲੇ। ਜੇਰਜ=ਜ਼ੇਰ ਤੋਂ ਪੈਦਾ ਹੋਣ ਵਾਲੇ, ਇਸ ਵਿਚ ਪਸ਼ੂ ਤੇ ਮਨੁੱਖ ਆ ਜਾਂਦੇ ਹਨ। ਸੇਤ=ਪਸੀਨੇ ਤੋਂ ਪੈਦਾ ਹੋਣ ਵਾਲੇ, ਇਸ ਵਿਚ ਜੂਆਂ ਪਿਸੂ ਆਦਿ ਆ ਜਾਂਦੇ ਹਨ। ਉਤਭੁਜ=ਜ਼ਮੀਨ ਨੂੰ ਪਾੜ ਕੇ ਪੈਦਾ ਹੋਣ ਵਾਲੇ, ਇਸ ਵਿਚ ਦਰੱਖਤ ਅਤੇ ਹੋਰ ਬਨਾਸਪਤੀ ਆ ਜਾਂਦੇ ਹਨ।

ਇਸ ਤਰ੍ਹਾਂ ਉਸ ਕਦੀ ਵੀ ਨ ਨਾਸ਼ ਹੋਣ ਵਾਲੇ ਅਕਾਲ ਪੁਰਖ ਨੂੰ ਆਪਣਾ ਪਹਿਲਾ ਗੁਰੂ

**************************************************************

ਧਾਰਨ ਕੀਤਾ। ਅਕਾਲ ਪੁਰਖ ਹਰ ਦਿਸ਼ਾ ਅਤੇ ਹਰ ਥਾਂ ਵੱਸਦਾ ਹੈ, ਅਤੇ ਜਿਸ ਅੰਡਜ, ਜੇਰਜ, ਸੇਤਜ, ਉਤਭੁਜ, ਖਾਣੀਆਂ ਰਾਹੀਂ ਸਾਰੀ ਦੁਨੀਆਂ ਨੂੰ ਪੈਦਾ ਕੀਤਾ ਹੈ। ਉਸ ਵਾਹਿਗੁਰੂ ਨੂੰ ਮੁਨੀ ਦੱਤ ਨੇ ਆਪਣਾ ਪਹਿਲਾਂ ਗੁਰੂ ਮੰਨਿਆ॥੧੧੬॥

ਇਤਿ ਅਕਾਲ ਗੁਰੂ ਪ੍ਰਥਮ ਸਮਾਪਤਮ॥੧॥੧੧੬ ॥

ਪਹਿਲਾ ਗੁਰੂ ਅਕਾਲ ਪੁਰਖ ਸਮਾਪਤ॥੧॥੧੧੬॥

ਭਾਵਾਰਥ - ਸ਼ਿਵ ਜੀ ਅਵਤਾਰ ਵਿਚ ਗੁਰੂ ਜੀ ਦੱਸਦੇ ਹਨ ਕਿ ਸ਼ਿਵ ਜੀ ਵੀ ਅਕਾਲ ਪੁਰਖ ਦੇ ਸਾਹਮਣੇ ਕੁਝ ਵੀ ਨਹੀਂ ਹੈ। ਜਦ ਸ਼ਿਵ ਜੀ ਨੇ ਅਕਾਲ ਪੁਰਖ ਦੀ ਘੋਰ ਤਪੱਸਿਆ ਕੀਤੀ ਤਾਂ ਉਸਦੇ ਮਨ ਵਿਚ ਵੀ ਹੰਕਾਰ ਪੈਦਾ ਹੋਇਆ ਕਿ ਉਸ ਵਰਗਾ ਕੋਈ ਤਪੱਸਵੀ ਨਹੀਂ ਹੈ। ਅਕਾਲ ਪੁਰਖ ਨੂੰ ਉਸਦੇ ਘੁਮੰਡ ਤੇ ਬਹੁਤ ਗੁੱਸਾ ਆਇਆ। ਉਨ੍ਹਾਂ ਨੇ ਸ਼ਿਵ ਜੀ ਨੂੰ ਮਾਰਿਆ ਨਹੀਂ, ਪਰ ਉਸ ਨੂੰ ਆਦੇਸ਼ ਕੀਤਾ ਕਿ ਤੂੰ ਹੰਕਾਰ ਕੀਤਾ ਹੈ ਇਸ ਲਈ ਤੇਰਾ ਹੁਣ ਉਧਾਰ ਨਹੀਂ ਹੋ ਸਕਦਾ। ਜੇ ਤੂੰ ਉਧਾਰ ਚਾਹੁੰਦਾ ਹੈ ਤਾਂ ਧਰਤੀ ਤੇ ਜਾਕੇ ਜਨਮ ਧਾਰਨ ਕਰ। ਸ਼ਿਵ ਜੀ ਨੇ ਪ੍ਰਭੂ ਦੇ ਹੁਕਮ ਦੀ ਪਾਲਣਾ ਕੀਤੀ ਅਤੇ ਉਹ ਦੱਤਾ ਤ੍ਰੇਅ ਦੇ ਰੂਪ ਵਿਚ ਪਹਿਲਾ ਉਪ ਅਵਤਾਰ ਪ੍ਰਗਟ ਹੋਇਆ। ਗੁਰੂ ਸਾਹਿਬ ਦੱਤਾ ਤ੍ਰੇਆ ਦੀ ਬਹੁਤ ਉਪਮਾ ਕਰਦੇ ਹਨ। ਦੱਤਾ ਤ੍ਰੇਅ ਨੇ ਵੀ ਘੋਰ ਤਪੱਸਿਆ ਕੀਤੀ ਫਿਰ ਉਸਨੂੰ ਅਕਾਸ਼ ਬਾਣੀ ਹੋਈ ਕਿ ਕੇਵਲ ਘੋਰ ਤਪੱਸਿਆ ਕਾਰਨ ਤੇਰਾ ਉਧਾਰ ਨਹੀਂ ਹੋ ਸਕਦਾ। ਉਧਾਰ ਵਾਸਤੇ ਪਹਿਲਾਂ ਗੁਰੂ ਧਾਰਨ ਕਰਨਾ ਪੈਂਦਾ ਹੈ। ਜਿਸ ਮਨੁੱਖ ਦਾ ਕੋਈ ਗੁਰੂ ਨਹੀਂ ਉਹ ਮੋਖ ਨੂੰ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਪਹਿਲਾਂ ਆਪਣਾ ਗੁਰੂ ਧਾਰਨ ਕਰ। ਦੱਤਾ ਤ੍ਰੇਅ ਨੇ ਪਹਿਲਾ ਗੁਰੂ ਅਕਾਲ ਪੁਰਖ ਨੂੰ ਮੰਨਿਆ। ਇਸ ਲਈ ਮੁਕਤੀ ਪ੍ਰਾਪਤ ਕਰਨ ਵਾਸਤੇ ਅਤੇ ਜਨਮ ਮਰਨ ਤੋਂ ਰਹਿਤ ਹੋਣ ਵਾਸਤੇ ਐਸੇ ਗੁਰੂ ਨੂੰ ਧਾਰਨ ਕਰਨ ਦੀ ਲੋੜ ਹੈ ਜਿਹੜਾ ਕਦੇ ਮਰਦਾ ਨਹੀਂ ਅਤੇ ਸਭ ਨੂੰ ਪੈਦਾ ਕਰਨ ਵਾਲਾ ਹੈ। ਇਸ ਪ੍ਰਸੰਗ ਰਾਹੀ ਸਾਨੂੰ ਇਹ ਸਮਝਾਇਆ ਹੈ ਕਿ ਮਨੁੱਖਾਂ, ਪਥਰਾਂ ਦੀਆਂ ਮੂਰਤੀਆਂ ਆਦਿ ਗੁਰਦੇਵ ਨਹੀਂ ਹੋ ਸਕਦੇ, ਕੇਵਲ ਇਕ ਅਕਾਲ ਪੁਰਖ ਹੀ ਸਰਬ ਵਿਆਪਕ ਗੁਰੂ ਹੈ, ਜਿਸ ਨੂੰ ਗੁਰੂ ਦੇ ਰੂਪ ਵਿਚ ਮੰਨ ਕੇ ਉਸ ਦੀ ਸੇਵਾ ਅਤੇ ਉਸਦਾ ਹੀ ਸਿਮਰਨ ਕਰਨਾ ਚਾਹੀਦਾ ਹੈ।

## ਦੂਸਰੇ ਗੁਰੂ 'ਮਨ' ਦੀ ਕਥਾ

**ਰੂਆਲ ਛੰਦ॥ ਪਰਮ ਰੂਪ ਪਵਿਤ੍ਰ ਮੁਨ ਜਨ ਜੋਗ ਕਰਮ ਨਿਧਾਨ॥**
**ਦੂਸਰੇ ਗੁਰ ਕਉ ਕਰਾ ਮਨ ਈ ਮਨੈ ਮੁਨਿ ਮਾਨ॥**
**ਨਾਥ ਤਉ ਹੀ ਪਛਾਨ ਜੋ ਮਨ ਮਾਨਈ ਜਿਹ ਕਾਲ॥**
**ਸਿੱਧ ਤਉ ਮਨ ਕਾਮਨਾ ਸੁਧ ਹੋਤ ਹੈ ਸੁਨਿ ਲਾਲ॥੧੧੭॥**

ਪਦ ਅਰਥ - ਜੋਗ ਕਰਮ ਨਿਧਾਨ=ਜੋਗ ਕਰਮ ਦਾ ਖਜ਼ਾਨਾ

ਪਰਮ ਪਵਿਤਰ ਸਰੂਪ ਅਤੇ ਜੋਗ ਕਰਮ ਦੇ ਖਜ਼ਾਨੇ ਮੁਨੀ ਦੱਤ ਨੇ ਮਨ ਹੀ ਮਨ ਵਿਚ ਦੂਸਰੇ ਗੁਰੂ ਦਾ ਧਿਆਨ ਕੀਤਾ ਅਤੇ ਦੂਸਰਾ ਗੁਰੂ 'ਮਨ' ਨੂੰ ਬਣਾਇਆ। ਜਦ ਮਨ ਸਥਿਰ ਹੋ ਜਾਂਦਾ ਹੈ ਤਦ ਉਸ ਪਰਮ ਨਾਥ ਪ੍ਰਭੂ ਦੀ ਪਛਾਣ ਹੋ ਜਾਂਦੀ ਹੈ ਅਤੇ ਤਦ ਹੀ ਮਨੋਕਾਮਨਾਵਾਂ ਦੀ ਸਿੱਧੀ ਹੁੰਦੀ ਹੈ॥੧੧੭॥

ਭਾਵਾਰਥ-ਦੂਸਰੇ ਗੁਰੂ 'ਮਨ' ਬਾਰੇ ਗੁਰੂ ਜੀ ਸਮਝਾਉਂਦੇ ਹਨ ਕਿ ਮਨ ਸਥਿਰ ਅਤੇ ਅਡੋਲ ਹੋਣ ਤੋਂ ਬਗੈਰ ਪ੍ਰਭੂ ਦੀ ਪਛਾਣ ਤੇ ਪ੍ਰਾਪਤੀ ਨਹੀਂ ਹੁੰਦੀ। ਜਿਸਦਾ ਮਨ ਹੀ ਕਾਬੂ ਵਿਚ ਨਹੀਂ ਉਹ ਇਸ ਦੁਨੀਆਂ ਵਿਚ ਕੋਈ ਵੀ ਕਾਰਜ ਸਫਲਤਾ ਨਾਲ ਪੂਰਾ ਨਹੀਂ ਕਰ ਸਕਦਾ। ਜਦ ਮਨ ਕਾਬੂ ਵਿਚ ਹੋਵੇਗਾ ਤਾਂ ਪ੍ਰਭੂ ਨਾਲ ਲਿਵ ਜੋੜੀ ਜਾ ਸਕਦੀ ਹੈ ਅਤੇ ਸਿਮਰਨ ਵਿਚ ਇਕਾਗਰਤਾ ਪ੍ਰਾਪਤ ਹੋ ਸਕਦੀ ਹੈ। ਇਸ ਕਾਰਨ ਕਰਕੇ ਮੁਨੀ ਦੱਤਾ ਤ੍ਰੇਅ ਨੇ ਆਪਣਾ ਦੂਸਰਾ ਗੁਰੂ 'ਮਨ' ਨੂੰ ਬਣਾਇਆ। ਗੁਰਬਾਣੀ ਵਿਚ ਵੀ ਆਉਂਦਾ ਹੈ:- ਗੁਰੂ ਮੇਰੋ ਮਨੁ, ਮਨਸਾ ਮੇਰੀ ਮਾਈ॥

## ਭੁਜੰਗ ਪ੍ਰਯਾਤ ਛੰਦ॥

**ਜਬ ਦ੍ਵੈ ਸੁ ਕੀਨੇ ਗੁਰੂ ਦੱਤ ਦੇਵੰ॥ ਸਦਾ ਏਕ ਚਿੱਤੰ ਕਰੈ ਨਿੱਤ ਸੇਵੰ॥**
**ਜਟਾ ਜੂਟ ਸੀਸੰ ਸੁ ਗੰਗਾ ਤਰੰਗੰ॥ ਕਬੈ ਛ੍ਵੈ ਸਕਾ ਅੰਗ ਕੋ ਨਾ ਅਨੰਗੰ॥ ੧੧੮॥**

ਪਦ ਅਰਥ ਦ੍ਵੈ=ਦੋ। ਏਕ ਚਿੱਤੰ=ਇਕ ਮਨ ਹੋਕੇ। ਜਟ ਜੂਟ=ਜੜਾਵਾਂ ਦਾ ਜੂੜਾ। ਗੰਗਾ ਤਰੰਗੰ=ਗੰਗਾ ਦੀਆਂ ਲਹਿਰਾਂ ਵਾਂਗ। ਛ੍ਵੈ=ਛੂਹ। ਅਨੰਗੰ=ਕਾਮ ਦੇਵ।

ਜਦ ਦੱਤ ਦੇਵ ਨੇ ਦੋ ਗੁਰੂ ਧਾਰਨ ਕੀਤੇ ਤਾਂ ਸਦਾ ਹੀ ਮਨ ਲਾ ਕੇ ਉਨ੍ਹਾਂ ਦੀ ਸੇਵਾ ਕੀਤੀ। ਉਸਦੇ ਸਿਰ ਤੇ ਜੜਾਵਾਂ ਗੰਗਾ ਦੀ ਲਹਿਰਾਂ ਵਾਂਗ ਸ਼ੋਭ ਰਹੀਆਂ ਸਨ ਅਤੇ ਕਾਮ ਦੇਵ ਕਦੇ ਉਸ ਸਰੀਰ ਨੂੰ ਛੂਹ ਵੀ ਨਹੀਂ ਸਕਿਆ ਸੀ॥੧੧੮॥

**ਮਹਾ ਉੱਜਲੀ ਅੰਗ ਬਿਭੂਤ ਸੋਹੈ॥ ਲਖੈ ਮੋਨ ਮਾਨੀ ਮਹਾ ਮਾਨ ਮੋਹੈ॥**
**ਜਟਾ ਜੂਟ ਗੰਗਾ ਤਰੰਗੰ ਮਹਾਨੰ॥ ਮਹਾ ਬੁੱਧ ਉੱਦਾਰ ਬਿੱਦਿਆ ਨਿਧਾਨੰ॥ ੧੧੯॥**

ਪਦ ਅਰਥ - ਬਿਭੂਤ=ਸਵਾਹ। ਬਿੱਦਿਆ ਨਿਧਾਨੰ=ਵਿਦਿਆ ਦਾ ਖਜ਼ਾਨਾ।

ਉਸਦੇ ਸਰੀਰ ਉਤੇ ਬੜੀ ਉੱਜਲ ਭਭੂਤੀ ਸ਼ੋਭ ਰਹੀ ਸੀ ਅਤੇ ਉਹ ਮਹਾਂ ਮਾਨੀਆਂ ਦਾ ਵੀ ਮਨ ਮੋਹ ਰਹੀ ਸੀ। ਉਸਦੇ ਸਿਰ ਦੀਆਂ ਜੜਾਵਾਂ ਅਤੇ ਜੂੜਾ ਗੰਗਾਂ ਦੀਆਂ ਲਹਿਰਾਂ ਸਮਾਨ ਸਨ ਅਤੇ ਉਹ ਮਹਾਂ ਬੁੱਧਵਾਨ, ਉਦਾਰ ਚਿੱਤ ਅਤੇ ਵਿਦਿਆਂ ਦਾ ਖਜ਼ਾਨਾਂ ਸੀ॥੧੧੯॥

**ਭਗਉ ਹੈ ਲਸੈ ਬਸਤ੍ਰ ਲੰਗੋਟ ਬੰਦੰ॥ ਤਜੇ ਸਰਬ ਆਸਾ ਰਟੈ ਏਕ ਛੰਦੰ॥**
**ਮਹਾ ਮੋਨ ਮਾਨੀ ਮਹਾ ਮੋਨ ਬਾਂਧੇ॥ ਮਹਾ ਜੋਗ ਕਰਮੰ ਸਭੇ ਨਜਾਸ ਸਾਧੇ॥ ੧੨੦॥**

ਪਦ ਅਰਥ - ਭਗਉ ਹੈ=ਭਗਵੇਂ ਕੱਪੜੇ। ਲਸੈ=ਚਮਕਦੇ ਸਨ। ਇਕ ਛੰਦੰ=ਇਕ ਪ੍ਰਭੂ ਦੀ। ਨਯਾਸ=ਸਾਧਨ

ਉਸਦੇ ਭਗਵੇ ਕੱਪੜੇ ਚਮਕ ਰਹੇ ਸਨ ਅਤੇ ਉਸਨੇ ਲੰਗੋਟ ਬਧਾ ਹੋਇਆ ਸੀ। ਉਸ ਸਾਰੀਆਂ ਇੱਛਾਵਾ ਛੱਡ ਦਿੱਤੀਆਂ ਸਨ ਅਤੇ ਇਕ ਪ੍ਰਭੂ ਦਾ ਸਿਮਰਨ ਕਰਦੇ ਸਨ। ਉਹ ਮਹਾਨ ਮੋਨੀ ਹੋਣ ਕਰਕੇ ਮਹਾਂ ਮੋਨ ਧਾਰ ਕੇ ਬੈਠੇ ਸਨ ਅਤੇ ਉਨ੍ਹਾਂ ਨੇ ਜੋਗ ਕਰਮਾ ਦੇ ਸਾਰੇ ਸਾਧਨ ਸਾਧੇ ਹੋਏ ਸਨ॥੧੨੦॥

**ਦਯਾ ਸਿੰਧ ਸਰਬੰ ਸੁਭੰ ਕਰਮ ਕਰਤਾ॥ ਹਰੇ ਸਰਬ ਗਰਬੰ ਮਹਾਂ ਤੇਜ ਧਰਤਾ॥**
**ਮਹਾਂ ਜੋਗ ਕੀ ਸਾਧਨਾ ਸਰਬ ਸਾਧੀ॥ ਮਹਾਂ ਮੋਨ ਮਾਨੀ ਮਹਾਂ ਸਿੱਧ ਲਾਧੀ॥ ੧੨੧॥**

ਉਹ ਦਇਆ ਦੇ ਸਮੁੰਦਰ ਸਨ ਅਤੇ ਸ਼ੁਭ ਕਰਮ ਕਰਨ ਵਾਲੇ ਸਨ, ਉਹ ਸਾਰੇ ਹੰਕਾਰੀਆਂ ਦਾ ਹੰਕਾਰ ਨਾਸ ਕਰਨ ਵਾਲੇ ਮਹਾਨ ਤੇਜਸਵੀ ਸਨ। ਉਹ ਮਹਾਂ ਯੋਗ ਦੀਆਂ ਸਾਰੀਆਂ ਸਾਧਨਾਵਾਂ ਨੂੰ ਸਾਧਨ ਵਾਲੇ ਸਨ ਅਤੇ ਮਹਾਨ ਸਿਧੀਆਂ ਨੂੰ ਪ੍ਰਾਪਤ ਕਰਨ ਵਾਲੇ ਮੋਨ ਪੁਰਖ ਸਨ। ੧੨੧॥

**ਉਠੈ ਪ੍ਰਾਤ ਸੰਧਿਆ ਕਰੈ ਨ੍ਹਾਨ ਜਾਵੈ॥ ਕਰੈ ਸਾਧਨਾ ਜੋਗ ਕੀ ਜੋਗ ਭਾਵੈ॥**
**ਤ੍ਰਿਕਾਲੱਗਿ ਦਰਸੀ ਮਹਾ ਪਰਮ ਤੱਤੰ॥ ਸੁ ਸੰਨਜਾਸ ਦੇਵੰ ਮਹਾ ਸੁੱਧ ਮੱਤੰ॥ ੧੨੨॥**

ਪਦ ਅਰਥ - ਪ੍ਰਾਤ ਸੰਧਿਆ=ਪ੍ਰਭਾਤ ਵੇਲੇ। ਨ੍ਹਾਨ=ਇਸ਼ਨਾਨ। ਤ੍ਰਿਕਾਲੱਗਿ=ਤਿੰਨ ਕਾਲ

ਪ੍ਰਭਾਤ ਵੇਲੇ ਉੱਠਕੇ ਇਸ਼ਨਾਨ ਕਰਨ ਜਾਂਦੇ ਸਨ ਅਤੇ ਮਨ ਭਾਉਂਦੇ ਯੋਗ ਦੀ ਸਾਧਨਾ ਕਰਦੇ ਸਨ। ਮਹਾਂ ਪਰਮ ਤੱਤ ਦੀ ਅਵਸਥਾ ਨੂੰ ਪ੍ਰਾਪਤ ਕਰਕੇ ਉਹ ਤਿੰਨਾਂ ਕਾਲਾਂ ਦੀ ਅਵਸਥਾਂ ਨੂੰ ਵੇਖਣ ਵਾਲੇ ਸਨ। ਉਹ ਸਰਬ ਸੰਨਿਆਸੀਆਂ ਵਿਚ ਪਵਿਤਰ ਮੱਤ ਵਾਲੇ ਸਨ॥੧੨੨॥

**ਪਿਯਾਸਾ ਛੁਧਾ ਆਨਕੈ ਜੋ ਸਤਾਵੈ॥ ਰਹੈ ਏਕ ਚਿੱਤੰ ਨ ਚਿੱਤੰ ਚਲਾਵੈ॥**
**ਕਰੈ ਜੋਗ ਨਜਾਸੰ ਨਿਰਾਸੰ ਉਦਾਸੀ॥ ਧਰੇ ਮੇਖਲਾ ਪਰਮ ਤੱਤੰ ਪ੍ਰਕਾਸ਼ੀ॥ ੧੨੩॥**

ਭੁੱਖ ਜਾਂ ਪਿਆਸ ਜੇਕਰ ਦੁੱਖ ਦੇਂਦੀ ਸੀ ਤਾਂ ਉਸ ਵੇਲੇ ਇੱਕਾਗਰ ਚਿੱਤ ਰਹਿੰਦਾ ਅਤੇ ਚਿੱਤ ਨੂੰ ਡੁਲਾਉਂਦਾ ਨਹੀਂ ਸੀ। ਜੋਗ ਦੇ ਸਾਧਨ ਕਰਦਾ ਸੀ ਅਤੇ ਜਗਤ ਦੀ ਆਸਾ ਤੋਂ ਰਹਿਤ ਹੋਕੇ ਉਪਰਾਮ ਹੋ ਰਿਹਾ ਸੀ। ਜੋ ਉਸਨੇ ਪਰਮ ਤੱਤ ਸਰੂਪ ਦਾ ਪ੍ਰਕਾਸ਼ ਪ੍ਰਾਪਤ ਕੀਤਾ ਸੀ, ਏਹੋ ਹੀ, ਮਾਨੋ ਉਸਨੇ ਤੜਾਗੀ ਧਾਰਨ ਕੀਤੀ ਹੋਈ ਸੀ॥੧੨੩॥

**ਮਹਾਂ ਆਤਮ ਦਰਸੀ ਮਹਾਂ ਤੱਤ ਬੇਤਾ॥ ਥਿਰੰ ਆਸਣੇਕੰ ਮਹਾਂ ਊਰਧਰੇਤਾ॥**
**ਕਰੈ ਸੌਤ ਕਰਮੰ ਕੁਕਰਮੰ ਪ੍ਰਨਾਸੰ॥ ਰਹੈ ਏਕ ਚਿੱਤੰ ਮੁਨੀਸੰ ਉਦਾਸੰ॥ ੧੨੪॥**

ਉਹ ਮਹਾਂ ਆਤਮ ਸਰੂਪ ਨੂੰ ਵੇਖਣ ਵਾਲਾ ਸੀ ਅਤੇ ਮਹਾਂ ਤੱਤ ਨੂੰ ਜਾਣਨ ਵਾਲਾ ਸੀ। ਅਨੇਕ ਤਰ੍ਹਾਂ ਦੇ ਆਸਨਾਂ ਉਤੇ ਅਡੋਲ ਰਹਿੰਦਾ ਸੀ ਅਤੇ ਮਹਾਂ ਬ੍ਰਹਮਚਾਰੀ ਸੀ। ਸੱਤ ਕਰਮਾਂ ਨੂੰ ਕਰਦਾ ਸੀ ਬੁਰੇ ਕਰਮਾਂ ਦਾ ਚੰਗੀ ਤਰ੍ਹਾਂ ਨਾਸ ਕਰਦਾ ਸੀ। ਮੁਨੀਆਂ ਦਾ ਸੁਆਮੀ ਦੱਤ ਜੀ ਦਾ ਚਿੱਤ

**********************************************************************

ਇਕ ਉਦਾਸ ਧਰਮ ਵਿਚ ਥਿਰ ਰਹਿੰਦਾ ਸੀ॥੧੨੪॥

**ਸੁਭੰ ਸ਼ਾਸਤ੍ਰ ਗੰਤਾ ਕੁਕਰਮੰ ਪ੍ਰਣਾਸੀ॥ ਬਸੈ ਕਾਨਨੇਸੰ ਸੁਪਾਤ੍ਰੰ ਉਦਾਸੀ॥**
**ਤਜਜੋ ਕਾਮ ਕ੍ਰੋਧੰ ਸਭੈ ਲੋਭ ਮੋਹੰ॥ ਮਹਾਂ ਜੋਗ ਜ੍ਵਾਲਾ ਮਹਾ ਮੋਨਿ ਸੋਹੰ॥ ੧੨੫॥**

ਸ਼ੁਭ ਸ਼ਾਸਤ੍ਰਾਂ ਦੀ ਪਹੁੰਚ ਵਾਲਾ ਸੀ, ਬੁਰੇ ਕਰਮਾਂ ਨੂੰ ਚੰਗੀ ਤਰ੍ਹਾਂ ਕਰਨ ਵਾਲਾ ਸੀ। ਉਪਾਰਮਤਾ ਦਾ ਪੂਰਨ ਅਧਿਕਾਰੀ ਦੱਤ ਬੜੇ ਸੰਘਣੇ ਜੰਗਲ ਵਿਚ ਰਹਿੰਦਾ ਸੀ। ਕਾਮ, ਕ੍ਰੋਧ, ਲੋਭ, ਮੋਹ ਆਦਿਕ ਸਾਰੇ ਔਗੁਣਾਂ ਨੂੰ ਤਿਅਗ ਦਿੱਤਾ ਸੀ। ਮਹਾਂ ਜੋਗ ਦੀ ਲਾਟ ਸੀ ਅਤੇ ਮਹਾਂ ਮੋਨੀ ਸੋਭਦਾ ਸੀ॥੧੨੫॥

**ਕਰੈ ਨਜਾਸ ਏਕੰ ਅਨੇਕੰ ਪ੍ਰਹਾਰੀ॥ ਮਹਾਂ ਬ੍ਰਹਮਚਰਜੰ ਸੁ ਧਰਮਾਧਿਕਾਰੀ॥**
**ਮਹਾਂ ਤਤ ਬੇਤਾ ਸੁ ਸਨਜਾਸ ਜੋਗੰ॥ ਅਨਾਸੰ ਉਦਾਸੀ ਸੁ ਬਾਸੰ ਅਰੋਗੰ॥ ੧੨੬॥**

ਅਨੇਕ ਤਰ੍ਹਾਂ ਨਾਲ ਇਕ ਸਾਧਨ ਨੂੰ ਕਰਦਾ ਸੀ। ਉਹ ਧਰਮ ਦਾ ਅਧਿਕਾਰੀ ਹੋ ਕੇ ਬ੍ਰਹਮਚਰਜ ਨੂੰ ਧਾਰਨ ਕਰ ਰਿਹਾ ਸੀ। ਉਹ ਸੰਨਿਆਸ ਤੇ ਜੋਗ ਦੇ ਮਹਾਂ ਤੱਤ ਨੂੰ ਜਾਣਨ ਵਾਲਾ ਸੀ। ਆਸ ਤੋਂ ਰਹਿਤ, ਰੋਗ ਤੋਂ ਰਹਿਤ ਤੇ ਉਦਾਸੀ ਵਿਚ ਵੱਸਦਾ ਸੀ॥। ੧੨੬॥

**ਅਨਾਸਾ ਮਹਾਂ ਊਰਧ ਰੇਤਾ ਸੰਨਜਾਸੀ॥ ਮਹਾਂ ਤਤ ਬੇਤਾ ਅਨਾਸੰ ਉਦਾਸੀ॥**
**ਸਭੈ ਜੋਗ ਸਾਧੈ ਰਹੈ ਏਕ ਚਿੱਤੰ॥ ਤਜੈ ਅਉਰ ਸਰਬੰ ਗਹਜੋ ਏਕ ਹਿੱਤੰ॥ ੧੨੭॥**

ਪਦ ਅਰਥ - ਊਰਧ ਰੇਤਾ=ਜਿਸਦਾ ਕਦੇ ਬੀਰਜ ਪਾਤ ਨ ਹੋਇਆ ਹੋਵੇ,ਬ੍ਰਹਮਚਾਰੀ

ਉਹ ਆਸ਼ਾ ਤੋਂ ਰਹਿਤ, ਮਹਾਂ ਊਰਧ ਰੇਤਾ ਸੰਨਿਆਸੀ ਸੀ। ਮਹਾਂ ਤੱਤ ਦੇ ਜਾਣਨ ਵਾਲਾ ਨਾਸ ਤੋਂ ਰਹਿਤ ਉਦਾਸੀ ਸੀ। ਸਭ ਤਰ੍ਹਾਂ ਕਰਕੇ ਜੋਗ ਨੂੰ ਸਾਧਦਾ ਸੀ ਅਤੇ ਇਕਾਗਰ ਚਿੱਤ ਰਹਿੰਦਾ ਸੀ. ਹੋਰ ਸਾਰਿਆਂ ਨੂੰ ਛੱਡ ਕੇ ਇਕ ਦਾ ਹਿਤ ਗ੍ਰਹਣ ਕੀਤਾ ਸੀ॥੧੨੭॥

**ਤਰੇ ਤਾਪ ਧੂਮੰ ਕਰੈ ਪਾਨ ਉੱਚੰ॥ ਝੁਲੈ ਮੌਧ ਅਗਨੰ ਤਊ ਧਿਆਨ ਮੁੱਚੰ॥**
**ਮਹਾਂ ਬ੍ਰਹਮਚਰਜੰ ਮਹਾਂ ਧਰਮ ਧਾਰੀ॥ ਭਏ ਦੱਤ ਕੇ ਰੁਦ੍ਰ ਪੂਰਣ ਵਤਾਰੀ॥ ੧੨੮॥**

ਉਹ ਅੱਗ ਅਤੇ ਧੂਏਂ ਦੇ ਵਿਚਕਾਰ ਲਤਾਂ ਉਪਰ ਕਰਕੇ ਪੁਠਾ ਲੱਟਕਿਆ ਹੋਇਆ ਸੀ। ਅੱਗ ਦੇ ਵਿਚ ਝੂਲਦਾ ਸੀ,. ਤਦ ਵੀ ਧਿਆਨ ਛੁੱਟਦਾ ਨਹੀਂ ਸੀ। ਪੂਰਨ ਬ੍ਰਹਮਚਰਜ ਧਾਰਨ ਕੀਤਾ ਹੋਇਆ ਸੀ, ਮਹਾਂ ਧਰਮ ਨੂੰ ਧਾਰਨ ਵਾਲਾ ਸੀ। ਦੱਤ ਦੇ ਸਰੂਪ ਵਿਚ ਹੀ ਰੁਦ੍ਰ ਪੂਰਨ ਅਵਤਾਰ ਹੋਇਆ॥੧੨੮॥

**ਹਠੀ ਤਾਪਸੀ ਮੋਨ ਮੰਤ੍ਰੰ ਮਹਾਨੰ॥ ਪਰੰ ਪੂਰਣੰ ਦੱਤ ਪ੍ਰਗਜਾ ਨਿਧਾਨੰ॥**
**ਕਰੈ ਜੋਗ ਨਜਾਸੰ ਤਜੇ ਰਾਜ ਭੋਗੰ॥ ਚਕੇ ਸਰਬ ਦੇਵੰ ਜਕੇ ਸਰਬ ਲੋਗੰ॥ ੧੨੯॥**

ਉਹ ਬਹੁਤ ਹਠੀ ਤਪੱਸਵੀ, ਬੜਾ ਭਾਰਾ ਮੋਨੀ ਅਤੇ ਪੂਰਨ ਬ੍ਰਹਮ ਵਿਦਿਆ ਦਾ ਭਰਿਆ

ਹੋਇਆ ਖਜ਼ਾਨਾ ਸੀ ਅਤੇ ਉਸ ਰਾਜ ਭੋਗ ਛੱਡ ਦਿੱਤੇ ਸਨ। ਸਾਰੇ ਦੇਵਤੇ ਅਚਰਜ ਹੋ ਰਹੇ ਸਨ ਅਤੇ ਸਾਰੇ ਲੋਕ ਹੈਰਾਨ ਹੋ ਰਹੇ ਸਨ॥੧੨੯॥

**ਜਕੇ ਜੱਕ ਗੰਧ੍ਰਬ ਬਿੱਦਿਆ ਨਿਧਾਨੰ॥ ਚਕੇ ਦੇਵਤਾ ਚੰਦ ਸੂਰੰ ਸੁਰਾਨੰ॥**
**ਛਕੇ ਜੀਵ ਜੰਤ੍ਰੰ ਲਖੇ ਪਰਮ ਰੂਪੰ॥ ਤਜਜੋ ਗਰਬ ਸਰਬੰ ਲਗੇ ਪਾਨ ਭੂਪੰ॥ ੧੩੦॥**

ਉਹ ਸਾਰੀਆਂ ਵਿਦਿਆਵਾ ਦੇ ਖਜ਼ਾਨੇ ਸਨ, ਗੰਧ੍ਰਬ ਹੈਰਾਨ ਹੋ ਰਹੇ ਸਨ ਦੇਵਤੇ ਚੰਦ੍ਰਮਾਂ, ਸੂਰਜ ਤੇ ਦੇਵਤਿਆਂ ਦੇ ਦੂਜੇ ਭਾਈ ਦੈਂਤ ਅਤੇ ਜੀਵ, ਪਰਮ ਰੂਪ ਨੂੰ ਜਾਣ ਕੇ ਮੰਤਰ ਮੁੱਗਧ ਹੋਏ ਹੈਰਾਨ ਹੋ ਰਹੇ ਸਨ। ਸਾਰਿਆਂ ਹੰਕਾਰ ਨੂੰ ਤਿਆਗ ਦਿੱਤਾ ਸੀ ਅਤੇ ਰਾਜੇ ਲੋਕ ਚਰਨੀ ਆ ਲੱਗੇ ਸਨ॥੧੩੦॥

**ਜਟੀ ਦੰਡ ਮੁੰਡੀ ਤਪੀ ਬ੍ਰਹਮਚਾਰੀ॥ ਜਟ ਜੰਗਮੀ ਜਾਮਨੀ ਜੰਤ੍ਰ ਧਾਰੀ॥**
**ਪਰੀ ਪਾਰਬਤੀ ਪਰਮ ਦੇਸੀ ਪਛੇਲੇ॥ ਬਲੀ ਬਾਲਖੀ ਬੰਗ ਰੂਮੀ ਰੁਹੇਲੇ॥ ੧੩੧॥**

ਜੜ੍ਹਾਵਾਂ ਵਾਲੇ, ਦੰਡ ਰਖਣ ਵਾਲੇ, ਸਿਰ ਮੁੰਨਾਉਨ ਵਾਲੇ, ਤਪ ਕਰਨ ਵਾਲੇ, ਬ੍ਰਹਮਚਾਰੀ, ਜੜ੍ਹਾਵਾਂ ਰਖਣ ਵਾਲੇ ਜੰਗਮੀ ਸਾਧੂ, ਜੰਤ੍ਰਾਂ ਨੂੰ ਧਾਰਨ ਵਾਲੇ ਯਮਨੀ ਫਕੀਰ, ਪਰਬਤਾਂ ਵਿਰ ਰਹਿਣ ਵਾਲੇ ਤੇ ਪਰਬਤਾਂ ਤੋਂ ਪਰੇ ਰਹਿਣ ਵਾਲੇ, ਪਰਮ ਦੇਸੀ ਤੇ ਪਛੇਲੇ, ਜੋਰਾਵਰ ਬਲਖ ਦੇਸ ਵਾਲੇ, ਬੰਗ ਦੇਸ ਵਾਲੇ, ਰੂਮ ਦੇਸ ਵਾਲੇ ਅਤੇ ਰੁਹੇਲੇ ਪਠਾਨ ਆਦਿਕ ਸਭ ਚਰਨੀ ਆ ਲੱਗੇ ਸਨ॥੧੩੧॥

**ਜਟੀ ਜਾਮਨੀ ਜੰਤ੍ਰ ਧਾਰੀ ਛਲਾਰੇ॥ ਅਜੀ ਆਮਰੀ ਨਿਵਲਕਾ ਕਰਮ ਵਾਰੇ॥**
**ਅਤੇ ਵਾਗਨਹੋਤ੍ਰੀ ਜੁਆ ਜਗਜ ਧਾਰੀ॥ ਅਧੰ ਊਰਧ ਰੇਤੇ ਬਰੰ ਬ੍ਰਹਮਚਾਰੀ॥ ੧੩੨॥**

ਪਦ ਅਰਥ - ਜਟੀ=ਜਟਾਂ ਵਾਲਾ। ਜਾਮਨੀ=ਯਵਨ ਦੇਸ ਵਾਸੀ। ਛਲਾਰੇ=ਛਲ ਕਰਨ ਵਾਲੇ। ਅਜੀ=ਗਰੀਬ ਲੋਕ। ਆਮਰੀ=ਹੁਕਮ ਕਰਨ ਵਾਲੇ, ਹਾਕਮ ਲੋਕ। ਨਿਵਲਕਾ ਕਰਮ=ਨਿਉਲੀ ਕਰਮ। ਅਤੇਵਾ=ਔਤਤਾਈ ਭਾਵ ਮਹਾਂ ਪਾਪੀ। ਅਗਨਿ ਹੋਤ੍ਰੀ=ਹੋਮ ਕਰਨ ਵਾਲੇ। ਅਧੰ=ਨੀਚ ਲੋਕ। ਊਰਧ ਰੇਤੇ=ਜਿਨ੍ਹਾਂ ਦਾ ਬੀਰਜ ਕਦੇ ਵੀ ਪਾਤ ਨਹੀਂ ਹੋਇਆ।

ਜਟੀ, ਜਾਮਨੀ, ਜੰਤ੍ਰਧਾਰੀ ਤੇ ਛਲਾਰੇ, ਅਜੀ ਆਮਰੀ ਤੇ ਨਿਉਲੀ ਕਰਮ ਕਰਨ ਵਾਲੇ, ਅਤੇਵਾ, ਅਗਨ ਹੋਤ੍ਰੀ ਜੂਆ ਖੇਡਨ ਵਾਲੇ ਤੇ ਜਗਧਾਰੀ, ਅਧੰ, ਊਰਧ ਰੇਤੇ ਤੇ ਸ੍ਰੇਸ਼ਟ ਬ੍ਰਹਮਚਾਰੀ ਸਭ ਉਸਦੀ ਸ਼ਰਨ ਵਿਚ ਆ ਗਏ ਸਨ॥੧੩੨॥

**ਜਿਤੇ ਦੇਸ ਦੇਸੰ ਹੁਤੇ ਛਤ੍ਰਧਾਰੀ॥ ਸਭੈ ਪਾਨ ਲਾਗੈ ਤਜਜੋ ਗਰਬ ਭਾਰੀ॥**
**ਕਰੈਂ ਲਾਗ ਸਰਬੰ ਸੁ ਸੰਨਿਆਸ ਜੋਗੰ॥ ਇਹੀ ਪੰਥ ਲਾਗੇ ਸੁਭੰ ਸਰਬ ਲੋਗੰ॥ ੧੩੩॥**

ਜਿੰਨੇ ਵੀ ਦੇਸ਼ਾਂ ਦੇਸ਼ਾਂ ਵਿਚ, ਛਤ੍ਰਧਾਰੀ ਹੋਏ ਸਨ,ਉਹ ਸਾਰੇ ਚਰਨੀ ਆ ਲੱਗੇ ਸਨ ਅਤੇ ਵਡਾ ਭਾਰਾ ਹੰਕਾਰ ਤਿਆਗ ਦਿੱਤਾ ਸੀ। ਉਹ ਸਾਰੇ ਹੀ ਸੰਨਿਆਸ ਤੇ ਜੋਗ ਨੂੰ ਕਰਨ ਲੱਗ ਪਏ

ਸਨ। ਸਾਰੇ ਹੀ ਭਲੇ ਲੋਗ ਇਸੇ ਹੀ ਸ਼ੁਭ ਪੰਧ ਉਤੇ ਤੁਰਨ ਲੱਗੇ ਹੋਏ ਸਨ॥੧੩੩॥

**ਸਭੇ ਦੇਸ ਦੇਸਾਨ ਤੇ ਲੋਗ ਆਏ॥ ਕਰੰ ਦੱਤ ਕੇ ਆਨ ਮੂੰਡੰ ਮੁੰਡਾਏ॥**
**ਧਰੇ ਸੀਸ ਪੈ ਪਰਮ ਜੂਟੰ ਜਟਾਨੰ॥ ਕਰੈ ਲਾਗਿ ਸੰਨਜਾਸ ਜੋਗ ਅੱਪ੍ਰਮਾਨੰ॥੧੩੪॥**

ਸਾਰੇ ਦੇਸ਼ਾਂ ਦੇਸ਼ਾਂ ਤੋਂ ਲੋਕ ਆ ਗਏ ਸਨ। ਉਨ੍ਹਾਂ ਨੇ ਆਕੇ ਦੱਤ ਦੇ ਹੱਥੀਂ ਸਿਰ ਮੁੰਨਵਾਏ ਸਨ ਫਿਰ ਸਿਰ ਉਤੇ ਬੜੀਆਂ ਭਾਰੀਆਂ ਜਟਾਵਾਂ ਦੇ ਜੂੜੇ ਧਾਰਨ ਕਰ ਲਏ ਸਨ। ਅਣਗਿਣਤ ਹੀ ਲੋਕ ਜੋਗ ਤੇ ਸੰਨਿਆਸ ਕਰਨ ਲੱਗ ਪਏ ਸਨ॥੧੩੪॥

**ਰੂਆਲ ਛੰਦ॥ ਦੇਸ ਦੇਸਨ ਕੇ ਸਭੈ ਨ੍ਰਿਪ ਆਨ ਕੈ ਤਿਹ ਠਉਰ॥**
**ਜਾਨ ਪਾਨ ਪਰੈ ਸਭੈ ਗੁਰ ਦੱਤ ਸ੍ਰੀ ਸਰਮਉਰ॥**
**ਤਿਆਗ ਅਉਰ ਨਏ ਨਏ ਮਤਿ ਏਕ ਹੀ ਮਤਿ ਠਾਨ॥**
**ਆਨ ਮੂੰਡ ਮੁੰਡਾਤ ਭੇ ਸਭ ਰਾਜ ਪਾਟ ਨਿਧਾਨ॥੧੩੫॥**

ਦੇਸ਼ਾਂ ਦੇਸ਼ਾਂ ਦੇ ਸਾਰੇ ਹੀ ਰਾਜੇ ਉਸ ਜਗ੍ਹਾਂ ਤੇ ਆ ਗਏ ਸਨ। ਸਾਰਿਆਂ ਦਾ ਸਿਰਮੌਰ ਗੁਰੂ ਦੱਤ ਸੀ, ਸਾਰੇ ਉਸਦੀ ਚਰਨ-ਸ਼ਰਨ ਪੈ ਗਏ ਸਨ। ਹੋਰ ਸਾਰੇ ਨਵੇਂ ਨਵੇਂ ਮੱਤ ਛੱਡ ਦਿੱਤੇ ਸਨ ਅਤੇ ਇਕ ਦੱਤ ਦਾ ਮੱਤ ਧਾਰਨ ਕਰ ਲਿਆ ਸੀ। ਜੋ ਰਾਜ ਤੇ ਰਾਜ ਤਖਤ ਦਾ ਖਜ਼ਾਨਾਂ ਸਨ, ਉਨ੍ਹਾਂ ਸਾਰਿਆਂ ਨੇ ਆਕੇ ਸਿਰ ਮੁੰਨਵਾ ਲਏ ਸਨ॥੧੩੫॥

**ਆਨ ਆਨ ਲਗੇ ਸਭੈ ਪਗ ਜਾਨ ਕੈ ਗੁਰ ਦੇਵ॥**
**ਸ਼ਸਤ੍ਰ ਸ਼ਾਸਤ੍ਰ ਸਭੈ ਬ੍ਰਿਤਾਂਬਰ ਅਨੰਤ ਰੂਪ ਅਭੇਵ॥**
**ਅਛਿੱਦ ਗਾਤ ਅਛਿੱਜ ਰੂਪ ਅਭਿੱਦ ਜੋਗ ਦੁਰੰਤ॥**
**ਅਮਿਤ ਉੱਜਲ ਅਜਿਤ ਪਰਮ ਉਪਜਿਓ ਸੁ ਦੱਤ ਮਹੰਤ॥੧੩੬॥**

ਦੱਤ ਨੂੰ ਗੁਰਦੇਵ ਜਾਣ ਕੇ, ਸਾਰੇ ਹੀ ਆ ਆ ਕੇ ਚਰਨੀ ਲੱਗ ਰਹੇ ਸਨ। ਸਾਰੇ ਸ਼ਸਤਰ ਅਤੇ ਸ਼ਾਸਤਰਾਂ ਦੇ ਜਾਣਨ ਵਾਲੇ ਅਨੰਤ ਰੂਪ ਅਭੇਦ ਦੇ ਸੇਵਕ-ਸਰੂਪ ਹੋ ਰਹੇ ਸਨ। ਉਸਦਾ ਸਰੀਰ ਛਿਦਨ ਵਾਲਾ ਨਹੀਂ, ਰੂਪ ਛਿਜਨ ਵਾਲਾ ਨਹੀਂ ਅਤੇ ਭੇਦ ਰਹਿਤ ਜੋਗ ਦਾ ਅੰਤ ਜਾਣਨਾ ਔਖਾਂ ਹੈ। ਅਮਿੱਤ ਉੱਜਲ, ਪਰਮ ਅਜਿੱਤ, ਇਸ ਤਰ੍ਹਾਂ ਦਾ ਉਹ ਦੱਤ ਮਹੰਤ ਉਪਜਿਆ ਸੀ॥੧੩੬॥

**ਪੇਖ ਰੂਪ ਚਕੇ ਚਰਾਚਰ ਸਰਬ ਬਜੋਮ ਬਿਮਾਨ॥**
**ਜੱਤ੍ਰ ਤੱਤ੍ਰ ਰਹੇ ਨਿਰਾਧਪ ਚਿਤ੍ਰ ਰੂਪ ਸਮਾਨ॥**

ਅੱਤ੍ਰ ਛੱਤ੍ਰ ਨ੍ਰਿਪੱਤ੍ਰ ਕੋ ਤਜਿ ਜੋਗ ਲੈ ਸੰਨਜਾਸ॥
ਆਨ ਆਨ ਕਰੈ ਲਗੈ ਹੈ ਜੱਤ੍ਰ ਤੱਤ੍ਰ ਉਦਾਸ॥੧੩੭॥

ਪਦ ਅਰਥ - ਚਰਾਚਰ ਚੇਤਨ=ਜੜ। ਬਯੋਮ=ਅਕਾਸ਼। ਨਿਰਾਧਪ=ਰਾਜੇ। ਅਤ੍ਰ=ਅਸਤ੍ਰ। ਤੀਰ=ਧਨੁਖ। ਪੱਤ=ਪਟ ਤਖਤ, ਰਾਜ ਸਿੰਘਾਸਨ। ਚਿੱਤ੍ਰ=ਮੂਰਤੀ

ਰੂਪ ਨੂੰ ਵੇਖਕੇ ਸਾਰੇ ਮੂਰਖ-ਚੇਤੰਨ ਹੈਰਾਨ ਹੋ ਰਹੇ ਸਨ ਅਤੇ ਸਾਰੇ ਦੇਵਤੇ ਬਿਮਾਨਾਂ ਉਤੇ ਚੜ੍ਹਕੇ ਅਕਾਸ਼ ਵਿਚ ਫਿਰ ਰਹੇ ਸਨ। ਜਿਥੋਂ ਕਿਥੋਂ ਦੇ ਰਾਜੇ ਰੂਪ ਨੂੰ ਤੱਕ ਕੇ ਚਿੱਤਰ ਸਮਾਨ ਹੋ ਰਹੇ ਸਨ, ਭਾਵ ਪੱਥਰ ਦੇ ਬੁੱਤਾ ਵਾਂਗੂੰ ਅਹਿਲ ਹੋ ਰਹੇ ਸਨ। ਸ਼ਸਤ੍ਰਾਂ ਨੂੰ ਤਾਜਾਂ ਨੂੰ ਤੇ ਰਾਜ ਸਿੰਘਾਸਨਾਂ ਨੂੰ ਤਿਆਗ ਕੇ ਸੰਨਿਆਸ ਜੋਗ ਲਿਆ ਸੀ। ਜਿਥੋਂ ਤਿਥੋਂ ਦੇ ਲੋਕ ਉਦਾਸ ਮਨ ਹੋ ਕੇ ਆ ਆ ਕੇ ਨਮਸਕਾਰਾਂ ਕਰਨ ਲੱਗੇ ਹੋਏ ਸਨ॥੧੩੭॥

ਇੰਦ੍ਰ ਉਪਿੰਦ੍ਰ ਚਕੇ ਸਭੈ ਚਿਤ ਚਉਕਿਯੋ ਸਸਿ ਭਾਨ॥
ਲੈਨ ਦੱਤ ਛਨਾਇ ਆਜ ਨ੍ਰਿਪਤ ਮੋਰ ਮਹਾਨ॥
ਰੀਝ ਰੀਝ ਰਹੇ ਜਹਾਂ ਤਹਾਂ ਸਰਬ ਬਯੋਮ ਬਿਮਾਨ॥
ਜ਼ਾਨ ਜਾਨ ਸਕੈ ਪਰੇ ਗੁਰਦੇਵ ਦੱਤ ਮਹਾਨ॥੧੩੮॥

ਇੰਦ੍ਰ, ਉਪਿੰਦ, ਚੰਦ੍ਰ ਤੇ ਸੂਰਜ ਆਦਿਕ ਸਾਰੇ ਰੂਪ ਨੂੰ ਵੇਖ ਕੇ ਚਿੱਤ ਵਿਚ ਹੈਰਾਨ ਹੋ ਰਹੇ ਸਨ। ਇੰਦ੍ਰ ਇਹ ਸੋਚ ਰਿਹਾ ਸੀ ਕਿ ਇਹ ਦੱਤ ਮੇਰੀ ਵਡੀ ਭਾਰੀ ਪਾਤਸ਼ਾਹੀ ਨੂੰ ਅੱਜ ਮੈਥੋਂ ਖੋਹ ਨਾ ਲਵੇ ਇਸ ਲਈ ਨਮਸ਼ਕਾਰਾਂ ਕਰ ਰਿਹਾ ਸੀ। ਸਾਰੇ ਦੇਵਤੇ ਰੀਝ ਰੀਝਕੇ ਫਿਰ ਰਹੇ ਸਨ। ਦੱਤ ਨੂੰ ਮਹਾਨ ਗੁਰਦੇਵ ਜਾਣਕੇ, ਸਾਰੇ ਹੀ ਚਰਨੀ ਪਏ ਹੋਏ ਸਨ॥੧੩੮॥

ਜੱਤ੍ਰ ਤੱਤ੍ਰ ਦਿਸਾ ਵਿਸਾ ਨ੍ਰਿਪ ਰਾਜ ਸਾਜ ਬਿਸਾਰ॥
ਆਨ ਆਨ ਸਭੋ ਗਹੇ ਪਗ ਦੱਤ ਦੇਵ ਉਦਾਰ॥
ਜਾਨ ਜਾਨ ਸੁ ਧਰਮ ਕੋ ਘਰ ਮਾਨ ਕੈ ਗੁਰਦੇਵ॥
ਪ੍ਰੀਤ ਮਾਨ ਸਭੈ ਲਗੈ ਮਨ ਛਾਡਿਕੈ ਅਹੰਮੇਵ॥੧੩੯॥

ਸਾਰੀਆਂ ਦਿਸ਼ਾਵਾਂ ਦੇ ਰਾਜੇ,ਰਾਜ ਤੇ ਸਾਜ ਨੂੰ ਵਿਸਾਰ ਕੇ ਤੇ ਜਿਥੋਂ ਕਿਥੋਂ ਆ ਆ ਕੇ ਸਾਰਿਆਂ ਨੇ ਉਦਾਰ ਆਤਮਾ ਦੱਤ ਦੇਵ ਦੇ ਚਰਨ ਫੜ ਲਏ ਸਨ। ਉਨ੍ਹਾਂ ਨੂੰ ਧਰਮ ਦਾ ਘਰ ਜਾਣਕੇ ਅਤੇ ਗੁਰਦੇਵ ਮੰਨ ਕੇ, ਸਾਰੇ ਹੀ ਮਨ ਵਿਚੋਂ ਹੰਕਾਰ ਨੂੰ ਛੱਡ ਕੇ, ਬੜੀ ਪ੍ਰੀਤ ਨਾਲ ਦੱਤ ਦਾ ਸਨਮਾਨ ਕਰਨ ਲੱਗੇ ਹੋਏ ਸਨ॥੧੩੯॥

**ਰਾਜ ਸਾਜ ਸਭੈ ਤਜੇ ਨ੍ਰਿਪ ਭੇਸ ਕੈ ਸੰਨਜਾਸ॥**
**ਆਨ ਜੋਗ ਕਰੈ ਲਗੈ ਹ੍ਵੈ ਜੱਤ੍ਰ ਤੱਤ੍ਰ ਉਦਾਸ॥**
**ਮੰਡ ਅੰਗ ਬਿਭੂਤ ਉੱਜਲ ਸੀਸ ਜੂਟ ਜਟਾਨ॥**
**ਭਾਂਤ ਭਾਂਤਨ ਸੌ ਸੁਭੇ ਸਭ ਰਾਜ ਪਾਟ ਨਿਧਾਨ॥੧੪੦॥**

ਸਾਰਿਆਂ ਰਾਜਿਆਂ ਨੇ ਰਾਜ ਸਾਜ ਛੱਡ ਦਿੱਤਾ ਸੀ ਅਤੇ ਸੰਨਿਆਸ ਦਾ ਭੇਸ ਕਰਕੇ, ਜਿਥੋਂ ਕਿਥੋਂ ਉਦਾਸ ਹੋ ਕੇ,ਆ ਕੇ ਜੋਗ ਕਰਨ ਲੱਗੇ ਹੋਏ ਸਨ। ਸਰੀਰ ਉਤੇ ਚਿੱਟੇ ਰੰਗ ਦੀ ਸਵਾਹ ਚੜ੍ਹਾ ਕੇ ਤੇ ਸਿਰ ਉਤੇ ਜੜ੍ਹਾਵਾਂ ਦਾ ਜੂੜਾ ਕਰਕੇ ਤਰ੍ਹਾਂ ਤਰ੍ਹਾਂ ਨਾਲ ਸਾਰੇ ਹੀ ਸੋਭਾ ਪਾ ਰਹੇ ਸਨ, ਇਹ ਸਭ ਰਾਜੇ ਰਾਜ ਸਿੰਘਾਸਨਾਂ ਦੇ ਨਿਧਾਨ ਸਨ॥੧੪੦॥

**ਜੱਤ੍ਰ ਤੱਤ੍ਰ ਬਿਸਾਰ ਸੰਪਤ ਪੁਤ੍ਰ ਮਿਤ੍ਰ ਕਲੱਤ੍ਰ॥**
**ਭੇਸ ਲੈ ਸੰਨਜਾਸ ਕੋ ਨ੍ਰਿਪ ਛਾਡਿਕੈ ਜਯ ਪੱਤ੍ਰ॥**
**ਬਾਜ ਰਾਜ ਸਮਾਜ ਸੁੰਦਰ ਛਾਡ ਕੈ ਗਜ ਰਾਜ॥**
**ਆਨ ਆਨ ਬਸੇ ਮਹਾ ਬਨ ਜੱਤ੍ਰ ਤੱਤ੍ਰ ਉਦਾਸ॥੧੪੧॥**

ਜਿਵੇਂ ਕਿਵੇਂ ਪੁੱਤਰ, ਮਿੱਤਰ, ਇਸਤਰੀ ਅਤੇ ਧਨ ਦੌਲਤ ਨੂੰ ਭੁਲਾ ਕੇ ਵਿਜੈ ਪੱਤਰਾਂ ਨੂੰ ਛੱਡ ਕੇ,ਰਾਜਿਆਂ ਨੇ ਸੰਨਿਆਸ ਭੇਸ ਨੂੰ ਲੈ ਲਿਆ ਸੀ। ਬਹੁਤ ਸੁੰਦਰ ਘੋੜਿਆਂ ਨੂੰ,ਰਾਜ ਹਾਥੀਆਂ ਨੂੰ ਅਤੇ ਸੁੰਦਰ ਰਾਜ ਸਮਾਜ ਨੂੰ ਛੱਡ ਕੇ ਜਿਥੋਂ ਕਿਥੋਂ ਉਦਾਸ ਹੋਕੇ, ਰਾਜੇ ਲੋਕ ਆ ਆ ਕੇ ਬੜੇ ਸੰਘਨੇ ਵਣ ਵਿਚ ਵਾਸਾ ਕਰ ਰਹੇ ਸਨ॥੧੪੧॥

## ਪਾਧਰੀ ਛੰਦ॥ ਤ੍ਵਪ੍ਰਸਾਦਿ॥

**ਇਹ ਭਾਂਤ ਸਰਬ ਛਿਤ ਕੇ ਨ੍ਰਿਪਾਲ॥ ਸੰਨਜਾਸ ਜੋਗ ਲਾਗੇ ਉਤਾਲ॥**
**ਇਕ ਕਰੈ ਲਾਗਿ ਨਿਵਲਿ ਆਦਿ ਕਰਮ॥ ਇਕ ਧਰਤ ਧਿਆਨ ਲੈ ਬਸਤ੍ਰ ਚਰਮ॥ ੧੪੨॥**

ਪਦ ਅਰਥ - ਨ੍ਰਿਪਾਲ=ਰਾਜੇ। ਉਤਾਲ=ਛੇਤੀ। ਨਵਲਿ=ਨਿਉਲੀ ਕਰਮ। ਚਰਮ=ਚਮੜਾ

ਇਸ ਤਰ੍ਹਾਂ ਨਾਲ ਸਾਰੀ ਧਰਤੀ ਦੇ ਰਾਜੇ ਬੜੀ ਛੇਤੀ ਨਾਲ ਸੰਨਿਆਸ ਜੋਗ ਕਰਨ ਲੱਗ ਪਏ ਸਨ। ਇਕ ਤਾਂ ਨਿਉਲੀ ਆਦਿਕ ਹੱਠ ਜੋਗ ਦੇ ਕਰਮ ਕਰਦੇ ਸਨ, ਇਕ ਚੰਮ ਦਾ ਕਪੜਾ ਭਾਵ ਮ੍ਰਿਗ ਚਰਮ ਸਰੀਰ ਉੱਪਰ ਲੈ ਕੇ ਧਿਆਨ ਧਰ ਰਹੇ ਸਨ॥੧੪੨॥

**ਇਕ ਧਰਤ ਬਸਤ੍ਰ ਬਲਕਲਨ ਅੰਗ॥ ਇਕ ਰਹਤ ਕਲਪ ਇਸਥਿਤ ਉਤੰਗ॥**

************************************************

**ਇਕ ਕਰਤ ਅਲਪ ਦੁਗਧਾ ਅਹਾਰ॥ ਇਕ ਰਹਤ ਬਰਖ ਬਹੁ ਨਿਰਾਹਾਰ॥ ੧੪੩॥**

ਪਦ ਅਰਥ - ਬਲਕਲਨ=ਭੋਜ ਪੱਤਰ। ਉਤੰਗ=ਬਾਂਹ ਉਚੀ ਕਰਕੇ। ਦੁਗਧਾ=ਦੁੱਧ।

ਕਈਆਂ ਨੇ ਸਰੀਰ ਉਤੇ ਭੋਜ ਪੱਤਰਾਂ ਦੇ ਕੱਪੜੇ ਧਾਰਨ ਕੀਤੇ ਹੋਏ ਸਨ। ਕਈ ਕਲਪ ਤੱਕ ਬਾਂਹ ਉੱਚੀ ਕਰਕੇ ਅਚੱਲ ਖੜੋਤੇ ਰਹਿੰਦੇ ਸਨ। ਕਈ ਬਹੁਤ ਥੋੜਾ ਜਿਹਾ ਦੁੱਧ ਦਾ ਭੋਜਨ ਕਰਦੇ ਸਨ। ਕਈ ਬਹੁਤੇ ਵਰ੍ਹਿਆਂ ਤੱਕ ਭੋਜਨ ਛਕਣ ਤੋਂ ਬਿਨਾਂ ਰਹਿੰਦੇ ਸਨ॥੧੪੩॥

**ਇਕ ਰਹਤ ਮੋਨੀ ਮੋਨੀ ਮਹਾਨ॥ ਇਕ ਕਰਤ ਨਜਾਸ ਤਜਿ ਖਾਨ ਪਾਨ॥**
**ਇਕ ਰਹਤ ਏਕ ਪਗ ਨਿਰਾਧਾਰ॥ ਇਕ ਬਸਤ ਗ੍ਰਾਮ ਕਾਨਨ ਪਹਾਰ॥ ੧੪੪॥**

ਕਈ ਮਹਾਨ ਮੋਨੀ ਚੁਪ ਰਹਿੰਦੇ ਸਨ ਕਈ ਖਾਣਾ ਪੀਣਾ ਛੱਡ ਕੇ ਸਾਧਨਾਂ ਕਰਦੇ ਸਨ। ਕਈ ਆਸਰੇ ਤੋਂ ਬਿਨਾਂ ਇਕ ਪੈਰ ਦੇ ਸਹਾਰੇ ਖੜੇ ਰਹਿੰਦੇ ਸਨ। ਕਈ ਪਿੰਡਾਂ ਵਿਚ ਕਈ ਵਣਾਂ ਵਿਚ ਤੇ ਕਈ ਪਹਾੜਾਂ ਵਿਚ ਵੱਸਦੇ ਸਨ॥੧੪੪॥

**ਇਕ ਕਰਤ ਕਸ਼ਟ ਕਰ ਧੂਮ੍ਰ ਪਾਨ॥ ਇਕ ਕਰਤ ਭਾਂਤ ਭਾਂਤਨ ਸ਼ਨਾਨ॥**
**ਇਕ ਰਹਤ ਇਕ ਪਗ ਜੁਗ ਪ੍ਰਮਾਨ॥ ਕੇਈ ਊਰਧਬਾਹ ਮੁਨਿ ਮਨ ਮਹਾਨ॥ ੧੪੫॥**

ਕਈ ਬੜਾ ਦੁਖ ਉਠਾ ਕੇ ਧੂੰਆ ਪੀਂਦੇ ਸਨ। ਕਈ ਤਰ੍ਹਾਂ ਤਰ੍ਹਾਂ ਦੇ ਤੀਰਥਾਂ ਉਤੇ ਇਸ਼ਨਾਨ ਕਰਦੇ ਸਨ। ਕਈ ਜੁਗ ਦੇ ਗੁਜਰਨ ਤੱਕ ਇਕੋ ਪੈਰ ਦੇ ਭਾਰ ਖੜੇ ਰਹਿੰਦੇ ਸਨ। ਕਈ ਮਹਾਨ ਮਨ ਵਾਲੇ ਮੁਨੀ ਉੱਚੀ ਬਾਂਹ ਕਰਕੇ ਬੈਠ ਰਹੇ ਸਨ॥੧੪੫॥

**ਇਕ ਰਹਤ ਬੈਠਿ ਜਲਿ ਮੌਧਿ ਜਾਇ॥ ਇਕ ਤਪਤ ਆਗਿ ਊਰਧ ਜਰਾਇ॥**
**ਇਕ ਕਰਤ ਨਜਾਸ ਬਹੁ ਬਿਧਿ ਪ੍ਰਕਾਰ॥ ਇਕ ਰਹਤ ਏਕ ਆਸਾ ਅਧਾਰ॥ ੧੪੬॥**

ਪਦ ਅਰਥ - ਊਰਧ=ਉੱਚੀ ਲਾਟ ਵਾਲੀ। ਬਿਧਿ=ਵਿਧੀ

ਕਈ ਪਾਣੀ ਦੇ ਵਿਚ ਬੈਠੇ ਰਹਿੰਦੇ ਸਨ। ਕਈ ਬੜੀ ਉਚੀ ਲਾਟ ਵਾਲੀ ਅੱਗ ਬਾਲ ਕੇ ਉਸਦਾ ਸੇਕ ਲੈਂਦੇ ਸਨ। ਕਈ ਬਹੁਤ ਪ੍ਰਕਾਰ ਦੀਆਂ ਵਿਧੀਆਂ ਅਨੁਸਾਰ ਜੋਗ ਅਭਿਆਸ ਕਰਦੇ ਸਨ। ਕਈ ਇਕ ਦੀ ਆਸਾ ਦੇ ਆਸਰੇ ਰਹਿੰਦੇ ਸਨ॥੧੪੬॥

**ਕੇਈ ਕਬਹੂੰ ਨੀਚ ਨਹੀ ਕਰਤ ਡੀਠ॥ ਕੇਈ ਤਪਤ ਆਗ ਪੁਰ ਜਾਰ ਪੀਠ॥**
**ਕੇਈ ਬੈਠ ਕਰਤ ਬ੍ਰਤਚਰਜ ਦਾਨ॥ ਕੇਈ ਧਰਤ ਚਿੱਤ ਏਕੈ ਨਿਧਾਨ॥ ੧੪੭॥**

ਕਈਆਂ ਨੇ ਕਦੇ ਵੀ ਨਜ਼ਰ ਨੂੰ ਨੀਵੇਂ ਨਹੀਂ ਕੀਤਾ ਸੀ। ਕਈ ਪ੍ਰਚੰਡ ਅੱਗ ਨੂੰ ਬਾਲ ਕੇ ਪਿੱਠ ਨੂੰ ਸੇਕ ਰਹੇ ਸਨ। ਕਈ ਬੈਠਕੇ ਬ੍ਰਤ ਕਈ ਬੈਠਕੇ ਬ੍ਰਹਮ ਚਰਜ ਤੇ ਕਈ ਬੈਠਕੇ ਦਾਨ ਕਰਦੇ ਸਨ। ਕਈ ਚਿੱਤ ਵਿਚ ਨਿਧਾਨ ਰੂਪ ਇਕੋ ਹੀ ਪ੍ਰਭੂ ਨੂੰ ਧਾਰਨ ਕਰ ਰਹੇ ਸਨ॥੧੪੭॥

**ਕੋਈ ਕਰਤ ਜੋੱਗ ਅਰੁ ਹੋਮ ਦਾਨ॥ ਕੋਈ ਭਾਂਤ ਭਾਂਤ ਬਿਧਵਤਿ ਸ਼ਨਾਨ॥**
**ਕੋਈ ਧਰਤ ਜਾਇ ਲੈ ਪਿਸ਼ਟ ਪਾਨ॥ ਕੋਈ ਦੇਤ ਕਰਮ ਕੀ ਛਾਡਿ ਬਾਨ॥ ੧੪੮॥**

ਕੋਈ ਜੱਗ ਅਤੇ ਕੋਈ ਹੋਮ ਦਾਨ ਕਰਦਾ ਸੀ। ਕਈ ਤਰ੍ਹਾਂ, ਤਰ੍ਹਾਂ ਦੀ ਵਿਧੀ ਦੇ ਅਨੁਸਾਰ ਇਸ਼ਨਾਨ ਕਰਦੇ ਸਨ। ਕਈ ਹਥਾਂ ਨੂੰ ਪਿਠ ਦੇ ਪਿਛੇ ਕਰ ਕੇ ਸਾਧਨਾਂ ਕਰੇ ਰਹੇ ਸਨ। ਕੋਈ ਕਰਮ ਕਰਨ ਦੀ ਬਾਨ ਨੂੰ ਛੱਡ ਚੁੱਕਾ ਸੀ॥ ੧੪੮॥

**ਕੋਈ ਕਰਤ ਬੈਠ ਪਰਮੰ ਪ੍ਰਕਾਸ਼॥ ਕੋਈ ਭ੍ਰਮਤ ਪੱਬ ਬਨ ਬਨ ਉਦਾਸ॥**
**ਕੋਈ ਰਹਤ ਏਕ ਆਸਨ ਅਡੋਲ॥ ਕੋਈ ਜਪਤ ਬੈਠ ਮੁਖ ਮੰਤ੍ਰ ਅਮੋਲ॥ ੧੪੯॥**

ਕੋਈ ਬੈਠਕੇ ਪਰਮ ਪ੍ਰਕਾਸ਼ ਬ੍ਰਹਮ ਗਿਆਨ ਦਾ ਵਿਚਾਰ ਕਰਦਾ ਸੀ। ਕੋਈ ਉਦਾਸ ਹੋ ਕੇ ਬਣ ਬਣ ਦੇ ਪਹਾੜਾਂ ਵਿਚ ਫਿਰਦਾ ਰਹਿੰਦਾ ਸੀ। ਕੋਈ ਇਕ ਚਿੱਤ ਹੋਕੇ ਆਸਨ ਤੇ ਅਡੋਲ ਰਹਿੰਦਾ ਸੀ। ਕੋਈ ਬੈਠਕੇ ਮੂੰਹ ਨਾਲ ਅਮੋਲਕ ਮੰਤਰ ਨੂੰ ਜਪ ਰਿਹਾ ਸੀ॥ ੧੪੯॥

**ਕੋਈ ਕਰਤ ਬੈਠ ਹਰਿ ਹਰਿ ਉਚਾਰ॥ ਕੋਈ ਕਰਤ ਪਾਠ ਮੁਨ ਮਨ ਉਦਾਰ॥**
**ਕੋਈ ਭਗਤ ਭਾਵ ਭਗਵਤ ਭਜੰਤ॥ ਕੋਈ ਰਿਚਾ ਬੇਦ ਸਿੰਮ੍ਰਿਤ ਰਟੰਤ॥ ੧੫੦॥**

ਕਈ ਬੈਠਕੇ ਹਰਿ ਹਰਿ ਨਾਮ ਉਚਾਰਨ ਕਰ ਰਹੇ ਸਨ। ਕਈ ਉਦਾਰ ਮਨ ਵਾਲੇ ਮੁਨੀ ਸਤੋਤ੍ਰਾਂ ਦਾ ਪਾਠ ਕਰਦੇ ਸਨ। ਕਈ ਭਗਤ ਲੋਕ ਪ੍ਰੇਮ-ਭਾਵ ਨਾਲ ਭਗਵੰਤ ਦਾ ਭਜਨ ਕਰ ਰਹੇ ਸਨ। ਕਈ ਉਪਨਿਸਦਾਂ, ਵੇਦਾਂ ਤੇ ਸਿੰਮ੍ਰਤੀਆਂ ਨੂੰ ਰਟਨ ਕਰੇ ਰਹੇ ਸਨ॥ ੧੫੦॥

**ਕੋਈ ਏਕ ਪਾਨ ਅਸਥਿਤ ਅਡੋਲ॥ ਕੋਈ ਜਪਤ ਜਾਪ ਮਨਿ ਚਿੱਤ ਖੋਲ॥**
**ਕੋਈ ਰਹਤ ਏਕ ਮਨ ਨਿਰਾਹਾਰ॥ ਇਕ ਭਛਤ ਪਉਨ ਮੁਨਿ ਮਨ ਉਦਾਰ॥ ੧੫੧॥**

ਕਈ ਇਕ ਹੱਥ ਦੇ ਆਸਰੇ ਅਡੋਲ ਖੜੇ ਹੋਏ ਸਨ। ਕਈ ਮਨ ਤੇ ਚਿੱਤ ਦੀ ਗੁੰਝਲ ਖੋਲ੍ਹਕੇ ਜਾਪ ਨੂੰ ਜਪ ਰਹੇ ਸਨ। ਕਈ ਇਕਾਗਰ ਮਨ ਹੋ ਕੇ ਅਹਾਰ ਤੋਂ ਬਿਨਾਂ ਰਹਿੰਦੇ ਸਨ ਅਤੇ ਕਈ ਇਕ ਉਦਾਰ ਮਨ ਵਾਲੇ ਮੁਨੀ ਹਵਾ ਦਾ ਭੋਜਨ ਕਰਦੇ ਸਨ॥ ੧੫੧॥

**ਇਕ ਕਰਤ ਨਜਾਸ ਆਸਾ ਬਿਹੀਨ॥ ਇਕ ਰਹਤ ਏਕ ਭਗਵਤ ਅਧੀਨ॥**
**ਇਕ ਕਰਤ ਨੈਕ ਬਨ ਫਲ ਅਹਾਰ॥ ਇਕ ਰਟਤ ਨਾਮ ਸਿਆਮਾ ਅਪਾਰ॥ ੧੫੨॥**

ਕਈ ਇੱਛਾ ਤੋਂ ਰਹਿਤ ਹੋ ਕੇ ਸਾਧਨਾਂ ਕਰਦੇ ਸਨ। ਕਈ ਇਕ ਭਗਵੰਤ ਦੇ ਅਧੀਨ ਹੋ ਕੇ ਰਹਿੰਦੇ ਸਨ। ਕਈ ਥੋੜਾ ਜਿਹਾ ਵਣ ਦੇ ਫਲਾਂ ਦਾ ਭੋਜਨ ਕਰ ਲੈਂਦੇ ਸਨ। ਕਈ ਕੇਵਲ ਇਕ ਪਰਮਾਤਮਾ ਦੇ ਨਾਂ ਦਾ ਸਿਮਰਨ ਕਰ ਰਹੇ ਸਨ॥ ੧੫੨॥

**ਇਕ ਏਕ ਆਸ ਆਸਾ ਬਿਰਹਤ॥ ਇਕ ਬਹੁਤ ਭਾਂਤਿ ਦੁਖ ਦੇਹ ਸਹਤ॥**
**ਇਕ ਕਹਤ ਏਕ ਹਰਿਕੋ ਕਥਾਨ॥ ਇਕ ਮੁਕਤ ਪਤ੍ਰ ਪਾਵਤ ਨਿਦਾਨ॥ ੧੫੩ ॥**

ਕਈ ਆਸਾਂ ਤੋਂ ਬਿਲਕੁਲ ਰਹਿਤ ਹੋ ਕੇ ਕੇਵਲ ਇੱਕ ਦੀ ਆਸ ਰਖਦੇ ਸਨ। ਕੁਝ ਕਈ ਤਰ੍ਹਾਂ ਦਾ ਦੁੱਖ ਸਰੀਰ ਉਤੇ ਸਹਾਰਦੇ ਸਨ। ਕਈ ਹਰੀ ਦੀ ਕਥਾਂ ਨੂੰ ਕਹਿੰਦੇ ਸਨ। ਕਈ ਅੰਤ ਵਿਚ ਮੋਖ ਪਦ ਪ੍ਰਾਪਤ ਕਰ ਲੈਂਦੇ ਸਨ॥੧੫੩॥

**ਇਕ ਪਰੇ ਸ਼ਰਨਿ ਹਰਿ ਕੇ ਦੁਆਰ ॥ ਇਕ ਰਹਤ ਤਾਸ ਨਾਮੈ ਅਧਾਰ ॥**
**ਇਕ ਜਪਤ ਨਾਮ ਤਾਕੋ ਦੁਰੰਤ ॥ ਇਕ ਅੰਤਿ ਮੁਕਤ ਪਾਵਤ ਬਿਅੰਤ ॥ ੧੫੪ ॥**

ਕਈ ਹਰੀ ਦੇ ਦੁਆਰ ਦੀ ਸ਼ਰਣੀ ਪਏ ਸਨ। ਕਈ ਉਸਦੇ ਨਾਮ ਦੇ ਅਧਾਰ ਉਤੇ ਹੀ ਜੀਅ ਰਹੇ ਸਨ। ਕਈ ਉਸਦੇ ਬੇਅੰਤ ਨਾਮਾਂ ਨੂੰ ਜਪਦੇ ਸਨ। ਉਹ ਅੰਤ ਨੂੰ ਬੇਅੰਤ ਪ੍ਰਭੂ ਪਾਸੋਂ ਮੁਕਤੀ ਪ੍ਰਾਪਤ ਕਰ ਲੈਂਦੇ ਸਨ॥੧੫੪॥

**ਇਕ ਕਰਤ ਨਾਮ ਨਿਸ ਦਿਨ ਉਚਾਰ॥ ਇਕ ਅਗਨ ਹੋਤ੍ਰ ਬ੍ਰਹਮਾ ਬਿਚਾਰ॥**
**ਇਕ ਸ਼ਾਸਤ੍ਰ ਸਰਬ ਸਿੰਮ੍ਰਿਤ ਰਟੰਤ॥ ਇਕ ਸਾਧ ਰੀਤ ਨਿਸਦਿਨ ਚਲੰਤ॥ ੧੫੫ ॥**

ਕਈ ਦਿਨ ਰਾਤ ਪਰਮਾਤਮਾ ਦੇ ਨਾਮ ਦਾ ਉਚਾਰਨ ਕਰਦੇ ਸਨ ਅਤੇ ਕਈ ਬ੍ਰਹਮ ਵਿਚਾਰ ਨੂੰ ਮਨ ਵਿਚ ਧਾਰਕੇ ਅਗਨੀ ਹੋਤਰੀ ਕਰ ਰਹੇ ਸਨ। ਕਈ ਸ਼ਾਸਤਰਾਂ ਅਤੇ ਸਿਮ੍ਰਿਤੀਆਂ ਨੂੰ ਰਟ ਰਹੇ ਸਨ ਕਈ ਦਿਨ ਰਾਤ ਸਾਧੂਆਂ ਦੇ ਰੀਤੀ ਤੇ ਚਲਦੇ ਸਨ।

**ਇਕ ਹੋਮ ਦਾਨ ਅਰੁ ਬੇਦ ਰੀਤ ॥ ਇਕ ਰਟਤ ਬੈਠ ਖਟ ਸ਼ਾਸਤ੍ਰ ਮੀਤ ॥**
**ਇਕ ਕਰਤ ਬੇਦ ਚਾਰੋ ਉਚਾਰ॥ ਇਕ ਗਿਆਨ ਗਾਥ ਮਹਿਮਾ ਅਪਾਰ॥ ੧੫੬ ॥**

ਕਈ ਵੇਦ ਦੀ ਰੀਤੀ ਅਨੁਸਾਰ ਹੋਮ ਅਤੇ ਦਾਨ ਕਰਦੇ ਸਨ। ਕਈ ਮਿੱਤਰ ਬੈਠਕੇ ਛੇ ਸ਼ਾਸਤਰ ਪੜ੍ਹਦੇ ਸਨ। ਕਈ ਚੋਹਾਂ ਵੇਦਾਂ ਦਾ ਉਚਾਰਨ ਕਰਦੇ ਸਨ। ਕਈ ਅਪਾਰ ਮਹਿਮਾ ਤੇ ਗਿਆਨ ਦੀ ਕਥਾ ਕਰਦੇ ਸਨ॥੧੫੬॥

**ਇਕ ਭਾਂਤ ਭਾਂਤ ਮਿਸਟਾਨ ਭੋਜ॥ ਬਹੁ ਦੀਨ ਬੋਲ ਭਛ ਦੇਤ ਰੋਜ॥**
**ਕਈ ਕਰਤ ਬੈਠ ਬਹੁ ਭਾਂਤ ਪਾਠ॥ ਕੇਈ ਅੰਨਿ ਤਿਆਗਿ ਚਾਬੰਤ ਕਾਠ॥ ੧੫੭ ॥**

ਕਈ ਤਰ੍ਹਾਂ ਤਰ੍ਹਾਂ ਦੇ ਮਿੱਠੇ ਭੋਜਨ, ਹਰ ਰੋਜ਼ ਬਹੁਤ ਸਾਰੇ ਗ਼ਰੀਬਾਂ ਨੂੰ ਸੱਦ ਕੇ ਦੇਂਦੇ ਸਨ। ਕਈ ਬੈਠ ਕੇ ਬਹੁਤ ਤਰ੍ਹਾਂ ਦੇ ਸਤੋਤ੍ਰਾਂ ਦਾ ਪਾਠ ਕਰਦੇ ਸਨ ਅਤੇ ਕਈ ਅੰਨ ਦਾ ਤਿਆਗ ਕਰਕੇ ਕਾਠ ਨੂੰ ਚੱਬ ਰਹੇ ਸਨ॥੧੫੭॥

**ਕੇਈ ਭਾਂਤ ਭਾਂਤ ਸੋ ਧਰਤ ਧਿਆਨ॥ ਕੇਈ ਕਰਤ ਬੈਠ ਹਰਿ ਕ੍ਰਿਤ ਕਾਨ॥**
**ਕੇਈ ਸੁਨਤ ਪਾਠ ਪਰਮੰ ਪੁਨੀਤ॥ ਨਹੀ ਮੁਰਤ ਕਲਪ ਬਹੁ ਜਾਤ ਬੀਤ॥ ੧੫੮॥**

ਕਈ ਤਰ੍ਹਾਂ ਤਰ੍ਹਾਂ ਨਾਲ ਧਿਆਨ ਧਰਦੇ ਸਨ। ਕਈ ਬੈਠ ਕੇ ਹਰਿ ਕੀਰਤੀ ਕਰਦੇ ਸਨ, ਅਤੇ ਕਈ ਕੰਨਾਂ ਨਾਲ ਹਰਿ ਕੀਰਤੀ ਸੁਣਦੇ ਸਨ। ਕਈ ਪਰਮ ਪਵਿਤਰ ਪਾਠ ਨੂੰ ਸੁਣਦੇ ਸਨ। ਬਹੁਤੇ ਕਈ ਕਲਪਾਂ ਤੱਕ ਵੀ, ਇਸ ਕੰਮ ਵਲੋਂ ਮੁੜਦੇ ਨਹੀਂ ਸਨ॥ ੧੫੮॥

**ਕੇਈ ਰਹਤ ਬੈਠ ਕਰਤ ਜਲਿ ਕੋ ਅਹਾਰ॥ ਕੇਈ ਭ੍ਰਮਤ ਦੇਸ ਦੇਸਨ ਪਹਾਰ॥**
**ਕੇਈ ਜਪਤ ਮੱਧ ਕੰਦਰੀ ਦੀਹ॥ ਕੇਈ ਬ੍ਰਹਮਚਰਜ ਸਰਤਾ ਮਝੀਹ॥ ੧੫੯॥**

ਕਈ ਬੈਠ ਕੇ ਜਲ ਦੇ ਜੀਵਾਂ ਦਾ ਭੋਜਨ ਕਰਦੇ ਸਨ। ਕਈ ਦੇਸ਼ਾਂ ਦੇਸ਼ਾਂ ਤੇ ਪਹਾੜਾਂ ਵਿਚ ਉਦਾਸ ਹੋਏ ਫਿਰਦੇ ਸਨ। ਕਈ ਬੜੀਆਂ ਕੰਦਰਾਂ ਵਿਚ ਬੈਠ ਕੇ ਜਾਪ ਨੂੰ ਜਪਦੇ ਸਨ। ਕਈ ਬ੍ਰਹਮਚਰਜ ਦੀ ਨਦੀ ਵਿਚ ਵਿਚਰਣ ਕਰ ਰਹੇ ਸਨ॥ ੧੫੯॥

**ਕੇਈ ਰਹਤ ਬੈਠ ਮਧ ਨੀਰ ਜਾਇ॥ ਕੇਈ ਅਗਨ ਜਾਰ ਤਾਪਤ ਬਨਾਇ॥**
**ਕੇਈ ਰਹਤ ਸਿੱਧ ਮੁਖ ਮੋਨਿ ਠਾਨ॥ ਅਨਿ ਆਸ ਚਿੱਤ ਇਕ ਆਸਮਾਨ॥ ੧੬੦॥**

ਕਈ ਜਾ ਕੇ ਪਾਣੀ ਵਿਚ ਬੈਠ ਰਹੇ ਸਨ। ਕਈ ਅੱਗ ਨੂੰ ਬਾਲ ਕੇ, ਬੜੀ ਚੰਗੀ ਤਰ੍ਹਾਂ ਨਾਲ ਸੇਕ ਰਹੇ ਸਨ। ਕਈ ਸਿੱਧ ਲੋਕ ਮੂੰਹ ਤੋਂ ਚੁੱਪ ਧਾਰਨ ਕਰ ਰਖਦੇ ਸਨ। ਕਈ ਆਸ਼ਾ ਤੋਂ ਰਹਿਤ ਹੋ ਕੇ, ਇਕ ਦੀ ਆਸ਼ਾ ਨੂੰ ਮਨ ਵਿਚ ਵਸਾ ਰਹੇ ਸਨ॥ ੧੬੦॥

**ਅਨਡੋਲ ਗਾਤ ਅਬਿਕਾਰ ਅੰਗ॥ ਮਹਿਮਾ ਮਹਾਨ ਆਭਾ ਅਭੰਗ॥**
**ਅਨਭੈ ਸਰੂਪ ਅਨਭਵ ਪ੍ਰਕਾਸ਼॥ ਅਬਜਕਤ ਤੇਜ ਨਿਸ ਦਿਨ ਉਦਾਸ॥ ੧੬੧॥**

ਕਈ ਉਸ ਪਰਮਾਤਮਾ ਵਿਚ ਜਿਸਦਾ ਸਰੀਰ ਡੋਲਦਾ ਨਹੀਂ ਅੰਗ ਵਿਕਾਰ ਨਹੀਂ ਕਰਦੇ ਜਿਸਦੀ ਮਹਿਮਾ ਮਹਾਨ ਹੈ ਅਤੇ ਜਿਸਦਾ ਤੇਜ ਨਾਸ ਤੋਂ ਰਹਿਤ ਹੈ, ਜੋ ਡਰ ਤੋਂ ਰਹਿਤ ਸਰੂਪ ਹੈ, ਅਨਭਵ ਦੁਆਰੇ ਪ੍ਰਕਾਸ਼ਦਾ ਹੈ ਅਤੇ ਦੇਹ ਤੋਂ ਰਹਿਤ ਤੇਜ ਵਾਲਾ ਤੇ ਰਾਤ-ਦਿਨ ਉਦਾਸ ਰਹਿਣ ਵਾਲਾ ਹੈ,ਵਿਚ ਧਿਆਨ ਲਾਈ ਬੈਠੇ ਸਨ॥ ੧੬੧ ॥

**ਇਹ ਭਾਂਤਿ ਜੋਗਿ ਕੀਨੇ ਅਪਾਰ॥ ਗੁਰ ਬਾਝ ਯੌ ਨ ਹੋਵੈ ਉਧਾਰ॥**
**ਤਬ ਪਰੇ ਦੱਛ ਕੇ ਚਰਨ ਆਨ॥ ਕਹਿ ਦੇਹਿ ਜੋਗ ਕੇ ਗੁਰ ਬਿਧਾਨ॥ ੧੬੨॥**

ਇਸ ਤਰ੍ਹਾਂ ਨਾਲ ਅਣਗਿਣਤ ਜੀਵਾਂ ਨੇ ਜੋਗ ਦੇ ਕਰਮ ਕੀਤੇ ਸਨ। ਪਰ ਗੁਰੂ ਤੋਂ ਬਿਨਾਂ ਹੋਣ ਕਰਕੇ ਉਨ੍ਹਾਂ ਦਾ ਉਧਾਰ ਨਾਂ ਹੋਇਆ। ਤਦ ਫਿਰ ਆ ਕੇ ਦੱਤ ਦੀ ਚਰਨੀ ਪੈ ਗਏ, ਅਤੇ ਕਿਹਾ, ਹੇ ਗੁਰੂ ! ਜੋਗ ਦੀ ਮਰਿਆਦਾ ਦੱਸ ਦਿਓ॥ ੧੬੨॥

**ਜਲ ਮਧਿ ਜੌਨ ਮੁੰਡੇ ਅਪਾਰ॥ ਬਨ ਨਾਮ ਤਉਨ ਹ੍ਵੈਗੇ ਕੁਮਾਰ॥**
**ਗਿਰ ਮਧਿ ਸਿੱਖ ਕਿੱਨੇ ਅਨੇਕ॥ ਗਿਰ ਭੇਸ ਸਹਿਤ ਸਮਝੋ ਬਿਬੇਕ॥ ੧੬੩॥**

ਜਿਹੜੇ ਅਗਿਣਤ ਜਲ ਵਿਚ ਮੁੰਨੇ ਸਨ, ਉਨ੍ਹਾਂ ਚੇਲਿਆਂ ਦਾ ਨਾਮ 'ਬਨੀ' ਹੋ ਗਿਆ। ਜੋ ਅਨੇਕਾ ਚੇਲੇ ਪਹਾੜਾਂ ਵਿਚ ਕੀਤੇ ਸਨ, ਉਨ੍ਹਾਂ ਦਾ ਨਾ ਗਿਰੀ ਪੈ ਗਿਆ॥ ੧੬੩॥

**ਭਾਰਥ ਭਣੰਤ ਜੇ ਭੇ ਦੁਰੰਤ॥ ਭਾਰਥੀ ਨਾਮ ਤਾਕੇ ਭਣੰਤ॥**
**ਪੁਰ ਜਾਸ ਸਿੱਖ ਕੀਨੇ ਅਪਾਰ॥ ਪੁਰੀ ਨਾਮ ਤਉਨ ਜਾਨੋ ਬਿਚਾਰ॥ ੧੬੪॥**

ਭਾਰਥ ਦਾ ਵਰਣਨ ਕਰਦਿਆਂ ਜਿਹੜੇ ਬਣੇ ਸਨ, ਉਨ੍ਹਾਂ ਦੇ ਨਾਮ 'ਭਾਰਥੀ' ਪੈ ਗਿਆ। ਜੋ ਅਪਾਰ ਚੇਲੇ ਪੁਰਾਂ ਭਾਵ ਸ਼ਹਿਰਾਂ ਵਿਚ ਕੀਤੇ ਸਨ, ਉਨ੍ਹਾਂ ਦਾ ਨਾਮ ਪੁਰੀ ਪੈ ਗਿਆ

**ਪਰਬਤ ਬਿਖੈ ਸਜੇ ਸਿੱਖ ਕੀਨ॥ ਪਰਬਤਿ ਸੁ ਨਾਮ ਲੈ ਤਾਹਿ ਦੀਨ॥**
**ਇਹ ਭਾਂਤਿ ਉਚਰਿ ਕਰਿ ਪੰਚ ਨਾਮ॥ ਤਬ ਦੱਤ ਦੇਵ ਕਿੰਨੇ ਬਿਸ੍ਰਾਮ॥ ੧੬੫॥**

ਪਰਬਤਾਂ ਵਿਚ ਜਿਹੜੇ ਚੇਲੇ ਬਣਾਏ ਸਨ, ਉਨ੍ਹਾਂ ਦੇ ਨਾਮ ਨਾਲ ਪਰਬਤੀ ਪਦ ਲਾ ਦਿੱਤਾ ਗਿਆ। ਇਸ ਤਰ੍ਹਾਂ ਨਾਲ ਪੰਜ ਨਾਮ ਉਚਾਰਨ ਕੀਤੇ ਸਨ ਜਦ ਇਹ ਕੁਝ ਹੋ ਗਿਆ ਤਦ ਦੱਤ ਦੇਵ ਨੇ ਬਿਸਰਾਮ ਕੀਤਾ ਸੀ॥ ੧੬੫॥

**ਸਾਗਰ ਮੰਝਾਰ ਜੇ ਸਿੱਖ ਕੀਨ॥ ਸਾਗਰ ਸੁ ਨਾਮ ਤਿਨ ਕੇ ਪ੍ਰਬੀਨ॥**
**ਸਾਰਸੁਤ ਤੀਰ ਜੇ ਕੀਨ ਚੇਲ॥ ਸਰਸੁਤੀ ਨਾਮ ਤਿਨ ਨਾਮ ਮੇਲ॥ ੧੬੬॥**

ਜਿਹੜੇ ਚੇਲੇ ਸਾਗਰ ਵਿਚ ਕੀਤੇ ਸਨ, ਉਨ੍ਹਾਂ ਦੇ ਨਾਮ ਸਾਗਰ ਪੈ ਗਿਆ। ਸਰਸ੍ਵਤੀ ਦੇ ਕੰਢੇ ਉਤੇ ਜਿਹੜੇ ਚੇਲੇ ਕੀਤੇ ਸਨ, ਉਨ੍ਹਾਂ ਦੇ ਨਾਮ ਨਾਲ ਸਰਸ੍ਵਤੀ ਪਦ ਜੋੜ ਦਿੱਤਾ ਗਿਆ॥ ੧੬੬॥

**ਤੀਰਥਨ ਬੀਚ ਜੇ ਸਿੱਖ ਕੀਨ॥ ਤੀਰਥ ਸੁ ਨਾਮ ਤਿਨਕੋ ਪ੍ਰਬੀਨ॥**
**ਜਿਨ ਚਰਨ ਦੱਤ ਕੇ ਗਹੇ ਆਨ॥ ਤੇ ਭਏ ਸਰਬ ਬਿੱਦਿਆ ਨਿਧਾਨ॥ ੧੬੭॥**

ਤੀਰਥਾਂ ਦੇ ਵਿਚ ਜਿਹੜੇ ਚੇਲੇ ਕੀਤੇ ਸਨ, ਉਨ੍ਹਾਂ ਦੇ ਨਾਮ ਨਾਲ ਤੀਰਥ ਨਾਮ ਲੱਗ ਗਿਆ। ਜਿਨ੍ਹਾਂ ਨੇ ਆਣਕੇ ਦੱਤ ਦੇ ਚਰਨ ਫੜੇ ਸਨ, ਉਹ ਸਾਰੀਆਂ ਵਿਦਿਆਵਾਂ ਦੇ ਖਜ਼ਾਨੇ ਹੋ ਗਏ ਸਨ॥ ੧੬੭॥

**ਇਮ ਕਰਤ ਸਿੱਖ ਜਹ ਤਹ ਬਿਹਾਰ॥ ਆਸ਼੍ਰਮਨ ਬੀਚ ਜੋ ਜੋ ਨਿਹਾਰ॥**
**ਤਹ ਤਹੀ ਸਿੱਖ ਜੋ ਕੀਨ ਜਾਇ॥ ਆਸ਼੍ਰਮ ਸੁ ਨਾਮ ਤਿਨਕੋ ਸੁਹਾਇ॥ ੧੬੮॥**

ਜਿਥੇ ਕਿਤੇ ਫਿਰਦਿਆਂ ਹੋਇਆਂ ਇਸ ਤਰ੍ਹਾਂ ਚੇਲੇ ਕੀਤੇ ਸਨ, ਆਸ਼ਰਮਾਂ ਵਿਚੋਂ ਜੋ ਜੋ ਵੇਖਿਆ ਸੀ, ਉਥੇ ਉਥੇ ਜਾ ਕੇ ਜੋ ਕੋਈ ਚੇਲਾ ਬਣਾਇਆ ਸੀ, ਉਸਨੂੰ ਆਸ਼੍ਰਮ ਨਾਮ ਨਾਲ ਸੁਭਾਇਮਾਨ

ਕਰ ਦਿੱਤਾ ਸੀ॥੧੬੮॥

**ਆਰੰਨ ਬੀਚ ਜੇ ਅਭੈ ਦੱਤ॥ ਸੰਨਜਾਸ ਰਾਜ ਪਤਿ ਬਿਮਲ ਮੱਤਿ॥**
**ਤਹ ਤਹ ਸੁ ਕੀਨ ਜੇ ਸਿੱਖ ਜਾਇ॥ ਆਰਿੱਨ ਨਾਮ ਤਿਨਕੋ ਰਖਾਇ॥ ੧੬੯॥**

ਜੰਗਲ ਵਿਚ ਜਿਹੜੇ ਦੱਤ ਦੇ ਚੇਲੇ ਹੋਏ ਸਨ, ਵੱਡੀ ਨਿਰਮਲ ਮੱਤ ਵਾਲੇ ਸੰਨਜਾਸ ਰਾਜ ਨੇ ਉਥੇ ਉਥੇ ਜਾ ਕੇ ਜਿਹੜੇ ਚੇਲੇ ਕੀਤੇ ਸਨ, ਉਨ੍ਹਾਂ ਦਾ ਨਾਮ ਆਰਿੰਨੀ ਰੱਖ ਦਿੱਤਾ ਸੀ॥੧੬੯॥

**ਪਾਧੜੀ ਛੰਦ॥ ਆਜਾਨ ਬਾਹੁ ਅਤਿਸੈ ਪ੍ਰਭਾਵ॥ ਅਬਿਯਕਤ ਤੇਜ ਸੰਨਜਾਸ ਰਾਵ॥**
**ਜਹਂ ਜਹਂ ਬਿਹਾਰ ਮੁਨਿ ਕਰਤ ਦੱਤ॥ ਅਨਭਉ ਪ੍ਰਕਾਸ਼ ਅਰੁ ਬਿਮਲ ਮੱਤ॥ ੧੭੦॥**

ਪਦ ਅਰਥ - ਆਜਾਨ ਬਾਹ=ਗੋਡਿਆਂ ਤੱਕ ਬਾਹਾਂ ਵਾਲਾ।

ਅਤਿਸੈ ਪ੍ਰਭਾਵ=ਵੱਡੇ ਪ੍ਰਭਾਵ ਵਾਲਾ। ਅਬਿਯਕਤ=ਸਰੀਰ ਤੋਂ ਰਹਿਤ। ਬਿਹਾਰ=ਜਾਣ - ਆਉਣ। ਅਨਭਉ=ਗਿਆਨ

ਉਸਦੀਆਂ ਗੋਡਿਆਂ ਤਕ ਬਾਹਾਂ ਸਨ ਅਤੇ ਉਹ ਬੜੇ ਵੱਡੇ ਪ੍ਰਭਾਵ ਵਾਲਾ ਸੀ। ਸਰੀਰ ਤੋਂ ਰਹਿਤ ਤੇਜ ਵਾਲਾ ਅਤੇ ਸੰਨਿਆਸ ਦਾ ਰਾਜਾ ਸੀ। ਜਿੱਥੇ ਜਿੱਥੇ ਵੀ ਦੱਤ ਮੁਨੀ ਗਿਆ, ਉਥੇ ਉਥੇ ਹੀ ਗਿਆਨ ਦੇ ਪ੍ਰਕਾਸ਼ ਨਾਲ ਲੋਕਾਂ ਦੀ ਬੁੱਧੀ ਨਿਰਮਲ ਹੋ ਗਈ॥੧੭੦॥

**ਜੇ ਹੁਤੇ ਦੇਸ ਦੇਸਨ ਨ੍ਰਿਪਾਲ॥ ਤਜਿ ਗਰਬ ਪਾਨ ਲਾਗੇ ਸੁਢਾਲ॥**
**ਤਜਿ ਦੀਨ ਅਉਰ ਝੂਠੇ ਉਪਾਇ॥ ਦ੍ਰਿੜ ਗਹਿਓ ਏਕ ਸੰਨਜਾਸ ਰਾਇ॥ ੧੭੧॥**

ਜਿਹੜੇ ਜਿਹੜੇ ਵੀ ਦੇਸ਼ਾਂ ਦੇ ਰਾਜੇ ਸਨ, ਉਹ ਹੰਕਾਰ ਨੂੰ ਛੱਡ ਕੇ ਉਸਦੀ ਚਰਨੀ ਆ ਲੱਗੇ ਸਨ। ਉਨ੍ਹਾਂ ਨੇ ਸਾਰੇ ਝੂਠੇ ਉਪਾਅ ਛੱਡ ਦਿੱਤੇ ਸਨ ਅਤੇ ਸੰਨਿਆਸੀ ਰਾਜੇ ਦੇ ਚਰਨਾਂ ਨੂੰ ਪਕੀ ਤਰ੍ਹਾਂ ਫੜ ਲਿਆ ਸੀ ਭਾਵ ਉਹ ਸੰਨਿਆਸ ਰਾਜੇ ਨੂੰ ਆਸਰਾ ਸਮਝਣ ਲੱਗ ਗਏ ਸਨ॥੧੭੧॥

**ਤਜਿ ਸਰਬ ਆਸ ਇਕ ਆਸ ਚਿੱਤ॥ ਅਬਿਕਾਰ ਚਿੱਤ ਪਰਮੰ ਪਵਿੱਤ॥**
**ਜਹ ਕਰਤ ਦੇਸ ਦੇਸਨ ਬਿਹਾਰ॥ ਉਠ ਚਲਤ ਸਰਬ ਰਾਜਾ ਅਪਾਰ॥ ੧੭੨॥**

ਸਾਰੀਆਂ ਆਸਾਂ ਤੱਜ ਕੇ ਇਕ ਪ੍ਰਭੂ ਦੀ ਹੀ ਆਸ ਲਾਈ ਹੋਈ ਸੀ ਇਸ ਲਈ ਚਿੱਤ ਵਿਕਾਰਾਂ ਤੋਂ ਰਹਿਤ ਹੋ ਕੇ ਪਰਮ ਪਵਿੱਤਰ ਹੋ ਗਿਆ ਸੀ। ਮੁਨੀ ਦੱਤ ਜਿੱਥੇ ~~ਜਿੱਥੇ ਵੀ~~ ਜਾਂਦੇ ਸਨ, ਵੱਡੇ ਵੱਡੇ ਰਾਜੇ ਆਪਣਾ ਕਾਰੋਬਾਰ ਛੱਡ ਕੇ ਉਸਦੇ ਨਾਲ ਤੁਰ ਪੈਂਦੇ ਸਨ॥੧੭੨॥

**ਦੋਹਰਾ॥ ਗਵਨ ਕਰਤ ਜਿਹੰ ਜਿਹੰ ਦਿਸ਼ਾ ਮੁਨਿ ਮਨਿ ਦੱਤ ਅਪਾਰ॥**
**ਸੰਗਿ ਚਲਤ ਉਠਿ ਸਭ ਪ੍ਰਜਾ ਤਜ ਘਰ ਬਾਰ ਪਹਾਰ॥ ੧੭੩॥**

ਪਦ ਅਰਥ - ਗਵਨ ਕਰਤ=ਘੁਮੰਦੇ ਫਿਰਦੇ ਸਨ।

ਅਪਾਰ ਮਨ ਵਾਲੇ ਦੱਤ ਮੁਨੀ ਜਿਸ ਪਾਸੇ ਵੀ ਜਾਂਦੇ ਸਨ, ਉਸ ਪਾਸੇ ਦੀ ਸਭ ਪਰਜਾ ਘਰ ਬਾਰ ਛੱਡ ਕੇ ਉਨ੍ਹਾਂ ਦੇ ਨਾਲ ਤੁਰ ਪੈਂਦੀ ਸੀ॥੧੭੩॥

**ਚੌਪਈ॥ ਜਿਹ ਜਿਹ ਦੇਸ ਮੁਨੀਸ਼ਰ ਗਏ॥ ਊਚ ਨੀਚ ਸਭ ਹੀ ਸੰਗਿ ਭਏ॥**
**ਏਕ ਜੋਗ ਅਰ ਰੂਪ ਅਪਾਰਾ॥ ਕਉਨ ਨ ਮੋਹੈ ਕਹੋ ਬਿਚਾਰਾ॥ ੧੭੪॥**

ਜਿਸ ਜਿਸ ਦੇਸ਼ ਵਿਚ ਮੁਨੀ ਦੱਤ ਗਏ, ਅਮੀਰ ਗ਼ਰੀਬ, ਊਚ ਨੀਚ ਸਭ ਉਨ੍ਹਾਂ ਦੇ ਨਾਲ ਹੋ ਗਏ। ਇਕ ਤਾਂ ਉਹ ਪਰਮ ਯੋਗੀ ਸੀ ਅਤੇ ਦੂਸਰੇ ਬਹੁਤ ਰੂਪਵੰਤ ਸਨ, ਇਸ ਲਈ ਕਿਹੜਾ ਐਸਾ ਸੀ ਜਿਹੜਾ ਕਿ ਮੋਹਿਤ ਹੋਣ ਤੋਂ ਬਗੈਰ ਰਹਿ ਜਾਂਦਾ॥੧੭੪॥

**ਜਹ ਤਹ ਚਲਾ ਜੋਗੁ ਸੰਨਜਾਸਾ॥ ਰਾਜ ਪਾਟ ਤਜ ਭਏ ਉਦਾਸਾ॥**
**ਐਸੀ ਭੂਮ ਨ ਦੇਖੀਅਤ ਕੋਈ॥ ਜਹਾ ਸੰਨਜਾਸ ਜੋਗ ਨਹੀ ਹੋਈ॥ ੧੭੫॥**

ਜਿੱਥੇ ਜਿੱਥੇ ਦੱਤ ਮੁਨੀ ਦਾ ਯੋਗ ਅਤੇ ਸੰਨਿਆਸ ਪਹੁੰਚਿਆ ਲੋਕ ਰਾਜ ਪਾਟ ਛੱਡ ਕੇ ਸਾਧੂ ਹੋ ਗਏ। ਇਹੋ ਜੇਹੀ ਕੋਈ ਵੀ ਥਾਂ ਵਿਖਾਈ ਨਹੀਂ ਸੀ ਦਿੰਦੀ ਜਿਥੇ ਸੰਨਿਆਸ ਅਤੇ ਯੋਗ ਨਹੀਂ ਹੁੰਦਾ ਸੀ॥੧੭੫॥

ਇਤਿ ਮਨ ਨੂੰ ਗੁਰੂ ਦੂਸਰ ਠਹਰਾਇਆ ਸਮਾਪਤੰ॥੨॥੧੭੫॥

'ਮਨ' ਨੂੰ ਦੂਸਰਾ ਗੁਰੂ ਬਣਾਇਆ ਸਮਾਪਤ॥੨॥੧੭੫॥

## *ਤੀਜੇ ਗੁਰੂ 'ਮਕੜੀ ਦੀ ਕਥਾ*

**ਚੌਪਈ॥ ਚਉਬੀਸ ਗੁਰੂ ਕੀਨ ਜਿਹ ਭਾਤਾ॥ ਅਬ ਸੁਨ ਲੇਹੁ ਕਹੌ ਇਹ ਬਾਤਾ॥**
**ਏਕ ਮਕਰਕਾ ਦੱਤ ਨਿਹਾਰੀ॥ ਐਸ ਹ੍ਰਿਦੇ ਅਨੁਮਾਨ ਬਿਚਾਰੀ॥ ੧੭੬॥**

ਜਿਸ ਤਰੀਕੇ ਨਾਲ ਦੱਤ ਜੀ ਨੇ ਚੋਵੀ ਗੁਰੂ ਧਾਰਨ ਕੀਤੇ ਸਨ ਹੁਣ ਇਹ ਕਥਾ ਕਹਿੰਦੇ ਹਾਂ, ਧਿਆਨ ਦੇਕੇ ਸੁਣ ਲਵੋ। ਦੱਤ ਜੀ ਨੇ ਇਕ ਸਮੇਂ ਇਕ ਮੱਕੜੀ ਵੇਖੀ ਜੋ ਆਪਣੇ ਵਿਚੋਂ ਸੂਤ੍ਰ ਕੱਢਕੇ, ਉਸਦਾ ਜਾਲ ਬਣਾਕੇ ਸ਼ਿਕਾਰ ਵਾਸਤੇ ਬੈਠੀ ਹੋਈ ਸੀ। ਤਦ ਉਨ੍ਹਾਂ ਨੇ ਆਪਣੇ ਹਿਰਦੇ ਵਿਚ ਇਸ ਤਰ੍ਹਾਂ ਦੀ ਵਿਚਾਰ ਵਿਚਾਰੀ॥੧੭੬॥

**ਆਪਨ ਹੀਐ ਐਸ ਅਨੁਮਾਨਾ॥ ਤੀਸਰ ਗੁਰੂ ਯਾਹ ਹਮ ਮਾਨਾ॥**
**ਪ੍ਰੇਮ ਸੂਤ ਕੀ ਡੋਰ ਬਢਾਵੈ॥ ਤਬ ਹੀ ਨਾਥ ਨਿਰੰਜਨ ਪਾਵੈ॥ ੧੭੭॥**

ਆਪਣੇ ਹਿਰਦੇ ਵਿਚ ਅਜਿਹੀ ਵਿਚਾਰ ਨੂੰ ਮੰਨ ਲਿਆ ਕਿ ਮੈਂ ਇਸ ਨੂੰ ਆਪਣਾ ਤੀਜਾ

*************************************************************

ਗੁਰੂ ਮੰਨਦਾ ਹਾਂ ਜਿਵੇਂ ਇਹ ਸ਼ਿਕਾਰ ਲਈ ਸੂਤ ਨੂੰ ਵਧਾਉਂਦੀ ਹੈ, ਤਿਵੇਂ ਹੀ ਜੇ ਪ੍ਰੇਮ ਰੂਪ ਸੂਤਰ ਦੀ ਡੋਰ ਵਧਾਈ ਜਾਵੇ ਤਦ ਹੀ ਨਿਰੰਜਨ ਸੁਆਮੀ ਨੂੰ ਪਾਇਆ ਜਾਵੇਗਾ॥੧੭੭॥

**ਆਪਨ ਆਪੁ ਆਪ ਮੋ ਦਰਸੈ॥ ਅੰਤਰਿ ਗੁਰੂ ਆਤਮਾ ਪਰਸੈ॥**
**ਏਕ ਛਾਡਿਕੈ ਅਨਤ ਨ ਧਾਵੈ॥ ਤਬ ਹੀ ਪਰਮਤਤੁ ਕੋ ਪਾਵੈ॥ ੧੭੮॥**

ਜਿਵੇਂ ਮਕੜੀ ਆਪਣੇ ਜਾਲ ਵਿਚ ਆਪ ਹੀ ਆਪ ਨੂੰ ਵੇਖਦੀ ਹੈ, ਇਵੇਂ ਹੀ ਮਨੁੱਖ ਆਪਣੇ ਆਪ ਨੂੰ ਆਪਣੇ ਵਿਚ ਹੀ ਵੇਖੇ,ਤਦ ਅੰਦਰੋਂ ਹੀ ਆਤਮਾ ਗੁਰੂ ਮਿਲ ਪਵੇਗਾ। ਉਸ ਇਕ ਆਤਮਾ ਨੂੰ ਛੱਡ ਕੇ ਮਨ ਹੋਰ ਕਿਤੇ ਭੱਟਕ ਨਾ ਜਾਵੇ ਤਦ ਹੀ ਪਰਮ ਤੱਤੁ ਵਸਤੂ ਨੂੰ ਪਾ ਲਵੇਗਾ॥੧੭੮॥

**ਏਕ ਸਰੂਪ ਏਕ ਕਰਿ ਦੇਖੈ॥ ਆਨ ਭਾਵ ਕੋ ਭਾਵ ਨ ਪੇਖੈ॥**
**ਏਕ ਆਸ ਤਜਿ ਅਨਤ ਨ ਧਾਵੈ॥ ਤਬ ਹੀ ਨਾਥ ਨਿਰੰਜਨ ਪਾਵੈ॥ ੧੭੯॥**

ਇਕ ਸਰੂਪ ਨੂੰ ਇਕੋ ਕਰਕੇ ਵੇਖੋ, ਅਤੇ ਹੋਰ ਭਾਵ ਨੂੰ ਨਾਂ ਵੇਖੋ। ਕੇਵਲ ਇਕ ਇੱਛਾ ਨੂੰ ਛੱਡ ਦੇਵੇ ਤਾਂ ਕਿ ਮਨ ਕਿਸੇ ਹੋਰ ਪਾਸੇ ਨਾ ਦੌੜੇ,ਤਦ ਹੀ ਮਾਇਆ ਤੋਂ ਰਹਿਤ ਸੁਆਮੀ ਨੂੰ ਪਾਵੇਗਾ॥੧੭੯॥

**ਕੇਵਲ ਅੰਗ ਰੰਗ ਤਿਹ ਰਾਚੈ॥ ਏਕ ਛਾਡਿ ਰਸ ਨੈਕ ਨ ਮਾਚੈ॥**
**ਪਰਮ ਤੱਤ ਕੋ ਧਿਆਨ ਲਗਾਵੈ॥ ਤਬ ਹੀ ਨਾਥ ਨਿਰੰਜਨ ਪਾਵੈ॥ ੧੮੦॥**

ਜਦ ਹਿਰਦਾ ਕੇਵਲ ਇਕ ਹੀ ਰੰਗ ਵਿਚ ਸਮਾ ਜਾਵੇਗਾ ਅਤੇ ਇਕ ਨੂੰ ਛੱਡ ਕੇ ਮਨ ਰਤਾ ਭਰ ਕਿਸੇ ਹੋਰ ਵਿਚ ਨਹੀਂ ਲਗੇਗਾ ਅਤੇ ਪਰਮਤੱਤ ਦਾ ਧਿਆਨ ਲਾਵੇਗਾ ਤਦ ਹੀ ਉਸਨੂੰ ਮਾਇਆ ਰਹਿਤ ਸੁਆਮੀ ਦੇ ਦਰਸ਼ਨ ਹੋਣਗੇ॥੧੮੦॥

**ਤੀਸਰ ਗੁਰੂ ਮਕਰਿਕਾ ਠਾਨੀ॥ ਆਗੇ ਚਲਾ ਦੱਤ ਅਭਿਮਾਨੀ॥**
**ਤਾ ਕਰ ਭਾਵ ਹ੍ਰਿਦੇ ਮਹਿ ਲੀਨਾ॥ ਹਰਖਵੰਤ ਤਬ ਚਲਾ ਪ੍ਰਬੀਨਾ॥ ੧੮੧॥**

ਮਕੜੀ ਨੂੰ ਤੀਸਰਾ ਗੁਰੂ ਮੰਨ ਕੇ, ਗੌਰਵਮਈ ਦੱਤ ਅੱਗੇ ਚਲ ਪਿਆ। ਉਹ ਪ੍ਰਬੀਨ ਪੁਰਖ ਖੁਸ਼ ਹੋ ਕੇ, ਹਿਰਦੇ ਵਿਚ ਉਸ ਦੇ ਭਾਵ ਨੂੰ ਧਾਰ ਕੇ ਅੱਗੇ ਚੱਲ ਪਿਆ॥੧੮੧॥

ਇਤਿ ਤ੍ਰਿਤੀ ਗੁਰੂ ਮਕਰਕਾ ਸਮਾਪਤੰ॥੩॥੧੮੧॥

ਤੀਸਰਾ ਗੁਰੂ ਮਕੜੀ ਸਮਾਪਤ॥੩ ॥੧੮੧॥

## ਚੌਥੇ ਗੁਰੂ 'ਬਗਲੇ' ਦੀ ਕਥਾ

**ਜਬੈ ਦੱਤ ਗੁਰੁ ਅਗੈ ਸਿਧਾਰਾ॥ ਮੱਛ ਰਾਸਕਰ ਬੈਠਿ ਨਿਹਾਰਾ॥**

ਉੱਜਲ ਅੰਗ ਅਤਿ ਧਿਆਨ ਲਗਾਵੈ॥ ਮੋਨੀ ਸਰਬ ਬਿਲੋਕ ਲਜਾਵੈ॥ ੧੮੨॥

ਪਦ ਅਰਥ - ਰਾਸਕਰ=ਮੱਛੀ ਖਾਣ ਵਾਲਾ, ਭਾਵ ਬਗਲਾ। ਨਿਹਾਰ=ਵੇਖਿਆ। ਬਿਲੋਕ=ਵੇਖਕੇ।

ਜੱਦ ਦੱਤ ਅੱਗੇ ਤੁਰ ਪਿਆ,ਤਦ ਉਸਨੇ ਮੱਛੀਆਂ ਖਾਣ ਵਾਲਾ ਬਗਲਾ ਨਦੀ ਦੇ ਕੰਢੇ ਉਤੇ ਬੈਠਾ ਹੋਇਆ ਵੇਖਿਆ ਜਿਸਦਾ ਸਰੀਰ ਬਿਲਕੁਲ ਚਿੱਟਾ ਸੀ ਅਤੇ ਇਸ ਤਰ੍ਹਾਂ ਦਾ ਧਿਆਨ ਲਾਇਆ ਸੀ ਕਿ ਉਸਦੀ ਸਮਾਧੀ ਨੂੰ ਵੇਖ ਕੇ ਸਾਰੇ ਮੁਨੀ ਤੇ ਮੋਨੀ ਸ਼ਰਮ-ਸਾਰ ਹੁੰਦੇ ਸਨ॥ ੧੮੨॥

ਜੈਸਕ ਧਿਆਨ ਮੱਛ ਕੈ ਕਾਜਾ॥ ਲਾਵਤ ਬਕ ਨਾਵੈ ਨਿਰਲਾਜਾ॥
ਭਲੀ ਭਾਂਤ ਇਹ ਧਿਆਨ ਲਗਾਵੈ॥ ਭਾਵ ਤਾਸ ਕੋ ਮੁਨਿ ਮਨ ਭਾਵੈ॥ ੧੮੩॥

ਮੱਛੀਆਂ ਦੇ ਫੜਨ ਵਾਸਤੇ ਜਿਸ ਤਰ੍ਹਾਂ ਦਾ ਧਿਆਨ ਬਗਲਾ ਲਾਉਂਦਾ ਹੈ ਅਤੇ ਉਹ ਇਸਦੀ ਸ਼ਰਮ ਨਹੀਂ ਕਰਦਾ। ਬੜੀ ਚੰਗੀ ਤਰ੍ਹਾਂ ਨਾਲ ਇਹ ਧਿਆਨ ਲਾਉਂਦਾ ਹੈ ਅਤੇ ਇਸ ਤਰ੍ਹਾਂ ਦਾ ਧਿਆਨ ਮੁਨੀ ਦੇ ਮਨ ਨੂੰ ਭਾਅ ਗਿਆ॥ ੧੮੩॥

ਐਸੋ ਧਿਆਨ ਨਾਥ ਹਿਤ ਲੱਈਐ॥ ਤਬਹੀ ਪਰਮ ਪੁਰਖ ਕਹੁ ਪੱਈਐ॥
ਮੱਛਾਂਤਕ ਲਖਿ ਦੱਤ ਲੁਭਾਨਾ॥ ਚਤ੍ਰਥ ਗੁਰੂ ਤਾਸ ਅਨਮਾਨਾ॥ ੧੮੪॥

ਪਦ ਅਰਥ - ਮਛਾਂਤਕ=(ਮੱਛਅੰਤਕ) ਮੱਛ ਦਾ ਅੰਤ ਕਰਨ ਵਾਲਾ, ਬਗਲਾ। ਤਾਸ=ਉਸਨੂੰ। ਉਹ ਸੋਚਣ ਲਗਾ ਕਿ ਜੇ ਸੁਆਮੀ ਨੂੰ ਪ੍ਰਾਪਤ ਕਰਨ ਵਾਸਤੇ ਅਸੀਂ ਇਸੇ ਤਰ੍ਹਾਂ ਦਾ ਧਿਆਨ ਲਾਈਏ ਤਦ ਹੀ ਪਰਮ ਪੁਰਖ ਨੂੰ ਪਾਇਆ ਜਾ ਸਕਦਾ ਹੈ। ਮੱਛੀ ਦਾ ਨਾਸ ਕਰਨ ਵਾਲੇ ਜਾਨਵਰ ਬਗਲੇ ਨੂੰ ਵੇਖ ਕੇ ਦੱਤ ਮੋਹਿਤ ਹੋ ਗਿਆ। ਉਸਨੇ ਉਸਨੂੰ ਚੌਥਾ ਗੁਰੂ ਮੰਨ ਲਿਆ॥ ੧੮੪॥

ਇਤਿ ਮੱਛਾਂਤਕ ਚਤ੍ਰਥ ਗੁਰੂ ਸਮਾਪਤੰ॥ ੪॥ ੧੮੪ ॥

ਚੌਥੇ ਗੁਰੂ ਬਗਲੇ ਦੀ ਕਥਾ ਸਮਾਪਤ ॥ ੪ ॥ ੧੮੪ ॥

## ਪੰਜਵੇਂ ਗੁਰੂ ਬਿੱਲੇ ਦੀ ਕਥਾ

ਚੌਪਈ॥ ਆਗੇ ਚਲਾ ਦੱਤ ਮੁਨ ਰਾਈ॥ ਸੀਸ ਜਟਾ ਕਹੱ ਜੂਟ ਛਕਾਈ॥
ਦੇਖਾ ਇਕ ਬਿੜਾਲ ਜੁ ਆਗੇ॥ ਧਿਆਨ ਲਾਇ ਮੁਨਿ ਨਿਰਖਨ ਲਾਗੇ॥ ੧੮੫॥

ਪਦ ਅਰਥ - ਬਿੜਾਲ=ਬਿੱਲਾ। ਮੂਸ=ਚੂਹਾ। ਛਕਾਈ=ਸ਼ੋਭਦਾ। ਨਿਰਖਨ=ਵੇਖਨ।

ਮੁਨੀ ਰਾਜ ਦੱਤ ਅੱਗੇ ਤੁਰ ਚਲਿਆ। ਉਸਦੇ ਸਿਰ ਉਤੇ ਜਟਾਵਾਂ ਦਾ ਜੂੜਾ ਸੋਭ ਰਿਹਾ ਸੀ। ਅੱਗੇ ਜਾਕੇ ਉਨ੍ਹਾਂ ਇਕ ਬਿਲਾ ਵੇਖਿਆ ਜਿਹੜਾ ਧਿਆਨ ਲਾਕੇ ਬੈਠਾ ਹੋਇਆ ਸੀ, ਦੱਤ ਮੁਨੀ ਉਸਨੂੰ ਗੁਹ ਨਾਲ ਵੇਖਣ ਲੱਗੇ॥ ੧੮੫॥

**ਮੂਸ ਕਾਜ ਜਸ ਲਾਵਤ ਧਿਆਨੂ॥ ਲਾਜਤ ਦੇਖ ਮਹੰਤ ਮਹਾਨੂ॥**
**ਐਸ ਧਿਆਨ ਹਰਿ ਹੇਤ ਲਗੱਈਐ॥ ਤਬ ਹੀ ਨਾਥ ਨਿਰੰਜਨ ਪੱਈਐ॥ ੧੮੬॥**

ਉਹ ਫਿਰ ਕਹਿਣ ਲੱਗੇ ਜਿਸ ਤਰ੍ਹਾਂ ਚੂਹੇ ਦਾ ਸ਼ਿਕਾਰ ਕਰਨ ਵਾਸਤੇ ਇਹ ਧਿਆਨ ਲਾਉਂਦਾ ਹੈ ਇਸ ਤਰ੍ਹਾਂ ਦੇ ਧਿਆਨ ਨੂੰ ਵੇਖਕੇ ਵੱਡੇ ਵੱਡੇ ਮਹੰਤ ਵੀ ਸ਼ਰਮਿੰਦੇ ਹੁੰਦੇ ਹਨਃ ਇਸੇ ਤਰ੍ਹਾਂ ਦਾ ਧਿਆਨ ਹਰੀ ਦੀ ਪ੍ਰਾਪਤੀ ਵਾਸਤੇ ਲਾਉਣਾ ਚਾਹੀਦਾ ਹੈ ਤਦ ਹੀ ਮਾਇਆ ਤੋਂ ਰਹਿਤ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ॥੧੮੬॥

**ਪੰਚਮ ਗੁਰੂ ਯਾਹ ਹਮ ਜਾਨਾ॥ ਯਾ ਕਹੁ ਭਾਵ ਹੀਐ ਅਨੁਮਾਨਾ॥**
**ਐਸੀ ਭਾਂਤਿ ਧਿਆਨ ਜੋ ਲਾਵੈ॥ ਸੋ ਨਿਹਚੈ ਸਾਹਿਬ ਕੋ ਪਾਵੈ॥ ੧੮੭॥**

ਇਸ ਨੂੰ ਅਸਾਂ ਆਪਣਾ ਪੰਜਵਾਂ ਗੁਰੂ ਜਾਣਿਆ ਹੈ ਅਤੇ ਇਸ ਦੇ ਭਾਵ ਨੂੰ ਹਿਰਦੇ ਵਿਚ ਵਿਚਾਰਿਆ ਹੈ। ਜੋ ਪੁਰਸ਼ ਇਸ ਤਰ੍ਹਾਂ ਦਾ ਧਿਆਨ ਲਾਵੇਗਾ, ਉਹ ਜ਼ਰੂਰ ਹੀ ਮਾਲਕ - ਪ੍ਰਭੂ ਨੂੰ ਪਾ ਲਵੇਗਾ॥੧੮੭॥

ਇਤਿ ਬਿੜਾਲ ਪੰਚਮੋ ਗੁਰੂ ਸਮਾਪਤੰ॥੫॥੧੮੭ ॥

ਪੰਜਵਾ ਗੁਰੂ ਬਿੱਲਾ ਸਮਾਪਤ॥੫॥੧੮੭ ॥

## ਛੇਵੇਂ ਗੁਰੂ 'ਪੇਂਜੇ' ਦੀ ਕਥਾ

**ਚੌਪਈ॥ ਆਗੇ ਚਲਾ ਰਾਜ ਸੰਨਜਾਸਾ॥ ਏਕ ਆਸ ਗਹਿ ਐਸ ਅਨਾਸਾ॥**
**ਤਹ ਇਕ ਰੂਮ ਧੁਨਖਤੋ ਲਹਾ॥ ਐਸ ਭਾਂਤਿ ਮਨ ਸੌ ਮੁਨ ਕਹਾ॥ ੧੮੮॥**

ਪਦ ਅਰਥ - ਰੂਮ=ਰੂੰ। ਧਨੁਖਤੇ=ਪਿੰਞਦਿਆਂ, ਤਾੜੇ ਨਾਲ ਰੂੰ ਨੂੰ ਪੋਲਿਆ ਕਰਦਿਆਂ ਹੋਇਆ। ਲਹਾ=ਵੇਖਿਆ॥

ਸੰਨਿਆਸੀ ਰਾਜਾ ਦੱਤ ਅੱਗੇ ਤੁਰ ਪਿਆ ਜਿਸਨੇ ਇਕ ਕੇਵਲ ਇਕ ਦੀ ਆਸ ਫੜੀ ਹੋਈ ਸੀ ਅਤੇ ਹੋਰਨਾਂ ਆਸਾਂ ਤੋਂ ਰਹਿਤ ਸੀ। ਉਸਨੇ ਇਕ ਮਨੁੱਖ ਨੂੰ ਰੂੰ ਪਿੰਞਦਾ ਹੋਇਆ ਵੇਖਿਆ ਜਿਸ ਦੇ ਕੋਲੋਂ ਰਾਜੇ ਦੀ ਬੜੀ ਭਾਰੀ ਫ਼ੌਜ ਲੰਘ ਗਈ ਸੀ, ਪਰ ਉਸਨੇ ਸਿਰ ਨੂੰ ਉਤਾਂਹ ਚੁੱਕ ਕੇ ਫ਼ੌਜ ਵੱਲ ਨਜ਼ਰ ਵੀ ਨਹੀਂ ਕੀਤੀ ਸੀ, ਉਸਦੀ ਅਜਿਹੀ ਕੰਮ ਵਿਚ ਲਿਵ ਲੱਗੀ ਹੋਈ ਵੇਖਕੇ ਦੱਤ ਮੁਨੀ ਨੇ ਆਪਣੇ ਮਨ ਨੂੰ ਇਸ ਤਰ੍ਹਾਂ ਆਖਿਆ॥੧੮੮॥

**ਭੂਪ ਸੈਨ ਇਹ ਜਾਤ ਨ ਲਹੀ॥ ਗ੍ਰੀਵਾ ਨੀਚ ਨੀਚ ਹੀ ਰਹੀ॥**
**ਸਗਲ ਸੈਨ ਵਾਹੀ ਮਗ ਗਈ॥ ਤਾਕੌ ਨੈਕ ਖਬਰ ਨਹੀ ਭਈ॥ ੧੮੯॥**

ਇਸ ਪੇਂਦੇ ਨੇ ਰਾਜੇ ਦੀ ਫ਼ੌਜ ਨੂੰ ਜਾਂਦਿਆ ਵੇਖਿਆ ਹੀ ਨਹੀਂ ਹੈ ਕੰਮ ਵਿਚ ਲਗਿਆਂ ਹੋਇਆਂ ਇਸਦੀ ਗਰਦਨ ਨੀਵੀਂ ਹੀ ਰਹੀ ਹੈ। ਸਾਰੀ ਫ਼ੌਜ ਉਸੇ ਹੀ ਰਾਹ ਲੰਘ ਗਈ ਹੈ, ਪਰ ਉਸਦੀ ਰੱਤੀ ਜਿੰਨੀ ਖਬਰ ਇਸ ਨੂੰ ਨਹੀਂ ਹੋਈ ਹੈ॥੧੮੯॥

**ਰੂਈ ਧੁਨਖਤੋ ਫਿਰ ਨ ਨਿਹਾਰਾ॥ ਨੀਚ ਹੀ ਗ੍ਰੀਵਾ ਰਹਾ ਬਿਚਾਰਾ॥**
**ਦੱਤ ਬਿਲੋਕ ਹੀਏ ਮੁਸਕਾਨਾ॥ ਖਸ਼ਟਮ ਗੁਰੂ ਤਿਸੀ ਕਹੁ ਜਾਨਾ॥ ੧੯੦॥**

ਰੂੰਈਂ ਪਿੰਞਦਿਆਂ ਹੋਇਆ ਮੁੜ ਕੇ ਵੇਖਿਆ ਹੀ ਨਹੀਂ ਹੈ,ਵਿਚਾਰੇ ਦੀ ਗਰਦਨ ਨੀਵੀਂ ਹੀ ਕੰਮ ਵਿਚ ਲੱਗੀ ਰਹੀ ਹੈ। ਅਜਿਹਾ ਵੇਖ ਦੱਤ ਹਿਰਦੇ ਵਿਚ ਹੱਸ ਪਿਆ। ਮੁਨੀ ਦੱਤ ਨੇ ਉਸਨੂੰ ਛੇਵਾਂ ਗੁਰੂ ਜਾਣ ਲਿਆ॥੧੯੦॥

**ਰੂਮ ਹੇਤ ਇਹ ਜਿਮ ਚਿਤੁ ਲਾਯੋ॥ ਸੈਨ ਗਈ ਪਰੁ ਸਿਰ ਨ ਉਚਾਯੋ॥**
**ਤੈਸੀਏ ਪ੍ਰਭ ਸੋ ਪ੍ਰੀਤ ਲਗਈਐ॥ ਤਬ ਹੀ ਪੁਰਖ ਪੁਰਾਤਨ ਪੱਈਐ॥ ੧੯੧॥**

ਇਸ ਨੇ ਰੂੰ ਨੂੰ ਪਿੰਞਨ ਦੇ ਵਾਸਤੇ ਜਿਸ ਤਰ੍ਹਾਂ ਚਿੱਤ ਨੂੰ ਲਾਇਆ ਹੋਇਆ ਹੈ ਅਤੇ ਕੋਲੋਂ ਹਾਥੀ ਘੋੜਿਆਂ ਸਣੇ ਫ਼ੌਜ ਲੰਘ ਗਈ ਹੈ, ਪਰ ਇਸਨੇ ਸਿਰ ਨੂੰ ਚੁਕਿਆ ਤਕ ਨਹੀਂ ਹੈ,ਇਸ ਤਰ੍ਹਾਂ ਹੀ ਪ੍ਰਭੂ ਨਾਲ ਪ੍ਰੀਤੀ ਲਾਉਣੀ ਚਾਹੀਦੀ ਹੈ, ਤਦ ਹੀ ਪੁਰਾਤਨ ਪੁਰਖ ਨੂੰ ਪਾਇਆ ਜਾ ਸਕਦਾ ਹੈ॥੧੯੧॥

ਇਤਿ ਰੂਈ ਧੁਨਖਤਾ ਪੇਂਜਾ ਖਸ਼ਟਮੋ ਗੁਰੂ ਸਮਾਪਤੰ॥੬॥੧੯੧ ॥

ਛੇਵਾਂ ਗੁਰੂ ਰੂੰ ਪਿੰਜਦਾ ਪੇਂਜਾ ਸਮਾਪਤ॥੬ ॥੧੯੧ ॥

## ਸੱਤਵੇਂ ਗੁਰੂ 'ਮਾਛੀ' ਦੀ ਕਥਾ

**ਚੌਪਈ॥ ਆਗੇ ਚਲਾ ਰਾਜ ਸੰਨਜਾਸਾ॥ ਮਹਾ ਬਿਮਲ ਮਨ ਭਯੋ ਉਦਾਸਾ॥**
**ਨਿਰਖਾ ਤਹਾਂ ਏਕ ਮੱਛਹਾ॥ ਲਾਏ ਜਾਰ ਕਰ ਜਾਤ ਨ ਕਹਾ॥ ੧੯੨॥**

ਸੰਨਿਆਸੀ ਰਾਜਾ ਅਗੇ ਚਲਾ ਗਿਆ,ਉਸਦੀ ਬੁੱਧੀ ਮਹਾਂ ਨਿਰਮਲ ਤੇ ਮਨ ਸੰਸਾਰ ਤੋਂ ਉਦਾਸ ਹੋ ਗਿਆ ਸੀ। ਉਥੇ ਜਾਕੇ ਉਸਨੇ ਇਕ ਮਾਛੀ ਵੇਖਿਆ ਜਿਸਨੇ ਹੱਥ ਵਿਚ ਏਡਾ ਜਾਲ ਫੜਿਆ ਹੋਇਆ ਸੀ ਜਿਸ ਬਾਰੇ ਕਿਹਾ ਨਹੀਂ ਜਾ ਸਕਦਾ॥੧੯੨॥

**ਬਨਛੀ ਏਕ ਹਾਥ ਮੋ ਧਾਰੇ॥ ਜਰੀਆ ਅੰਧ ਕੰਧ ਪਰ ਡਾਰੇ॥**
**ਇਸਥਿਤ ਏਕ ਮੱਛਿ ਕੀ ਆਸਾ॥ ਜਾਨੁਕ ਵਾਕੇ ਮੱਧ ਨ ਸਾਸਾ॥ ੧੯੩॥**

ਪਦ ਅਰਥ - ਬਨਛੀ=ਕੁੰਡੀ ਵਾਲੀ ਸੋਟੀ। ਜਰੀਆ ਅੰਧ=ਵੱਡਾ ਜਾਲ

ਇਕ ਹੱਥ ਵਿਚ ਉਸਨੇ ਕੁੰਡੀ ਵਾਲੀ ਸੋਟੀ ਫੜੀ ਹੋਈ ਸੀ। ਛੋਟੀਆਂ ਜਾਲੀਆਂ ਤੇ ਵਡਾ ਜਾਲ ਮੋਢੇ ਉਤੇ ਸੁਟਿਆ ਹੋਇਆ ਸੀ। ਇਕ ਮੱਛੀ ਦੀ ਆਸਾ ਵਿਚ ਹੀ ਇਸ ਤਰ੍ਹਾਂ ਅਡੋਲ ਖੜਾ ਸੀ। ਮਾਨੋ ਉਸਦੇ ਸਰੀਰ ਵਿਚ ਸ੍ਵਾਸ ਹੀ ਨਹੀਂ ਸਨ। ਭਾਵ ਉਹ ਸ੍ਵਾਸ ਨੂੰ ਵੀ ਘੁਟੀ ਖੜਾ ਸੀ, ਕਿ ਮੇਰੇ ਸਾਹ ਦੀ ਆਵਾਜ਼ ਨਾਲ ਹੀ ਕਿਤੇ ਮੱਛੀ ਡਰ ਨਾ ਜਾਵੇ॥੧੯੩॥

**ਏਕ ਸੁ ਠਾਂਢ ਮੱਛ ਕੀ ਆਸੂ॥ ਰਾਜ ਪਾਟ ਤੇ ਜਾਨ ਉਦਾਸੂ॥**
**ਇਹ ਬਿਧ ਨੇਹ ਨਾਥ ਸੌ ਲਈਐ॥ ਤਬ ਹੀ ਪੂਰਨ ਪੁਰਖ ਕਹ ਪਈਐ॥ ੧੯੪॥**

ਉਹ ਇਕ ਮੱਛੀ ਦੀ ਆਸਾ ਵਿਚ ਖੜਾ ਸੀ ਮਾਨੋ ਰਾਜ-ਤਖਤ ਤੋਂ ਵੀ ਉਦਾਸ ਹੋ ਰਿਹਾ ਸੀ। ਜੇ ਇਸ ਤਰ੍ਹਾਂ ਦਾ ਨੇਹ ਸਵਾਮੀ ਨਾਲ ਲਾਈਏ, ਤਦ ਅਵੱਸ਼ ਹੀ ਪੂਰਨ ਪੁਰਖ ਨੂੰ ਪ੍ਰਾਪਤ ਕਰੀਏ॥੧੯੪॥

ਇਤਿ ਮਾਛੀ ਗੁਰੂ ਸਪਤਮੋ ਸਮਾਪਤੰ॥੭॥੧੯੪ ॥

ਸੱਤਵਾਂ ਗੁਰੂ ਮਾਛੀ ਸਮਾਪਤ॥੭ ॥੧੯੪ ॥

## ਅਠਵੇਂ ਗੁਰੂ 'ਦਾਸੀ' ਦੀ ਕਥਾ

**ਚੌਪਈ॥ ਹਰਖਤ ਅੰਗ ਸੰਗ ਸੈਨਾ ਸੁਨ॥ ਆਯੋ ਦੱਛ ਪ੍ਰਜਾਪਤਿ ਕੇ ਮੁਨ॥**
**ਤਹਾਂ ਏਕ ਚੇਰਕਾ ਨਿਹਾਰੀ॥ ਚੰਦਨ ਘਸਤ ਮਨੋ ਮਤਵਾਰੀ॥ ੧੯੫॥**

ਸੈਨਾ ਦਾ ਆਉਣਾ ਸੁਣ ਕੇ ਖੁਸ਼ੀ ਨਾਲ ਸਾਰਿਆ ਦੇ ਸਰੀਰ ਅਨੰਦ ਮਈ ਹੋ ਰਹੇ ਸਨ। ਦੱਤ ਮੁਨੀ ਵੀ ਉਸੇ ਸਮੇਂ ਦੱਖ ਪ੍ਰਜਾ ਪਤੀ ਦੇ ਘਰ ਆ ਗਿਆ। ਉਨ੍ਹਾਂ ਨੇ ਉਥੇ ਇਕ ਗੋਲੀ ਵੇਖੀ ਜੋ ਚੰਦਨ ਘਸ ਰਹੀ ਸੀ, ਅਤੇ ਇਉਂ ਬੇਸੁਧ ਸੀ ਮਾਨੋ ਸ਼ਰਾਬ ਨਾਲ ਮਤਵਾਲੀ ਹੋ ਰਹੀ ਹੋਵੇ॥੧੯੫॥

**ਚੰਦਨ ਘਸਤ ਨਾਰ ਸੁਭ ਧਰਮਾ॥ ਏਕ ਚਿਤ ਹ੍ਵੈ ਆਪਨ ਘਰ ਮਾ॥**
**ਏਕ ਚਿੱਤ ਨਹੀ ਚਿੱਤ ਚਲਾਵੈ॥ ਪ੍ਰਿਤਮਾ ਚਿਤ੍ਰ ਬਿਲੋਕ ਲਜਾਵੈ॥ ੧੯੬॥**

ਅਰਥ- ਉਹ ਸ਼ੁਭ ਧਰਮ ਵਾਲੀ ਇਸਤਰੀ ਆਪਣੇ ਘਰ ਵਿਚ ਇਕ ਮਨ ਹੋ ਕੇ ਚੰਦਨ ਪੀਹ ਰਹੀ ਸੀ। ਉਹ ਇਕਾਗਰ ਚਿੱਤ ਹੋ ਕੇ ਬੈਠੀ ਸੀ ਅਤੇ ਉਸ ਨੂੰ ਵੇਖ ਕੇ ਬੁਤ ਵੀ ਲਜਿੱਤ ਹੋ ਰਿਹਾ ਸੀ॥੧੯੬ ॥

**ਦੱਤ ਲਏ ਸੰਨਜਾਸਨ ਸੰਗਾ॥ ਜਾਤ ਭਯੋ ਤਹ ਭੇਟਤ ਅੰਗਾ॥**
**ਸੀਸ ਉਚਾਇ ਨ ਤਾਸ ਨਿਹਾਰਾ॥ ਰਾਵ ਰੰਕ ਕੋ ਜਾਤ ਬਿਚਾਰਾ॥ ੧੯੭॥**

ਦੱਤ ਮੁਨੀ ਸੰਨਿਆਸੀਆਂ ਨੂੰ ਨਾਲ ਲੈ ਕੇ ਉਥੇ ਚਲਾ ਗਿਆ ਅਤੇ ਉਸਦੇ ਸਰੀਰ ਨਾਲ

ਛੋਹ ਗਿਆ। ਪਰ ਉਸਨੇ ਸਿਰ ਉੱਚਾ ਕਰਕੇ ਫਿਰ ਵੀ ਵੇਖਿਆ ਨਹੀਂ ਕਿ ਰਾਜਾ ਜਾਂ ਕੰਗਾਲ ਕੌਣ ਵਿਚਾਰਾ ਇਥੋਂ ਲੰਘਿਆ ਹੈ ?॥੧੯੭॥

**ਤਾਕੋ ਦੱਤ ਬਿਲੋਕ ਪ੍ਰਭਾਵਾ॥ ਅਸ਼ਟਮ ਗੁਰੂ ਤਾਹਿ ਠਹਰਾਵਾ॥**
**ਧੰਨਿ ਧੰਨਿ ਇਹ ਚੇਰਕਾ ਸਭਾਗੀ॥ ਜਾਕੀ ਪ੍ਰੀਤ ਨਾਥ ਸੰਗਿ ਲਾਗੀ॥ ੧੯੮॥**

ਉਸ ਨੂੰ ਵੇਖ ਕੇ ਦੱਤ ਬਹੁਤ ਪ੍ਰਭਾਵਤ ਹੋਇਆ ਅਤੇ ਉਸਨੂੰ ਅੱਠਵਾਂ ਗੁਰੂ ਮੰਨ ਲਿਆ। ਉਹ ਕਹਿਣ ਲੱਗਾ ਕਿ ਉੱਤਮ ਭਾਗਾਂ ਵਾਲੀ ਇਹ ਗੋਲੀ ਧੰਨ ਹੈ. ਧੰਨ ਹੈ, ਸ੍ਵਾਮੀ ਦੇ ਨਾਲ ਜਿਸਦੀ ਏਨੀ ਪ੍ਰੀਤੀ ਲੱਗੀ ਹੋਈ ਹੈ॥੧੯੮॥

**ਐਸ ਪ੍ਰੀਤ ਹਰਿ ਹੇਤ ਲਗੱਇਯੈ॥ ਤਬ ਹੀ ਨਾਥ ਨਿਰੰਜਨ ਪੱਇਯੈ॥**
**ਬਿਨ ਚਿਤਿ ਦੀਨ ਹਾਥ ਨਹੀ ਆਵੈ॥ ਚਾਰ ਬੇਦ ਇਮ ਭੇਦ ਬਤਾਵੈ॥ ੧੯੯॥**

ਹਰੀ ਪ੍ਰਾਪਤੀ ਦੇ ਵਾਸਤੇ ਇਸ ਤਰ੍ਹਾਂ ਦੀ ਪ੍ਰੀਤੀ ਲਾਈਏ. ਤਦ ਹੀ ਨਿਰੰਜਨ ਸ੍ਵਾਮੀ ਨੂੰ ਪਾਈਦਾ ਹੈ। ਦਿਲ ਦੇਣ ਤੋਂ ਬਿਨਾਂ ਸੁਆਮੀ ਹੱਥ ਨਹੀਂ ਆਉਂਦਾ ਹੈ। ਇਸ ਤਰ੍ਹਾਂ ਦਾ ਭੇਦ ਚਾਰੇ ਵੇਦ ਦੱਸਦੇ ਹਨ॥੧੯੯॥

ਇਤਿ ਚੇਰਕਾ ਅਸ਼ਟਮੋ ਗੁਰੂ ਸਮਾਪਤੰ॥੮॥੧੯੯॥

ਅੱਠਵਾਂ ਗੁਰੂ 'ਦਾਸੀ' ਸਮਾਪਤ॥੮॥੧੯੯॥

## *ਨੌਵੇਂ ਗੁਰੂ 'ਵਣਜਾਰੇ ਦੀ ਕਥਾ*

**ਚੌਪਈ॥ ਆਗੇ ਚਲਾ ਜੋਗ ਜਟ ਧਾਰੀ॥ ਲਏ ਸੰਗਿ ਚੇਲਕਾ ਅਪਾਰੀ॥**
**ਦੇਖਤ ਬਨਖੰਡ ਨਗਰ ਪਹਾਰਾ॥ ਆਵਤ ਲਖਾ ਏਕ ਬਨਜਾਰਾ॥ ੨੦੦॥**

ਜੋਗ ਤੇ ਜਟਾਧਾਰੀ ਦੱਤ ਮੁਨੀ ਅੱਗੇ ਤੁਰ ਪਿਆ। ਉਸ ਬੇਅੰਤ ਚੇਲੇ ਆਪਣੇ ਸੰਗ ਲਏ ਹੋਏ ਸਨ ਅਤੇ ਵਣ ਸ਼ਹਿਰ ਤੇ ਪਹਾੜਾਂ ਨੂੰ ਵੇਖਦਾ ਤੁਰਿਆ ਜਾਂਦਾ ਸੀ। ਰਾਹ ਵਿਚ ਉਨ੍ਹਾਂ ਨੇ ਇਕ ਵਣਜਾਰਾ ਆਉਂਦਾ ਵੇਖਿਆ॥੨੦੦॥

**ਧਨ ਕਰ ਭਰੇ ਸਭੈ ਭੰਡਾਰਾ॥ ਚਲਾ ਸੰਗ ਲੈ ਟਾਂਡ ਅਪਾਰਾ॥**
**ਅਮਿਤ ਗਾਮ ਲਵਗਨ ਕੇ ਭਰੇ॥ ਬਿਧਨ ਤੇ ਨਹੀ ਜਾਤ ਬਿਚਰੇ॥ ੨੦੧॥**

ਧਨ ਦੇ ਨਾਲ ਉਸਦੇ ਸਾਰੇ ਹੀ ਭੰਡਾਰ ਭਰੇ ਹੋਏ ਸਨ। ਪਰ ਫਿਰ ਵੀ ਉਹ ਬਹੁਤ ਸਾਰਾ ਲਧਿਆ ਹੋਇਆ ਸਮਾਨ ਨਾਲ ਲੈਕੇ ਘਰ ਤੋਂ ਬਾਹਰ ਤੁਰਿਆ ਫਿਰਦਾ ਸੀ। ਬੇਅੰਤ ਬੋਰੀਆਂ ਲੌਂਗਾਂ ਦੀਆਂ ਭਰੀਆਂ ਹੋਈਆ ਸਨ। ਜਿਨ੍ਹਾਂ ਦੀ ਗਿਣਤੀ ਬ੍ਰਹਮਾ ਪਾਸੋਂ ਵੀ ਨਹੀਂ ਸੀ ਕੀਤੀ ਜਾ ਸਕਦੀ॥੨੦੧॥

**ਰਾਤ ਦਿਵਸ ਤਿਨ ਦ੍ਰਬ ਕੀ ਆਸਾ॥ ਬੇਚਨ ਚਲਾ ਛਾਡ ਘਰ ਵਾਸਾ॥**
**ਔਰ ਆਸ ਦੂਸਰ ਨਹੀ ਕੋਈ॥ ਏਕੈ ਆਸ ਬਨਜ ਕੀ ਹੋਈ॥ ੨੦੨॥**

ਉਸ ਵਣਜਾਰੇ ਨੂੰ ਰਾਤ ਦਿਨ ਧਨ ਦੀ ਇੱਛਾ ਰਹਿੰਦੀ ਸੀ। ਇਸੇ ਕਰਕੇ ਘਰ ਦਾ ਵਾਸਾ ਛੱਡ ਕੇ ਸੌਦਾ ਵੇਚਣ ਲਈ ਤੁਰਿਆ ਫਿਰਦਾ ਸੀ। ਹੋਰ ਕੋਈ ਦੂਜੀ ਆਸ ਉਸਦੇ ਮਨ ਵਿਚ ਨਹੀਂ ਸੀ। ਇਕੋ ਹੀ ਵਣਜ ਕਰਨ ਦੀ ਆਸ ਮਨ ਨੂੰ ਲੱਗੀ ਹੋਈ ਸੀ॥ ੨੦੨॥

**ਛਾਹ ਧੂਪ ਕੋ ਤ੍ਰਾਸ ਨ ਮਾਨੈ॥ ਰਾਤ ਅਉ ਦਿਵਸ ਗਵਨ ਈ ਠਾਨੈ॥**
**ਪਾਪ ਪੁੰਨ ਕੀ ਅਉਰ ਨ ਬਾਤਾ॥ ਏਕੈ ਰਸ ਮਾਤ੍ਰਾ ਕੈ ਰਾਤਾ॥ ੨੦੩॥**

ਵਣਜਾਰਾ ਧੁੱਪ-ਛਾਂ ਦਾ ਡਰ ਨਹੀਂ ਮੰਨਦਾ ਸੀ। ਰਾਤ ਤੇ ਦਿਨੇ ਤੁਰਨਾਂ ਹੀ ਜਾਰੀ ਰੱਖਦਾ ਸੀ। ਪਾਪ ਤੇ ਪੁੰਨ ਦੀ ਹੋਰ ਕੋਈ ਗੱਲ ਨਹੀਂ ਸੀ ਜਾਣਦਾ। ਇਕੋ ਕਮਾਈ ਕਰਨ ਦੇ ਸਵਾਦ ਵਿਚ ਰੱਤਾ ਰਹਿੰਦਾ ਸੀ॥ ੨੦੩॥

**ਤਾਕਹਂ ਦੇਖ ਦੱਤ ਹਰਿ ਭਗਤੂ॥ ਜਾਕਰ ਰੂਪ ਜਗਤ ਜਗਮਗਤੂ॥**
**ਐਸ ਭਾਂਤਿ ਜੋ ਸਾਹਿਬ ਧਿਆਈਐ॥ ਤਬ ਹੀ ਪੁਰਖ ਪੁਰਾਤਨ ਪਾਈਐ॥ ੨੦੪॥**

ਉਸਨੂੰ ਵੇਖਕੇ ਹਰੀ ਭਗਤ ਦੱਤ ਮੁਨੀ ਨੇ ਜਿਸ ਦਾ ਰੂਪ ਜਗਤ ਵਿਚ ਜਗ ਮਗ ਕਰ ਰਿਹਾ ਸੀ, ਸੋਚਣ ਲੱਗਾ ਕਿ ਜੇ ਇਸ ਵਣਜਾਰੇ ਦੀ ਕਮਾਈ ਕਰਨ ਦੀ ਤਰ੍ਹਾਂ ਜੇਕਰ ਸਾਹਿਬ ਨੂੰ ਸਿਮਰਦੇ ਰਹੀਏ ਤਦ ਜ਼ਰੂਰ ਹੀ ਪੁਰਾਤਨ ਪੁਰਖ ਨੂੰ ਪਾ ਲਈਏ॥ ੨੦੪॥

ਇਤਿ ਬਨਜਾਰਾ ਨਉਮੋ ਗੁਰੂ ਸਮਾਪਤੰ॥ ੯॥ ੨੦੪ ॥

ਨੌਵਾਂ ਗੁਰੂ ਵਣਜਾਰਾ ਸਮਾਪਤ॥ ੯ ॥ ੨੦੪ ॥

## ਦਸਵੇਂ ਗੁਰੂ ਮਾਲਿਣ ਦੀ ਕਥਾ

**ਚੌਪਈ॥ ਚਲਾ ਮੁਨੀ ਤਜਿ ਪਰਹਰਿ ਆਸਾ॥ ਮਹਾ ਮੋਨ ਅਰ ਮਹਾ ਉਦਾਸਾ॥**
**ਪਰਮ ਤੱਤ ਬੇਤਾ ਬਡਭਾਗੀ॥ ਮਹਾ ਮੋਨ ਹਰਿ ਕੋ ਅਨੁਰਾਗੀ॥ ੨੦੫॥**

ਤਿਆਗਨ ਯੋਗ ਆਸਾਂ ਨੂੰ ਤਜ ਕੇ ਦੱਤ ਮਹਾਂ ਮੁਨੀ ਅੱਗੇ ਤੁਰਿਆ ਜਾਂਦਾ ਸੀ। ਉਹ ਮਹਾਂ ਮੋਨੀ ਅਤੇ ਮਹਾਂ ਉਦਾਸ ਸੀ। ਵੱਡੇ ਭਾਗਾਂ ਵਾਲਾ ਪਰਮ ਤੱਤ ਨੂੰ ਜਾਣਨ ਵਾਲਾ ਸੀ ਅਤੇ ਮਹਾਂ ਮੋਨ ਧਾਰੀ ਹਰੀ ਦਾ ਪ੍ਰੇਮੀ ਸੀ॥ ੨੦੫॥

**ਪਰਮ ਪੁਰਖ ਪੂਰੋ ਬਡਭਾਗੀ॥ ਮਹਾਂ ਮੁਨੀ ਹਰਿ ਕੋ ਰਸ ਪਾਗੀ॥**

******************************************************************************

**ਬ੍ਰਹਮ ਭਗਤਿ ਖਟਗੁਨ ਰਸ ਲੀਨਾ॥ ਏਕ ਨਾਮ ਕੇ ਰਸ ਸਉ ਭੀਨਾ॥ ੨੦੬॥**

ਪੂਰਾ ਪਰਮ ਵੱਡੇ ਭਾਗਾਂ ਵਾਲਾ ਸੀ। ਮਹਾਂ ਮੁਨੀ ਹਰੀ ਦੇ ਰਸ ਵਿਚ ਭਿੱਜਾ ਹੋਇਆਂ ਸੀ। ਬ੍ਰਹਮ ਭਗਤੀ ਦੇ ਛੇ ਗੁਣਾਂ ਦੇ ਰਸ ਵਿਚ ਲੀਨ ਹੋ ਚੁੱਕਾ ਸੀ। ਇਕ ਨਾਮ ਦੇ ਰਸ ਨਾਲ ਉਸਦਾ ਹਿਰਦਾ ਭਿੱਜਾ ਹੋਇਆ ਸੀ॥ ੨੦੬॥

**ਉੱਜਲ ਗਾਤ ਮਹਾ ਮਨ ਸੋਹੈ॥ ਸੁਰ ਨਰ ਮੁਨ ਸਭ ਕੋ ਮਨ ਮੋਹੈ॥**
**ਜਹੰ ਜਹੰ ਜਾਇ ਦੱਤ ਸ਼ੁਭ ਕਰਮਾ॥ ਤਹੰ ਤਹੰ ਹੋਤ ਸਭੈ ਨਿਹਕਰਮਾ॥ ੨੦੭॥**

ਮਹਾਂ ਮੂਨੀ ਦੇ ਸਰੀਰ ਉਤੇ ਚਿੱਟੀ ਭਭੂਤੀ ਸੋਭਦੀ ਸੀ। ਦੇਵਤੇ, ਮਨੁੱਖ ਤੇ ਮੁਨੀ ਸਭਨਾਂ ਦੇ ਮਨ ਨੂੰ ਮੋਹ ਰਹੇ ਸਨ। ਸਭ ਕਰਮਾਂ ਦੇ ਕਰਨ ਵਾਲਾ ਦੱਤ ਜਿੱਥੇ ਜਿੱਥੇ ਗਿਆ ਅਤੇ ਜਾਂਦਾ ਸੀ ਉਥੇ ਉਥੇ ਸਾਰੇ ਪੁਰਸ਼ ਕਰਮਾਂ ਦੇ ਬੰਧਨਾਂ ਤੋਂ ਰਹਿਤ ਹੋ ਜਾਂਦੇ ਸਨ॥ ੨੦੭॥

**ਭਰਮ ਮੋਹ ਤਿਹ ਦੇਖਤ ਭਾਗੈ॥ ਰਾਮ ਭਗਤ ਸਭ ਹੀ ਉਠਿ ਲਾਗੈ॥**
**ਪਾਪ ਤਾਪ ਸਭ ਦੂਰ ਪਰਾਈ॥ ਨਿਸ ਦਿਨ ਰਹੈ ਏਕ ਲਿਵ ਲਾਈ॥ ੨੦੮॥**

ਉਸਨੂੰ ਵੇਖਦਿਆਂ ਹੀ ਭਰਮ ਦੇ ਮੋਹ ਭੱਜ ਜਾਂਦੇ ਸਨ। ਸਾਰੇ ਹੀ ਉੱਠਕੇ ਸਾਵਧਾਨ ਹੋ ਕੇ ਰਾਮ ਭਗਤੀ ਵਿਚ ਲੱਗ ਜਾਂਦੇ ਸਨ। ਸਾਰੇ ਪਾਪ ਤੇ ਸੰਤਾਪ ਦੂਰ ਹੋ ਜਾਂਦੇ ਸਨ। ਰਾਤ ਦਿਨ ਇਕ ਹਰੀ ਸਿਮਰਨ ਵਿਚ ਲਿਵ ਲਾਈ ਰਖਦੇ ਸਨ॥ ੨੦੮॥

**ਕਾਛਨ ਏਕ ਤਹਾ ਮਿਲ ਗਈ॥ ਸੋ ਆਚੂਕ ਪੁਕਾਰਤ ਭਈ॥**
**ਭਾਵ ਯਾਹਿ ਮਨ ਮਾਹਿ ਨਿਹਾਰਾ॥ ਦਸਵੋ ਗੁਰੂ ਤਾਹਿ ਬੀਚਾਰਾ॥ ੨੦੯॥**

ਪਦ ਅਰਥ  ਕਾਛਨ=ਮਾਲਿਣ

ਮੁਨੀ ਨੂੰ ਉਥੇ ਇਕ ਮਾਲਿਣ ਮਿਲ ਗਈ ਜੋ ਲਗਾਤਾਰ ਹੋਕਾ ਦੇਈ ਜਾ ਰਹੀ ਸੀ। ਮੁਨੀ ਨੇ ਉਸਦੇ ਹੋਕੇ ਦੀ ਆਵਾਜ਼ ਦੇ ਭਾਵ ਨੂੰ ਆਪਣੇ ਮਨ ਵਿਚ ਬਿਠਾਇਆ ਅਤੇ ਉਸ ਨੂੰ ਆਪਣਾ ਦਸਵਾਂ ਗੁਰੂ ਮੰਨਿਆ॥ ੨੦੯॥

**ਜੋ ਸੋਵੈ ਸੋ ਮੂਲੁ ਗਵਾਵੈ॥ ਜੋ ਜਾਗੈ ਹਰਿ ਹ੍ਰਿਦੈ ਬਸਾਵੈ॥**
**ਸੱਤਿ ਬੋਲਿ ਯਾਕੀ ਹਮ ਮਾਨੀ॥ ਜੋਗ ਗਿਆਨ ਜਾਗੈ ਤੇ ਜਾਨੀ॥ ੨੧੦॥**

ਮੁਨੀ ਨੇ ਆਪਣੇ ਮਨ ਵਿਚ ਇਹ ਵਿਚਾਰਿਆ ਕਿ ਜੋ ਸੁੱਤਾ ਹੈ, ਉਹ ਚੂਕ ਗਿਆ ਹੈ, ਇਸ ਲਈ ਕਹਿੰਦ`ਸਨ ਜੋ ਸੌਂ ਜਾਵੇਗਾ, ਉਹ ਮੂਲ ਨੂੰ ਗਵਾ ਲਵੇਗਾ। ਜੋ ਜਾਗਦਾ ਰਹੇਗਾ, ਉਹ ਹਰੀ ਨੂੰ ਹਿਰਦੇ ਵਿਚ ਵਸਾ ਲਵੇਗਾ। ਅਸੀਂ ਇਸਦੀ ਬੋਲੀ ਸੱਚੀ ਜਾਣ ਕੇ ਮੰਨ ਲਈ ਹੈ ਅਤੇ ਯੋਗ ਗਿਆਨ ਜਗਾਉਣ ਵਾਲੀ ਸ਼ਕਤੀ ਸਵੀਕਾਰ ਕਰ ਲਿਆ ਹੈ॥ ੨੧੦॥

ਇਤਿ ਕਾਛਨ ਗੁਰੂ ਦਸਵੋ ਸਮਾਪਤੰ॥੧੦॥੨੧੦ ॥

ਦਸਵਾਂ ਗੁਰੂ ਮਾਲਿਣ ਸਮਾਪਤ॥੧੦॥੨੧੦ ॥

## *ਗਿਆਰਵੇਂ ਗੁਰੂ ਰਾਜੇ 'ਸੁੱਰਥ' ਦੀ ਕਥਾ*

**ਚੌਪਈ॥ ਆਗੈ ਦੱਤ ਦੇਵ ਤਬ ਚਲਾ॥ ਸਾਧੇ ਸਰਬ ਜੋਗ ਕੀ ਕਲਾ॥**
**ਅਮਿਤ ਤੇਜ ਅਰੁ ਉਜਲ ਪ੍ਰਭਾਊ॥ ਜਾਨੁਕ ਬਨਾ ਦੂਸਰ ਹਰਿ ਰਾਊ॥ ੨੧੧॥**

ਤਦ ਫਿਰ ਦੱਤ ਦੇਵ ਅਗੇ ਨੂੰ ਤੁਰ ਪਿਆ ਜਿਸਨੇ ਜੋਗ ਦੀਆਂ ਸਾਰੀਆਂ ਸ਼ਕਤੀਆਂ ਸਾਧੀਆਂ ਹੋਈਆਂ ਸਨ। ਅਮਿਤ ਤੇਜ ਅਤੇ ਬੜਾ ਹੀ ਨਿਰਮਲ ਪ੍ਰਭਾਵ ਸੀ। ਇਹੋ ਮਲੂਮ ਹੁੰਦਾ ਸੀ ਮਾਨੋ. ਹਰੀ ਰਾਜਾ ਹੀ ਦੂਜਾ ਰੂਪ ਦੱਤ ਬਣਿਆ ਹੋਇਆ ਹੋਵੇ॥੨੧੧॥

**ਸਭ ਹੀ ਕਲਾ ਜੋਗ ਕੀ ਸਾਧੀ॥ ਮਹਾਂ ਸਿੱਧ ਮੋਨੀ ਮਨਿ ਲਾਧੀ॥**
**ਅਧਿਕ ਤੇਜ ਅਰੁ ਅਧਿਕ ਪ੍ਰਭਾਵਾ॥ ਜਾ ਲਖਿ ਇੰਦ੍ਰਾਸਨ ਥਹਰਾਵਾ॥ ੨੧੨॥**

ਉਸ ਜੋਗ ਦੀਆਂ ਸਾਰੀਆਂ ਹੀ ਕਲਾਂ ਸਾਧੀਆਂ ਹੋਈਆਂ ਸਨ। ਇਸ ਲਈ ਮੋਨੀ ਨੇ ਮਹਾਂ ਸਿੱਧੀ ਮਨ ਵਿਚੋਂ ਹੀ ਲਭ ਲਈ ਸੀ। ਬੇਹੱਦ ਤੇਜ ਸੀ ਅਤੇ ਬਹੁਤ ਸ਼ਕਤੀਸ਼ਾਲੀ ਪ੍ਰਭਾਵ ਸੀ. ਜਿਸਨੂੰ ਵੇਖਕੇ ਇੰਦਰ ਦਾ ਤਖਤ ਡੋਲ ਗਿਆ ਸੀ॥੨੧੨॥

## *ਮਧੁਭਾਰ ਛੰਦ॥ ਤ੍ਵਪ੍ਰਸਾਦਿ॥*

**ਮੁਨ ਮਨ ਉਦਾਰ॥ ਗੁਨ ਗਨ ਅਪਾਰ॥ ਹਰਿ ਭਗਤਿ ਲੀਨ॥ ਹਰਿ ਕੋ ਅਧੀਨ॥ ੨੧੩॥**

ਉਦਾਰ ਮਨ ਵਾਲੇ ਮੁਨੀ ਵਿਚ ਗੁਣਾਂ ਦੇ ਅਪਾਰ ਭੰਡਾਰ ਸਨ। ਹਰੀ ਭਗਤੀ ਵਿਚ ਲੀਨ ਅਤੇ ਹਰੀ ਦੇ ਅਧੀਨ ਸੀ॥੨੧੩॥

**ਤਜਿ ਰਾਜ ਭੋਗ॥ ਸੰਨਜਾਸ ਜੋਗ॥ ਸੰਨਜਾਸ ਰਾਇ॥ ਹਰਿ ਭਗਤ ਭਾਇ॥ ੨੧੪॥**

ਰਾਜ ਜੋਗ ਨੂੰ ਛੱਡ ਕੇ ਸੰਨਿਆਸ ਜੋਗ ਧਾਰ ਕੇ ਸੰਨਿਆਸ ਦਾ ਰਾਜਾ ਹੋਇਆ ਸੀ ਅਤੇ ਹਰੀ ਭਗਤਾਂ ਦਾ ਪ੍ਰੇਮੀ ਸੀ॥੨੧੪॥

**ਮੁਖ ਛਬਿ ਅਪਾਰ॥ ਪੂਰਣ ਵਤਾਰ॥ ਖੜਗੰ ਅਸੇਖ॥ ਬਿੱਦਿਆ ਬਿਸੇਖ॥ ੨੧੫॥**

ਉਸ ਪੂਰਣ ਅਵਤਾਰ ਦੇ ਮੁਖੜੇ ਦਾ ਜਲੌ ਅਪਾਰ ਸੀ। ਉਹ ਤਲਵਾਰ ਵਾਂਗ ਤਿਖਾ ਵਿਸ਼ੇਸ਼ ਵਿਦਿਆਵਾਂ ਵਿਚ ਨਿਪੁੰਨ ਸੀ॥੨੧੫॥

**ਸੁੰਦਰ ਸਰੂਪ॥ ਮਹਿਮਾ ਅਨੂਪ॥ ਆਭਾ ਅਪਾਰ॥ ਮੁਨ ਮਨ ਉਦਾਰ॥ ੨੧੬॥**

***************************************************************
ਉਸਦਾ ਸਰੂਪ ਸੁੰਦਰ ਸੀ, ਮਹਿਮਾ ਉਪਮਾਂ ਤੋਂ ਰਹਿਤ ਸੀ, ਅਪਾਰ ਆਭਾ ਵਾਲਾ ਸੀ ਅਤੇ ਮੁਨੀ ਉਦਾਰ ਮਨ ਵਾਲਾ ਸੀ॥ ੨੧੬॥

**ਸੰਨਜਾਸ ਦੇਵ॥ ਗੁਨ ਗਨ ਅਭੇਵ॥ ਅਬਿਯਕਤ ਰੂਪ॥ ਮਹਿਮਾ ਅਨੂਪ॥ ੨੧੭॥**

ਉਹ ਸੰਨਿਆਸੀਆਂ ਦਾ ਦੇਵਤਾ ਅਤੇ ਗੁਣੀਆਂ ਵਾਸਤੇ ਰਹਿਸ ਮਈ ਸੀ। ਉਨ੍ਹਾਂ ਦਾ ਨਿਰਾਕਾਰ ਰੂਪ ਸੀ ਅਤੇ ਉਨ੍ਹਾਂ ਦੀ ਮਹਿਮਾਂ ਅਨੂਪਮ ਸੀ॥ ੨੧੭॥

**ਸਭ ਸ਼ੁਭ ਸੁਭਾਵ॥ ਅਤਿਭੁਤ ਪ੍ਰਭਾਵ॥ ਮਹਿਮਾ ਅਪਾਰ॥ ਗੁਨ ਗਨ ਉਦਾਰ॥ ੨੧੮॥**

ਸਾਰੇ ਸੁਭਾਵ ਸ਼ੁਭ ਸਨ ਅਤੇ ਪ੍ਰਭਾਵ ਅਚਰਜ ਸੀ। ਅਪਾਰ ਮਹਿਮਾ ਸੀ। ਉਦਾਰ ਗੁਣਾਂ ਦਾ ਸਮੂਹ ਸੀ॥ ੨੧੮॥

**ਤਹ ਸੁਰਥ ਰਾਜ॥ ਸੰਪਤ ਸਮਾਜ॥ ਪੂਜੰਤ ਚੰਡ॥ ਨਿਸਦਿਨ ਅਖੰਡ॥ ੨੧੯॥**

ਉਥੇ ਇਕ ਸੁਰੱਥ ਨਾਮ ਦਾ ਰਾਜਾ ਸੀ, ਜੋ ਸਮਾਜ ਤੇ ਸੰਪਤੀ ਦਾ ਮਾਲਕ ਸੀ, ਚੰਡਕਾ ਦੀ ਪੂਜਾ ਕਰਦਾ ਸੀ ਅਤੇ ਰਾਤ ਦਿਨ ਵਿਚ ਕਦੇ ਵੀ ਪੂਜਾ ਨੂੰ ਖੰਡਨ ਨਹੀਂ ਹੋਣ ਦੇਂਦਾ ਸੀ॥ ੨੧੯॥

**ਨ੍ਰਿਪ ਅਤਿ ਪ੍ਰਚੰਡ॥ ਸਭ ਬਿਧ ਅਖੰਡ॥ ਸਿਲ ਸਿਤ ਪ੍ਰਬੀਨ॥ ਦੇਵੀ ਅਧੀਨ॥ ੨੨੦॥**

ਰਾਜਾ ਬਹੁਤ ਤੇਜਸਵੀ ਅਤੇ ਅਖੰਡ ਰਾਜ ਵਾਲਾ ਸੀ ਉਹ ਸਾਰੀਆਂ ਵਿਦਿਆਵਾਂ ਵਿਚ ਨਿਪੁੰਨ ਅਤੇ ਦੇਵੀ ਦੇ ਅਧੀਨ ਸੀ॥ ੨੨੦॥

**ਨਿਸਦਿਨ ਭਵਾਨ॥ ਸੇਵਤ ਨਿਧਾਨ॥ ਕਰਿ ਏਕ ਆਸ॥ ਨਿਸ ਦਿਨ ਉਦਾਸ॥ ੨੨੧॥**

ਰਾਤ ਦਿਨ ਭਵਾਨੀ ਨੂੰ ਪੂਜਦਾ ਸੀ ਅਤੇ ਇਕ ਨਿਧਾਨ ਰੂਪ ਦੀ ਆਸ ਕਰਕੇ ਰਾਤ ਦਿਨ ਉਦਾਸ ਰਹਿੰਦਾ ਸੀ॥ ੨੨੧॥

**ਦੁਰਗਾ ਪੁਜੰਤ॥ ਨਿਤਪ੍ਰਤਿ ਮਹੰਤ॥ ਬਹੁ ਬਿਧ ਪ੍ਰਕਾਰ॥ ਸੇਵਤ ਸਵਾਰ॥ ੨੨੨॥**

ਉਹ ਦੁਰਗਾ ਨੂੰ ਪੂਜਦਾ ਸੀ ਅਤੇ ਹਰ ਰੋਜ਼ ਮਹੰਤ ਵਾਂਗੂੰ ਬਹੁਤ ਪ੍ਰਕਾਰ ਦੀਆਂ ਵਿਧੀਆਂ ਅਨੁਸਾਰ ਉਸਦੀ ਸੇਵਾ ਕਰਦਾ ਰਹਿੰਦਾ ਸੀ॥ ੨੨੨॥

**ਅਤਿ ਗੁਨਿ ਨਿਧਾਨ॥ ਮਹਿਮਾ ਮਹਾਨ॥ ਅਤਿ ਬਿਮਨ ਅੰਗ॥ ਲਖਿ ਲਜਤ ਗੰਗ॥ ੨੨੩॥**

ਉਹ ਗੁਣਾਂ ਦਾ ਵੱਡਾ ਖਜ਼ਾਨਾ ਸੀ ਅਤੇ ਮਹਾਨ ਮਹਿਮਾ ਵਾਲਾ ਸੀ। ਉਸਦਾ ਹਿਰਦਾ ਅਤਿ ਨਿਰਮਲ ਸੀ। ਜਿਸਦੀ ਨਿਰਮਲਤਾ ਨੂੰ ਜਾਣ ਕੇ ਗੰਗਾ ਸ਼ਰਮਿੰਦੀ ਹੁੰਦੀ ਸੀ॥ ੨੨੩॥

**ਤਿਹ ਨਿਰਖ ਦੱਤ॥ ਅਤਿ ਬਿਮਲ ਮੱਤਿ॥ ਅਨਖੰਡ ਜੋਤ॥ ਜਨ ਭਿਓ ਉਦੋਤ॥ ੨੨੪॥**

ਦੱਤ ਨੇ ਉਸਨੂੰ ਵੇਖਿਆ ਕਿ ਉਹ ਅਤਿ ਨਿਰਮਲ ਮਤਿ ਵਾਲਾ ਸੀ। ਉਹ ਨ ਖੰਡੇ ਜਾਣ

ਵਾਲੀ ਜੋਤ ਵਾਲਾ ਸੀ, ਮਾਨੋਂ ਦੂਜਾ ਸੂਰਜ ਪ੍ਰਗਟ ਹੋਇਆ ਹੋਵੇ॥ ੨੨੪॥

**ਝਮਕੰਤ ਅੰਗ॥ ਲਖਿ ਲਜਤ ਗੰਗ॥ਅਤਿ ਗੁਨ ਨਿਧਾਨ॥ ਮਹਿਮਾ ਮਹਾਨ॥ ੨੨੫॥**

ਉਸਦੇ ਅੰਗ ਚਮਕਦੇ ਸਨ, ਜਿਨ੍ਹਾਂ ਦੀ ਦਮਕ ਨੂੰ ਵੇਖਕੇ ਗੰਗਾ ਸ਼ਰਮਿੰਦੀ ਹੋ ਰਹੀ ਸੀ ਉਹ ਗੁਣਾਂ ਦਾ ਅਤਿਅੰਤ ਖਜ਼ਾਨਾ ਸੀ ਅਤੇ ਉਸਦੀ ਮਹਾਨ ਮਹਿਮਾ ਸੀ॥ ੨੨੫॥

**ਅਨਭਵ ਪ੍ਰਕਾਸ਼॥ ਨਿਸਦਿਨ ਉਦਾਸ॥ ਅਤਿਭੁਤ ਸੁਭਾਵ॥ ਸੰਨਜਾਸ ਰਾਵ॥ ੨੨੬॥**

ਉਹ ਅਨਭਵ ਦਾ ਪ੍ਰਕਾਸ਼ ਅਤੇ ਰਾਤ ਦਿਨ ਜਗਤ ਤੋਂ ਉਦਾਸ ਰਹਿੰਦਾ ਸੀ। ਉਸਦਾ ਅਚਰਜ ਸੁਭਾਵ ਸੀ ਅਤੇ ਸੰਨਿਆਸ ਦੇ ਰਾਜਾ ਸਨ॥ ੨੨੬॥

**ਲਖਿ ਤਾਸ ਸੇਵ॥ ਸੰਨਜਾਸ ਦੇਵ॥ ਅਤਿ ਚਿੱਤ ਰੀਝ॥ ਹਿਤ ਫਾਸ ਬੀਝ॥ ੨੨੭॥**

ਉਸਦੀ ਸੇਵਾ ਨੂੰ ਵੇਖਕੇ ਸੰਨਿਆਸੀ ਦੱਤ ਦੇਵ ਚਿੱਤ ਵਿਚ ਅਤਿ ਰੀਝ ਗਿਆ॥ ੨੨੭॥

## ਸ੍ਰੀ ਭਗਵਤੀ ਛੰਦ॥

**ਕਿ ਦਿੱਖਿਓਤ ਦੱਤੰ॥ ਕਿ ਪਰਮੰਤਿ ਮੱਤੰ॥ ਸੁ ਸਰਬਤ੍ਰ ਸਾਜਾ॥ ਕਿ ਦਿੱਖਿਓਤ ਰਾਜਾ॥ ੨੨੮॥**

ਮੁਨੀ ਦੱਤ ਦੇਵ ਨੇ ਵੇਖਿਆ ਕਿ ਰਾਜਾ ਪਰਮ ਮੱਤ ਵਾਲਾ ਅਤੇ ਸਰਬ ਸਾਧਣਾਂ ਨਾਲ ਸ਼ਸ਼ੋਭਤ ਸੀ॥ ੨੨੮॥

**ਕਿ ਆਲੋਕ ਕਰਮੰ॥ ਕਿ ਸਰਬਤ੍ਰ ਧਰਮੰ॥ ਕਿ ਆਜਿੱਤ ਭੂਪੰ॥ ਕਿ ਰੱਤੇ ਸਰੂਪੰ॥ ੨੨੯॥**

ਕਿ ਉਹ ਅਲੌਕਿਕ ਕਰਮਾਂ ਵਾਲਾ ਅਤੇ ਸਾਰਿਆਂ ਧਰਮਾਂ ਵਾਲਾ ਸੀ। ਉਹ ਨਾ ਜਿੱਤਿਆ ਜਾਣ ਵਾਲਾ ਰਾਜਾ ਸੀ, ਜੋ ਕਾਮਦੇਵ ਵਰਗੇ ਰੂਪ ਵਾਲਾ ਸੀ॥ ੨੨੯॥

**ਕਿ ਆਜਾਨ ਬਾਹੰ॥ ਕਿ ਸਰਬਤ੍ਰ ਸਾਹੰ॥ ਕਿ ਧਰਮੰ ਸਰੂਪੰ॥ ਕਿ ਸਰਬਤ੍ਰ ਭੂਪੰ॥ ੨੩੦॥**

ਜੋ ਗੋਡਿਆਂ ਤੱਕ ਬਾਹਾਂ ਵਾਲਾ ਸੀ। ਜੋ ਸਾਰਿਆਂ ਦਾ ਸ਼ਾਹ ਸੀ। ਜੋ ਧਰਮ ਦਾ ਸਰੂਪ ਸੀ। ਜੋ ਸਾਰਿਆਂ ਦਾ ਰਾਜਾ ਸੀ॥ ੨੩੦॥

**ਕਿ ਸ਼ਾਹਾਨ ਸ਼ਾਹੰ॥ ਕਿ ਆਜਾਨ ਬਾਹੰ॥ ਕਿ ਜੋਗੇਂਦ੍ਰ ਗਾਮੀ॥ ਕਿ ਧਰਮੇਂਦ੍ਰ ਧਾਮੀ॥ ੨੩੧॥**

ਉਹ ਰਾਜਿਆਂ ਦਾ ਰਾਜ ਸੀ ਅਤੇ ਗੋਡਿਆਂ ਤੱਕ ਲੰਮੀਆਂ ਬਾਹਾਂ ਵਾਲਾ ਯੋਗੇਸ਼ਵਰ ਸੀ ਅਤੇ ਧਰਮ ਦਾ ਸਮਰਾਟ ਸੀ॥ ੨੩੧॥

**ਕਿ ਰੁੱਦ੍ਰਾਰਿ ਰੂਪੰ॥ ਕਿ ਭੂਪਾਨ ਭੂਪੰ॥ ਕਿ ਆਦੱਗ ਜੋਗੰ॥ ਕਿ ਤਿਆਗੰਤ ਸੋਗੰ॥ ੨੩੨॥**

ਪਦ ਅਰਥ - ਰੁਦ੍ਰਾਰਿ=ਸ਼ਿਵਜੀ ਦਾ ਵੈਰੀ, ਕਾਮੇਦੇਵ। ਆਦੱਗ=ਪ੍ਰਚੰਡ।

ਜੋ ਕਾਮਦੇਵ ਵਰਗੇ ਰੂਪ ਵਾਲਾ ਸੀ ਅਤੇ ਜੋ ਰਾਜਿਆਂ ਦਾ ਰਾਜਾ ਸੀ। ਜੋ ਜੋਗ ਦੀ ਪ੍ਰਚੰਡ

ਲਾਟ ਸੀ ਅਤੇ ਜੋ ਸੋਗਾਂ ਨੂੰ ਤਿਆਗ ਚੁੱਕਾ ਸੀ॥ ੨੩੨॥

**ਬਿਮੋਹਿਯੋਤ ਦੇਖੀ॥ ਕਿ ਰਾਵੱਲ ਭੇਖੀ॥ ਕਿ ਸੰਨਜਾਸ ਰਾਜਾ॥ ਕਿ ਸਰਬਤ੍ਰ ਸਾਜਾ॥ ੨੩੩॥**

ਜਿਸ ਉਤੇ ਸਾਰੀ ਦੁਨੀਆਂ ਮੋਹਿਤ ਹੋਈ ਸੀ। ਜੋ ਜੋਗ ਦੇ ਭੇਖ ਵਾਲਾ ਸੀ। ਜੋ ਸੰਨਿਆਸ ਦਾ ਰਾਜਾ ਸੀ। ਜੋ ਸਾਰਿਆਂ ਸਾਜਾਂ ਵਾਲਾ ਸੀ॥ ੨੩੩॥

**ਕਿ ਸੰਭਾਲ ਦੇਖਾ॥ ਕਿ ਸੁਧ ਚੰਦ੍ਰ ਪੇਖਾ॥ ਕਿ ਪਾਵਿਤ੍ਰ ਕਰਮੰ॥ ਕਿ ਸੰਨਿਆਸ ਧਰਮੰ॥ ੨੩੪॥**

ਜੋ ਸੰਭਾਲ ਕੇ ਵੇਖਣ ਨਾਲ ਸੁਧ ਪੁੰਨਿਆਂ ਚੰਦ੍ਰਮਾ ਦਿੱਸਿਆ ਸੀ। ਜੋ ਪਵਿੱਤਰ ਕਰਮਾਂ ਵਾਲਾ ਸੀ। ਜੋ ਸੰਨਿਆਸ ਧਰਮ ਵਾਲਾ ਸੀ॥ ੨੩੪॥

**ਕਿ ਸੰਨਿਆਸ ਭੇਖੀ॥ ਕਿ ਆਧਰਮ ਦ੍ਵੈਖੀ॥ ਕਿ ਸਰਬਤ੍ਰ ਗਾਮੀ॥ ਕਿ ਧਰਮੇਸ ਧਾਮੀ॥ ੨੩੫॥**

ਪਦ ਅਰਥ - ਧਰਮੇਸ=ਧਰਮੀ ਰਾਜੇ। ਧਾਮੀ=ਆਸਰਾ ਦੇਨ ਵਾਲਾ।

ਜੋ ਸੰਨਿਆਸ ਭੇਖ ਵਾਲਾ ਸੀ। ਜੋ ਅਧਰਮ ਦਾ ਦੋਖੀ ਭਾਵ ਧਰਮ ਦਾ ਪਿਆਰਾ ਸੀ। ਜੋ ਧਰਮੀ ਰਾਜਿਆਂ ਦਾ ਆਸਰਾ ਰੂਪ ਸੀ॥ ੨੩੫॥

**ਕਿ ਆਛਿੱਜ ਜੋਗੰ॥ ਕਿ ਆਗੰਮ ਲੋਗੰ॥ ਕਿ ਲੰਗੋਟ ਬੰਧੰ॥ ਕਿ ਸਰਬਤ੍ਰ ਮੰਧੰ॥ ੨੩੬॥**

ਜੋ ਨਾ ਛਿਜਨ ਵਾਲੇ ਜੋਗ ਵਾਲਾ ਸੀ। ਜੋ ਲੋਕਾਂ ਦੀ ਪਹੁੰਚ ਤੋਂ ਪਰੇ ਸੀ। ਜੋ ਲੰਗੋਟ ਨੂੰ ਬੰਨ੍ਹਨ ਵਾਲਾ ਸੀ। ਜੋ ਸਾਰਿਆਂ ਦੇ ਵਿਚ ਰਹਿੰਦਾ ਹੋਇਆ ਵੀ ਸਭ ਤੋਂ ਵੱਖਰਾ ਸੀ॥ ੨੩੬।

**ਕਿ ਆਛਿੱਜ ਕਰਮਾ॥ ਕਿ ਆਲੋਕ ਧਰਮਾ॥ ਕਿ ਆਦੇਸ ਕਰਤਾ॥ ਕਿ ਸੰਨਜਾਸ ਸਰਤਾ॥ ੨੩੭॥**

ਜੋ ਨਾ ਛਿਜਨ ਵਾਲੇ ਕਰਮਾਂ ਦੇ ਕਰਨ ਵਾਲਾ ਸੀ। ਜੋ ਅਲੋਕਿਕ ਧਰਮ ਵਾਲਾ ਸੀ, ਜੋ ਆਦੇਸ਼ ਆਦੇਸ਼ ਕਰਨ ਵਾਲਾ ਸੀ ਅਤੇ ਜੋ ਸੰਨਿਆਸ ਦੀ ਨਦੀ ਸੀ॥ ੨੩੭॥

**ਕਿ ਅਗਿਆਨ ਹੰਤਾ॥ ਕਿ ਪਾਰੰਗ ਗੰਤਾ॥ ਕਿ ਆਧਰਮ ਹੰਤਾ॥ ਕਿ ਸੰਨਜਾਸ ਭਕਤਾ॥ ੨੩੮॥**

ਜੋ ਅਗਿਆਨ ਨੂੰ ਨਾਸ ਕਰਨ ਵਾਲਾ ਸੀ ਅਤੇ ਜੋ ਸੰਸਾਰ ਤੋਂ ਪਾਰਗਿਰਾਮੀ ਸੀ। ਜੋ ਅਧਰਮ ਦੇ ਨਾਸ ਕਰਨ ਵਾਲਾ ਸੀ। ਜੋ ਸੰਨਿਆਸ ਦਾ ਭਗਤ ਸੀ॥ ੨੩੮॥

**ਕਿ ਖੰਕਾਲ ਦਾਸੰ॥ ਕਿ ਸਰਬਤ੍ਰ ਭਾਸੰ॥ ਕਿ ਸੰਨਜਾਸ ਰਾਜੰ॥ ਕਿ ਸਰਬਤ੍ਰ ਸਾਜੰ॥ ੨੩੯॥**

ਜੋ ਭੈਰਵ ਦਾ ਦਾਸ ਸੀ। ਜੋ ਹਰ ਥਾਂ ਵਿਆਪਕ ਭਾਸਦਾ ਸੀ। ਜੋ ਸੰਨਿਆਸ ਦਾ ਰਾਜਾ ਸੀ ਅਤੇ ਜੋ ਸਾਰਿਆਂ ਨੂੰ ਸਾਜਨ ਵਾਲਾ ਸੀ॥ ੨੩੯॥

**ਕਿ ਪਾਰੰਗ ਗੰਤਾ॥ ਕਿ ਆਧਰਮ ਹੰਤਾ॥ ਕਿ ਸੰਨਜਾਸ ਭਕਤਾ॥ ਕਿ ਸਾਜੋਜ ਮੁਕਤਾ॥ ੨੪੦॥**

ਜੋ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਣਾ ਜਾਣਨ ਵਾਲਾ ਸੀ। ਜੋ ਅਧਰਮ ਦੇ ਨਾਸ ਕਰਨ ਵਾਲਾ ਸੀ। ਜੋ ਸੰਨਿਆਸ ਦਾ ਭਗਤ ਸੀ ਅਤੇ ਜੋ ਸਾਜੁਜ ਮੁਕਤੀ ਨੂੰ ਪਰਾਪਤ ਕਰ ਚੁੱਕਾ ਹੋਇਆ

************************************************************
ਸੀ॥ ੨੪੦॥

**ਕਿ ਆਸਕਤ ਕਰਮੰ॥ ਕਿ ਅਬਿਯਕਤ ਧਰਮੰ॥ ਕਿ ਅੱਤੇਵ ਜੋਗੀ॥ ਕਿ ਅੰਗੰ ਅਰੋਗੀ॥ ੨੪੧॥**

ਜੋ ਕਰਮਾਂ ਵਿਚ ਲੀਨ ਸੀ ਅਤੇ ਜੋ ਦੇਹ ਤੋਂ ਰਹਿਤ ਧਰਮ ਵਾਲਾ ਸੀ, ਜੋ ਅਤਿ ਜੋਗੀ ਸੀ ਅਤੇ ਜੋ ਸਰੀਰ ਕਰਕੇ ਰੋਗ ਤੋਂ ਰਹਿਤ ਸੀ॥ ੨੪੧॥

**ਕਿ ਸੁੱਧੰ ਸੁਰੋਸੰ॥ ਨ ਨੈਕ ਅੰਗਰੋਸੰ॥ ਨ ਕਕੁਰਮ ਕਰਤਾ॥ ਕਿ ਧਰਮੰ ਸੁ ਸਰਤਾ॥ ੨੪੨॥**

ਜੋ ਸੁੱਧ ਤੇ ਸ੍ਰੇਸ਼ਟ ਰੋਸ ਰੂਪ ਸੀ,ਪਰ ਸਰੀਰ ਕਰਕੇ ਰੱਤੀ ਜਿੰਨ੍ਹਾਂ ਵੀ ਰੋਸ ਨਹੀਂ ਕਰਦਾ ਸੀ। ਕੁਕਰਮਾਂ ਨੂੰ ਨਹੀਂ ਕਰਨ ਵਾਲਾ ਅਤੇ ਜੋ ਸ਼ੁਭ ਧਰਮ ਦੀ ਨਦੀ ਸੀ॥ ੨੪੨॥

**ਕਿ ਜੋਗਾਧਿਕਾਰੀ॥ ਕਿ ਸੰਨਜਾਸ ਧਾਰੀ॥ ਕਿ ਬ੍ਰਹਮੰਸ ਭਗਤਾ॥ ਕਿ ਆਰੰਭ ਜਗਤਾ॥ ੨੪੩॥**

ਜੋ ਜੋਗ ਦਾ ਅਧਿਕਾਰੀ ਸੀ ਅਤੇ ਜੋ ਸੰਨਿਆਸ ਦੇ ਧਾਰਨ ਵਾਲਾ ਸੀ। ਜੋ ਬ੍ਰਹਮ ਅੰਸ ਦਾ ਭਗਤ ਸੀ ਅਤੇ ਜੋ ਜਗਤ ਦਾ ਅਰੰਭ ਰੂਪ ਸੀ॥ ੨੪੩॥

**ਕਿ ਜਾਟਾਨ ਜੂਟੰ॥ ਕਿ ਨਿਧਿਆਨ ਛੂਟੰ॥ ਕਿ ਅਬਿਯਕਤ ਅੰਗੰ॥ ਕਿ ਕੈਪਾਨ ਭੰਗੰ॥ ੨੪੪॥**

ਉਸ ਜੜਾਵਾਂ ਦੇ ਜੂੜੇ ਵਾਲੇ ਨੇ ਧਨ ਦੇ ਸਾਰੇ ਖਜ਼ਾਨੇ ਛੱਡ ਦਿੱਤੇ ਸਨ,ਉਹ ਨਿਰਾਕਾਰ ਸਰੀਰ ਵਾਲਾ ਸੀ ਅਤੇ ਉਸ ਕੈਪਾਨ ਧਾਰਨ ਕੀਤਾ ਹੋਇਆ ਸੀ॥ ੨੪੪॥

**ਕਿ ਸੰਨਜਾਸ ਕਰਮੀ॥ ਕਿ ਰਾਵੱਲ ਧਰਮੀ॥ ਕਿ ਤ੍ਰਿਕਾਲ ਕੁਸਲੀ॥ ਕਿ ਕਾਮੌਦ ਦੁਸਲੀ॥ ੨੪੫॥**

ਜੋ ਸੰਨਿਆਸ ਕਰਮਾਂ ਦੇ ਕਰਨ ਵਾਲਾ ਸੀ ਅਤੇ ਜੋ ਜੋਗ ਦੇ ਧਰਮ ਵਾਲਾ ਸੀ। ਜੋ ਤਿੰਨਾਂ ਕਾਲਾਂ ਵਿਚ ਅਨੰਦ ਸਰੂਪ ਵਾਲਾ ਸੀ ਅਤੇ ਜੋ ਕਾਮਾਦਿਕ ਬੁਰਾਈਆਂ ਦੇ ਦੁਖ ਮਿਟਾਉਣ ਵਾਲਾ ਸੀ॥ ੨੪੫॥

**ਕਿ ਡਾਮਾਰ ਬਾਜੈ॥ ਕਿ ਸਭ ਪਾਪ ਭਾਜੈ॥ ਕਿ ਬਿਭੂਤ ਸੋਹੈ॥ ਕਿ ਸਰਬਤ੍ਰ ਮੋਹੈ॥ ੨੪੬॥**

ਜੋ ਡਮਰੂ ਵਜਾਉਂਦਾ ਸੀ ਅਤੇ ਜੋ ਸਾਰੇ ਪਾਪਾਂ ਨੂੰ ਭਜਾਉਂਦਾ ਸੀ। ਜੋ ਬਿਭੂਤੀ ਨਾਲ ਸ਼ੋਭਾ ਪਾ ਰਿਹਾ ਸੀ ਅਤੇ ਜੋ ਸਾਰਿਆਂ ਨੂੰ ਮੋਹਤ ਕਰ ਰਿਹਾ ਸੀ॥ ੨੪੬॥

**ਕਿ ਲੰਗੋਟ ਬੰਦੀ॥ ਕਿ ਏਕਾਦਿ ਛੰਦੀ॥ ਕਿ ਧਰਮਾਨ ਧਰਤਾ॥ ਕਿ ਪਾਪਾਨ ਹਰਤਾ॥ ੨੪੭॥**

ਜੋ ਲੰਗੋਟ ਨੂੰ ਬੰਨਣ ਵਾਲਾ ਸੀ ਅਤੇ ਜੋ ਇਕੋ ਇਕ ਦਾ ਨਾਂ ਜਪਦਾ ਸੀ। ਜੋ ਧਰਮ ਨੂੰ ਧਾਰਨ ਵਾਲਾ ਸੀ ਅਤੇ ਜੋ ਪਾਪਾਂ ਨੂੰ ਨਾਸ ਕਰਨ ਵਾਲਾ ਸੀ॥ ੨੪੭॥

**ਕਿ ਨਿਨਾਦਿ ਬਾਜੈ॥ ਕਿ ਪੰਪਾਪ ਭਾਜੈ॥ ਕਿ ਆਦੇਸ ਬੁੱਲੈਂ॥ ਕਿ ਲੈ ਗ੍ਰੰਥ ਖੁੱਲੈਂ॥ ੨੪੮॥**

ਜੋ ਅਖੰਡ ਸ਼ਬਦਾਂ ਦੇ ਵਜਾਉਣ ਵਾਲ ਸੀ ਅਤੇ ਜੋ ਮਹਾਂ ਪਾਪਾਂ ਨੂੰ ਭਜਾਉਂਣ ਵਾਲਾ ਸੀ। ਜੋ ਆਦੇਸ਼ ਆਦੇਸ਼ ਬੁਲਾਉਂਦਾ ਸੀ ਅਤੇ ਗ੍ਰੰਥਾਂ ਦਾ ਪਾਠ ਪੜ੍ਹਦਾ ਸੀ॥ ੨੪੮॥

*************************************************************

**ਕਿ ਪਾਵਿਤ੍ਰ ਦੇਸੀ॥ ਕਿ ਧਰਮੇਂਦ੍ਰ ਭੇਸੀ॥ ਕਿ ਲੰਗੋਟ ਬੰਦੰ॥ ਕਿ ਆਜੋਤ ਵੰਦੰ॥ ੨੪੯॥**

ਜੋ ਪਵਿੱਤਰ ਦੇਸ਼ ਵਾਸੀ ਸੀ ਅਤੇ ਜੋ ਧਰਮ ਰਾਜ ਦੇ ਸਰੂਪ ਵਾਲਾ ਸੀ ਜੋ ਅਖੰਡ ਜੋਤ ਨੂੰ ਜਣਾਉਣ ਵਾਲਾ ਸੀ ਅਤੇ ਜੋ ਲੰਗੋਟ ਧਾਰੀ ਸੀ॥ ੨੪੯॥

**ਕਿ ਆਨਰਥ ਰਹਿਤਾ॥ ਕਿ ਸੰਨਿਆਸਾ ਸਹਿਤਾ॥ ਕਿ ਪਰਮੰ ਪੁਨੀਤੰ॥ ਕਿ ਸਰਬਤ੍ਰ ਮੀਤੰ॥ ੨੫੦॥**

ਉਹ ਅਨਰਥ ਤੋਂ ਰਹਿਤ ਸੀ ਅਤੇ ਸੰਨਿਆਸ ਧਰਮ ਸਹਿਤ ਸੀ। ਉਹ ਪਰਮ ਤੋਂ ਪੁਨੀਤ ਅਤੇ ਸਾਰਿਆਂ ਦਾ ਮਿੱਤਰ ਸੀ॥ ੨੫੦॥

**ਕਿ ਅਚਾਚੱਲ ਅੰਗੰ॥ ਕਿ ਜੋਗੰ ਅਭੰਗੰ॥ ਕਿ ਅਬਿਯਕਤ ਰੂਪੰ॥ ਕਿ ਸੰਨਿਆਸ ਭੂਪੰ॥ ੨੫੧॥**

ਜੋ ਚੰਚਲ ਰਹਿਤ ਅੰਗਾਂ ਵਾਲਾ ਸੀ ਅਤੇ ਜੋ ਨਾ ਭੰਗ ਹੋਣ ਵਾਲੇ ਜੋਗ ਵਾਲਾ ਸੀ। ਜੋ ਨਿਰਾਕਾਰ ਰੂਪ ਵਾਲਾ ਸੀ ਅਤੇ ਜੋ ਸੰਨਿਆਸ ਦਾ ਰਾਜਾ ਸੀ॥ ੨੫੧॥

**ਕਿ ਬੀਰਾਨ ਰਾਧੀ॥ ਕਿ ਸਰਬਤ੍ਰ ਸਾਧੀ॥ ਕਿ ਪਾਵਿਤ੍ਰ ਕਰਮਾ॥ ਕਿ ਸੰਨਿਆਸ ਧਰਮਾ॥ ੨੫੨॥**

ਜੋ ਬਵੰਜਾਂ ਬੀਰਾਂ ਦੀ ਅਰਾਧਨਾ ਕਰ ਚੁੱਕਾ ਸੀ ਅਤੇ ਜੋ ਸਾਰਿਆਂ ਜੰਤ੍ਰਾਂ-ਮੰਤ੍ਰਾਂ ਦੀ ਸਾਧਨਾਂ ਕਰ ਚੁੱਕਾ ਸੀ। ਜੋ ਪਵਿੱਤਰ ਕਰਮਾਂ ਵਾਲਾ ਸੀ ਅਤੇ ਜੋ ਸੰਨਿਆਸ ਧਰਮ ਵਾਲਾ ਸੀ॥ ੨੫੨॥

**ਅਧਾਖੰਡ ਰੰਗੰ॥ ਕਿ ਆਛਿੱਜ ਅੰਗੰ॥ ਕਿ ਅੰਨਿਆਇ ਹਰਤਾ॥ ਕਿ ਸੁ ਨਿਆਇ ਕਰਤਾ॥ ੨੫੩॥**

ਜੋ ਅਖੰਡ ਪ੍ਰੇਮ ਦਾ ਆਸਰਾ ਰੂਪ ਸੀ ਅਤੇ ਜੋ ਨਾ ਛਿੱਜਨ ਵਾਲੇ ਅੰਗ ਵਾਲਾ ਸੀ। ਜੋ ਅਨਿਆਇ ਨੂੰ ਨਾਸ ਕਰਨ ਵਾਲਾ ਸੀ ਅਤੇ ਜੋ ਸ਼ੁਭ ਇਨਸਾਫ਼ ਕਰਨ ਵਾਲਾ ਸੀ ॥ ੨੫੩॥

**ਕਿ ਕਰਮੰ ਪ੍ਰਨਾਸੀ॥ ਕਿ ਸਰਬਤ੍ਰ ਦਾਸੀ॥ ਕਿ ਅਲਿਪਤ ਅੰਗੀ॥ ਕਿ ਆਭਾ ਅਭੰਗੀ॥ ੨੫੪॥**

ਜੋ ਕਰਮਾਂ ਨੂੰ ਚੰਗੀ ਤਰ੍ਹਾਂ ਨਾਸ ਕਰਨ ਵਾਲਾ ਸੀ ਅਤੇ ਜੋ ਸਾਰਿਆਂ ਦਾ ਦਾਸ ਸੀ ਜੋ ਨਿਰਲਿਪਤ ਸਰੀਰ ਵਾਲਾ ਸੀ ਅਤੇ ਜੋ ਨਾਂ ਭੰਗ ਹੋਣ ਵਾਲੀ ਆਭਾ ਵਾਲਾ ਸੀ॥ ੨੫੪॥

**ਕਿ ਸਰਬਤ੍ਰ ਗੰਤਾ॥ ਕਿ ਪਾਪਾਨ ਹੰਤਾ॥ ਕਿ ਸਾਸੱਧ ਜੋਗੰ॥ ਕਿਤੰ ਤਿਆਗ ਰੋਗੰ॥ ੨੫੫॥**

ਜੋ ਸਾਰਿਆਂ ਵਿਚ ਗਮਨ ਕਰਨ ਵਾਲਾ ਸੀ ਅਤੇ ਜੋ ਪਾਪਾਂ ਨੂੰ ਨਾਸ ਕਰਨ ਵਾਲਾ ਸੀ। ਜੋ ਜੋਗ ਦੀ ਸਾਧਨਾਂ ਨੂੰ ਸਾਧ ਚੁੱਕਾ ਸੀ। ਜੋ ਰੋਗਾਂ ਤੋਂ ਮੁਕਤ ਕਰਾਉਣ ਵਾਲਾ ਸੀ॥ ੨੫੫॥

ਸੁਰੱਥ ਰਾਜਾ ਯਾਰਮੋ ਗੁਰੂ ਬਰਨਨੰ॥ ੧੧॥ ੨੫੫ ॥

ਗਿਆਰਵਾਂ ਗੁਰੂ ਰਾਜਾ ਸੁੱਰਥ ਸਮਾਪਤ॥ ੧੧॥ ੨੫੫ ॥

## ਬਾਰ੍ਹਵਾਂ ਗੁਰੂ 'ਬਾਲਕਾ' ਦੀ ਕਥਾ

**ਰਸਾਵਲ ਛੰਦ॥ਚਲਾ ਦੱਤ ਆਗੇ॥ ਲਖੇ ਪਾਪ ਭਾਗੇ॥**

**ਬਜੈ ਘੰਟ ਘੋਰੰ॥ ਬਣੰ ਜਾਣ ਮੋਰੰ॥੨੫੬॥**

ਫਿਰ ਦੱਤ ਸੁਆਮੀ ਅੱਗੇ ਤੁਰ ਪਏ। ਜਿਨ੍ਹਾਂ ਨੂੰ ਵੇਖਕੇ ਪਾਪ ਨੱਸ ਜਾਂਦੇ ਸਨ। ਘਨਘੋਰ ਘੰਟੀਆਂ ਦੀ ਆਵਾਜ਼ ਆ ਰਹੀ ਸੀ ਕਿ ਮਾਨੋਂ ਵਣ ਵਿਚ ਮੋਰ ਬੋਲਦੇ ਹੋਣ॥੨੫੬॥

**ਨਵੰ ਨਾਦ ਬਾਜੈ॥ ਧਰਾ ਪਾਪ ਭਾਜੈ॥**
**ਕਰੈ ਦੇਬਜ ਅਰਚਾ॥ ਚਤੁਰ ਬੇਦ ਚਰਚਾ॥੨੫੭॥**

ਅਕਾਸ਼ ਉਤੇ ਨਵੇਂ ਨਾਦ ਵੱਜਣ ਲੱਗੇ ਅਤੇ ਧਰਤੀ ਤੋਂ ਪਾਪ ਭੱਜਣ ਲੱਗੇ। ਦੇਵਤਿਆਂ ਦੀ ਪੂਜਾ ਕਰਨ ਲੱਗੇ ਅਤੇ ਚੋਹਾਂ ਵੇਦਾਂ ਦੀ ਚਰਚਾ ਕਰਨ ਲੱਗੇ॥੨੫੭॥

**ਸ੍ਰੁਤੰ ਸਰਬ ਪਾਠੰ॥ ਸੁ ਸੰਨਜਾਸ ਰਾਠੰ॥**
**ਮਹਾਂ ਜੋਗ ਨਜਾਸੰ॥ ਸਦਾਈ ਉਦਾਸੰ॥੨੫੮॥**

ਸਾਰੀਆਂ ਸ੍ਰੁਤੀਆਂ ਦਾ ਪਾਠ ਕਰਦੇ ਸਨ। ਉਹ ਸੰਨਿਆਸ ਦੇ ਰਾਜਾ ਸਨ, ਮਹਾਂ ਜੋਗ ਦੀ ਸਾਧਨਾ ਕਰਨ ਵਾਲੇ ਸਨ ਅਤੇ ਸਦਾ ਹੀ ਉਦਾਸ ਰਹਿੰਦੇ ਸਨ॥੨੫੮॥

**ਖਟੰ ਸ਼ਾਸਤ੍ਰ ਚਰਚਾ॥ ਰਟੈਂ ਬੇਦ ਅਰਚਾ॥**
**ਮਹਾ ਮੋਨ ਮਾਨੀ॥ ਕਿ ਸੰਨਜਾਸ ਧਾਨੀ॥੨੫੯॥**

ਛੇ ਸ਼ਾਸਤ੍ਰਾਂ ਦੀ ਚਰਚਾ ਤੇ ਚੋਹਾਂ ਵੇਦਾ ਦੀ ਪੂਜਾ ਕਰਨ ਲਈ ਕਹਿੰਦੇ ਸਨ। ਮਹਾਂ ਮੋਨ ਦੇ ਮਾਨ ਵਾਲੇ ਸਨ ਅਤੇ ਸੰਨਿਆਸ ਨੂੰ ਧਾਰਨ ਵਾਲੇ ਸਨ॥੨੫੯॥

**ਚਲਾ ਦੱਤ ਆਗੈ॥ ਲਖੇ ਪਾਪ ਭਾਗੈ॥**
**ਲਖੀ ਏਕ ਕੰਨਿਆ॥ ਤਿਹੂੰ ਲੋਗ ਧੰਨਿਆ॥੨੬੦॥**

ਇਸ ਤਰ੍ਹਾਂ ਦੇ ਗੁਣਾਂ ਵਾਲਾ ਦੱਤ ਅੱਗੇ ਤੁਰ ਪਿਆ। ਜਿਸਨੂੰ ਵੇਖਦਿਆਂ ਹੀ ਪਾਪ ਭੱਜ ਜਾਂਦੇ ਸਨ। ਉਸਨੇ ਇਕ ਲੜਕੀ ਨੂੰ ਵੇਖਿਆ ਜੋ ਤਿੰਨਾ ਲੋਕਾਂ ਵਿਚ ਧੰਨ ਸੀ॥੨੬੦॥

**ਮਹਾ ਬ੍ਰਹਮਚਾਰੀ॥ ਸੁ ਧਰਮਾਧਿਕਾਰੀ॥**
**ਲਖੀ ਪਾਨ ਵਾਕੇ॥ ਗੁਡੀ ਬਾਲ ਤਾਂਕੇ॥੨੬੧॥**

ਦੱਤ ਜੀ ਵੱਡੇ ਬ੍ਰਹਮਚਾਰੀ ਸਨ ਅਤੇ ਸ੍ਰੇਸ਼ਟ ਧਰਮ ਦੇ ਅਧਿਕਾਰੀ ਸਨ। ਉਨ੍ਹਾਂ ਨੇ ਉਸ ਬਾਲਿਕਾ ਦੇ ਹੱਥ ਵਿਚ ਫੜੀ ਹੋਈ ਇਕ ਗੁੱਡੀ ਵੇਖੀ॥੨੬੧॥

**ਖਿਲੈ ਖੇਲ ਤਾਸੋ॥ ਇਸੋ ਹੇਤ ਵਾਸੋ॥**

***********************************************

**ਪੀਐ ਪਾਨ ਆਵੈ॥ ਇਸੋ ਖੇਲ ਭਾਵੈ॥੨੬੨॥**

ਉਸ ਨਾਲ ਉਹ ਖੇਡ ਰਹੀ ਸੀ ਅਤੇ ਉਸਦੇ ਨਾਲ ਉਸਦਾ ਅਜਿਹਾ ਪ੍ਰੇਮ ਲੱਗਾ ਹੋਇਆ ਸੀ ਕਿ ਉਹ ਪਾਣੀ ਪੀਣ ਵੀ ਘਰ ਨਹੀਂ ਆਉਂਦੀ ਸੀ। ਇਸ ਤਰ੍ਹਾਂ ਦੀ ਖੇਡ ਉਸਨੂੰ ਭਾਉਂਦੀ ਸੀ॥੨੬੨॥

**ਗਏ ਮੋਨ ਮਾਨੀ॥ ਤਰੈ ਦ੍ਰਿਸ਼ਟ ਆਨੀ॥**
**ਨ ਬਾਲਾ ਨਿਹਾਰਯੋ॥ ਨ ਖੇਲੰ ਬਿਸਾਰਯੋ॥੨੬੩॥**

ਮੋਨ ਨੂੰ ਮਾਨ ਦੇਣ ਵਾਲੇ ਦੱਤ ਜੀ ਉਥੇ ਚਲੇ ਗਏ ਅਤੇ ਉਹਨ੍ਹਾਂ ਨੇ ਉਸਨੂੰ ਨਜ਼ਰ ਹੇਠਾਂ ਲਿਆਂਦਾ ਭਾਵ ਦੱਤ ਨੇ ਗੁੱਡੀ ਨਾਲ ਖੇਡਨ ਵਾਲੀ ਲੜਕੀ ਨੂੰ ਵੇਖਿਆ। ਪਰ ਉਸ ਲੜਕੀ ਨੇ ਉਨ੍ਹਾਂ ਵੱਲ ਨਹੀਂ ਵੇਖਿਆ ਅਤੇ ਨਾ ਹੀ ਖੇਡ ਨੂੰ ਮਨ ਤੋਂ ਭੁਲਾਇਆ ਸੀ॥੨੬੩॥

**ਲਖੀ ਦੱਤ ਬਾਲਾ॥ ਮਨੋ ਰਾਗ ਮਾਲਾ॥**
**ਰੰਗੀ ਰੰਗ ਖੇਲੰ॥ ਮਨੋ ਨਾਗ੍ਰ ਬੇਲੰ॥੨੬੪॥**

ਦੱਤ ਜੀ ਨੇ ਐਸੀ ਸੁੰਦਰ ਲੜਕੀ ਵੇਖੀ ਜੋ ਮਾਨੋਂ ਰਾਗਾਂ ਦੀ ਮਾਲਾ ਸੀ। ਪਰ ਉਹ ਖੇਡ ਦੇ ਰੰਗ ਵਿਚ ਇਸ ਤਰ੍ਹਾਂ ਰੰਗੀ ਹੋਈ ਸੀ ਕਿ ਮਾਨੋਂ ਨਾਗ ਵੇਲ ਨਾਲ ਪਾਨ ਦੇ ਪੱਤੇ ਲੱਗੇ ਹੋਣ॥੨੬੪॥

**ਤਬੈ ਦੱਤ ਰਾਯੰ॥ ਲਖੇ ਤਾਸ ਜਾਯੰ॥**
**ਗੁਰੂ ਤਾਸ ਕੀਨਾ॥ ਮਹਾ ਮੰਤ੍ਰ ਭੀਨਾ॥੨੬੫॥**

ਤਦ ਦੱਤ ਸੁਆਮੀ ਨੇ ਕੋਲ ਜਾਕੇ ਉਸਨੂੰ ਵੇਖਿਆ ਅਤੇ ਉਸਨੂੰ ਗੁਰੂ ਧਾਰਨ ਕੀਤਾ। ਉਨ੍ਹਾਂ ਸੋਚਿਆਂ ਕਿ ਮਨ ਨੂੰ ਇਸ ਤਰ੍ਹਾਂ ਮਹਾਂ ਮੰਤ੍ਰ ਵਿਚ ਭਿੱਜ ਜਾਣਾ ਚਾਹੀਦਾ ਹੈ ਜਿਵੇਂ ਇਹ ਬਾਲਿਕਾ ਖੇਡ ਵਿਚ ਭਿੱਜੀ ਹੋਈ ਹੈ॥੨੬੫॥

**ਗੁਰੂ ਤਾਸ ਜਾਨਯੋ॥ ਇਮੰ ਮੰਤ੍ਰ ਠਾਨਯੋ॥**
**ਦਸੰ ਦ੍ਵੈ ਨਿਧਾਨੰ॥ ਗੁਰੂ ਦੱਤ ਜਾਨੰ॥੨੬੬॥**

ਉਸਨੂੰ ਗੁਰੂ ਜਾਣ ਲਿਆ ਅਤੇ ਕਿਹਾ ਕਿ ਇਸ ਤਰ੍ਹਾਂ ਹੀ ਮੰਤਰ ਵਿਚ ਮਨ ਨੂੰ ਲਗਾਉਣ ਚਾਹੀਦਾ ਹੈ। ਬਾਰ੍ਹਵਾਂ ਖਜ਼ਾਨਾ ਰੂਪ ਗੁਰੂ ਦੱਤ ਨੇ ਉਸਨੂੰ ਮੰਨ ਲਿਆ॥੨੬੬॥

**ਰੁਣ ਝੁਣ ਛੰਦ॥ ਲਖਿ ਛਬਿ ਬਾਲੀ॥ ਅਤਿ ਦੁਤਿ ਵਾਲੀ॥**
**ਅਤਿਭੁਤ ਰੂਪੰ॥ ਜਣੁ ਬੁਧ ਕੂਪੰ॥੨੬੭॥**

ਬਾਲੜੀ ਦੀ ਛਬ ਨੂੰ ਵੇਖਿਆ ਅਤੇ ਜੋ ਬੜੀ ਹੀ ਸੁੰਦਰ ਸ਼ਕਲ ਵਾਲੀ ਸੀ। ਅਚਰਜ ਰੂਪ ਵਾਲੀ ਅਤੇ ਮਾਨੋਂ ਬੁੱਧੀ ਦਾ ਖੂਹ ਸੀ॥੨੬੭॥

ਫਿਰ ਫਿਰ ਪੇਖਾ॥ ਬਹੁ ਬਿਧ ਲੇਖਾ॥
ਤਨ ਮਨ ਜਾਨਾ॥ ਗੁਨ ਗਨ ਮਾਨਾ॥੨੬੮॥

ਮੁੜ ਮੁੜ ਕੇ ਵੇਖਿਆ ਅਤੇ ਬਹੁਤ ਤਰ੍ਹਾਂ ਨਾਲ ਜਾਣਿਆ। ਤਨ ਮਨ ਕਰਕੇ ਜਾਣਿਆ ਅਤੇ ਉਸਨੂੰ ਗੁਣਾ ਦਾ ਪੁੰਜ ਮੰਨਿਆ॥੨੬੮॥

ਤਿਹ ਗੁਰ ਕੀਨਾ॥ ਅਤਿ ਜਸੁ ਲੀਨਾ॥
ਅਗ ਤਬ ਚਲਾ॥ ਜਨੁ ਮੁਨਿ ਜ੍ਵਾਲਾ॥੨੬੯॥

ਉਸਨੂੰ ਗੁਰੂ ਬਣਾਇਆ ਅਤੇ ਵੱਡਾ ਭਾਰਾ ਜਸ ਲਿਆ। ਫਿਰ ਦੱਤ ਸੁਆਮੀ ਅਗੇ ਤੁਰ ਪਿਆ ਅਤੇ ਇਸ ਤਰ੍ਹਾਂ ਲੱਗ ਰਹੇ ਸਨ ਕਿ ਮਾਨੋਂ ਅੱਗ ਦੀ ਮਨੀ ਦਮਕ ਰਹੀ ਸੀ॥੨੬੯॥

ਇਤਿ ਦੁਆਦਸ ਗੁਰੂ ਸਮਾਪਤੰ ਲੜਕੀ ਗੁੱਡੀ ਖੇਲਤੀ॥੧੨॥੨੬੯ ॥

ਬਾਰ੍ਹਵਾਂ ਗੁਰੂ ਗੁੱਡੀ ਖੇਡਦੀ ਬਾਲਿਕਾ ਸਮਾਪਤ ॥੧੨ ॥੨੬੯ ॥

## ਤੇਰ੍ਹਵੇਂ ਗੁਰੂ 'ਸੇਵਕ' ਦੀ ਕਥਾ

ਤੋਮਰ ਛੰਦ॥ ਤਬ ਦੱਤ ਦੇਵ ਮਹਾਨ॥ ਦਸ ਚਾਰ ਚਾਰ ਨਿਧਾਨ॥
ਅਤਿਭੁਤ ਉੱਤਮ ਗਾਤ॥ ਹਰਿ ਨਾਮ ਲੇਤ ਪ੍ਰਭਾਤ॥੨੭੦॥

ਤਦ ਮਹਾਨ ਪੁਰਖ ਦੱਤ ਦੇਵ, ਜੋ ਅਠਾਰਾਂ ਵਿਦਿਆਵਾਂ ਦਾ ਖਜ਼ਾਨਾ ਸੀ ਅਚਰਜ ਉੱਤਮ ਸਰੀਰ ਵਾਲਾ ਸੀ ਅਤੇ ਪ੍ਰਭਾਤ ਸਮੇਂ ਹਰੀ ਦਾ ਨਾਮ ਜਪਦਾ ਸੀ॥੨੭੦॥

ਅਕਲੰਕ ਉੱਜਲ ਅੰਗ॥ ਲਖਿ ਲਾਜ ਗੰਗ ਤਰੰਗ॥
ਅਨਭੈ ਅਭੂਤ ਸਰੂਪ॥ ਲਖਿ ਜੋਤ ਲਾਜਤ ਭੂਪ॥੨੭੧॥

ਕਲੰਕ ਤੋਂ ਬਿਨਾਂ ਉਸਦੇ ਉੱਜਲੇ ਸਰੀਰ ਨੂੰ ਵੇਖ ਗੰਗਾ ਦੀਆਂ ਲਹਿਰਾਂ ਲਜਿੱਤ ਹੁੰਦੀਆਂ ਸਨ। ਤੱਤਾਂ ਤੋਂ ਰਹਿਤ ਗਿਆਨ ਸਰੂਪ ਅਤੇ ਉਸਦੀ ਜੋਤ ਵੇਖਕੇ ਰਾਜੇ ਮਹਾਰਾਜੇ ਸ਼ਰਮਿੰਦੇ ਹੁੰਦੇ ਸਨ॥੨੭੧॥

ਅਵਿਲੋਕ ਸੁਭ੍ਰਿਤ ਏਕ॥ ਗੁਨ ਮੱਧਿ ਜਾਸ ਅਨੇਕ॥
ਅਧ ਰਾਤ ਠਾਢ ਦੁਆਰ॥ ਬਹੁ ਬਰਖ ਮੇਘ ਫੁਹਾਰ॥੨੭੨॥

ਉਨ੍ਹਾਂ ਨੇ ਇਕ ਸੇਵਕ ਵੇਖਿਆ ਜਿਸਦੇ ਵਿਚ ਅਨੇਕਾਂ ਗੁਣ ਸਨ। ਅੱਧੀ ਰਾਤ ਦੇ ਸਮੇਂ ਮਾਲਕ ਦੇ ਬੂਹੇ ਉਤੇ ਖੜਾ ਸੀ ਅਤੇ ਮੀਂਹ ਬਹੁਤ ਜ਼ੋਰ ਨਾਲ ਪੈ ਰਿਹਾ ਸੀ॥੨੭੨॥

**ਅਧ ਰਾਤ ਦੱਤ ਨਿਹਾਰ॥ ਗੁਣਵੰਤ ਬਿਕ੍ਰਮ ਅਪਾਰ॥**
**ਜਲ ਮੁਸਲਧਾਰ ਪਰੰਤ॥ ਨਿਜ ਨੈਨ ਦੇਖ ਮਹੰਤ॥੨੭੩॥**

ਅੱਧੀ ਰਾਤ ਵੇਲੇ ਦੱਤ ਨੇ ਵੇਖਿਅ ਕਿ ਗੁਣਵਾਨ ਅਤੇ ਅਪਾਰ ਬਲ ਵਾਲਾ ਸੇਵਕ ਖੜਾ ਸੀ। ਮੋਹਲੇ ਧਾਰ ਮੀਂਹ ਪੈ ਰਿਹਾ ਸੀ। ਦੱਤ ਸਵਾਮੀ ਨੇ ਉਸਨੂੰ ਆਪਣੀਆਂ ਅੱਖਾਂ ਨਾਲ ਬੜੇ ਧਿਆਨ ਨਾਲ ਵੇਖਿਆ॥੨੭੩॥

**ਇਕ ਚਿੱਤ ਠਾਢ ਸੁ ਐਸ॥ ਸੋਵਰਨ ਮੂਰਤ ਜੈਸ॥**
**ਦ੍ਰਿੜ ਦੇਖ ਤਾ ਕੀ ਮੌਤਿ॥ ਅਤਿ ਮਨਹਿ ਰੀਝੇ ਦੱਤ॥੨੭੪॥**

ਉਹ ਇਸ ਤਰ੍ਹਾਂ ਇਕ ਚਿੱਤ ਹੋ ਕੇ ਖੜਾ ਸੀ ਜਿਸ ਤਰ੍ਹਾਂ ਸੋਨੇ ਦੀ ਮੂਰਤੀ ਖੜੀ ਕੀਤੀ ਹੁੰਦੀ ਹੈ। ਉਸਦੇ ਬੁੱਧੀ ਦੀ ਦ੍ਰਿੜ੍ਹਤਾ ਨੂੰ ਵੇਖ ਕੇ, ਦੱਤ ਜੀ ਮਨ ਵਿਚ ਬੜੇ ਹੀ ਪ੍ਰਸੰਨ ਹੋਏ॥੨੭੪॥

**ਨਹੀ ਸੀਤ ਮਾਨਤ ਘਾਮ॥ ਨਹੀ ਚਿਤ ਲਜਾਵਤ ਛਾਮ॥**
**ਨਹੀ ਨੈਕ ਮੋਰਤ ਅੰਗ॥ ਇਕ ਪਾਇ ਠਾਢ ਅਭੰਗ॥੨੭੫॥**

ਉਹ ਸੋਚਣ ਲੱਗੇ ਕਿ ਇਹ ਠੰਡ ਤੇ ਧੁੱਪ ਨੂੰ ਮੰਨਦਾ ਹੀ ਨਹੀਂ ਹੈ। ਓਟ ਵਿਚ ਖੜੇ ਹੋਣ ਦਾ ਖਿਆਲ ਵੀ ਚਿੱਤ ਵਿਚ ਨਹੀਂ ਲਿਆਉਂਦਾ ਹੈ। ਆਪਣੀ ਡੀਊਟੀ ਵਲੋ ਰੱਤੀ ਭਰ ਵੀ ਅੰਗ ਨਹੀਂ ਮੋੜਦਾ ਹੈ। ਇਹ ਅਡੋਲ ਇਕ ਪੈਰ ਦੇ ਭਾਰ ਖੜਾ ਹੋ ਰਿਹਾ ਹੈ॥੨੭੫। ।

**ਢਿਗ ਦੱਤ ਤਾਂਕੇ ਜਾਇ॥ ਅਵਿਲੋਕਿ ਤਾਸ ਬਿਨਾਇ॥**
**ਅਧ ਰਾਤ੍ਰ ਨਿਰਜਨ ਤ੍ਰਾਸ॥ ਅਸ ਲੀਨ ਠਾਢ ਉਦਾਸ॥੨੭੬॥**

ਦੱਤ ਨੇ ਉਸਦੇ ਕੋਲ ਜਾਕੇ, ਉਸਨੂੰ ਚੰਗੀ ਤਰ੍ਹਾਂ ਨਾਲ ਵੇਖਿਆ। ਸਾਥੀਆਂ ਤੋਂ ਬਿਨਾਂ ਡਰਾਉਣੀ ਅੱਧੀ ਰਾਤ ਦੇ ਸਮੇਂ,ਉਹ ਸੇਵਕ ਤਲਵਾਰ ਲੈ ਕੇ ਖੜਾ ਸੀ॥੨੭੬॥

**ਬਰਖੰਤ ਮੇਘ ਮਹਾਨ॥ ਭੀਜੰਤ ਭੂਮ ਨਿਧਾਨ॥**
**ਜਗਿ ਜੀਵ ਸਰਬ ਸੁਬਾਸ॥ ਉਠ ਭਾਜ ਤ੍ਰਾਸ ਉਦਾਸ॥੨੭੭॥**

ਬਹੁਤ ਮੀਂਹ ਵਰ੍ਹ ਰਿਹਾ ਸੀ ਅਤੇ ਸਾਰੀ ਧਰਤੀ ਜਲ ਨਾਲ ਭਿੱਜ ਗਈ ਸੀ। ਜਗਤ ਦੇ ਸਾਰੇ ਜੀਵ ਡਰਦੇ ਹੋਏ ਆਪਣੇ ਪੱਕੇ ਟਿਕਾਣਿਆ ਵਲ ਲੁਕਣ ਵਾਸਤੇ ਭੱਜ ਗਏ ਹਨ। ਪਰ ਉਸ ਦਾਸ ਨੂੰ ਕੋਈ ਡਰ ਨਹੀਂ ਸੀ॥੨੭੭॥

**ਇਹ ਠਾਢ ਭੂਪਤ ਪਉਰ॥ ਮਨ ਜਾਪ ਜਾਪਤ ਗਉਰ॥**
**ਨਹੀ ਨੈਕ ਮੋਰਤ ਅੰਗ॥ ਇਕ ਪਾਨ ਠਾਢ ਅਭੰਗ॥੨੭੮॥**

ਉਹ ਰਾਜ ਦੁਆਰੇ ਖੜਾ ਸੀ ਅਤੇ ਮਨ ਵਿਚ ਧਿਆਨ ਨਾਲ ਜਾਪ ਜਪਦਾ ਸੀ ਅਤੇ ਸਰੀਰ ਨੂੰ ਆਪਣੇ ਕੰਮ ਵਲੋਂ ਰੱਤੀ ਜਿੰਨਾਂ ਵੀ ਮੋੜਦਾ ਨਹੀਂ ਸੀ ਅਤੇ ਅਡੋਲ ਇਕ ਪੈਰ ਦੇ ਆਸਰੇ ਖੜਾ ਸੀ॥ ੨੭੮॥

**ਅਸ ਲੀਨ ਪਾਨ ਕਰਾਲ॥ ਚਮਕੰਤ ਉੱਜਲ ਜ੍ਵਾਲ॥**
**ਜਨ ਕਾਹੂ ਕੋ ਨਹੀ ਮਿਤ੍ਰ॥ ਇਹ ਭਾਂਤਿ ਪਰਮ ਪਵਿਤ੍ਰ॥ ੨੭੯॥**

ਉਸਦੇ ਹੱਥ ਵਿਚ ਭਿਆਨਕ ਤਲਵਾਰ ਅੱਗ ਦੀ ਲਾਟ ਵਾਂਗ ਚਮਕ ਰਹੀ ਸੀ ਅਤੇ ਉਹ ਕਿਸੇ ਦਾ ਵੀ ਮਿੱਤਰ ਨ ਲਗੱਦਾ ਹੋਇਆ, ਪਰਮ ਪਵਿਤਰ ਭਾਵ ਨਾਲ ਖੜਾ ਸੀ॥ ੨੧੯ ॥

**ਨਹੀ ਨੈਕ ਉਚਾਵਤ ਪਾਉ॥ ਬਹੁ ਭਾਤ ਸਾਧਤ ਦਾਉ॥**
**ਅਨਜਾਸ ਭੂਪਤ ਭਗਤ॥ ਪ੍ਰਭ ਏਕ ਹੀ ਰਸ ਪਗਤ॥ ੨੮੦॥**

ਉਹ ਆਪਣਾ ਪੈਰਾ ਰਤਾ ਭਰ ਵੀ ਨਹੀਂ ਚੁਕ ਰਿਹਾ ਸੀ ਅਤੇ ਅਨੇਕਾਂ ਢੰਗਾਂ ਨਾਲ ਦਾਅ ਲਾਉਣ ਦੇ ਅੰਦਾਜ਼ ਵਿਚ ਖੜਾ ਸੀ। ਕਿਸੇ ਪ੍ਰਕਾਰ ਦੀ ਆਸ ਤੋਂ ਰਹਿਤ, ਪ੍ਰਭੂ ਦੇ ਰਸ ਵਿਚ ਭਿਜਾ ਹੋਇਆ, ਰਾਜਾ ਦਾ ਭਗਤ ਸੀ॥ ੨੮੦॥

**ਜਲ ਪਰਤ ਮੂਸਲ ਧਾਰ॥ ਗ੍ਰਹਿ ਲੇਨ ਓਟ ਦੁਆਰ॥**
**ਪਸੁ ਪੱਛ ਸਰਬ ਦਿਸਾਨ॥ ਸਭ ਦੇਸ ਦੇਸ ਸਿਧਾਨ॥ ੨੮੧॥**

ਮੋਹਲੇ ਧਾਰ ਮੀਂਹ ਪੈ ਰਿਹਾ ਸੀ ਅਤੇ ਫਿਰ ਵੀ ਘਰ ਦੇ ਬੂਹੇ ਦੀ ਓਟ ਨੂੰ ਲੈਂਦਾ ਨਹੀਂ ਸੀ ਭਾਵ ਮੀਂਹ ਤੋਂ ਬਚਣ ਲਈ ਛਾਉਰੇ ਹੇਠਾਂ ਨਹੀਂ ਸੀ ਖੜਾ ਹੁੰਦਾ। ਸਾਰੇ ਪਸ਼ੂ-ਪੰਛੀ ਆਪਣੇ ਆਪਣੇ ਦੇਸ਼ਾ ਅਤੇ ਘਰਾਂ ਨੂੰ ਚਲੇ ਗਏ ਸਨ॥ ੨੮੧॥

**ਇਹ ਠਾਢ ਹੈ ਇਕ ਆਸ॥ ਇਕ ਪਾਨ ਜਾਨ ਉਦਾਸ॥**
**ਅਸ ਲੀਨ ਪਾਨ ਪ੍ਰਚੰਡ॥ ਅਤਿ ਤੇਜਵੰਤ ਅਖੰਡ॥ ੨੮੨॥**

ਉਹ ਇਕ ਪੈਰ ਉਤੇ ਖੜਾ ਸੀ ਅਤੇ ਇਕ ਹੱਥ ਵਿਚ ਤਲਾਵਾਰ ਲੈ ਕੇ ਉਦਾਸ ਲੱਗਦਾ ਸੀ। ਹੱਥ ਵਿਚ ਬੜੀ ਤੇਜ ਤਲਵਾਰ ਫੜੀ ਹੋਈ ਸੀ,ਜਿਸ ਕਰਕੇ ਉਹ ਨਾ ਖੰਡੇ ਜਾਣ ਵਾਲਾ ਤੇ ਬੜੇ ਭਾਰੇ ਤੇਜ ਵਾਲਾ ਲੱਗਦਾ ਸੀ॥ ੨੮੨॥

**ਮਨ ਆਨ ਕੋ ਨਹੀ ਭਾਵ॥ ਇਕ ਦੇਵ ਕੋ ਚਿਤ ਚਾਵ॥**
**ਇਕ ਪਾਵ ਐਸੇ ਠਾਢ॥ ਰਨ ਖੰਭ ਜਾਨੁਕ ਗਾਡ॥ ੨੮੩॥**

ਮਨ ਵਿਚ ਹੋਰ ਕਿਸੇ ਦਾ ਖਿਆਲ ਨਹੀਂ ਸੀ। ਇਕ ਦੇਵਤੇ ਨੂੰ ਪ੍ਰਸੰਨ ਕਰਨ ਦਾ ਚਿੱਤ ਵਿਚ ਚਾਅ ਸੀ। ਇਕ ਪੈਰ ਦੇ ਭਾਰ ਇਸ ਤਰ੍ਹਾਂ ਖੜਾ ਸੀ ਮਾਨੋਂ ਰਣ ਭੂਮੀ ਵਿਚ ਖੰਭਾਂ ਗੱਡਿਆ

ਹੋਇਆ ਹੋਵੇ। ੨੮੩॥

**ਜਿਹ ਭੂਮ ਧਾਰਮ ਪਾਵ॥ ਨਹੀ ਨੈਕ ਫੇਰ ਉਚਾਵ॥**
**ਨਹੀ ਠਾਮ ਭੀਜਸ ਤਉਨ॥ ਅਵਿਲੋਕ ਭਇਓ ਮੁਨਿ ਮਉਨ॥ ੨੮੪॥**

ਜਿਸ ਧਰਤੀ ਉਤੇ ਉਸਨੇ ਪੈਰ ਧਰਿਆ ਸੀ ਉਥੋਂ ਫਿਰ ਰੱਤੀ ਭਰ ਵੀ ਚੁਕਿਆ ਨਹੀਂ ਸੀ। ਉਹ ਜਗ੍ਹਾਂ ਮੀਂਹ ਦੇ ਪਾਣੀ ਨਾਲ ਭਿੱਜੀ ਵੀ ਨਹੀਂ ਸੀ। ਇਹ ਕੁਝ ਵੇਖਕੇ ਦੱਤ ਮੁਨੀ ਹੈਰਾਨੀ ਨਾਲ ਮੋਨ ਧਾਰ ਰਿਹਾ ਸੀ॥ ੨੮੪॥

**ਅਵਿਲੋਕ ਤਾਸ ਮੁਨੇਸ॥ ਅਕਲੰਕ ਭਾਗਵਿ ਭੇਸ॥**
**ਗੁਰ ਜਾਨ ਪਰੀਆ ਪਾਇ॥ ਤਜਿ ਲਾਜ ਸਾਜ ਸਚਾਇ॥ ੨੮੫॥**

ਪਦ ਅਰਥ - ਅਵਿਲੋਕ=ਵੇਖ ਕੇ। ਮੁਨੇਸ਼=ਮਹਾਂ ਮੁਨੀ। ਅਕਲੰਕ=ਕਲੰਕ ਰਹਿਤ। ਭਾਗਵਿ=ਭਗਵਾ।

ਭਗਵੇਂ ਭੇਸ ਵਾਲੇ ਮਹਾਂ ਮੁਨੀ ਦੱਤ ਨੇ ਉਸਨੂੰ ਵੇਖਿਆ। ਗੁਰੂ ਜਾਣਕੇ ਉਸਦੇ ਚਰਨੀ ਪਿਆ ਅਤੇ ਸਚਾਈ ਨੂੰ ਧਾਰ ਕੇ ਲੱਜਾ ਨੂੰ ਤਿਆਗ ਦਿੱਤਾ॥ ੨੮੫॥

**ਤਿਹ ਜਾਨ ਕੈ ਗੁਰਦੇਵ॥ ਅਕਲੰਕ ਦੱਤ ਅਭੇਵ॥**
**ਚਿਤ ਤਾਸ ਕੇ ਰਸ ਭੀਨ॥ ਗੁਰ ਤ੍ਰਉਦਸਮੋ ਤਿਹ ਕੀਨ॥ ੨੮੬॥**

ਉਸਨੂੰ ਗੁਰਦੇਵ ਜਾਣ ਕੇ, ਕਲੰਕ ਤੋਂ ਰਹਿਤ ਤੇ ਭੇਦ ਤੋਂ ਰਹਿਤ ਦੱਤ ਸੁਆਮੀ ਦਾ ਚਿੱਤ ਉਸਦੇ ਰਸ ਵਿਚ ਭਿੱਜ ਗਿਆ। ਇਸ ਲਈ ਉਨ੍ਹਾਂ ਨੇ ਉਸਨੂੰ ਤੇਰ੍ਹਵਾਂ ਗੁਰੂ ਧਾਰਨ ਕਰ ਲਿਆ॥ ੨੮੬॥

ਇਤਿ ਤ੍ਰਉਦਸਮੋ ਗੁਰੂ ਬ੍ਰਿਤ ਸਮਾਪਤੰ॥ ੧੩॥ ੨੮੬ ॥

ਤੇਰ੍ਹਵਾਂ ਗੁਰੂ 'ਸੇਵਕ' ਸਮਾਪਤ॥ ੧੩॥ ੨੮੬ ॥

## ਚੌਦ੍ਹਵੇਂ ਗੁਰੂ 'ਪਤੀ ਭਗਤ ਇਸਤਰੀ' ਦੀ ਕਥਾ

**ਰਸਾਵਲ ਛੰਦ॥ ਚਲਜੋ ਦੱਤ ਰਾਜੰ॥ ਲਖੇ ਪਾਪ ਭਾਜੰ॥**
**ਜਿਨੈ ਨੈਕ ਪੇਖਾ॥ ਗੁਰੂ ਤੁਲਿ ਲੇਖਾ॥ ੨੮੭॥**

ਸੰਨਿਆਸੀ ਰਾਜਾ ਦੱਤ ਅੱਗੇ ਨੂੰ ਚਲਿਆ ਜਿਸਨੂੰ ਵੇਖਦਿਆਂ ਹੀ ਪਾਪ ਭੱਜ ਜਾਂਦੇ ਸਨ। ਜਿਨ੍ਹਾਂ ਨੇ ਉਸਨੂੰ ਛਿਨ ਭਰ ਵੀ ਵੇਖਿਆ, ਉਨ੍ਹਾਂ ਨੇ ਉਸਨੂੰ ਗੁਰੂ ਦੇ ਬਰਾਬਰ ਕਰਕੇ ਜਾਣਿਆ॥ ੨੮੭॥

**ਮਹਾ ਜੋਤ ਰਾਜੈ॥ ਲਖੈ ਪਾਪ ਭਾਜੈ॥**
**ਮਹਾ ਤੇਜ ਸੋਹੈ॥ ਸਿਵਊ ਤੁੱਲਿ ਕੋ ਹੈ॥ ੨੮੮॥**

*************************************************************

ਉਸਦੇ ਮੁਖ ਉਤੇ ਮਹਾਂ ਜੋਤ ਬਿਰਾਜ ਰਹੀ ਸੀ, ਜਿਸਨੂੰ ਵੇਖਣ ਨਾਲ ਪਾਪ ਭੱਜ ਜਾਂਦੇ ਸਨ। ਮੁਖ ਮੰਡਲ ਉਤੇ ਮਹਾਂ ਤੇਜ ਸ਼ੋਭਦਾ ਸੀ, ਸ਼ਿਵਜੀ ਵੀ ਉਸਦੀ ਬਰਾਬਰੀ ਉਤੇ ਕੁਝ ਨਹੀਂ ਸੀ ਭਾਵ ਸ਼ਿਵਜੀ ਵੀ ਉਸਦੇ ਬਰਾਬਰ ਨਹੀਂ ਸੀ ਹੋ ਸਕਦਾ॥੨੮੮॥

**ਜਿਨੈ ਨੈਕ ਪੇਖਾ॥ ਮਨੋ ਮੈਨ ਦੇਖਾ॥**
**ਸਹੀ ਬ੍ਰਹਮ ਜਾਨਾ॥ ਨ ਦ੍ਵੈ ਭਾਵ ਆਨਾ॥੨੮੯॥**

ਜਿਨ੍ਹਾਂ ਨੇ ਥੋੜ੍ਹਾ ਚਿਰ ਵੀ ਵੇਖਿਆ ਸੀ,ਉਨ੍ਹਾਂ ਨੇ ਮਾਨੋ,ਕਾਮਦੇਵ ਨੂੰ ਵੇਖ ਲਿਆ ਸੀ। ਸੱਚਾ ਬ੍ਰਹਮ ਰੂਪ ਕਰਕੇ ਜਾਣਿਆ ਸੀ ਅਤੇ ਦੂਜਾ ਭਾਵ ਹਿਰਦੇ ਵਿਚ ਨਹੀਂ ਲਿਆਂਦਾ ਸੀ॥੨੮੯॥

**ਰਿਝੀ ਸਰਬ ਨਾਰੀ॥ ਮਹਾ ਤੇਜ ਧਾਰੀ॥**
**ਨ ਹਾਰੰ ਸੰਭਾਰੈ॥ ਨ ਚੀਰਊ ਚਿਤਾਰੈ॥੨੯੦॥**

ਸਾਰੀਆਂ ਇਸਤਰੀਆਂ ਉਸ ਮਹਾਨ ਤੇਜਸਵੀ ਦੇ ਰੂਪ ਉਤੇ ਰੀਝ ਰਹੀਆਂ ਸਨ,ਉਨ੍ਹਾਂ ਨੇ ਹਾਰਾਂ ਨੂੰ ਨਹੀਂ ਸੰਭਾਲਿਆ ਸੀ ਅਤੇ ਨਾ ਕਪੜਿਆਂ ਵੱਲ ਵੇਖਿਆ ਸੀ। ਭਾਵ ਮਹਾਂ ਸੁੰਦਰ ਇਸਤਰੀਆਂ ਵੀ ਉਸਦੇ ਰੂਪ ਉਤੇ ਮੁਗਧ ਹੋ ਕੇ ਤਨ ਮਨ ਦੀ ਸੁੱਧ ਬੁੱਧ ਭੁਲਾਕੇ ਮੋਹਤ ਹੋ ਰਹੀਆਂ ਸਨ॥੨੯੦॥

**ਚਲੀ ਧਾਇ ਐਸੇ॥ ਨਦੀ ਨਾਵ ਜੈਸੇ॥**
**ਜੁਵਾ ਬ੍ਰਿਧ ਬਾਲੈ॥ ਰਹੀ ਕੌਨ ਆਲੈ॥੨੯੧॥**

ਦੱਤ ਦੇ ਦਰਸ਼ਨ ਕਰਨ ਵਾਸਤੇ ਇਸ ਤਰ੍ਹਾਂ ਧਾਈ ਕਰਕੇ ਚਲੀਆਂ ਸਨ, ਜਿਸ ਤਰ੍ਹਾਂ ਨਦੀ ਵਿਚ ਬੇੜੀ ਜਾਂਦੀ ਹੈ। ਜੁਆਨ, ਬੁੱਢੀਆਂ ਤੇ ਬਾਲੜੀਆਂ ਵਿਚੋਂ ਕੋਈ ਵੀ ਆਪਣੇ ਘਰ ਵਿਚ ਨਹੀਂ ਰਹੀ ਸੀ॥੨੯੧॥

**ਲਹੀ ਏਕ ਨਾਰੀ॥ ਸੁ ਧਰਮਾਂ ਧਿਕਾਰੀ॥**
**ਕਿਧੋ ਪਾਰਬਤੀ ਛੈ॥ ਮਨੋ ਬਾਸਵੀ ਹੈ॥੨੯੨॥**

ਉਨ੍ਹਾਂ ਇਕ ਇਸਤਰੀ ਵੇਖੀ ਸੀ, ਜੋ ਸੱਚੇ ਸੁੱਚੇ ਧਰਮ ਦੀ ਅਧਿਕਾਰਨ ਸੀ। ਉਹ ਮਾਨੋ ਪਾਰਬਤੀ ਸੀ ਜਾਂ ਇੰਦਰ ਦੀ ਇਸਤਰੀ ਸੀ॥੨੯੨॥

**ਸ੍ਰੀ ਭਗਵਤੀ ਛੰਦ॥ ਕਿ ਰਾਜਾ ਸ੍ਰੀ ਛੈ॥ ਕਿ ਬਿੰਦਲਤਾ ਛੈ॥**
**ਕਿ ਹਈ ਮਾਦ੍ਰ ਜਾਹੈ॥ ਕਿ ਪਰਮੰ ਪ੍ਰਭਾ ਹੈ॥੨੯੩॥**

ਉਹ ਰਾਜ ਲਛਮੀ ਸੀ ਜਾਂ ਬਿੰਦੇਲਤਾ ਦੇਵੀ ਸੀ। ਉਹ ਹਮਾਲਾ ਦੀ ਪੁੱਤਰੀ ਸੀ ਜਾਂ ਮਹਾਂ ਤੇਜ ਦਾ ਪੁੰਜ ਸੀ॥੨੯੩॥

ਕਿ ਰਾਮੰ ਤ੍ਰੀਆ ਹੈ॥ ਕਿ ਰਾਜੰ ਪ੍ਰਭਾ ਹੈ॥
ਕਿ ਰਾਜੇਸਰੀ ਛੈ॥ ਕਿ ਰਮਾਨੁਜਾ ਛੈ॥੨੯੪॥

ਇਸ ਤਰ੍ਹਾਂ ਲਗਦਾ ਸੀ ਕਿ ਮਾਨੋ ਉਹ ਸੀਤਾ ਹੋਵੇ, ਰਾਜਿਆਂ ਦੀ ਪ੍ਰਭਾ ਹੋਵੇ, ਕਿਸੇ ਰਾਜੇ ਦੀ ਪਟਰਾਨੀ ਹੋਵੇ ਜਾਂ ਬਲਿਰਾਮ ਦੀ ਭੈਣ ਸੁੱਭਦਰਾ ਹੋਵੇ॥੨੯੪॥

ਕਿ ਕਾਲਿੰਦ੍ਰ ਕਾ ਛੈ॥ ਕਿ ਕਾਮੰ ਪ੍ਰਭਾ ਛੈ॥
ਕਿ ਦੇਵਾਨੁ ਜਾ ਹੈ॥ ਕਿ ਦਈਤੇਸਰਾ ਹੈ॥੨੯੫॥

ਮਾਨੋ ਉਹ ਜਮਨਾ ਹੋਵੇ ਅਤੇ ਕਾਮਦੇਵ ਦੀ ਪ੍ਰਭਾ ਦਾ ਭੇਸ ਧਾਰਿਆ ਹੋਵੇ। ਮਾਨੋ ਉਹ ਦੇਵਤਿਆਂ ਦੀ ਪੁੱਤਰੀ ਹੋਵੇ ਜਾਂ ਦੈਤਾਂ ਦੀ ਪਟਰਾਨੀ ਹੋਵੇ॥੨੯੫॥

ਕਿ ਸਾਵਿਤ੍ਰਕਾ ਛੈ॥ ਕਿ ਗਾਇਤ੍ਰੀ ਆ ਛੈ॥
ਕਿ ਦੇਵੇਸ੍ਵਰੀ ਹੈ॥ ਕਿ ਰਾਜੇਸ੍ਵਰੀ ਹੈ॥੨੯੬॥

ਜਿਵੇਂ ਉਹ ਸਾਵਿਤਰੀ ਸੀ ਜਾਂ ਗਾਇਤ੍ਰੀ ਸੀ ਜਾਂ ਦੇਵਤਿਆਂ ਦੀ ਪਰਮਦੇਵੀ ਸੀ ਜਾਂ ਰਾਣੀਆਂ ਦੀ ਪਟਰਾਨੀ ਸੀ॥੨੯੬॥

ਕਿ ਮੰਤ੍ਰਾਵਲੀ ਹੈ॥ ਕਿ ਤੰਤ੍ਰਾਲਕਾ ਛੈ॥
ਕਿ ਹਈਮਾਦ੍ਰ ਜਾ ਛੈ॥ ਕਿ ਹੰਸੇਸਰੀ ਹੈ॥੨੯੭॥

ਮਾਨੋ ਮੰਤ੍ਰਾਂ ਦੀ ਲੜੀ ਜਾਂ ਤੰਤ੍ਰਾਂ ਦੀ ਮਾਲਾ ਸੀ ਜਾਂ ਹਿਮਾਲਾ ਪੁੱਤਰੀ ਸੀ ਜਾਂ ਹੰਸ ਤੇ ਸ੍ਵਾਰੀ ਕਰਨ ਵਾਲੀ ਰਾਣੀ ਸਰਸ੍ਵਤੀ ਸੀ॥੨੯੭॥

ਕਿ ਜਾਜੁੱਲਿ ਕਾ ਛੈ॥ ਸੁਵਰਨ ਆਦਿ ਜਾ ਛੈ॥
ਕਿ ਸੁੱਧੰ ਸਚੀ ਹੈ॥ ਕਿ ਬ੍ਰਹਮਾ ਰਚੀ ਹੈ॥੨੯੮॥

ਉਹ ਪ੍ਰਚੰਡ ਅੱਗ ਵਿਚ ਤਪਦੀ ਸੋਨੇ ਦੀ ਸੀਖ ਜਾਂ ਇੰਦਰ ਦੀ ਸੱਚੀ ਦਿਸਦੀ ਸੀ ਅਤੇ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਬ੍ਰਹਮਾ ਨੇ ਖੁਦ ਉਸਦੀ ਰਚਨਾ ਕੀਤੀ ਹੋਵੇ॥੨੯੮॥

ਕਿ ਪਰਮੇਸਰੁ ਜਾ ਹੈਂ॥ ਕਿ ਪਰਮੰ ਪ੍ਰਭਾ ਹੈਂ॥
ਕਿ ਪਾਵਿੱਤ੍ਰਤਾ ਛੈ॥ ਕਿ ਸਾਵਿੱਤ੍ਰਕਾ ਛੈ॥੨੯੯॥

ਮਾਨੋ ਮਹਾਂ ਮਾਇਆ ਭਵਾਨੀ ਦੇ ਸਮਾਨ ਜਾਂ ਪਰਮ ਪ੍ਰਭਾ ਸਰੂਪ ਸੀ ਉਹ ਸੂਰਜ ਦੀਆਂ ਕਿਰਨਾਂ ਵਾਂਗ ਪਵਿਤਰ ਸੀ ਜਾਂ ਸਾਵਿਤ੍ਰੀ ਸੀ॥੨੯੯॥

**ਕਿ ਚੰਚਾਲ ਕਾ ਛੈ॥ ਕਿ ਕਾਮਹਿ ਕਲਾ ਛੈ॥**
**ਕਿ ਕ੍ਰਿਤਯੰਧੁਜਾ ਛੈ॥ ਕਿ ਰਾਜੇਸ੍ਵਰੀ ਹੈ॥੩੦੦॥**

ਮਾਨੋ ਬਿਜਲੀ ਸਰੂਪ ਸੀ ਜਾਂ ਕਾਮ ਦੀ ਕਲਾ ਸੀ ਜਾਂ ਕੀਰਤੀ ਦੀ ਧੁਜਾ ਸੀ ਜਾਂ ਰਾਜ ਲਛਮੀ ਸੀ॥੩੦੦॥

**ਕਿ ਰਾਜਹਿਸਿਰੀ ਹੈ॥ ਕਿ ਰਾਮੰ ਕਲੀ ਹੈ॥**
**ਕਿ ਗਉਰੀ ਮਹਾਂ ਹੈਂ॥ ਕਿ ਟੋਡੀ ਪ੍ਰਭਾ ਹੈਂ॥੩੦੧॥**

ਮਾਨੋ ਸਿਰੀ ਰਾਗਨੀ ਸੋਭ ਰਹੀ ਸੀ ਜਾਂ ਰਾਮਕਲੀ ਰਾਗਿਣੀ ਸੀ ਜਾਂ ਮਹਾਂ ਗੋੜੀ ਰਾਗਿਣੀ ਸੀ ਜਾਂ ਟੋਡੀ ਰਾਗਿਣੀ ਦੀ ਚਮਕ ਦਮਕ ਸੀ॥੩੦੧॥

**ਕਿ ਭੂਪਾਲਕਾ ਛੈ॥ ਕਿ ਟੋਡੀਜ ਆਛੈ॥**
**ਕਿ ਬਾਸੰਤ ਬਾਲਾ॥ ਕਿ ਰਾਗਾਨ ਮਾਲਾ॥੩੦੨॥**

ਭੁਪਾਲੀ, ਟੋਡੀ, ਬਸੰਤ ਰਾਗਾਂ ਵਾਂਗ ਉਹ ਇਸਤਰੀ ਰਾਗਾਂ ਦੀ ਇਕ ਸੁੰਦਰ ਰਾਗ ਮਾਲਾ ਸੀ॥੩੦੨॥

**ਕਿ ਮੇਘੰ ਮਲਾਰੀ॥ ਕਿ ਗਉਰੀ ਧਮਾਰੀ॥**
**ਕਿ ਹਿੰਡੋਲ ਪੁਤ੍ਰੀ॥ ਕਿ ਆਕਾਸ਼ ਉਤਰੀ॥੩੦੩॥**

ਉਹ ਇਸਤਰੀ ਮੇਘ, ਮਲਹਾਰ, ਗੋੜੀ, ਧਮਾਰ ਅਤੇ ਹਿੰਡੋਲ ਰਾਗ ਦੀ ਪੁੱਤਰੀ ਵਾਂਗ ਅਕਾਸ਼ ਤੋਂ ਉਤਰ ਕੇ ਆਈ ਲੱਗਦੀ ਸੀ॥੩੦੩॥

**ਸੁ ਸਊਹਾਗਵੰਤੀ॥ ਕਿ ਪਾਰੰਗ ਗੰਤੀ॥**
**ਕਿ ਖਟ ਸ਼ਾਸਤ੍ਰ ਬਕਤਾ॥ ਕਿ ਨਿਜ ਨਾਹ ਭਗਤਾ॥੩੦੪॥**

ਉਹ ਸੁਹਾਗਵੰਤੀ ਸੀ ਜਾਂ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲੀ ਸੀ। ਜਾਂ ਛੇ ਸ਼ਾਸਤ੍ਰਾਂ ਦਾ ਕਥਨ ਕਰਨ ਵਾਲੀ ਸੀ ਜਾਂ ਆਪਣੇ ਪਤੀ ਦੀ ਭੱਗਤੀ ਕਰਨਵਾਲੀ ਸੀ॥੩੦੪॥

**ਕਿ ਰੰਭਾ ਸਚੀ ਹੈ॥ ਕਿ ਬ੍ਰਹਮਾ ਰਚੀ ਹੈ॥**
**ਕਿ ਗੰਧ੍ਰਬਣੀ ਹੈ॥ ਕਿ ਬਿੱਦਿਆ ਧਰੀ ਛੈ॥੩੦੫॥**

ਮਾਨੋ ਰੰਭਾ ਜਾਂ ਸੱਚੀ ਸੀ। ਜਾਂ ਬ੍ਰਹਮਾ ਦੀ ਰਚੀ ਹੋਈ ਤਿਲੋਤਮਾ ਸੀ ਜਾਂ ਗੰਧਰਬ ਇਸਤਰੀ ਸੀ ਜਾਂ ਬਿਦਿਆਧਰਾਂ ਦੀਆਂ ਪੁੱਤਰੀਆਂ ਵਾਂਗ ਲੱਗਦੀ ਸੀ॥੩੦੫॥

ਕਿ ਰੰਭਾ ਉਰਬਸੀ ਛੈ॥ ਕਿ ਸੁੱਧੰ ਸਚੀ ਹੈ॥
ਕਿ ਹੰਸ ਏਸਰੀ ਹੈ॥ ਕਿ ਹਿੰਡੋਲਕਾ ਛੈ॥੩੦੬॥

ਮਾਨੋ ਰੰਭਾ ਤੋ ਉਰਬਸੀ ਸੀ ਜਾਂ ਕੇਵਲ ਇਕੋ ਇੱਕ ਸੱਚੀ ਸੀ ਜਾਂ ਹੰਸ ਦੀ ਸੁਆਮਣ ਸਾਰਸ੍ਵਤੀ ਸੀ ਜਾਂ ਹਿੰਡੋਲ ਰਾਗ ਦੀ ਰਾਗਿਣੀ ਸੀ॥ ੩੦੬॥

ਕਿ ਗੰਧ੍ਰਬਣੀ ਹੈ॥ ਕਿ ਬਿੱਦਿਆ ਧਰੀ ਹੈ॥
ਕਿ ਰਾਜਹਿ ਸਿਰੀ ਛੈ॥ ਕਿ ਰਾਜਹਿ ਪ੍ਰਭਾ ਛੈ॥੩੦੭॥

ਮਾਨੋਂ ਗੰਧਰਬ ਇਸਤਰੀ ਸੀ ਜਾਂ ਵਿਦਿਆਧਰ ਦੀ ਪੁੱਤਰੀ ਸੀ ਜਾਂ ਲਛਮੀ ਸੋਭ ਰਹੀ ਸੀ ਜਾਂ ਰਾਜ ਰਾਣੀ ਹੀ ਸੋਭਾ ਪਾ ਰਹੀ ਸੀ॥ ੩੦੭॥

ਕਿ ਰਾਜਾਨ ਜਾ ਹੈਂ॥ ਕਿ ਰੁਦ੍ਰੰ ਪ੍ਰਿਆ ਹੈਂ॥
ਕਿ ਸੰਭਾਲ ਕਾ ਛੈ॥ ਕਿ ਸੁੱਧੰ ਪ੍ਰਭਾ ਛੈ॥੩੦੮॥

ਮਾਨੋ ਜਿਵੇਂ ਰਾਜਿਆਂ ਦੀ ਪੁੱਤਰੀ ਹੋਵੇ ਜਾਂ ਸ਼ਿਵਜੀ ਦੀ ਪਿਆਰੀ ਹੋਵੇ ਜਾਂ ਸੰਭਾਲ ਕਰਨ ਵਾਲੀ ਸ਼ਕਤੀ ਸੀ ਜਾਂ ਸ਼ੁਧ ਸਰੂਪ ਸੁੰਦਰਤਾ ਸੀ॥ ੩੦੮॥

ਕਿ ਅੰਬਾਲਿ ਕਾ ਛੈ॥ ਕਿ ਆਕਰਖਣੀ ਛੈ॥
ਕਿ ਚੰਚਾਲ ਕਾ ਛੈ॥ ਕਿ ਚਿਤ੍ਰੰ ਪ੍ਰਭਾ ਹੈ॥੩੦੯॥

ਉਹ ਸੁੰਦਰ ਇਸਤਰੀ ਚੁੰਬਕ ਵਾਂਗ ਆਪਣੇ ਵਲ ਖਿਚਦੀ ਸੀ ਅਤੇ ਚੰਚਲ ਇਸਤਰੀ ਸੁੰਦਰਤਾ ਦਾ ਚਿੱਤਰ ਵਿਖਾਈ ਦਿੰਦੀ ਸੀ॥ ੩੦੯॥

ਕਿ ਕਾਲਿੰਦ੍ਰ ਕਾ ਛੈ॥ ਕਿ ਸਾਰਸ੍ਵਤੀ ਹੈ॥
ਕਿਧੌ ਜਾਨਵੀ ਹੈ॥ ਕਿਧੌ ਦੁਆਰ ਕਾ ਛੈ॥੩੧੦॥

ਮਾਨੋਂ ਉਹ ਜਮਨਾ ਨਦੀ ਸੀ ਜਾਂ ਸਾਰਸ੍ਵਤੀ ਨਦੀ ਸੀ ਜਾਂ ਗੰਗਾ ਨਦੀ ਸੀ ਜਾਂ ਦੁਆਰਕਾ ਪੁਰੀ ਸੀ॥ ੩੧੦॥

ਕਿ ਕਾਲਿੰਦ੍ਰ ਜਾ ਛੈ॥ ਕਿ ਕਾਮੰ ਪ੍ਰਭਾ ਛੈ॥
ਕਿ ਕਾਮੇਸ਼ਵਰੀ ਹੈ॥ ਕਿ ਇੰਦ੍ਰਾਨੁਜਾ ਹੈ॥੩੧੧॥

ਮਾਨੋ ਜਮਨਾ ਦੀ ਪੁੱਤਰੀ ਸੀ ਜਾ ਕਾਮ ਦੀ ਸੁੰਦਰਤਾ ਸੀ ਜਾਂ ਕਾਮ ਦੀ ਰਾਣੀ ਹੱਤੀ ਸੀ ਜਾਂ ਇੰਦਰਾ, ਲਛਮੀ ਦੀ ਭੈਣ ਰੰਭਾ ਸੀ॥ ੩੧੧॥

ਕਿ ਭੈ ਖੰਡਣੀ ਛੈ॥ ਕਿ ਖੰਭਾ ਵਤੀ ਹੈ॥
ਕਿ ਬਾਸੰਤ ਨਾਰੀ॥ ਕਿ ਧਰਮਾਧਿਕਾਰੀ॥੩੧੨॥

ਉਹ ਡਰ ਨਾਸ ਕਰਨ ਵਾਲੀ ਸੀ ਜਾਂ ਖੰਭਾਵਤੀ ਨਾਮ ਵਾਲੀ ਦੇਵੀ ਸੀ ਉਹ ਬਸੰਤ ਇਸਤਰੀ ਅਤੇ ਧਰਮ ਦੀ ਅਧਿਕਾਰੀ ਸੀ॥ ੩੧੨॥

ਕਿ ਪਰਮਹ ਪ੍ਰਭਾ ਛੈ॥ ਕਿ ਪਾਵਿੱਤ੍ਰਤਾ ਛੈ॥
ਕਿ ਆਲੋਕਣੀ ਹੈ॥ ਕਿ ਆਭਾ ਪਰੀ ਹੈ॥੩੧੩॥

ਉਹ ਪਰਮ ਸੁੰਦਰ ਸ਼ਕਲ ਵਾਲੀ, ਪਵਿੱਤਰ ਅਤੇ ਪ੍ਰਕਾਸ਼ ਵਾਂਗ ਅਲੋਕਿਕ ਸੁੰਦਰ ਪਰੀ ਸੀ॥ ੩੧੩॥

ਕਿ ਚੰਦ੍ਰਾਮੁਖੀ ਛੈ॥ ਕਿ ਸੂਰੰ ਪ੍ਰਭਾ ਛੈ॥
ਕਿ ਪਾਵਿੱਤ੍ਰਤਾ ਹੈ॥ ਕਿ ਪਰਮੰ ਪ੍ਰਭਾ ਹੈ॥੩੧੪॥

ਉਹ ਚੰਦ੍ਰਮਾਂ ਵਰਗੇ ਮੂੰਹ ਵਾਲੀ ਅਤੇ ਸੂਰਜ ਵਰਗੇ ਤੇਜ ਵਾਲੀ ਸੀ। ਉਹ ਪਰਮ ਪਵਿਤਰ ਅਤੇ ਪਰਮ ਸ਼ੋਭਾ ਵਾਲੀ ਸੀ॥ ੩੧੪॥

ਕਿ ਸਰਪੰ ਲਟੀ ਹੈ॥ ਕਿ ਦੁੱਖੰ ਕਟੀ ਹੈ॥
ਕਿ ਚੰਚਾਲ ਕਾ ਛੈ॥ ਕਿ ਚੰਦ੍ਰੰ ਪ੍ਰਭਾ ਛੈ॥੩੧੫॥

ਮਾਨੋ ਉਹ ਨਾਗ ਕੰਨਿਆ ਸੀ ਅਤੇ ਸਭ ਦੁਖਾਂ ਦਾ ਨਾਸ ਕਰਨ ਵਾਲੀ ਸੀ ਉਹ ਚੰਚਲ ਸੀ ਅਤੇ ਚੰਦਰਮਾਂ ਵਾਂਗ ਸੁੰਦਰ ਸੀ॥ ੩੧੫॥

ਕਿ ਬੁੱਧੰ ਧਰੀ ਹੈ॥ ਕਿ ਕ੍ਰੁੱਧੰ ਹਰੀ ਹੈ॥
ਕਿ ਛੱਤ੍ਰਾਲ ਕਾ ਛੈ॥ ਕਿ ਬਿੱਜੰ ਛਟਾ ਹੈ॥੩੧੬॥

ਉਹ ਬੁੱਧੀਵਾਨ ਕ੍ਰੋਧ ਨੂੰ ਨਾਸ ਕਰਨ ਵਾਲੀ ਸੀ ਉਹ ਲੰਮੇ ਵਾਲਾਂ ਵਾਲੀ ਸੀ ਅਤੇ ਬਿਜਲੀ ਵਾਂਗ ਸੋਭਦੀ ਸੀ॥ ੩੧੬॥

ਕਿ ਛਤ੍ਰਾਣਵੀ ਹੈ॥ ਕਿ ਛਤ੍ਰੰ ਧਰੀ ਹੈ॥
ਕਿ ਛਤ੍ਰੰ ਪ੍ਰਭਾ ਹੈ॥। ਕਿ ਛਤ੍ਰੰ ਛਟਾ ਹੈ॥੩੧੭॥

ਉਹ ਛੱਤ੍ਰਾਣੀ ਛੱਤਰ ਧਾਰਨ ਵਾਲੀ ਛੱਤ੍ਰੀਆਂ ਦੀ ਪ੍ਰਭਾ ਵਾਲੀ ਅਤੇ ਛੱਤ੍ਰੀਆਂ ਦੀ ਦਮਕ ਵਾਲੀ ਸੀ॥ ੩੧੭॥

ਕਿ ਬਾਨੰ ਦ੍ਰਿਗੀ ਹੈ॥ ਕਿ ਨੇਤ੍ਰੰ ਮ੍ਰਿਗੀ ਹੈ॥

ਕਿ ਕਉਲਾ ਪ੍ਰਭਾ ਹੈ॥ ਕਿ ਸਸਾਨ ਨੀ ਛੈ॥੩੧੮॥

ਉਸਦੇ ਹਿਰਨੀ ਵਰਗੇ ਨੈਣ ਤਿੱਖੇ ਤੀਰਾਂ ਵਰਗੇ ਸਨ ਅਤੇ ਉਹ ਕੋਲ ਫੁੱਲ ਤੇ ਚੰਦਰਮਾਂ ਵਾਂਗ ਸੁੰਦਰ ਸੀ॥ ੩੧੮॥

ਕਿ ਗੰਧ੍ਰਬਣੀ ਹੈ॥ ਕਿ ਬਿਦਿਆ ਧਰੀ ਛੈ॥
ਕਿ ਬਾਸੰਤ ਨਾਰੀ॥ ਕਿ ਭੂਤੇਸ ਪਿਆਰੀ॥੩੧੯॥

ਉਹ ਗੰਧਰਬ ਇਸਤਰੀ ਅਤੇ ਬਿਦਿਆ ਧਰਨਿ ਕੰਨਿਆ ਵਾਂਗ ਸੁੰਦਰ ਸੀ। ਉਹ ਬਸੰਤ ਇਸਤਰੀ ਸੀ ਜਾਂ ਸ਼ਿਵਜੀ ਦੀ ਪਿਆਰੀ ਪਾਰਬਤੀ ਸੀ॥ ੩੧੯॥

ਕਿ ਜਾਦ੍ਵੇਸ ਨਾਰੀ॥ ਕਿ ਪੰਚਾਲ ਬਾਰੀ॥
ਕਿ ਹਿੰਡੋਲਕਾ ਛੈ॥ ਕਿ ਰਾਜਹ ਸਿਰੀ ਹੈ॥੩੨੦॥

ਉਹ ਯਾਦਵਾਂ ਦੇ ਸੁਆਮੀ ਕ੍ਰਿਸ਼ਨ ਦੀ ਇਸਤਰੀ ਸੀ ਜਾਂ ਪੰਚਾਲ ਦੇਸ ਦੀ ਇਸਤਰੀ ਦਰੋਪਤੀ ਸੀ ਜਾਂ ਹੰਡੋਲਕਾ ਸੀ ਜਾਂ ਰਾਜ-ਲੱਛਮੀ ਸੀ॥ ੩੨੦॥

ਕਿ ਸੋਵਰਨ ਪੁੜ੍ਹੀ॥ ਕਿ ਆਕਾਸ਼ ਉੜ੍ਹੀ॥
ਕਿ ਸ੍ਵਰਣੀ ਪ੍ਰਿਤਾ ਹੈ॥ ਕਿ ਸ੍ਵਰਣੰ ਪ੍ਰਭਾ ਹੈ॥੩੨੧॥

ਉਹ ਸੋਨੇ ਦੀ ਪੁੱਤਰੀ ਸੀ ਜਾਂ ਅਕਾਸ਼ ਤੋਂ ਹੇਠਾਂ ਉਤਰਕੇ ਆਈ ਪਰੀ ਸੀ। ਉਹ ਸੋਨੇ ਦੀ ਮੂਰਤੀ ਸੀ ਜਾਂ ਸੋਨੇ ਦੀ ਆਭਾ ਸੀ॥ ੩੨੧॥

ਕਿ ਪਦਮੰ ਦ੍ਰਿਗੀ ਹੈ॥ ਕਿ ਪਰਮੰ ਪ੍ਰਭੀ ਹੈ॥
ਕਿ ਬੀਰਾ ਬਰਾ ਹੈ॥ ਕਿ ਸਸਕੀ ਸੁਭਾ ਹੈ॥੩੨੨॥

ਉਹ ਕਮਲ ਵਰਗੇ ਨੈਣਾਂ ਵਾਲੀ ਸੀ ਅਤੇ ਪਰਮ ਸੁੰਦਰ ਸੀ ਉਹ ਸ੍ਰੇਸ਼ਟ ਸੂਰਮਗਤੀ ਵਾਲੀ ਸੀ ਅਤੇ ਚੰਦਰਮਾਂ ਦੀ ਸ਼ੋਭਾ ਸੀ॥ ੩੨੨॥

ਕਿ ਨਾਗੇਸਜਾ ਹੈ॥ ਕਿ ਨਾਗਨ ਪ੍ਰਭਾ ਹੈ॥
ਕਿ ਨਲਨੰ ਦ੍ਰਿਗੀ ਹੈ॥ ਕਿ ਮਲਿਨੀ ਮ੍ਰਿਗੀ ਹੈ॥੩੨੩॥

ਉਹ ਨਾਗਾਂ ਦੇ ਰਾਜੇ ਦੀ ਪੁੱਤਰੀ ਸੀ ਜਾਂ ਨਾਗਾਂ ਜੇਹੀ ਸੁੰਦਰ ਸ਼ਕਲ ਵਾਲੀ ਸੀ। ਚਿਟੇ ਕੌਲ ਫੁੱਲ ਜੇਹੀਆਂ ਅੱਖਾਂ ਵਾਲੀ ਸੀ ਅਤੇ ਹਿਰਨੀ ਦੀਆਂ ਮੋਹਨੀਆਂ ਅੱਖਾਂ ਦੇ ਮਾਨ ਨੂੰ ਤੋੜਨ ਵਾਲੀ ਸੀ॥ ੩੨੩॥

ਕਿ ਅਮਿਤੰ ਪ੍ਰਭਾ ਹੈ॥ ਕਿ ਅਮਿਤੋਤਮਾ ਹੈ॥

**ਕਿ ਅਕਲੰਕ ਰੂਪੰ॥ ਕਿ ਸਭ ਜਗਤ ਭੂਪੰ॥ ੩੨੪॥**

ਉਹ ਬਹੁਤ ਪ੍ਰਭਾ ਵਾਲੀ ਸੀ ਅਤੇ ਅਮਿੱਤ ਉਤੱਮ ਸ਼ਕਤੀ ਵਾਲੀ ਅਤੇ ਕਲੰਕ ਤੋਂ ਰਹਿਤ ਰੂਪ ਵਾਲੀ ਸੀ ਜਿਹੜਾ ਕਿ ਸਾਰੇ ਸੰਸਾਰ ਵਿਚ ਰਾਜਿਆਂ ਦਾ ਵੀ ਰਾਜਾ ਸੀ॥ ੩੨੪॥

**ਮੋਹਣੀ ਛੰਦ॥ ਜੁੱਬਣ ਮਯ ਮੰਤੀ ਸੁ ਬਾਲੀ॥ ਮੁਖ ਨੂਰੰ ਪੂਰੰ ਉਜਾਲੀ॥**
**ਮ੍ਰਿਗ ਨੈਣੀ ਬੈਣੀ ਕੋਕਲਾ॥ ਸਸਿ ਆਭਾ ਸੋਭਾ ਚੰਚਲਾ॥ ੩੨੫॥**

ਜੋਬਨ ਵਿਚ ਮਸਤ ਉਸ ਇਸਤਰੀ ਦੇ ਮੁਖੜੇ ਤੇ ਨੂਰ ਦਾ ਪੂਰਨ ਉਜਾਲਾ ਸੀ। ਉਸ ਦੇ ਨੈਣ ਹਿਰਨੀ ਵਰਗੇ ਅਤੇ ਆਵਾਜ਼ ਕੋਇਲ ਵਰਗੀ ਸੀ। ਉਹ ਚੰਚਲ ਮਟਿਆਰ ਚੰਦਰਮਾ ਵਾਂਗ ਸੁੰਦਰ ਸੀ॥ ੩੨੫॥

**ਘਣਿ ਮੰਝੈ ਜੈਹੈ ਚੰਚਾਲੀ॥ ਮ੍ਰਿਦਹਾਸਾ ਨਾਸਾ ਖੰਕਾਲੀ॥**
**ਚਖ ਚਾਰੰ ਹਾਰੰ ਕੰਠਾਯੰ॥ ਮ੍ਰਿਗ ਨੈਣੀ ਬੈਣੀ ਮੰਡਾਯੰ॥ ੩੨੬॥**

ਪਦ ਅਰਥ - ਚੰਚਾਲੀ=ਬਿਜਲੀ। ਮ੍ਰਿਦ=ਮੱਠਾ ਮੱਠਾ। ਖੰਕਾਲੀ=ਅਕਾਸ਼ ਦੀ ਕਾਲੀ ਬੱਦਲੀ। ਮੰਡਾਯੰ=ਕਾਲੀ ਸੱਪਣੀ। ਬੈਣੀ=ਗੁੱਤ।

ਜਿਵੇਂ ਕਾਲੇ ਬਦਲਾਂ ਵਿਚ ਬਿਜਲੀ ਲਿਸ਼ਕਾਰਾ ਮਾਰਕੇ ਲੁਕ ਜਾਂਦੀ ਹੈ ਤਿਵੇਂ ਹੀ ਜਦ ਮੱਠਾ ਮੱਠਾ ਤੇ ਕੋਮਲ ਜੇਹਾ ਹਾਸਾ ਹੱਸਦੀ ਸੀ ਤਦੋਂ ਚਿੱਟੇ ਚਿੱਟੇ ਦੰਦ ਚਮਕਦੇ ਸਨ,ਅਤੇ ਨਾਸਾਂ ਵਿਚੋਂ ਨਿਕਲਿਆ ਹੋਇਆ ਸੁਾਸ ਹੀ ਅਕਾਸ਼ ਦੀ ਕਾਲੀ ਬਦਲੀ ਸਮਾਨ ਸੀ। ਹਿਰਨੀ ਵਰਗੀਆਂ ਸੁੰਦਰ ਅੱਖਾਂ ਸਨ,ਗਲ ਵਿਚ ਸੁੰਦਰ ਹਾਰ ਸੀ ਅਤੇ ਸੱਪਣੀ ਵਰਗੀ ਗੁੱਤ ਸੀ॥ ੩੨੬॥

**ਗਜ ਗਾਮੰ ਬਾਮੰ ਸੁ ਗੈਣੀ॥ ਮ੍ਰਿਦ ਹਾਸੰ ਬਾਸੰ ਬਿਧੁ ਬੈਣੀ॥**
**ਚਖ ਚਾਰੰ ਹਾਰੰ ਨਿਰਮੱਲਾ॥ ਲਖਿ ਆਭਾ ਲੱਜੀ ਚੰਚੱਲਾ॥ ੩੨੭॥**

ਪਦ ਅਰਥ - ਗੈਣੀ=ਅਕਾਸ਼। ਬੈਣੀ=ਬੋਲ। ਬਿਧੁ=ਚੰਦਰਮਾ। ਲਖ=ਵੇਖ ਕੇ। ਚੰਚਲਾ=ਬਿਜਲੀ।

ਹਾਥੀ ਵਾਂਗੂੰ ਤੁਰਨ ਵਾਲੀ ਸੀ,ਅਤੇ ਅਕਾਸ਼ ਦੀ ਇਸਤਰੀ ਅਪੱਛਰਾਂ ਵਰਗੀ ਸੁੰਦਰ ਸੀ। ਕੋਮਲ ਹਾਸਾ ਜਿਸ ਵਿਚ ਵੱਸਦਾ ਸੀ,ਉਹ ਬੋਲਣ ਵਾਲਾ ਚਿਹਰਾ ਚੰਦ੍ਰਮਾ ਸਮਾਨ ਸੀ, ਸੁੰਦਰ ਅੱਖਾਂ ਸਨ, ਉਜੱਲ ਹਾਰ ਪਾਇਆ ਹੋਇਆ ਸੀ ਅਤੇ ਮੁਖ ਦੀ ਆਭਾ ਨੂੰ ਵੇਖ ਕੇ ਬਿਜਲੀ ਸ਼ਰਮਿੰਦੀ ਹੋ ਰਹੀ ਸੀ॥ ੩੨੭॥

**ਦ੍ਰਿੜ੍ਹ ਧਰਮਾਂ ਕਰਮਾਂ ਸੁ ਕਰਮੰ॥ ਦੁਖ ਹਰਤਾ ਸਰਤਾ ਜਣੁ ਧਰਮੰ॥**
**ਮੁਖ ਨੂਰੰ ਪੂਰੰ ਸੁਬਾਸਾ॥ ਲਖ ਚਾਰੀ ਬਾਰੀ ਅੰਨਾਸਾ॥ ੩੨੮॥**

ਧਰਮ ਦੇ ਕਰਮਾਂ ਤੇ ਸੁਭ ਕਰਮਾਂ ਵਿਚ ਦ੍ਰਿੜ ਸੀ। ਦੁਖਾਂ ਨੂੰ ਨਾਸ ਕਰਨ ਵਾਲੀ, ਮਾਨੋ

ਧਰਮ ਦੀ ਨਦੀ ਸੀ। ਮੁੱਖ ਉਤੇ ਪੂਰਾ ਪੂਰਾ ਨੂਰ ਵੱਸ ਰਿਹਾ ਸੀ। ਅੱਖਾਂ ਦੀ ਸੁੰਦਰਤਾਂ ਨਾ ਨਾਸ ਹੋਣ ਵਾਲੀ ਸੀ॥ ੩੨੮॥

**ਚਖੁ ਚਾਰੰ ਬਾਰੰ ਚੰਚਾਲੀ॥ ਸਤ ਧਰਮਾ ਕਰਮਾ ਸੰਚਾਲੀ॥**
**ਦੂਖ ਹਰਣੀ ਦਰਣੀ ਦੁਖ ਦ੍ਵੰਦੰ॥ ਪ੍ਰਿਯਾ ਭਕਤਾ ਬਕਤਾ ਹਰ ਛੰਦੰ॥ ੩੨੯॥**

ਬਿਜਲੀ ਜਿਹੀ ਸੁੰਦਰਤਾ ਵਾਲੀਆਂ ਅੱਖਾਂ ਸਨ। ਸਤ ਧਰਮ ਤੇ ਕਰਮ ਨੂੰ ਇਕੱਠਾ ਕੀਤਾ ਹੋਇਆ ਸੀ। ਦੁਖ ਨਾਸ ਕਰਨ ਵਾਲੀ ਅਤੇ ਦ੍ਵੰਦ ਦੁਖ ਨੂੰ ਦਲ ਸੁੱਟਣ ਵਾਲੀ ਸੀ। ਪਿਆਰੀ ਹਰੀ ਭਗਤ ਸੀ ਅਤੇ ਹਰੀ ਦਾ ਨਾਮ ਜਪਣ ਵਾਲੀ ਸੀ॥ ੩੨੯॥

**ਰੰਭਾ ਉਰਬਸੀਆ ਘ੍ਰਿਤਾਚੀ॥ ਅੱਛੈ ਮੋਹਣੀ ਆਜੇ ਰਾਚੀ॥**
**ਲਖਿ ਸਰਬੰ ਗਰਬੰ ਪਰਹਾਰੀ॥ ਮੁਖਿ ਨੀਚੇ ਧਾਮੰ ਸਿਧਾਰੀ॥ ੩੩੦॥**

ਉਹ ਰੰਭਾ, ਉਰਵਸ਼ੀ, ਮੋਹਣੀ ਆਦਿ ਪਰੀਆਂ ਵਾਂਗ ਸੁੰਦਰ ਸੀ ਅਤੇ ਇਹ ਪਰੀਆਂ ਉਸਨੂੰ ਵੇਖ ਕੇ ਮੂੰਹ ਸ਼ਰਮ ਨਾਲ ਨੀਵਾਂ ਕਰਕੇ ਆਪਣੇ ਆਪਣੇ ਘਰਾਂ ਨੂੰ ਚਲੀਆਂ ਗਈਆਂ ਸਨ॥ ੩੩੦॥

**ਗੰਧਰਬੰ ਸਰਬੰ ਦੇਵਾਣੀ॥ ਗਿਰਜਾ ਗਾਇਤ੍ਰੀ ਲੰਕਾਣੀ॥**
**ਸਾਵਿਤ੍ਰੀ ਚੰਦ੍ਰੀ ਇੰਦ੍ਰਾਣੀ॥ ਲਖਿ ਲੱਜੀ ਸੋਭਾ ਸੁਰਜਾਣੀ॥ ੩੩੧॥**

ਗੰਧਰਬ ਇਸਤਰੀਆਂ, ਦੇਵੀਆਂ, ਗਿਰਜਾ, ਗਾਇਤਰੀ, ਮੰਦੋਦਰੀ, ਸਾਵਿਤਰੀ ਅਤੇ ਸੱਚੀ ਆਦਿ ਸੁੰਦਰੀਆਂ ਉਸਦੀ ਸ਼ੋਭਾ ਨੂੰ ਵੇਖ ਕੇ ਲਜਿੱਤ ਹੋ ਜਾਂਦੀਆਂ ਸਨ॥ ੩੩੧ ॥

**ਨਾਗਣੀਆਂ ਨ੍ਰਿਤਿਆ ਜੱਛਾਣੀ॥ ਪਾਪਾ ਪਾਵਿਤ੍ਰੀ ਪੱਬਾਣੀ॥**
**ਪਈ ਸਾਚ ਪ੍ਰੇਤੀ ਭੂਤੇਸੀ॥ ਭਿੰਭਰੀ ਆਭਾਮਾ ਭੂਪੇਸੀ॥ ੩੩੨॥**

ਨਾਗ ਪੁੱਤਰੀਆਂ, ਜਛਣੀਆਂ, ਨਾਚੀਆਂ, ਭੂਤਣੀਆਂ, ਪ੍ਰੇਤ ਇਸਤਰੀਆਂ ਪਵਿਤਰ ਪਾਰਬਤੀ, ਭਿੰਭਰੀਆ ਅਤੇ ਹੋਰ ਰਾਣੀਆਂ ਸਭ ਉਸ ਦੇ ਸਾਹਮਣੇ ਤੁੱਛ ਸਨ॥ ੩੩੨॥

**ਬਰ ਬਰਣੀ ਹਰਣੀ ਸਭ ਦੁੱਖੰ॥ ਸੁਖ ਕਰਨੀ ਤਰਨੀ ਸਸਿ ਮੁੱਖੰ॥**
**ਉਰਗੀ ਗੰਧ੍ਰਬੀ ਜੱਛਾਨੀ॥ ਲੰਕੇਸ਼ੀ ਭੇਸੀ ਇੰਦ੍ਰਾਣੀ॥ ੩੩੩॥**

ਸ੍ਰੇਸ਼ਟ ਵਰਣਨ ਕੀਤੀ ਗਈ ਉਹ ਸਾਰੇ ਦੁੱਖਾਂ ਨੂੰ ਨਾਸ ਕਰਨ ਵਾਲੀ ਸੀ, ਸੁਖ ਨੂੰ ਦੇਣ ਵਾਲੀ ਅਤੇ ਚੰਦ੍ਰਮਾਂ ਵਰਗੇ ਮੂੰਹ ਵਾਲੀ ਇਸਤਰੀ ਸੀ। ਗੰਧਰਬ ਇਸਤਰੀ, ਜੱਛ ਇਸਤਰੀ, ਇੰਦ੍ਰਾਣੀ ਉਸਦੇ ਸਾਹਮਣੇ ਕੁਝ ਨਹੀਂ ਸਨ॥ ੩੩੩॥

**ਦ੍ਰਿਗ ਬਾਨੰ ਤਾਨੰ ਮਦਮੱਤੀ॥ ਜੁੱਬਨ ਜਗਮਗਣੀ ਸੁਭਵੰਤੀ॥**

**ਉਰਧਾਰੰ ਹਾਰੰ ਬਨਿ ਮਾਲੰ॥ ਮੁਖਿ ਸੋਭਾ ਸਿਖਰੰਜਨ ਜ੍ਵਾਲੰ॥ ੩੩੪॥**

ਮਦ ਦੀ ਮੱਤੀ ਹੋਈ ਨੇ ਅੱਖਾਂ ਰੂਪੀ ਤੀਰ ਖਿੱਚੇ ਹੋਏ ਸਨ। ਜੋਬਨ ਜਗਮਗ ਕਰ ਰਿਹਾ ਸੀ ਤੇ ਪਵਿੱਤਰਤਾ ਡਲਕ ਰਹੀ ਸੀ। ਵਣ ਦੀ ਮਾਲਾ ਦਾ ਹਾਰ ਗਲ ਵਿਚ ਪਾਇਆ ਹੋਇਆ ਸੀ। ਮੁਖ ਦੀ ਸੋਭਾ ਹੀ ਮਾਨੋ ਅੱਗ ਦਾ ਸਿਖਰ ਸੀ॥ ੩੩੪॥

**ਛਤਪਤ੍ਰੀ ਛਤ੍ਰੀ ਛਤ੍ਰਾਲੀ॥ ਬਿਧ ਬੈਣੀ ਨੈਣੀ ਨ੍ਰਿਮਾਲੀ॥**
**ਅਸਿ ਉਪਾਸੀ ਦਾਸੀ ਨਿਰਲੇਪੰ॥ ਬੁੱਧ ਖਾਨੰ ਮਾਨੰ ਸੰਛੇਪੰ॥ ੩੩੫॥**

ਉਹ ਛੱਤਰ ਧਾਰਨ ਕਰਨ ਵਾਲੀ ਧਰਤੀ ਦੀ ਰਾਣੀ ਸੀ. ਕੋਇਲ ਵਰਗੀ ਆਵਾਜ਼ ਵਾਲੀ ਨਿਰਮਲ ਨੇਣਾਂ ਵਾਲੀ ਸੀ। ਖੜਗ ਦੀ ਉਪਾਸਨਾਂ ਵਾਲੀ ਨਿਰਲੇਪ ਦਾਸੀ ਸੀ। ਬੁੱਧੀ ਦੀ ਖਾਨ ਸੀ ਤੇ ਮਾਨ ਨਾ ਕਰਨ ਵਾਲੀ ਸੀ॥ ੩੩੫॥

**ਸੁਭ ਸੀਲੰ ਡੀਲੰ ਸੁਖ ਥਾਨੰ॥ ਮੁਖ ਹਾਸੰ ਰਾਸੰ ਨਿਰਬਾਮੰ॥**
**ਪ੍ਰਿਯ ਭਕਤਾ ਬਕਤਾ ਹਰਿਨਾਮੰ॥ ਚਿਤ ਲੈਣੀ ਦੈਣੀ ਆਰਾਮੰ॥ ੩੩੬॥**

ਪਵਿਤ੍ਰਤਾ ਤੇ ਸੀਲ ਸਰੀਰ ਸੁਖ ਦਾ ਸਥਾਨ ਸੀ। ਉਹ ਮਾਨੋ ਨਿਰਬਾਣ ਹਾਸੇ ਦੀ ਪੂੰਜੀ ਸੀ। ਉਹ ਆਪਣੇ ਪਿਆਰੇ ਪਤੀ ਦੀ ਭਗਤਣ ਸੀ ਅਤੇ ਹਰੀ ਦੇ ਨਾਮ ਨੂੰ ਜਪਣ ਵਾਲੀ ਸੀ। ਚਿੱਤ ਨੂੰ ਮੋਹ ਲੈਣ ਵਾਲੀ ਤੇ ਆਰਾਮ ਦੇਣ ਵਾਲੀ ਸੀ॥ ੩੩੬॥

**ਪ੍ਰਿਯ ਭਕਤਾ ਠਾਢੀ ਏਕੰਗੀ॥ ਰੰਗ ਏਕੈ ਰੰਗੈ ਸੋ ਰੰਗੀ॥**
**ਨਿਰਬਾਸਾ ਆਸਾ ਏਕਾਂਤੰ॥ ਪਤਿ ਜਾਸੀ ਭਾਸੀ ਪਰਭਾਤੰ॥ ੩੩੭॥**

ਉਹ ਆਪਣੇ ਪਤੀ ਦੀ ਸੇਵਾ ਪੂਜਾ ਕਰਨ ਵਾਲੀ ਸਤਵੰਤੀ ਸੀ ਉਹ ਇਕ ਦੇ ਰੰਗ ਵਿਚ ਹੀ ਰੰਗੀ ਹੋਈ ਸੀ, ਆਸਾਂ ਤੋਂ ਰਹਿਤ ਹੋ ਕੇ ਏਕਾਂਤ ਵਾਸਾ ਕਰਦੀ ਸੀ। ਪਤੀ ਦੀ ਦਾਸੀ ਹੋ ਕੇ ਪ੍ਰਭਾਤ ਤੋਂ ਸ਼ਾਮ ਤਕ ਇਕ ਰਸ ਸੇਵਾ ਕਰਦੀ ਰਹਿੰਦੀ ਸੀ॥ ੩੩੭॥

**ਅਨਿਨਿੰਦ੍ਰ ਅਨਿੰਦ੍ਰ ਨਿਰਹਾਰੀ॥ ਪ੍ਰਿਯ ਭਕਤਾ ਬਕਤਾ ਬ੍ਰਤਚਾਰੀ॥**
**ਬਾਸੰਤੀ ਟੋਡੀ ਗਉਂਡੀ ਹੈ॥ ਭੂਪਾਲੀ ਸਾਰੰਗ ਗਉਰੀ ਛੈ॥ ੩੩੮॥**

ਪਦ ਅਰਥ - ਅਨਿ ਨਿੰਦ੍ਰ=ਨੀਂਦ ਤੋਂ ਰਹਿਤ। ਅਨਿੰਦਾ=ਨਿੰਦਿਆ ਤੋਂ ਰਹਿਤ। ਪ੍ਰਿਯਾ ਭਗਤਾ=ਪਤੀ ਭਗਤ।

ਉਹ ਨੀਂਦ ਤੋਂ ਰਹਿਤ,ਨਿੰਦਿਆ ਤੋਂ ਰਹਿਤ, ਆਹਾਰ ਤੋਂ ਰਹਿਤ ਅਤੇ ਪਤੀ ਭਗਤ ਅਤੇ ਬਰਤਚਾਰੀ ਇਸਤਰੀ ਸੀ। ਉਹ ਬਸੰਤੀ, ਟੋਡੀ, ਗੌੜੀ, ਭੁਪਾਲੀ, ਸਾਰੰਗ ਆਦਿ ਰਾਗ ਰਾਗਣੀਆਂ ਵਾਂਗ ਸੁੰਦਰ ਸੀ॥ ੩੩੮॥

**ਹਿੰਡੋਲੀ ਮੇਘ ਮਲ੍ਹਾਰੀ ਹੈ॥ ਜੈਜਾਵੰਤੀ ਗੌਂਡ ਮਲ੍ਹਾਰੀ ਛੈ॥**
**ਬੰਗਲੀਆ ਰਾਗ ਬਸੰਤੀ ਛੈ॥ ਬੈਰਾਗੀ ਸੋਭਾਵੰਤੀ ਹੈ॥ ੩੩੯॥**

ਉਹ ਹਿੰਡੋਲ, ਮੇਘ, ਮਲ੍ਹਾਰ, ਜੈਜਾਵੰਤੀ, ਗੌੜ, ਬਸੰਤ ਬੰਗਲੀਆਂ ਅਤੇ ਬੈਰਾਗੀ ਰਾਗ ਰਾਗਣੀਆਂ ਵਾਂਗ ਸੋਭਾਵੰਤ ਸੀ॥ ੩੩੯॥

**ਸੋਰਠ ਸਾਰੰਗ ਬੈਰਾਰੀ ਛੈ॥ ਪਰਜੱ ਕਿ ਸੁੱਧ ਮਲ੍ਹਾਰੀ ਛੈ॥**
**ਹਿੰਡੋਲੀ ਕਾਫੀ ਤੈਲੰਗੀ॥ ਭੈਰਵੀ ਦੀਪਕੀ ਸੁੱਭੰਗੀ॥ ੩੪੦॥**

ਸੋਰਠ, ਸਾਰੰਗ, ਬੈਰਾੜੀ, ਸ਼ੁੱਧ ਮਲ੍ਹਾਰ, ਹਿੰਡੋਲ, ਤੈਲੰਗ, ਭੈਰਵੀ, ਪਰਜ, ਕਾਫੀ ਅਤੇ ਦੀਪਕ ਰਾਗਾਂ ਵਾਂਗ ਉਹ ਸੁੰਦਰ ਅੰਗਾਂ ਵਾਲੀ ਸੀ॥ ੩੪੦॥

**ਸਰਬੇਵੰ ਰਾਗੰ ਨਿਰਬਾਣੀ॥ ਲਖਿ ਲੋਭੀ ਆਭਾ ਗਰਬਾਣੀ॥**
**ਜਉ ਕੱਥਉ ਸੋਭਾ ਸਰਬਾਣੰ॥ ਤਉ ਬਾਢੈ ਏਕੰ ਗ੍ਰੰਥਾਣੰ॥ ੩੪੧॥**

ਉਹ ਸਾਰੇ ਰਾਗਾਂ ਵਿਚ ਨਿਪੁੰਨ ਮ. .ਤੇ ਸੁੰਦਰਤਾ ਉਸ ਨੂੰ ਵੇਖ ਕੇ ਖੁਦ ਮੋਹਤ ਹੋ ਰਹੀ ਸੀ। ਜੇ ਮੈਂ ਉਸਦੀ ਸਰਬ ਪ੍ਰਕਾਰ ਦੀ ਸ਼ੋਭਾ ... ੰਦਰਤਾ ਦਾ ਵਰਣਨ ਕਰਾਂ ਤਾਂ ਇਹ ਗ੍ਰੰਥ ਹੋਰ ਵੱਧ ਜਾਵੇਗਾ॥ ੩੪੧॥

**ਲਖਿ ਤਾਮੰ ਦੱਤੰ ਬ੍ਰਤਚਾਰੀ॥ ਸਭ ਲੱਗੇ ਪਾਨੰ ਜਟਧਾਰੀ॥**
**ਤਨ ਮਨ ਭਰਤਾ ਕਰ ਰਸ ਭੀਨਾ॥ ਚਵਦਸਵੋਂ ਤਾਂਕੋਂ ਗੁਰ ਕੀਨਾ॥ ੩੪੨॥**

ਉਸ ਬਰਤਚਾਰੀ ਇਸਤਰੀ ਨੂੰ ਮਹਾਂ ਮੁਨੀ ਦੱਤ ਨੇ ਵੇਖਿਆ ਅਤੇ ਸਭ ਜਟਾ ਧਾਰੀਆਂ ਸਮੇਤ ਉਸਦੇ ਚਰਨੀ ਲੱਗ ਗਿਆ। ਕਿਉਂਕਿ ਉਸ ਇਸਤਰੀ ਦਾ ਮਨ ਅਤੇ ਤਨ ਆਪਣੇ ਪਤੀ ਦੇ ਰਸ ਵਿਚ ਭਿੱਜਾ ਹੋਇਆ ਸੀ, ਇਸ ਲਈ ਉਸ ਇਸਤਰੀ ਨੂੰ ਚੋਦਵਾਂ ਗੁਰੂ ਧਾਰਨ ਕਰ ਲਿਆ॥ ੩੪੨॥

ਭਾਵਾਰਥ-ਇਸ ਤਰ੍ਹਾਂ ਦੱਤ ਸੁਆਮੀ ਨੇ ਆਪਣਾ ਚੌਦ੍ਹਵਾਂ ਗੁਰੂ ਇਕ ਪਤੀ ਬਰਤਾ ਇਸਤਰੀ. ਨੂੰ ਬਣਾਇਆ। ਇਸ ਪ੍ਰਸੰਗ ਤੋਂ ਗੁਰੂ ਜੀ ਇਹ ਸਿਖਿਆ ਦਿੰਦੇ ਹਨ ਕਿ ਜਿਸ ਤਰ੍ਹਾਂ ਪਤੀ ਬਰਤਾ ਇਸਤਰੀ ਆਪਣੇ ਘਰ ਵਿਚ ਕੰਮ ਕਰਦੀ ਹੈ, ਪਰ ਉਸਦਾ ਦਾ ਅੰਤਰ ਮੁਖੀ ਧਿਆਨ ਆਪਣੇ ਪਤੀ ਵਿਚ ਹੀ ਰਹਿੰਦਾ ਹੈ, ਪਤੀ ਤੋਂ ਬਗੈਰ ਉਸ ਨੂੰ ਹੋਰ ਕੋਈ ਪੁਰਸ਼ ਭਾਵੇਂ ਉਹ ਕਿੰਨਾ ਸੁੰਦਰ ਹੋਵੇ,ਸਮਝਦਾਰ ਹੋਵ, ਚੰਗਾ ਨਹੀਂ ਲਗਦਾ। ਇਸ ਤਰ੍ਹਾਂ ਹੀ ਪ੍ਰਭੂ ਦੇ ਭਗਤ ਨੂੰ ਵੀ ਆਪਣਾ ਧਿਆਨ ਹਰ ਸਮੇਂ ਪ੍ਰਭੂ ਵਿਚ ਹੀ ਲਾਈ ਰਖਣਾ ਚਾਹੀਦਾ ਹੈ। ਕਿਸੇ ਹੋਰ ਦੂਸਰੇ ਮਨੁੱਖ ਜਾਂ ਦੇਵੀ ਦੇਵਤੇ ਨੂੰ ਮੰਨਣਾ ਨਹੀਂ ਚਾਹੀਦਾ। ਸੱਚੇ ਭਗਤ ਨੂੰ ਚਾਹੀਦਾ ਹੈ ਕਿ ਉਹ ਹਰ ਪ੍ਰਕਾਰ ਦੇ ਅਭਿਮਾਨ ਨੂੰ ਛੱਡ ਕੇ ਕੇਵਲ ਇਕ ਇਸ਼ਟ ਉਤੇ ਹੀ ਆਪਣੇ ਮਨ ਨੂੰ ਕੇਂਦਰਤ ਕਰੇ।

ਇਤਿ ਪ੍ਰਿਯ ਭਗਤ ਇਸਤ੍ਰੀ ਚਤੁਰਦਸਵਾਂ ਗੁਰੂ ਸਮਾਪਤਮ॥ ੧੪ ॥ ੩੪੨ ॥

ਚੌਦ੍ਹਵਾਂ ਗੁਰੂ 'ਪਤੀ ਭਗਤ ਇਸਤਰੀ' ਸਮਾਪਤ॥੧੪॥੩੪੨॥

# ਪੰਦ੍ਰਵੇਂ ਗੁਰੂ 'ਤੀਰ ਬਣਾਉਣ ਵਾਲੇ ਕਾਰੀਗਰ' ਦੀ ਕਥਾ

**ਤੋਟਕ ਛੰਦ॥ ਕਰਿ ਚਉਦਸਵੋ ਗੁਰ ਦੱਤ ਮੁਨੰ॥ ਮਗ ਲਗੀਆ ਪੂਰਤ ਨਾਦ ਧੁਨੰ॥**
**ਭ੍ਰਮ ਪੂਰਬ ਪੱਛਮ ਉਤ੍ਰ ਦਿਸੰ॥ ਤਕਿ ਚਲੀਆ ਦੱਛਨ ਮੋਨ ਇਸੰ॥ ੩੪੩॥**

ਦੱਤ ਮੁਨੀ ਚੋਦ੍ਹਵਾਂ ਗੁਰੂ ਧਾਰ ਕੇ ਨਾਦ ਵਜਾਉਂਦੇ ਹੋਏ ਅੱਗੇ ਚਲ ਪਏ। ਪੂਰਬ, ਪੱਛਮ ਤੇ ਉਤਰ ਦਿਸ਼ਾ ਵਿਚ ਘੁੰਮ ਕੇ ਫਿਰ ਮਹਾਂ ਮੁਨੀ ਦੱਤ ਦੱਖਣ ਦਿਸ਼ਾ ਨੂੰ ਵੇਖਣ ਲਈ ਚਲ ਪਿਆ॥ ੩੪੩॥

**ਅਵਿਲੋਕ ਤਹਾਂ ਇਕ ਚਿਤ੍ਰ ਪੁਰੰ॥ ਜਨੁ ਕ੍ਰਾਂਤ ਦਿਵਾਲਯ ਸਰਬ ਹਰੰ॥**
**ਨਗਰੇਸ਼ ਤਹਾਂ ਬਹੁ ਮਾਰ ਮ੍ਰਿਗੰ॥ ਸਭ ਸਿੰਘ ਮ੍ਰਿਗੀ ਪਤ ਘਾਇ ਖਗੰ॥ ੩੪੪॥**

ਉਥੇ ਉਸ ਨੇ ਇਕ ਚਿਤਰਾਂ ਨਾਲ ਸੱਜਿਆ ਸ਼ਹਿਰ ਵੇਖਿਆ ਜਿਹੜਾ ਕਿ ਮਾਨੋ ਸਵਰਗ ਨੂੰ ਵੀ ਮਾਤ ਪਾ ਰਿਹਾ ਸੀ। ਉਥੋਂ ਦੇ ਰਾਜੇ ਨੇ ਬਹੁਤ ਸਾਰੇ ਹਿਰਨ, ਸ਼ੇਰ, ਹੀਰੇ ਹਿਰਨ ਤੇ ਸਭ ਤਰ੍ਹਾਂ ਦੇ ਪੰਛੀਆਂ ਦਾ ਸ਼ਿਕਾਰ ਕੀਤਾ ਹੋਇਆ ਸੀ॥ ੩੪੪॥

**ਚਤੁਰੰਗ ਲਏ ਨ੍ਰਿਪ ਸੰਗਿ ਘਨੀ॥ ਥਹਰੰਤ ਧੁਜਾ ਚਮਕੰਤ ਅਨੀ॥**
**ਬਹੁ ਭੂਖਨ ਚੀਰ ਜਰਾਵ ਜਰੀ॥ ਤ੍ਰਿਦਸਾਲਯ ਕੀ ਜਨੁ ਕ੍ਰਾਂਤ ਹਰੀ॥ ੩੪੫॥**

ਪਦ ਅਰਥ - ਚਤਰੰਗ=ਚਾਰ ਤਰ੍ਹਾਂ ਦੀ। ਥਹਰੰਤ=ਝੂਲਣਾ। ਅਨੀ=ਤਲਵਾਰ। ਤ੍ਰਿਦ=ਦੇਵਤੇ।

ਰਾਜੇ ਨੇ ਆਪਣੇ ਨਾਲ ਬਹੁਤ ਸਾਰੀ ਚਾਰ ਤਰ੍ਹਾਂ ਦੀ ਹਾਥੀ, ਰਥ, ਘੋੜ ਚੜ੍ਹੇ ਤੇ ਪੈਦਲ ਫ਼ੌਜ ਲਈ ਹੋਈ ਸੀ। ਝੰਡੇ ਝੂਲਦੇ ਸਨ ਤੇ ਤਿੱਖੀਆਂ ਤਲਵਾਰਾਂ ਚਮਕਦੀਆਂ ਸਨ। ਬਹੁਤ ਤਰ੍ਹਾਂ ਦੇ ਗਹਿਣੇ ਛਣਕਦੇ ਸਨ, ਅਤੇ ਜਰੀ ਦੇ ਜੜੇ ਹੋਏ ਕਪੜੇ ਜਰਕ-ਮਰਕ ਕਰਦੇ ਸਨ, ਅਜਿਹੀ ਸੋਭਾ ਬਣੀ ਹੋਈ ਸੀ ਕਿ ਮਾਨੋ ਉਸਨੇ ਦੇਵਤਿਆਂ ਦਾ ਸਵਰਗ ਚੁਰਾ ਲਿਆ ਸੀ॥ ੩੪੫॥

**ਤਹ ਬੈਠ ਹੁਤੋ ਇਕ ਬਾਨ ਗਰੰ॥ ਬਿਨ ਪ੍ਰਾਣ ਕਿਧੌ ਨਹੀ ਬੈਨ ਚਰੰ॥**
**ਤਹ ਬਾਜਤ ਬਾਜ ਮ੍ਰਿਦੰਗ ਗਣੰ॥ ਡਫ ਢੋਲਤ ਝਾਂਝ ਮੁਚੰਗ ਬਣੰ॥ ੩੪੬॥**

ਪਦ ਅਰਥ - ਬਾਨਗਰੰ=ਤੀਰ ਬਣਾਉਣ ਵਾਲਾ। ਭਣੰ=ਵੱਜ ਰਹੇ ਸਨ।

ਉਥੇ ਹੀ ਰਾਹ ਵਿਚ ਇਕ ਤੀਰ ਬਣਾਉਣ ਵਾਲਾ ਕਾਰੀਗਰ ਬੈਠਾ ਹੋਇਆ ਸੀ। ਇਸ ਤਰ੍ਹਾਂ ਲੱਗ ਰਿਹਾ ਸੀ ਕਿ ਉਹ ਮਾਨੋ ਪ੍ਰਾਣਾਂ ਤੋਂ ਬਿਨਾਂ ਸੀ। ਉਥੇ ਮ੍ਰਿਦੰਗ ਡਫ, ਢੋਲਕ, ਝਾਂਝ, ਮੁਚੰਗ ਆਦਿਕ ਬਹੁਤ ਕਿਸਮਾਂ ਦੇ ਵਾਜੇ ਵੱਜ ਰਹੇ ਸਨ॥ ੩੪੬॥

**ਦਲ ਨਾਥ ਲਏ ਬਹੁ ਸੰਗਿ ਦਲੰ॥ ਜਲ ਬਾਰਦ ਜਾਨ ਪ੍ਰਲੈ ਉਛਲੰ॥**

**ਹਯ ਹਿਸੰਤ ਚਿੰਸਤ ਗੂੜ ਗਜੰ॥ ਗਜ ਗੱਜਤ ਲੱਜਤ ਸੁੰਡ ਲਜੰ॥ ੩੪੭॥**

ਫ਼ੌਜ ਦਾ ਸੁਆਮੀ ਰਾਜਾ ਬਹੁਤ ਸਾਰੀ ਫ਼ੌਜ ਨੂੰ ਨਾਲ ਲੈ ਕੇ ਇਸ ਤਰ੍ਹਾਂ ਜਾ ਰਿਹਾ ਸੀ ਮਾਨੋ ਪ੍ਰਲੈ ਕਾਲ ਦੇ ਸਮੇਂ ਸਮੁੰਦਰ ਉਛੱਲ ਕੇ ਆ ਰਿਹਾ ਹੋਵੇ। ਘੋੜੇ ਹਿਣਕਦੇ ਸਨ, ਹਾਥੀ ਬੜੀ ਜ਼ੋਰ ਨਾਲ ਚੰਘਾੜ ਰਹੇ ਸਨ। ਗਲਾਂ ਵਿਚ ਪਏ ਹੋਏ ਟੱਲ ਖੜਕਦੇ ਸਨ, ਸੁੰਡਾਂ ਤੋਂ ਫ਼ਰਾਟੇ ਮਾਰਦੇ ਸਨ, ਜਿਨ੍ਹਾਂ ਦੀ ਅਵਾਜ਼ ਅੱਗੇ ਬਦਲਾਂ ਦੀ ਗਰਜ ਵੀ ਲਜਿੱਤ ਹੁੰਦੀ ਸੀ॥ ੩੪੭॥

**ਦ੍ਰੂਮ ਢਾਹਤ ਗਾਹਤ ਗੂੜ ਦਲੰ॥ ਕਰ ਖੀਚਤ ਸੀਚਤ ਧਾਰ ਜਲੰ॥**
**ਸੁਖ ਪਾਵਤ ਧਾਵਤ ਪੇਖਿ ਪ੍ਰਭੂੰ॥ ਅਵਿਲੋਕ ਬਿਮੋਹਤ ਰਾਜ ਸੁਭੰ॥ ੩੪੮॥**

ਫ਼ੌਜੀ ਲੋਕ ਰਾਹ ਵਿਚ ਰੋਕ ਪਾਉਣ ਵਾਲੇ ਵੱਡੇ ਵੱਡੇ ਦਰੱਖਤਾਂ ਨੂੰ ਡੇਗਦੇ ਟਿੱਬਿਆਂ ਨੂੰ ਢਾਹ ਕੇ ਲੰਘੀ ਜਾ ਰਹੇ ਸਨ। ਹੱਥਾਂ ਨਾਲ ਖੂਹਾਂ ਵਿਚੋਂ ਪਾਣੀ ਖਿੱਚ ਖਿੱਚ ਕੇ ਜਲ ਦੀ ਧਾਰਾ ਦਾ ਰਾਹ ਵਿਚ ਛਿੜਕਾ ਕਰਦੇ ਜਾ ਰਹੇ ਸਨ। ਫ਼ੌਜ ਦੀ ਪ੍ਰਭਾ ਨੂੰ ਵੇਖਨ ਵਾਲੇ ਸੁਖ ਪਾਉਂਦੇ ਸਨ ਅਤੇ ਨਾਲ ਨਾਲ ਹੀ ਭੱਜੇ ਜਾ ਰਹੇ ਸਨ। ਰਾਜੇ ਦੀ ਸੋਭਾ ਨੂੰ ਵੇਖ ਕੇ ਪਰਜਾ ਦੇ ਲੋਕ ਮੋਹਤ ਹੋ ਰਹੇ ਸਨ॥ ੩੪੮॥

**ਚਪ ਡਾਰਤ ਚਾਚਰ ਭਾਨ ਸੂਅੰ॥ ਸੁਖ ਪਾਵਤ ਦੇਖ ਨਰੇਸ਼ ਭੂਅੰ॥**
**ਗਲ ਗੱਜਤ ਢੋਲ ਮ੍ਰਿਦੰਗ ਸੁਰੰ॥ ਬਹੁ ਬਾਜਤ ਨਾਦ ਨਯੰ ਮੁਰਜੰ॥ ੩੪੯॥**

ਲੋਕ ਹੋਲੀਆਂ ਵਾਂਗੂੰ ਰੰਗ ਘੋਲਕੇ ਖ਼ੁਸ਼ੀ ਨਾਲ ਰਾਜੇ ਉਤੇ ਸੁੱਟ ਰਹੇ ਸਨ ਉਹ ਸੂਰਜ ਦੀਆਂ ਕਿਰਣਾਂ ਵਾਂਗੂ ਸ਼ੋਭ ਰਿਹਾ ਸੀ। ਰਾਜੇ ਨੂੰ ਵੇਖ ਕੇ ਧਰਤੀ ਦੇ ਲੋਕ ਸੁਖ ਪਾ ਰਹੇ ਸਨ। ਢੋਲ ਤੇ ਮ੍ਰਿਦੰਗ ਦੇ ਸੁਰ ਦੇ ਨਾਲ ਹਾਥੀਆਂ ਦੇ ਗਲਾਂ ਦੇ ਟੱਲ ਖੜਕਦੇ ਸਨ ਸੰਖ. ਤੇ ਮੁਰਜ ਵੱਜ ਰਹੇ ਸਨ॥ ੩੪੯॥

**ਕਲਿ ਕਿੰਕਣਿ ਭੂਖਤ ਅੰਗ ਬਰੰ॥ ਤਨ ਲੇਪਤ ਚੰਦਨ ਚਾਰ ਪ੍ਰਭੰ॥**
**ਮ੍ਰਿਦੁ ਡੋਲਤ ਬੋਲਤ ਬਾਤ ਮੁਖੰ॥ ਗ੍ਰਿਹਿ ਆਵਤ ਖੇਲ ਅਖੇਟ ਸੁਖੰ॥ ੩੫੦॥**

ਸੁੰਦਰ ਕਿੰਕਣੀ ਇਸਤਰੀਆਂ ਦੇ ਲੱਕਾਂ ਨਾਲ ਤੜਾਗੀਆਂ ਬੰਨ੍ਹੀਆਂ ਹੋਈਆਂ ਸਨ ਅਤੇ ਹੋਰਨਾਂ ਅੰਗਾਂ ਨੂੰ ਵੀ ਸੁੰਦਰ ਗਹਿਣਿਆਂ ਨਾਲ ਸਜਾਇਆ ਹੋਇਆ ਸੀ। ਸਰੀਰ ਉਤੇ ਚੰਦਨ ਦਾ ਲੇਪ ਕੀਤਾ ਹੋਇਆ ਸੀ ਜਿਸ ਕਰਕੇ ਪ੍ਰਭਾ ਸੁੰਦਰ ਹੋ ਰਹੀ ਸੀ ਇਸਤਰੀਆ ਹੌਲੀ ਹੌਲੀ ਤੁਰਦੀਆਂ ਸਨ ਅਤੇ ਮੂੰਹ ਤੇ ਮਿਠੇ ਮਿਠੇ ਬਚਨ ਬੋਲਦੀਆਂ ਸਨ। ਆਖਦੀਆਂ ਸਨ ਕਿ ਰਾਜਾ ਸਾਹਿਬ ਸ਼ਿਕਾਰ ਖੇਡਕੇ ਸੁਖ ਨਾਲ ਘਰ ਆ ਰਹੇ ਹਨ॥ ੩੫੦॥

**ਮੁਖ ਪੋਛ ਗੁਲਾਬ ਫੁਲੇਲ ਸੁਭੰ॥ ਕਲਿ ਕੱਜਲ ਸੋਹਤ ਚਾਰੁ ਚਖੰ॥**
**ਮੁਖ ਉੱਜਲ ਚੰਦ ਸਮਾਨ ਸੁਭੰ॥ ਅਵਿਲੋਕ ਛਕੇ ਗਣ ਗੰਧ੍ਰਬਿਸੰ॥ ੩੫੧॥**

ਗੁਲਾਬ ਦੇ ਇਤਰ ਫੁਲੇਲ ਨਾਲ ਮੂੰਹ ਚੋਪੜਿਆ ਹੋਇਆ ਸੀ। ਸੁੰਦਰ ਅੱਖਾਂ ਵਿਚ ਸੁੰਦਰ ਕੱਜਲ ਸੋਭਦਾ ਸੀ। ਸਾਰਿਆਂ ਦੇ ਮੁਖੜੇ ਚੰਦ ਵਾਂਗ ਚਮਕ ਰਹੇ ਸਨ। ਗਣ ਤੇ ਗੰਧਰਬਾਂ ਦਾ ਸਵਾਮੀ ਵੇਖ ਕੇ ਮੋਹਤ ਹੋ ਰਿਹਾ ਸੀ॥ ੩੫੧॥

**ਸੁਭ ਸੋਭਤ ਹਾਰ ਅਪਾਰ ਉਰੰ॥ ਤਿਲਕੰ ਦੁਤਿ ਕੇਸਰ ਚਾਰ ਪ੍ਰਭੰ॥**
**ਅਨ ਸੰਖ ਅਛੂਹਨ ਸੰਗ ਦਲੰ॥ ਤਿਹ ਜਾਤ ਭਏ ਸਨ ਸੈਨ ਮਗੰ॥ ੩੫੨॥**

ਗਲ ਵਿਚ ਬਹੁਤ ਸਾਰੇ ਸੁੰਦਰ ਹਾਰ ਪਾਏ ਹੋਏ ਸੋਭਾ ਪਾ ਰਹੇ ਸਨ। ਮਥੇ ਉਤੇ ਕੇਸਰ ਦੇ ਟਿੱਕੇ ਦੀ ਦਮਕ ਸੁੰਦਰ ਚਮਕ ਰਹੀ ਸੀ। ਇਸ ਤਰ੍ਹਾਂ ਦਾ ਰਾਜਾ ਅਣਗਿਣਤ ਅਖੂਹਨੀ ਫ਼ੌਜ ਨੂੰ ਨਾਲ ਲੈ ਕੇ ਫ਼ੌਜ ਦੇ ਸਮੇਤ ਉਸ ਰਾਹ ਤੋਂ ਲੰਘ ਗਿਆ ਸੀ॥ ੩੫੨॥

**ਫਿਰ ਆਇ ਗਏ ਤਿਹ ਪੈਂਡ ਮੁਨੰ॥ ਕਲਿ ਬਾਜਤ ਸੰਖਨ ਨਾਦ ਧੁਨੰ॥**
**ਅਵਿਲੋਕ ਤਹਾਂ ਇਕ ਬਾਨ ਗਰੰ॥ ਸਿਰ ਨੀਚ ਮਨੋ ਲਿਖ ਚਿਤ੍ਰ ਧਰੰ॥ ੩੫੩॥**

ਫਿਰ ਉਸ ਰਾਹ ਉਤੇ ਦੱਤ ਮੁਨੀ ਜੀ ਸੰਖਾਂ ਤੇ ਰਣ ਸਿੰਙਿਆਂ ਦੀ ਧੁੰਨ ਬੜੀ ਉਚੀ ਵਜਾਉਂਦੇ ਆ ਪਹੁੰਚੇ। ਓਥੇ ਉਹਨਾਂ ਇਕ ਤੀਰ ਬਣਾਉਣ ਵਾਲੇ ਨੂੰ ਵੇਖਿਆ। ਜੋ ਸਿਰ ਨੀਵਾਂ ਕਰਕੇ ਇਸ ਤਰ੍ਹਾਂ ਬੈਠਾ ਸੀ ਮਾਨੋ ਤਸਵੀਰ ਬਣਾਕੇ ਰਖੀ ਹੋਵੇ॥ ੩੫੩॥

**ਅਵਿਲੋਕ ਰਿਖੀਸ਼ਰ ਨੀਚ ਗਰੰ॥ ਹਸਿ ਬੈਨ ਸਭਾਂਤਿ ਇਮੰ ਉਚਰੰ॥**
**ਕਹ ਭੂਪ ਗਏ ਲੀਏ ਸੰਗਿ ਦਲੰ॥ ਕਹਿਓ ਸੋ ਨ ਗੁਰੂ ਅਵਿਲੋਕ ਦ੍ਰਿਗੰ॥ ੩੫੪॥**

ਮੁਨੀ ਨੇ ਉਸ ਨੀਵੀ ਗਰਦਨ ਕਰਕੇ ਬੈਠੇ ਪੁਰਸ਼ ਨੂੰ ਹੱਸ ਕੇ ਇਹ ਬਚਨ ਉਚਾਰਕੇ ਕਿਹਾ, "ਫ਼ੌਜ ਨੂੰ ਨਾਲ ਲੈ ਕੇ ਰਾਜਾ ਕਿਥੇ ਗਿਆ ਹੈ" ? ਅਗੋਂ ਉਸਨੇ ਕਿਹਾ, "ਹੇ ਗੁਰੂ ! ਮੈਂ ਅੱਖਾਂ ਨਾਲ ਉਸ ਨੂੰ ਜਾਂਦਿਆਂ ਡਿੱਠਾ ਨਹੀਂ ਹੈ"॥ ੩੫੪॥

**ਚਕਿ ਚਿੱਤ ਰਹੇ ਚਲ ਅਚਿਤ ਮੁਨੰ॥ ਅਨ ਖੰਡ ਤਪੀ ਨਹੀ ਜੋਗ ਡੁਲੰ॥**
**ਅਨ ਆਸ ਅਭੰਗ ਉਦਾਸ ਮਨੰ॥ ਅਬਿਕਾਰ ਅਪਾਰ ਪ੍ਰਭਾਸ ਸਭੰ॥ ੩੫੫॥**

ਮੁਨੀ ਉਸਦੇ ਅਡੋਲ ਮਨ ਨੂੰ ਵੇਖ ਕੇ ਹੈਰਾਨ ਰਹਿ ਗਏ। ਉਹ ਅਖੰਡ ਤਪੀ ਕਦੀ ਵੀ ਨਾ ਡੋਲਣ ਵਾਲਾ ਸੀ, ਉਸਦਾ ਉਦਾਸ ਮਨ ਆਸ ਰਹਿਤ ਅਤੇ ਕਦੇ ਨ ਭੰਗ ਹੋਣ ਵਾਲਾ ਸੀ। ਉਹ ਵਿਕਾਰ ਰਹਿਤ ਅਪਾਰ ਚਾਨਣੇ ਮਨ ਵਾਲਾ ਸੀ॥ ੩੫੫॥

**ਅਨਭੰਗ ਪ੍ਰਭਾ ਅਨ ਖੰਡ ਤਪੰ॥ ਅਬਿਕਾਰ ਜਤੀ ਅਨਿਆਸ ਜਪੰ॥**
**ਅਨਖੰਡ ਬ੍ਰਤੰ ਅਨਡੰਡ ਤਨੰ॥ ਹਠਵੰਤ ਬ੍ਰਤੀ ਰਿਖ ਅਤ੍ਰ ਸੂਅੰ॥ ੩੫੬॥**

ਉਸਦੇ ਨਾ ਖੰਡ ਹੋਣ ਵਾਲੇ ਤਪ ਕਾਰਨ ਨਾ ਭੰਗ ਹੋਣ ਵਾਲੀ ਆਭਾ ਉਸਦੇ ਚਿਹਰੇ ਤੇ

**********************************************************
ਬਿਰਾਜਮਾਨ ਸੀ। ਉਹ ਇਕ ਵਿਕਾਰ ਰਹਿਤ ਜਤੀ ਵਾਂਗ ਆਸਾ ਰਹਿਤ ਜਾਪ ਕਰ ਰਿਹਾ ਸੀ। ਉਸਦਾ ਅਟੁੱਟ ਵਰਤ ਸੀ ਅਤੇ ਛੰਡ ਰਹਿਤ ਸਰੀਰ ਸੀ। ਉਹ ਵਰਤ ਧਾਰੀ ਰਿਖੀ ਅਤ੍ਰੇ ਦੇ ਪੁੱਤਰ ਦੱਤ ਦੇ ਸਮਾਨ ਸੀ॥ ੩੫੬ ॥

**ਅਵਿਲੋਕ ਸਰੰ ਕਰਿ ਧਿਆਨ ਜਤੰ॥ ਰਹਿ ਰੀਝ ਜਟੀ ਹਠਵੰਤ ਬ੍ਰਤੰ॥**
**ਗੁਰ ਮਾਨਸ ਪੰਚਦਸ੍ਵੋ ਪ੍ਰਬਲੰ॥ ਹਠ ਛਾਡਿ ਸਭੈ ਤਿਨ ਪਾਨ ਪਰੰ॥ ੩੫੭॥**

ਤੀਰ ਬਣਾਉਣ ਵਾਲੇ ਨੂੰ ਇਸ ਤਰ੍ਹਾਂ ਧਿਆਨ ਮਗਨ ਵੇਖ ਕੇ ਹਠ ਬ੍ਰਤ ਤੇ ਜਟਾਂ ਵਾਲੇ ਦੱਤ ਮੁਨੀ ਜੀ ਉਸ ਉਤੇ ਰੀਝ ਪਏ। ਉਸਨੂੰ ਪੰਦਰ੍ਹਵਾਂ ਗੁਰੂ ਮਨ ਵਿਚ ਮੰਨ ਲਿਆ। ਮਨ ਦਾ ਹਠ ਛੱਡ ਕੇ ਸਾਰੇ ਸੇਵਕਾਂ ਸਣੇ ਉਸਦੇ ਪੈਰੀਂ ਪੈ ਗਏ॥ ੩੫੭॥

**ਇਮ ਨਾਹ ਸੌ ਜੋ ਕਰ ਨੇਹ ਕਰੈ॥ ਭਵ ਧਾਰ ਅਪਾਰਹਿ ਪਾਰ ਪਰੈ॥**
**ਤਨ ਕੇ ਮਨ ਕੇ ਭ੍ਰਮ ਪਾਸ ਧਰੇ॥ ਕਰਿ ਪੰਦ੍ਰਸਵੇ ਗੁਰ ਪਾਨ ਪਰੇ॥ ੩੫੮॥**

ਉਹ ਕਹਿਣ ਲੱਗੇ ਜੇਕਰ ਕੋਈ ਇਸ ਤਰ੍ਹਾਂ ਦਾ ਧਿਆਨ ਲਾ ਕੇ ਪ੍ਰਭੂ ਨਾਲ ਪ੍ਰੇਮ ਕਰੇ. ਤਦ ਨਾ ਪਾਰ ਲੰਘੇ ਜਾਣ ਵਾਲੇ ਸੰਸਾਰ ਸਮੁੰਦਰ ਦੀ ਅਥਾਹ ਧਾਰ ਤੋਂ ਪਾਰ ਲੰਘ ਜਾਏਗਾ। ਇਸ ਨੇ ਮਨ ਤਨ ਦੇ ਭਰਮ ਨੂੰ ਪਾਸੇ ਧਰ ਦਿੱਤਾ ਹੈ। ਉਸਨੂੰ ਪੰਦਰ੍ਹਵਾਂ ਗੁਰੂ ਮੰਨ ਕੇ ਉਸਦੇ ਚਰਨੀਂ ਪੈ ਗਏ॥ ੩੫੮॥

ਇਤਿ ਪੰਦ੍ਰਸਵੋਂ ਗੁਰੂ ਬਾਨਗਰ ਸਮਾਪਤੰ॥ ੧੫॥ ੩੫੮ ॥

ਪੰਦਰ੍ਹਵੇਂ ਗੁਰੂ 'ਤੀਰ ਬਣਾਉਣ ਵਾਲੇ ਕਾਰੀਗਰ' ਦੀ ਕਥਾ ਸਮਾਪਤ॥ ੧੫॥ ੩੫੮ ॥

ਭਾਵਾਰਥ - ਮੁਨੀ ਦੱਤ ਜੀ ਆਪਣਾ ਪੰਦ੍ਰਵਾਂ ਗੁਰੂ ਇਕ ਬਾਨਗਰ ਭਾਵ ਤੀਰ ਬਣਾਉਣ ਵਾਲੇ ਨੂੰ ਹੀ ਧਾਰ ਲੈਂਦੇ ਹਨ। ਜਦ ਉਹ ਦਖਣ ਦਿਸ਼ਾ ਵਿਚ ਜਾਂਦੇ ਹਨ ਤਾਂ ਰਾਹ ਵਿਚ ਉਹ ਇਕ ਬਾਨਗਰ ਨੂੰ ਤੀਰ ਬਣਾਉਂਦਾ ਵੇਖਦੇ ਹਨ। ਉਸ ਸਮੇਂ ਹੀ ਉਥੇ ਦਾ ਰਾਜਾ ਅਣਗਿਣਤ ਸੈਨਾ ਲੈ ਕੇ ਸ਼ਿਕਾਰ ਖੇਡ ਕੇ ਵਾਪਸ ਆ ਰਿਹਾ ਸੀ। ਉਸ ਨਾਲ ਕਈ ਖੂਹਣੀ ਚਤਰੰਗੀ ਸੈਨਾ ਸੀ ਜਿਸ ਵਿਚ ਹਾਥੀ ਚੰਘਾੜਦੇ ਸਨ, ਘੋੜੇ ਹਿਣਕਦੇ ਸਨ ਅਤੇ ਰਥਾਂ ਦੇ ਪਹੀਆਂ ਦੀ ਅਵਾਜ਼ ਆ ਰਹੀ ਸੀ। ਫ਼ੌਜ ਦੇ ਨਾਲ ਅਨੇਕ ਪ੍ਰਕਾਰ ਦੇ ਵਾਜੇ ਵੱਜਦੇ ਸਨ ਜਿਨ੍ਹਾਂ ਦੀ ਧੁੰਨ ਬਹੁਤ ਉੱਚੀ ਵੱਜ ਰਹੀ ਸੀ। ਪਰ ਜਦ ਦੱਤ ਮੁਨੀ ਉਸ ਬਾਨਗਰ ਪਾਸ ਜਾਕੇ ਪੁਛਦੇ ਹਨ ਕਿ ਰਾਜੇ ਦੀ ਸੈਨਾ ਕਿਥੇ ਗਈ ਹੈ ਤਾਂ ਉਹ ਉੱਤਰ ਦਿੰਦਾ ਹੈ ਕਿ ਜਦ ਉਸ ਸੈਨਾ ਨੂੰ ਵੇਖਿਆ ਹੀ ਨਹੀਂ ਉਹ ਕਿਵੇਂ ਦੱਸ ਸਕਦਾ ਹੈ ਕਿ ਉਹ ਕਿਥੇ ਗਈ ਹੈ। ਮੁਨੀ ਜੀ ਉਸਦੀ ਇਸ ਗੱਲ ਤੋਂ ਬਹੁਤ ਪ੍ਰਭਾਵਤ ਹੁੰਦੇ ਹਨ। ਉਹ ਸੋਚਦੇ ਹਨ ਕਿ ਇਹ ਵਿਅਕਤੀ ਆਪਣੇ ਕੰਮ ਵਿਚ ਏਨਾ ਮਸਤ ਅਤੇ ਏਨਾ ਲੀਨ ਹੈ ਕਿ ਇਸ ਨੂੰ ਕਈ ਖੂਹਣੀਆਂ ਫ਼ੌਜ ਲੰਘਣ ਦੀ ਆਵਾਜ਼ ਵੀ ਸੁਣਾਈ ਨਹੀਂ ਦਿੱਤੀ। ਉਨ੍ਹਾਂ ਇਸ ਗੱਲ ਤੋਂ ਇਹ ਨਿਚੋੜ ਕਢਿਆ ਕਿ ਜੇ ਮਨੁੱਖ ਇਸ ਤਰ੍ਹਾਂ ਪ੍ਰਭੂ ਦੀ ਭਗਤੀ ਕਰੇ ਤਾਂ ਉਹ ਹਰ ਹਾਲਤ ਵਿਚ ਪ੍ਰਭੂ ਨੂੰ ਪਾ ਸਕਦਾ ਹੈ। ਬਾਨਗਰ ਆਪਣੇ ਕੰਮ ਨੂੰ ਏਨੀ ਇਕਾਗਰਤਾ ਨਾਲ ਕਰ ਰਿਹਾ ਸੀ

ਕਿ ਉਸ ਦੀ ਇਕਾਗਰਤਾ ਨੂੰ ਬਾਹਰ ਦੀ ਉੱਚੀ ਤੋਂ ਉੱਚੀ ਆਵਾਜ਼ ਨੇ ਵੀ ਭੰਗ ਨਹੀਂ ਕੀਤਾ। ਉਨ੍ਹਾਂ ਵਿਚਾਰ ਕੀਤਾ ਕਿ ਇਹ ਮਨੁੱਖ ਬਾਹਰਲੀ ਦੁਨੀਆਂ ਨੂੰ ਭੁੱਲ ਗਿਆ ਹੈ, ਸੰਸਾਰ ਵਲੋਂ ਨਿਰਲੇਪ ਹੋ ਗਿਆ ਹੈ। ਇਹੋ ਗੁਣ ਸੱਚੇ ਭਗਤ ਦੇ ਹੋਣੇ ਚਾਹੀਦੇ ਹਨ ਇਸ ਕਰਕੇ ਉਸ ਬਾਨਗਰ ਨੂੰ ਉਨ੍ਹਾਂ ਆਪਣਾ ਪੰਦਰ੍ਹਵਾਂ ਗੁਰੂ ਬਣਾ ਲਿਆ।

## ਸੋਲ੍ਹਵੇਂ ਗੁਰੂ 'ਇੱਲ' ਦੀ ਕਥਾ

**ਤੋਟਕ ਛੰਦ॥ ਬਿਭੂਤ ਭਗਵੇ ਭੇਸ ਬਰੰ॥ ਸੁਭ ਸੋਭਤ ਚੇਲਕ ਸੰਗ ਨਰੰ॥**
**ਗੁਨ ਗਾਵਤ ਗੋਬਿੰਦ ਏਕ ਮੁਖੰ॥ ਮਨ ਡੋਲਤ ਆਸ ਉਦਾਸ ਸੁਖੰ॥ ੩੫੯॥**

ਦੱਤ ਮੁਨੀ ਮੂੰਹ ਉਤੇ ਭਭੂਤੀ ਅਤੇ ਤਨ ਉਤੇ ਭਗਵੇ ਕੱਪੜੇ ਧਾਰਨ ਕਰਕੇ ਆਪਣੇ ਚੇਲਿਆਂ ਦੇ ਨਾਲ ਸ਼ੋਭ ਰਹੇ ਸਨ। ਮੂੰਹ ਤੋਂ ਪ੍ਰਭੂ ਦੇ ਗੁਣ ਗਾ ਰਹੇ ਸਨ ਅਤੇ ਸਭ ਪ੍ਰਕਾਰ ਦੀਆਂ ਆਸ਼ਾਵਾਂ ਤੋਂ ਉਦਾਸੀਨ ਹੋ ਕੇ ਵਣ ਵਿਚ ਫਿਰ ਰਹੇ ਸਨ॥ ੩੫੯॥

**ਮੁਖ ਪੂਰਤ ਸੂਰਤ ਨਾਦ ਨਵੰ॥ ਅਤਿ ਉੱਜਲ ਅੰਗ ਬਿਭੂਤ ਰਿਖੰ॥**
**ਨਹੀ ਬੋਲਤ ਡੋਲਤ ਦੇਸ ਦਿਸੰ॥ ਗੁਨ ਚਾਰਤ ਧਾਰਤ ਧਯਾਨ ਹਰੰ॥ ੩੬੦॥**

ਸੁੰਦਰ ਸੂਰਤ ਵਾਲੇ ਦੱਤ ਮੁਨੀ ਮੂੰਹ ਤੋਂ ਕਈ ਪ੍ਰਕਾਰ ਦੇ ਨਾਦ ਕੱਢ ਰਹੇ ਹਨ ਅਤੇ ਉਨ੍ਹਾਂ ਦਾ ਸਰੀਰ ਕਈ ਪ੍ਰਕਾਰ ਦੀਆਂ ਭਭੂਤੀਆਂ ਨਾਲ ਉੱਜਲ ਹੋ ਰਿਹਾ ਸੀ। ਉਹ ਬਿਨਾਂ ਬੋਲੇ ਦੇਸ਼ ਦੇ ਸ਼ਾਤਰਾਂ ਵਿਚ ਘੁੰਮ ਰਹੇ ਸਨ ਅਤੇ ਪ੍ਰਭੂ ਦੇ ਗੁਣ ਗਾਉਂਦੇ ਹੋਏ, ਪ੍ਰਭੂ ਦਾ ਧਿਆਨ ਹਿਰਦੇ ਵਿਚ ਬਿਠਾਇਆ ਹੋਇਆ ਸੀ॥ ੩੬੦॥

**ਅਵਿਲੋਕਯ ਚਾਵਡ ਚਾਰ ਪ੍ਰਭੰ॥ ਗ੍ਰਹਿ ਜਾਤ ਉਡੀ ਗਹਿ ਮਾਸੁ ਮੁਖੰ॥**
**ਲਖਿ ਕੈ ਪਲ ਚਾਵੰਡ ਚਾਰ ਚਲੀ॥ ਤਿਹ ਤੇ ਅਤਿ ਪੁਸ਼ਟ ਪ੍ਰਮਾਥ ਬਲੀ॥ ੩੬੧॥**

ਦੱਤ ਜੀ ਨੇ ਇਕ ਬੜੀ ਸੁੰਦਰ ਪ੍ਰਭਾ ਵਾਲੀ ਇੱਲ ਵੇਖੀ ਜੋ ਮੂੰਹ ਵਿਚ ਮਾਸ ਫੜਕੇ ਘਰ ਵੱਲ ਨੂੰ ਉੱਡੀ ਜਾਂਦੀ ਸੀ। ਸੁੰਦਰ ਇੱਲ ਨੂੰ ਮਾਸ ਲੈ ਕੇ ਚਲੀ ਜਾਂਦੀ ਹੋਈ ਵੇਖ ਚਾਰ ਹੋਰ ਇੱਲਾਂ ਜੋ ਉਸ ਨਾਲੋਂ ਬਹੁਤ ਹੀ ਮੋਟੀਆਂ ਤਕੜੀਆਂ ਅਤੇ ਲੜਣ ਵਿਚ ਬਲਵਾਨ ਸਨ ਉਸ ਦੇ ਪਿੱਛੇ ਲੱਗ ਗਈਆਂ॥ ੩੬੧॥

**ਅਵਲੋਕ ਸਮਾਸ ਅਕਾਸ਼ ਉਡੀ॥ ਅਤਿ ਜੁੱਧੁ ਤਹੀ ਤਿਹ ਸੰਗ ਮੰਡੀ॥**
**ਤਜ ਮਾਸ ਚੜਾ ਉਡਿ ਆਪ ਚਲੀ॥ ਲਹਿਕੈ ਚਿਤ ਚਾਵਡ ਚਾਰ ਬਲੀ॥ ੩੬੨॥**

ਉਨ੍ਹਾਂ ਵੇਖਿਆ ਕਿ ਮਾਸ ਲੈ ਕੇ ਅਕਾਸ਼ ਵਿਚ ਉੱਡੀ ਜਾਂਦੀ ਹੈ ਤਾਂ ਉਨ੍ਹਾਂ ਅਗੋਂ ਦੀ ਉਥੇ ਜਾਕੇ, ਉਸਦੇ ਨਾਲ ਬੜਾ ਭਾਰਾ ਜੁੱਧ ਛੇੜ ਦਿੱਤਾ ਉਸ ਵੇਲੇ ਮਾਸ ਵਾਲੀ ਚੰਗੀ ਇੱਲ ਨੇ ਆਪਣੇ ਚਿੱਤ ਵਿਚ ਉਨ੍ਹਾਂ ਚਾਰ ਨੂੰ ਬਲਵਾਨ ਜਾਣ ਕੇ, ਮਾਸ ਨੂੰ ਛੱਡ ਦਿੱਤਾ ਅਤੇ ਆਪ ਉੱਡਕੇ ਉਤਾਂਹ ਚੜ੍ਹ ਕੇ ਚਲੀ ਗਈ॥ ੩੬੨॥

**ਅਵਲੋਕ ਸੁ ਚਾਵਡ ਚਾਰ ਪਲੰ॥ ਤਜਿ ਤ੍ਰਾਸ ਭਈ ਥਿਰ ਭੂਮ ਥਲੰ॥**
**ਲਖਿ ਤਾਸ ਮਨੰ ਮੁਨਿ ਚਉਕ ਰਹਜੋ॥ ਚਿਤ ਸੋਰਸਵੋ ਗੁਰ ਤਾਸ ਕਹਜੋ॥ ੩੬੩॥**

ਉਨ੍ਹਾਂ ਚਾਰ ਇੱਲਾਂ ਨੂੰ ਵੇਖ ਕੇ, ਉਹ ਇੱਲ ਮਾਸ ਨੂੰ ਛੱਡ ਕੇ ਡਰਦੀ ਮਾਰੀ ਥੱਲੇ ਧਰਤੀ ਤੇ ਸਥਿਰ ਆ ਬੈਠੀ। ਉਸਨੂੰ ਵੇਖ ਕੇ ਮੁਨੀ ਵੀ ਹੈਰਾਨ ਰਹਿ ਗਿਆ ਅਤੇ ਉਸਨੂੰ ਸੋਲ੍ਹਵਾ ਗੁਰੂ ਧਾਰਨ ਕਰ ਲਿਆ॥ ੩੬੩॥

**ਕੋਊ ਐਸ ਤਜੈ ਜਬ ਸਰਬ ਧਨੰ॥ ਕਰਿਕੈ ਬਿਨ ਆਸ ਉਦਾਸ ਮਨੰ॥**
**ਤਬ ਪਾਚਉ ਇੰਦ੍ਰੀ ਤਿਆਗਿ ਰਹੈ॥ ਇਨ ਚੀਲਨ ਜਿਉ ਸੁਤ ਐਸ ਕਹੈ॥ ੩੬੪॥**

ਜਦ ਕੋਈ ਸਾਰੀਆਂ ਆਸ਼ਾਵਾਂ ਤੋਂ ਉਦਾਸ ਹੋ ਕੇ ਇਸ ਇੱਲ ਵਾਂਗ ਪੂਰਨ ਸੰਪਤੀ ਦਾ ਤਿਆਗ ਕਰ ਦੇਵੇ, ਤਦ ਹੀ ਉਸ ਨੂੰ ਤਿਆਗੀ ਮੰਨਿਆ ਜਾ ਸਕਦਾ ਹੈ, ਤਦ ਉਹ ਇਨ੍ਹਾਂ ਪੰਜਾਂ ਇੰਦਰੀਆਂ ਦੇ ਵਿਕਾਰਾਂ ਨੂੰ ਤਿਆਗ ਕੇ ਇਸ ਇੱਲ ਵਾਂਗ ਆਪਣੀ ਸੁਰਤੀ ਜੋੜ ਸਕਦਾ ਹੈ॥ ੩੬੪॥

ਇਤਿ ਸੋਰਵੋਂ ਗੁਰੂ ਚਾਵਡ ਸਮਾਪਤਮ॥ ੧੬॥ ੩੬੪ ॥

ਸੋਲ੍ਹਵੇਂ ਗੁਰੂ 'ਇੱਲ' ਦੀ ਕਥਾ ਸਮਾਪਤ॥ ੧੬॥ ੩੬੪ ॥

ਭਾਵਾਰਥ - ਮੁਨੀ ਦੱਤ ਜੀ ਆਪਣਾ ਸੋਲ੍ਹਵਾਂ ਗੁਰੂ ਇੱਲ ਨੂੰ ਮੰਨਦੇ ਹਨ। ਮਨੁੱਖ ਦੀਆਂ ਆਸ਼ਾਵਾਂ ਅਤੇ ਖਾਹਸ਼ਾ ਦਾ ਕੋਈ ਅੰਤ ਨਹੀਂ ਹੈ। ਧਨ, ਸੰਪਤੀ, ਜਾਇਦਾਦ, ਔਲਾਦ ਆਦਿ ਦੀ ਭੁੱਖ ਕਦੇ ਵੀ ਨਹੀਂ ਮਿਟਦੀ। ਮਨੁੱਖ ਆਪਣੀ ਜਾਨ ਨੂੰ ਖਤਰਿਆਂ ਵਿਚ ਪਾ ਕੇ ਵੀ ਧਨ ਨੂੰ ਪ੍ਰਾਪਤ ਕਰਨ ਦੀ ਇੱਛਾ ਨਹੀਂ ਛੱਡਦਾ। ਮੁਨੀ ਦੱਤ ਜੀ ਜਦ ਇਹ ਵੇਖਦੇ ਹਨ ਕਿ ਇੱਲ ਮਾਸ ਲੈ ਕੇ ਆਪਣੇ ਘਰ ਨੂੰ ਜਾ ਰਹੀ ਹੈ ਤਾਂ ਚਾਰ ਤਕੜੀਆਂ ਇੱਲਾਂ ਉਸਦਾ ਪਿਛਾ ਕਰਦੀਆਂ ਹਨ। ਉਹ ਇੱਲ ਉਨ੍ਹਾਂ ਨੂੰ ਆਪਣੇ ਨਾਲੋਂ ਬਲਵਾਨ ਸਮਝ ਕੇ ਮਾਸ ਨੂੰ ਥੱਲੇ ਸੁੱਟ ਦਿੰਦੀ ਹੈ, ਇਸ ਪ੍ਰਕਾਰ ਇਕ ਤਰ੍ਹਾਂ ਨਾਲ ਉਹ ਧਨ ਦਾ ਤਿਆਗ ਕਰ ਦਿੰਦੀ ਹੈ। ਮੁਨੀ ਜੀ ਨੂੰ ਇਹ ਗੱਲ ਸੋਚ ਵਿਚ ਪਾ ਦਿੰਦੀ ਹੈ ਕਿ ਜੇ ਅਸੀਂ ਇਸ ਇੱਲ ਵਾਂਗ ਆਪਣੀਆਂ ਸਾਰੀਆਂ ਆਸ਼ਾਵਾਂ ਅਤੇ ਧਨ ਦੌਲਤ ਦਾ ਤਿਆਗ ਕਰ ਦੇਈਏ ਤਾਂ ਸਾਡੀਆਂ ਇੰਦਰੀਆਂ ਵਿਕਾਰ ਰਹਿਤ ਹੋ ਜਾਣਗੀਆਂ। ਜਦ ਤਕ ਮਨੁੱਖ ਵਿਚ ਤਿਆਗ ਦੀ ਭਾਵਨਾ ਉਤਪਨ ਨਹੀਂ ਹੁੰਦੀ ਉਹ ਕਦੀ ਵੀ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਦਾ। ਇੱਲ ਵਿਚ ਤਿਆਗ ਦੀ ਭਾਵਨਾ ਨੂੰ ਵੇਖਕੇ ਹੀ ਮੁਨੀ ਦੱਤ ਨੇ ਉਸਨੂੰ ਸੋਲ੍ਹਵਾਂ ਗੁਰੂ ਧਾਰਿਆ। ਇਸ ਲਈ ਜੇ ਮਨੁੱਖ ਸਾਰੇ ਵਿਸ਼ੇ ਵਿਕਾਰਾਂ, ਧਨ, ਦੌਲਤ, ਔਲਾਦ ਆਦਿ ਦਾ ਤਿਆਗ ਕਰ ਦੇਵੇ ਤਾਂ ਉਸਦੀ ਸੁਰਤ ਸਹਿਜੇ ਹੀ ਪ੍ਰਭੂ ਨਾਲ ਜੁੜ ਜਾਵੇਗੀ।

## ਸਤਾਰ੍ਹਵੇਂ ਗੁਰੂ 'ਦੁਧੀਰੇ ਪੰਛੀ' ਦੀ ਕਥਾ

**ਤੋਟਕ ਛੰਦ॥ਕਰਿ ਸੋਰਸਵੋਂ ਰਿਖ ਤਾਸ ਗੁਰੰ॥ ਉਠ ਚਲੀਆ ਬਾਟ ਉਦਾਸ ਚਿਤੰ॥**

**ਮੁਖਿ ਪੂਰਤ ਨਾਦਿ ਨਿਨਾਦ ਧੁਨੰ॥ ਸੁਨ ਰੀਝਤ ਗੰਧ੍ਰਬ ਦੇਵ ਨਰੰ॥ ੩੬੫॥**

ਦੱਤ ਰਿਖੀ ਇੱਲ ਨੂੰ ਸੋਲ੍ਹਵਾਂ ਗੁਰੂ ਧਾਰਨ ਕਰਕੇ, ਉਦਾਸ ਚਿੱਤ ਨਾਲ ਉੱਠ ਕੇ ਰਾਹੇ ਰਾਹ ਤੁਰ ਪਏ। ਉਹ ਆਪਣੇ ਮੂੰਹ ਨਾਲ ਕਈ ਪ੍ਰਕਾਰ ਦੇ ਨਾਦ ਪੂਰ ਰਹੇ ਸਨ ਜਿਸਨੂੰ ਸੁਣ ਕੇ ਦੇਵਤੇ, ਗੰਧ੍ਰਬ ਤੇ ਮਨੁੱਖ ਮੋਹਿਤ ਹੋ ਰਹੇ ਸਨ॥ ੩੬੫॥

**ਚਲਿ ਜਾਤ ਭਏ ਸਰਿਤਾ ਨਿਕਟੰ॥ ਹਠਵੰਤ ਰਿਖੰ ਤਪਸਾ ਬਿਕਟੰ॥**
**ਅਵਿਲੋਕ ਦੁਧੀਰਯ ਏਕ ਤਹਾਂ॥ ਉਛਰੰਤ ਹੁਤੇ ਨਦ ਮੱਛ ਜਹਾਂ॥ ੩੬੬॥**

ਹਠੀ ਅਤੇ ਤਪੱਸਵੀ ਮੁਨੀ ਇਕ ਨਦੀ ਦੇ ਨੇੜੇ ਪੁਹੰਚੇ ਜਿਥੇ ਉਨ੍ਹਾਂ ਉਛੱਲ ਉਛੱਲ ਕੇ ਖੇਡ ਰਹੀਆਂ ਮਛੀਆਂ ਦੇ ਆਸ ਪਾਸ ਦੁਧੀਰਾ ਨਾਮੀ ਇਕ ਪੰਛੀ ਨੂੰ ਉਡੱਦੇ ਦੇਖਿਆ॥ ੩੬੬॥

**ਥਰਕੰਤ ਹੁਤੋ ਇਕ ਚਿੱਤ ਨਭੰ॥ ਅਤਿ ਉੱਜਲ ਅੰਗ ਸੁਰੰਗ ਸੁਭੰ॥**
**ਨਹੀ ਆਨ ਬਿਲੋਕਤ ਆਪ ਦ੍ਰਿਗੰ॥ ਇਹ ਭਾਂਤਿ ਹਰਜੋ ਗਡ ਮੱਛ ਮਨੰ॥ ੩੬੭॥**

ਉਥੇ ਦੁਧੀਰਾ ਪੰਛੀ ਮੱਛੀਆਂ ਦੇ ਉਤੇ ਇਕ ਚਿੱਤ ਹੋ ਕੇ ਅਕਾਸ਼ ਦੇ ਵਿਚ ਗੋਲ ਚੱਕਰ ਬੰਨ੍ਹਕੇ ਉੱਡ ਰਿਹਾ ਸੀ। ਜੋ ਬੜੇ ਹੀ ਉੱਜਲੇ ਸਰੀਰ ਵਾਲਾ ਤੇ ਸੋਹਣੇ ਰੰਗ ਵਾਲਾ ਸੋਭਦਾ ਸੀ। ਆਪਣੀਆਂ ਅੱਖਾਂ ਨਾਲ ਹੋਰ ਕਿਸੇ ਵੱਲ ਵੇਖਦਾ ਹੀ ਨਹੀਂ ਸੀ। ਇਸ ਤਰ੍ਹਾਂ ਨਾਲ ਉਸਦਾ ਮਨ ਮੱਛੀਆਂ ਵਿਚ ਲੱਗ ਰਿਹਾ ਸੀ॥ ੩੬੭॥

**ਤਹਾਂ ਜਾਇ ਮਹਾਂ ਮੁਨ ਮੱਜਨ ਕੈ॥ ਉਠਿਕੈ ਹਰਿ ਧਿਆਨ ਲਗਾ ਸੁਚਕੈ॥**
**ਨ ਟਰੋ ਤਬ ਲੌ ਵਹ ਮੱਛ ਅਰੀ॥ ਰਥ ਸੂਰ ਅਥਿਓ ਨਹ ਡੀਠ ਟਰੀ॥ ੩੬੮॥**

ਉਥੇ ਜਾਕੇ ਮਹਾਂ ਮੁਨੀ ਨੇ ਇਸ਼ਨਾਨ ਕੀਤਾ। ਫਿਰ ਸੁੱਚੇ ਹੋ ਕੇ, ਉੱਠਕੇ ਹਰੀ ਦੇ ਧਿਆਨ ਵਿਚ ਮਨ ਲੱਗਾ ਦਿੱਤਾ। ਉਹ ਮੱਛੀਆਂ ਦਾ ਵੈਰੀ ਦੁਧੀਰਾ ਪੰਛੀ ਓਨੇ ਚਿਰ ਤੱਕ ਵੀ ਉਥੋਂ ਨਹੀਂ ਹਟਿਆ। ਸੂਰਜ ਦਾ ਰਥ ਅਸਤ ਹੋ ਗਿਆ ਸੀ ਅਤੇ ਹੁਣ ਕੁਝ ਨਜ਼ਰ ਵੀ ਨਹੀਂ ਪੈਂਦਾ ਸੀ ਪਰ ਦੁਧੀਰੇ ਦੀ ਨਜ਼ਰ ਮੱਛੀਆਂ ਵਲੋਂ ਹਟੀ ਨਹੀਂ ਸੀ॥ ੩੬੮॥

**ਥਰਕੰਤ ਰਹਾ ਨਭ ਮੱਛ ਕਟੰ॥ ਰਥ ਭਾਨ ਹਟਿਓ ਨਹੀ ਧਜਾਨ ਛੁਟੰ॥**
**ਅਵਿਲੋਕ ਮਹਾਂ ਮੁਨ ਮੋਹਿ ਰਹਿਓ॥ ਗੁਰ ਸਤ੍ਰਸਵੋਂ ਕਰ ਤਾਸ ਕਹਿਓ॥ ੩੬੯॥**

ਮੱਛੀਆਂ ਨੂੰ ਖਾਣ ਵਾਲਾ ਦੁਧੀਰਾ ਅਕਾਸ਼ ਵਿਚ ਉੱਡਦਾ ਹੀ ਰਿਹਾ ਬੇਸ਼ਕ ਸੂਰਜ ਦਾ ਰਥ ਜਗਤ ਵਿਚੋਂ ਹਟ ਗਿਆ ਸੀ, ਪਰ ਦੁਧੀਰੇ ਦਾ ਮੱਛੀਆਂ ਵਲੋਂ ਧਿਆਨ ਨਹੀਂ ਹਟਿਆ। ਮਹਾਂ ਮੁਨੀ ਉਸਦੀ ਦ੍ਰਿੜ੍ਹਤਾ ਨੂੰ ਵੇਖ ਕੇ ਮੋਹਤ ਹੋ ਰਹੇ ਸਨ ਅਤੇ ਉਸਨੂੰ ਆਪਣਾ ਸਤਾਰ੍ਹਵਾਂ ਗੁਰੂ ਮੰਨ ਲਿਆ॥ ੩੬੯॥

ਇਤਿ ਸਤਾਰਵੋਂ ਗੁਰੂ ਦੁਧੀਰਾ ਸਮਾਪਤਮ॥ ੧੭॥ ੩੬੯ ॥

**********************************************************

ਸਤਾਰ੍ਵਾਂ ਗੁਰੂ ਦੁਧੀਰਾ ਪੰਛੀ ਸਮਾਪਤ॥੧੭॥੩੬੯ ॥

ਭਾਵਾਰਥ - ਮੁਨੀ ਜੀ ਇਕ ਦਿਨ ਨਦੀ ਵਿਚ ਇਸ਼ਨਾਨ ਕਰਨ ਗਏ ਤਾਂ ਉਥੇ ਉਨ੍ਹਾਂ ਦੁਧੀਰਾ ਜਾ ਮਾਹੀਗੀਰ ਨਾਂ ਦਾ ਪੰਛੀ ਵੇਖਿਆ। ਨਦੀ ਵਿਚ ਜਿਥੇ ਮੱਛੀਆਂ ਉਛੱਲ ਉੱਛਲ ਕੇ ਖੇਡ ਰਹੀਆਂ ਸਨ ਉਥੇ ਉਹ ਅਕਾਸ਼ ਵਿਚ ਉਨ੍ਹਾਂ ਮੱਛੀਆਂ ਦੇ ਦੁਆਲੇ ਮੰਡਲਾ ਰਿਹਾ ਸੀ। ਮੁਨੀ ਜੀ ਉਸ ਪੰਛੀ ਨੂੰ ਵੇਖਕੇ ਬਹੁਤ ਹੈਰਾਨ ਹੋਏ ਕਿ ਸਾਰੀ ਦੁਨੀਆਂ ਵਲੋਂ ਨਿਰਲੇਪ ਹੋ ਕੇ ਉਹ ਕੇਵਲ ਮੱਛੀਆਂ ਵਿਚ ਇਕਾਗਰ ਚਿੱਤ ਧਿਆਨ ਲਾ ਕੇ ਉੱਡ ਰਿਹਾ ਸੀ। ਥੋੜ੍ਹੀ ਦੇਰ ਬਾਅਦ ਸੂਰਜ ਡੁੱਬ ਗਿਆ ਅਤੇ ਹਨੇਰਾ ਹੋ ਗਿਆ ਪਰ ਉਹ ਪੰਛੀ ਫਿਰ ਵੀ ਮੱਛੀਆਂ ਵੱਲੋ ਧਿਆਨ ਲਾਈ ਇਕ ਤਾਰ ਉੱਡੀ ਜਾ ਰਿਹਾ ਸੀ। ਮੁਨੀ ਜੀ ਉਸਦੀ ਦ੍ਰਿੜਤਾ ਨੂੰ ਵੇਖ ਕੇ ਬਹੁਤ ਖੁਸ਼ ਹੋਏ। ਉਨ੍ਹਾਂ ਮਨ ਵਿਚ ਸੋਚਿਆ ਕਿ ਬੇਸ਼ਕ ਹਨੇਰਾ ਹੋ ਗਿਆ ਹੈ ਅਤੇ ਇਹ ਪੰਛੀ ਹੁਣ ਮੱਛੀਆਂ ਨੂੰ ਫੜਨਾ ਤਾਂ ਕਿਤੇ ਰਿਹਾ ਵੇਖ ਵੀ ਨਹੀਂ ਸਕਦਾ ਪਰ ਇਸ ਵਿਚ ਏਨਾ ਨਿਸਚਾ ਹੈ ਏਨੀ ਦ੍ਰਿੜਤਾ ਹੈ ਕਿ ਉਹ ਸਭ ਕੁਝ ਭੁੱਲ ਕੇ ਫਿਰ ਵੀ ਚਕਰ ਲਾ ਰਿਹਾ ਹੈ। ਇਸ ਲਈ ਉਨ੍ਹਾਂ ਇਹ ਸੋਚਿਆ ਪ੍ਰਭੂ ਨੂੰ ਪਾਉਣ ਵਾਸਤੇ ਦ੍ਰਿੜਤਾ ਅਤੇ ਨਿੱਸਚਾ ਬਹੁਤ ਜ਼ਰੂਰੀ ਹੈ। ਜਿਹੜਾ ਵਿਅਕਤੀ ਛੋਟੀ ਜਿਹੀ ਘਟਨਾ ਕਰ ਕੇ ਪ੍ਰਭੂ ਨੂੰ ਭੁੱਲ ਜਾਂਦਾ ਹੈ, ਉਹ ਉਸ ਨੂੰ ਕਦੇ ਨਹੀਂ ਪਾ ਸਕਦਾ। ਉਸ ਨੂੰ ਪ੍ਰਾਪਤ ਕਰਨ ਵਾਸਤੇ ਸਭ ਕੁਝ ਭੁੱਲ ਜਾਣਾ ਚਾਹੀਦਾ ਹੈ। ਉਹ ਪੰਛੀ ਉਸ ਵੇਲੇ ਕੁਝ ਵੀ ਨਹੀਂ ਸੋਚ ਰਿਹਾ ਸੀ ਕਿ ਉਸਦਾ ਘਰ ਕਿਥੇ ਸੀ, ਉਸਦੇ ਬੱਚੇ ਕਿਥੇ ਸਨ। ਉਸ ਆਪਣੀ ਸੁਰਤੀ ਅਤੇ ਧਿਆਨ ਪੂਰਨ ਰੂਪ ਵਿਚ ਮੱਛੀਆਂ ਵਿਚ ਲਾਇਆ ਸੀ, ਬੇਸ਼ਕ ਉਹ ਉਸ ਨੂੰ ਦਿੱਸ ਵੀ ਨਹੀਂ ਰਹੀਆਂ ਸਨ। ਇਸ ਤਰ੍ਹਾਂ ਪ੍ਰਭੂ ਬੇਸ਼ਕ ਨਜ਼ਰ ਨਹੀਂ ਆਉਂਦਾ, ਪਰ ਜੇ ਦ੍ਰਿੜਤਾ ਨਾਲ ਉਸ ਨਾਲ ਸੁਰਤ ਮਿਲਾਈ ਜਾਵੇ ਤਾਂ ਉਹ ਅਵੱਸ਼ ਮਿਲ ਪੈਂਦਾ ਹੈ।

## ਅਠਾਰ੍ਵੇਂ ਗੁਰੂ 'ਹਿਰਨਾਂ ਦੇ ਸ਼ਿਕਾਰੀ' ਦੀ ਕਥਾ

**ਤੋਟਕ ਛੰਦ॥ ਕਰਿ ਮੱਜਨ ਗੋਬਿੰਦ ਗਾਇ ਗੁਨੰ॥ ਉਠਿ ਜਾਤਿ ਭਏ ਬਨ ਮੱਧਿ ਮੁਨੰ॥**
**ਜਹ ਸਾਲ ਤਮਾਲ ਮਦਾਲ ਲਸੈ॥ ਰਥ ਸੂਰਜ ਕੇ ਪਗ ਬਾਜ ਫਸੈ॥੩੭੦॥**

ਪਦ ਅਰਥ - ਮੱਜਨ=ਇਸ਼ਨਾਨ। ਬਨ ਮੱਧਿ=ਵਣ ਦੇ ਵਿਚਕਾਰ। ਮਦਾਲ=ਮਾਖੀਓ

ਇਸ਼ਨਾਨ ਕਰਕੇ ਪ੍ਰਭੂ ਦੇ ਗੁਣ ਗਾਉਂਦੇ ਹੋਏ ਮੁਨੀ ਜੀ ਵਣ ਦੇ ਵਿਚਕਾਰ ਚਲੇ ਗਏ,ਜਿਥੇ ਸਾਲ ਅਤੇ ਤਮਾਲ ਦੇ ਬੜੇ ਸੰਘਣੇ ਰੁੱਖ ਸਨ ਅਤੇ ਨਾਲ ਲੱਗੇ ਮਾਖੀਓ ਦੇ ਛੱਤੇ ਚਮਕ ਰਹੇ ਸਨ। ਦਰੱਖਤਾਂ ਦੀ ਸੰਘਣੀ ਛਾਂ ਵਿਚ ਸੂਰਜ ਦੀ ਰੋਸ਼ਨੀ ਵੀ ਨਹੀਂ ਪਹੁੰਚ ਰਹੀ ਸੀ॥੩੭੦॥

**ਅਵਿਲੋਕ ਤਹਾਂ ਇਕ ਤਾਲ ਮਹਾਂ॥ ਰਿਖ ਜਾਤ ਭਏ ਤਿਹ ਜੋਗ ਜਹਾਂ॥**
**ਤਹ ਪੱਤ੍ਰਣ ਮੱਧ ਲਹਜੋ ਮ੍ਰਿਗਹਾ॥ ਤਨ ਸੋਭਤ ਕੰਚਨ ਸੁੱਧ ਪ੍ਰਭਾ॥੩੭੧॥**

ਪਦ ਅਰਥ - ਅਵਿਲੋਕ=ਵੇਖ ਕੇ। ਤਾਲ=ਸਰੋਵਰ। ਮ੍ਰਿਗਹਾ=ਹਿਰਨਾਂ ਨੂੰ ਮਾਰਨ ਵਾਲਾ

ਸ਼ਿਕਾਰੀ। ਕੰਚਨ=ਸੋਨਾ।

ਉਥੇ ਇਕ ਬਹੁਤ ਵੱਡਾ ਤਾਲਾਬ ਵੇਖਕੇ ਰਿਖੀ ਜੋਗ ਦੀ ਸਾਧਨਾ ਕਰਨ ਵਾਸਤੇ ਚਲੇ ਗਏ। ਉਥੇ ਪੱਤਿਆਂ ਦੇ ਵਿਚ ਉਨ੍ਹਾਂ ਇਕ ਹਿਰਨ ਮਾਰਨ ਵਾਲਾ ਸ਼ਿਕਾਰੀ ਵੇਖਿਆ ਜਿਸ ਦਾ ਸਰੀਰ ਤੇ ਬੁੱਧੀ ਸੋਨੇ ਵਾਂਗ ਚਮਕਦੀ ਸੀ॥ ੩੭੧॥

**ਕਰਿ ਸੰਧਿਤ ਬਾਣ ਕਮਾਣ ਸਿਤੰ॥ ਮ੍ਰਿਗ ਮਾਰਤ ਕੋਟ ਕਰੋਰ ਕਿਤੰ॥**
**ਸਭ ਸੈਨ ਮੁਨੀਸ਼ਰ ਸੰਗਿ ਲਏ॥ ਜਹ ਕਾਨਨ ਥੋ ਤਹ ਜਾਤ ਭਏ॥ ੩੭੨॥**

ਉਸ ਦੇ ਹੱਥ ਵਿਚ ਚਿੱਟੇ ਰੰਗ ਦਾ ਤੀਰ ਕਮਾਨ ਸੀ ਜਿਸ ਨਾਲ ਉਸ ਅਨੇਕਾਂ ਹੀ ਹਿਰਨ ਮਾਰੇ ਸਨ। ਮੁਨੀ ਜੀ ਆਪਣੀ ਸਾਰੀ ਸੈਨਾ ਲੈ ਕੇ ਉਸ ਜੰਗਲ ਵਿਚੋਂ ਦੀ ਨਿਕਲੇ॥ ੩੭੨॥

**ਕਨਕੰ ਦੁਤਿ ਉਜਲ ਅੰਗ ਸਨੇ॥ ਮੁਨਿਰਾਜ ਮਨੰ ਰਿਤ ਰਾਜ ਬਨੇ॥**
**ਰਿਖ ਸੰਗ ਸਖਾ ਨਿਸ ਬਹੁਤ ਲਏ॥ ਤਿਹ ਬਾਰਧ ਦੂਜ ਬਿਲੋਕਿ ਗਏ॥ ੩੭੩॥**

ਪਦ ਅਰਥ - ਕਨਕੰ=ਸੋਨਾ। ਰਿਤੁ ਰਾਜ=ਬਸੰਤ ਰੁੱਤ। ਬਾਰਧ=ਚੰਦਰਮਾ।

ਉਨ੍ਹਾਂ ਸਭ ਦੇ ਸੋਨੇ ਦੀ ਦਮਕ ਵਾਂਗ ਅੰਗ ਚਮਕ ਰਹੇ ਸਨ ਅਤੇ ਮੁਨੀ ਰਾਜ ਦੱਤ ਉਨ੍ਹਾਂ ਵਿਚ ਮਾਨੋ ਬਸੰਤ ਰੁੱਤ ਸਨ। ਉਨ੍ਹਾਂ ਆਪਣੇ ਨਾਲ ਰਾਤ ਰੂਪੀ ਬਹੁਤ ਸੇਵਕ ਲਏ ਹੋਏ ਸਨ ਅਤੇ ਆਪ ਉਨ੍ਹਾਂ ਵਿਚ ਦੂਜ ਦਾ ਚੰਦ ਬਣੇ ਹੋਏ ਸਨ॥ ੩੭੩॥

**ਰਿਖ ਬੋਲਤ ਘੋਰਤ ਨਾਦ ਨਵੰ॥ ਤਿਹ ਠਉਰ ਕੁਲਾਹਲ ਉਚ ਹੁਅੰ॥**
**ਜਲ ਪੀਵਤ ਠਉਰ ਹੀ ਠਉਰ ਮੁਨੀ॥ ਬਨ ਮੱਧਿ ਮਨੋ ਰਿਖ ਮਾਲ ਬਨੀ॥ ੩੭੪॥**

ਮੁਨੀ ਲੋਕ ਉਥੇ ਘੋਰ ਨਾਦ ਵਜਾਉਣ ਲੱਗੇ ਅਤੇ ਉਸ ਥਾਂ ਬਹੁਤ ਉੱਚੀ ਉੱਚੀ ਰੌਲਾ ਪੈਣ ਲੱਗਾ। ਥਾਂ ਥਾਂ ਮੁਨੀ ਖਿਲਰ ਕੇ ਪਾਣੀ ਪੀਣ ਲੱਗੇ ਅਤੇ ਇੰਝ ਸ਼ੋਭ ਰਹੇ ਸਨ ਜਿਵੇਂ ਕਿ ਉਥੇ ਮੁਨੀਆਂ ਦੀ ਮਾਲਾ ਬਣ ਗਈ ਹੋਵੇ॥ ੩੭੪॥

**ਅਤਿ ਉੱਜਲ ਅੰਗ ਬਿਭੂਤ ਧਰੇ॥ ਬਹੁ ਭਾਂਤਿ ਨਿਯਾਸ ਅਨਾਸ ਕਰੇ॥**
**ਨਿਵਲਜਾਦਿਕ ਸਰਬੰ ਕਰਮ ਕੀਏ॥ ਰਿਖ ਸਰਬ ਚਹੂੰ ਚਕ ਦਾਸ ਥੀਏ॥ ੩੭੫॥**

ਆਪਣੇ ਉੱਜਲ ਸਰੀਰਾਂ ਉਤੇ ਉਨ੍ਹਾਂ ਨੇ ਭਭੂਤੀ ਧਾਰਨ ਕੀਤੀ ਹੋਈ ਸੀ ਅਤੇ ਉਹ ਕਈ ਪ੍ਰਕਾਰ ਦੇ ਆਸਣ ਅਤੇ ਨਿਉਲੀ ਆਦਿ ਕਰਮ ਚਾਰੇ ਪਾਸੇ ਘੁੰਮ ਘੁੰਮ ਕੇ ਕਰਨ ਲੱਗੇ॥ ੩੭੫॥

**ਅਨਭੰਗ ਅਖੰਡ ਅਨੰਗ ਤਨੰ॥ ਬਹੁ ਸਾਧਤ ਨਜਾਸ ਸੰਨਜਾਸ ਬਨੰ॥**
**ਜਟ ਸੋਹਤ ਜਾਨੁਕ ਧੂਰ ਜਟੀ॥ ਸ਼ਿਵਕੀ ਜਨੁ ਜੋਗ ਜਟਾ ਪ੍ਰਗਟੀ॥ ੩੭੬॥**

*************************************************************

ਅਰਥ - ਅਨਭੰਗ=ਨ ਭੰਗ ਹੋਣ ਵਾਲਾ। ਅਖੰਡ=ਨ ਟੁੱਟਣ ਵਾਲਾ। ਅਨੰਗ=ਕਾਮਦੇਵ। ਨਜਾਸ=ਸਾਧਨ। ਧੂਰ ਜਟੀ=ਸ਼ਿਵਜੀ।

ਉਨ੍ਹਾਂ ਦੇ ਨਾ ਭੰਗ ਹੋਣ ਵਾਲੇ ਅਤੇ ਨਾ ਟੁੱਟਣ ਵਾਲੇ ਸਰੀਰ ਕਾਮਦੇਵ ਵਾਂਗ ਸੁੰਦਰ ਚਮਕ ਰਹੇ ਸਨ। ਉਹ ਕਈ ਪ੍ਰਕਾਰ ਦੀਆਂ ਸਾਧਨਾਵਾਂ ਕਰਨ ਲੱਗੇ। ਉਨ੍ਹਾਂ ਦੀਆਂ ਜੜ੍ਹਾਵਾਂ ਇਸ ਤਰ੍ਹਾਂ ਸ਼ੋਭ ਰਹੀਆਂ ਸਨ ਕਿ ਮਾਨੋ ਸ਼ਿਵ ਜੀ ਦੀਆਂ ਯੋਗ ਰੂਪੀ ਜੜ੍ਹਾਵਾਂ ਪ੍ਰਗਟ ਹੋਈਆਂ ਹੋਣ॥ ੩੧੬॥

**ਸ਼ਿਵ ਤੇ ਜਨੁ ਗੰਗ ਤਰੰਗ ਛੁਟੇ॥ ਇਹ ਹੁਇ ਜਨ ਜੋਗ ਜਟਾ ਪ੍ਰਗਟੇ॥**
**ਤਪ ਸਰਬ ਤਪੀਸ਼ਨ ਕੇ ਸਭ ਹੀ॥ ਮੁਨ ਜੇ ਸਭ ਲਏ ਤਬਹੀ॥ ੩੭੭॥**

ਪਦ ਅਰਥ - ਗੰਗ ਤਰੰਗ=ਗੰਗਾ ਦੀਆਂ ਲਹਿਰਾਂ। ਜੋਗ ਜਟਾਂ ਪ੍ਰਗਟੇ=ਜੋਗ ਹੀ ਜੜ੍ਹਾਵਾਂ ਵਿਚੋਂ ਪ੍ਰਗਟ ਹੋ ਰਿਹਾ ਸੀ।

ਸ਼ਿਵਜੀ ਦੀਆਂ ਜੜ੍ਹਾਵਾਂ ਵਿਚੋਂ ਜਿਵੇਂ ਗੰਗਾਂ ਦੀਆਂ ਤਰੰਗਾਂ ਨਿਕਲ ਰਹੀਆਂ ਹੋਣ ਅਤੇ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਜੋਗ ਹੀ ਜੜ੍ਹਾਵਾਂ ਵਿਚੋਂ ਪ੍ਰਗਟ ਹੋ ਰਿਹਾ ਹੋਵੇ। ਸਭ ਜੋਗ ਤਪੱਸਿਆ ਦੀਆਂ ਸਾਧਨਾਵਾਂ ਅਪਨਾਅ ਕੇ ਇਨ੍ਹਾਂ ਮੁੰਨੀਆਂ ਭਿੰਨ ਭਿੰਨ ਪ੍ਰਕਾਰ ਨਾਲ ਤਪੱਸਿਆਵਾ ਕੀਤੀਆਂ॥ ੩੭੭॥

**ਸ੍ਰੁਤ ਜੇਤਿਕ ਨਜਾਸ ਉਦਾਸ ਕਹੇ॥ ਸਭ ਹੀ ਰਿਖ ਅੰਗਨ ਜਾਨ ਲਏ॥**
**ਘਨ ਮੈ ਜਿਮ ਬਿੱਦੁਲਤਾ ਝਮਕੈ॥ ਰਿਖ ਮੋ ਗੁਨ ਤਾਸ ਸਭੈ ਦਮਕੈ॥ ੩੭੮॥**

ਸ੍ਰੁਤੀਆਂ ਵਿਚ ਜਿੰਨੇ ਪ੍ਰਕਾਰ ਦੇ ਵੀ ਸਾਧਨ ਲਿਖੇ ਗਏ ਹਨ, ਉਨ੍ਹਾਂ ਸਭ ਦਾ ਇਨ੍ਹਾਂ ਰਿਖੀਆਂ ਨੇ ਅਭਿਆਸ ਕਰ ਲਿਆ ਸੀ। ਬਦਲਾਂ ਵਿਚ ਬਿਜਲੀ ਚਮਕਣ ਵਾਂਗ ਇਨ੍ਹਾਂ ਰਿਖੀਆਂ ਵਿਚ ਸਾਰੇ ਗੁਣ ਚਮਕਣ ਲੱਗੇ॥ ੩੭੮॥

**ਜਸ ਛਾਡਤ ਭਾਨ ਅਨੰਤ ਛਟਾ॥ ਰਿਖ ਕੇ ਤਿਮ ਸੋਭਤ ਜੋਗ ਜਟਾ॥**
**ਜਿਨਕੀ ਦੁਖ ਫਾਂਸ ਕਹੂੰ ਨ ਕਟੀ॥ ਰਿਖ ਭੇਟਤ ਤਾਸ ਛਟਾਕ ਛੁਟੀ॥ ੩੭੯॥**

ਜਿਸ ਤਰ੍ਹਾਂ ਸੂਰਜ ਬੇਅੰਤ ਰਿਸ਼ਮਾਂ ਛੱਡਦਾ ਹੈ ਉਸੇ ਤਰ੍ਹਾਂ ਹੀ ਰਿਖੀਆਂ ਦੀਆਂ ਜੜ੍ਹਾਵਾਂ ਵਿਚ ਜੋਗ ਸੋਭਦਾ ਸੀ। ਜਿਨ੍ਹਾਂ ਦੇ ਦੁੱਖਾਂ ਦੀ ਫਾਹੀ ਕਿਤੇ ਵੀ ਨਹੀਂ ਕੱਟੀ ਗਈ ਸੀ ਇਨ੍ਹਾਂ ਰਿਖੀਆਂ ਦੇ ਮਿਲਦਿਆਂ ਹੀ ਸਭ ਦੁਖ ਦੂਰ ਹੋ ਗਏ॥ ੩੭੯॥

**ਨਰ ਜੋ ਨਹੀ ਨਰਕਨ ਤੇ ਨਿਵਰੈ॥ ਰਿਖ ਭੇਟਤ ਤਉਨ ਤਰਾਕ ਤਰੈ॥**
**ਜਿਨ ਕੇ ਸਮਤਾ ਕਹੂੰ ਨਾਹਿ ਠਟੀ॥ ਰਿਖ ਪੂਜ ਘਟੀ ਸਭ ਪਾਪ ਘਟੀ॥ ੩੮੦॥**

ਜੋ ਪੁਰਸ਼ ਨਰਕਾਂ ਦੇ ਦੁੱਖਾਂ ਤੋਂ ਬਾਹਰ ਨਹੀਂ ਨਿਕਲੇ ਸਨ ਉਹ ਪੁਰਸ਼ ਦੱਤ ਰਿਖੀ ਨੂੰ ਮਿਲਦਿਆਂ ਹੀ ਝੱਟ-ਪੱਟ ਦੁੱਖ ਸਮੁੰਦਰ ਤੋਂ ਪਾਰ ਲੰਘ ਗਏ ਸਨ। ਜਿਨ੍ਹਾਂ ਦੇ ਅੰਦਰ ਕੋਈ ਪਾਪ ਸਨ, ਰਿਖੀ ਦੀ ਪੂਜਾ ਕਰਦਿਆਂ ਉਨ੍ਹਾਂ ਦੇ ਪਾਪਾਂ ਦੀ ਸਾਰੀ ਘਾੜਤ ਹੀ ਖਤਮ ਹੋ ਗਈ॥ ੩੮੦॥

**ਇਤ ਬੰਧਪ ਤਉਨ ਬਿਠੋ ਮ੍ਰਿਗਹਾ॥ ਜਸ ਹੇਰਤ ਛੇਰਿਨਿ ਭੀਮ ਭਿਡਹਾ॥**
**ਤਿਹ ਜਾਨ ਰਿਖੀ ਨਹੀ ਸਾਸ ਸਸਜੋ॥ ਮ੍ਰਿਗ ਜਾਨ ਮੁਨੀ ਕਹੁ ਬਾਨ ਕਸਜੋ॥ ੩੮੧॥**

ਪਦ ਅਰਥ - ਮ੍ਰਿਗਹਾ=ਸ਼ਿਕਾਰੀ। ਛੇਰਿਨਿ=ਬਕਰੀਆਂ। ਭੀਮ=ਡਰਾਉਣਾ। ਭਿਡਹਾ=ਭੇਡਾਂ ਨੂੰ ਮਾਰਨ ਵਾਲਾ, ਬਘਿਆੜ। ਸਸਜੋ=ਰੋਕਿਆ ਹੋਇਆ।

ਇਧਰ ਸ਼ਿਕਾਰੀ ਬੰਧੂ ਬੈਠਾ ਹੋਇਆ ਸੀ, ਜਿਸਨੂੰ ਵੇਖਦਿਆਂ ਹੀ ਬਕਰੀਆਂ, ਭੇਡਾਂ ਅਦਿ ਪਸ਼ੂ ਭੱਜ ਉੱਠਦੇ ਸਨ। ਉਸ ਮੁਨੀ ਨੂੰ ਨਹੀਂ ਪਹਿਚਾਣਿਆ ਤੇ ਉਸਨੂੰ ਹਿਰਨ ਸਮਝਕੇ ਮਾਰਨ ਵਾਸਤੇ ਤੀਰ ਖਿਚਿਆ॥ ੩੮੧॥

**ਸਰ ਪੇਖ ਸਭੈ ਤਿਹ ਸਾਧ ਕਹੈ॥ ਮ੍ਰਿਗ ਹੋਇ ਨਰੇ ਮੁਨਿ ਰਾਜ ਇਹੈ॥**
**ਨਰ ਬਾਨ ਸਰਾਸਨ ਪਾਨ ਤਜੇ॥ ਅਸ ਦੇਖ ਦ੍ਰਿੜੰ ਮੁਨ ਰਾਜ ਲਜੇ॥ ੩੮੨॥**

ਤੀਰ ਨੂੰ ਧਨੁਖ ਵਿਚ ਖਿੱਚਿਆ ਹੋਇਆ ਵੇਖਕੇ, ਸਾਰੇ ਸਾਧਾਂ ਨੇ ਉਸਨੂੰ ਕਿਹਾ "ਹੇ ਸ਼ਿਕਾਰੀ ਇਹ ਹਿਰਨ ਨਹੀਂ ਇਹ ਮੁਨੀਰਾਜ ਦੱਤ ਸਵਾਮੀ ਜੀ ਹਨ।" ਪਰ ਉਸਨੇ ਹੱਥ ਵਿਚੋਂ ਧਨੁੱਖ ਬਾਨ ਨਹੀਂ ਛਡਿਆ। ਉਸਦੀ ਅਜਿਹੀ ਦ੍ਰਿੜ੍ਹਤਾ ਵੇਖਕੇ ਮੁਨੀ ਰਾਜ ਜੀ ਆਪਣੇ ਮਨ ਵਿਚ ਲੱਜਾ ਮਾਨ ਹੋ ਗਏ॥ ੩੮੨॥

**ਬਹੁਤੇ ਚਿਰ ਜਉ ਤਿਹ ਧਜਾਨ ਛੁਟਾ॥ ਅਵਿਲੋਕਿ ਧਰੇ ਰਿਖਪਾਲ ਜਟਾ॥**
**ਕਸ ਆਵਤ ਹੋ ਡਰ ਡਾਰ ਅਬੈ॥ ਮੁਹਿ ਲਾਗਤ ਹੋ ਮ੍ਰਿਗ ਰੂਪ ਸਬੈ॥ ੩੮੩॥**

ਬਹੁਤੇ ਚਿਰ ਪਿਛੋਂ ਜਿਉਂ ਉਸਦਾ ਧਿਆਨ ਹੱਟਿਆ, ਤਦ ਉਸ ਨੇ ਵੇਖਿਆ ਕਿ ਇਹ ਜੜਾਵਾਂ ਵਾਲੇ ਰਿਖੀ ਜੀ ਬੈਠੇ ਹਨ। ਫਿਰ ਉਸ ਕਿਹਾ, "ਡਰ ਨੂੰ ਤਿਆਗ ਕੇ ਤੁਸੀਂ ਇਥੇ ਕਿਸ ਵਾਸਤੇ ਆਏ ਹੋ ? ਮੈਨੂੰ ਤਾਂ ਤੁਸੀਂ ਸਾਰੇ ਹੀ ਹਿਰਨ ਰੂਪ ਪ੍ਰਤੀਤ ਹੁੰਦੇ ਹੋ !"॥ ੩੮੩॥

**ਰਿਖਪਾਲ ਬਿਲੋਕ ਤਿਸੈ ਦ੍ਰਿੜਤਾ॥ ਗੁਰ ਮਾਨ ਕਰੀ ਬਹੁਤੈ ਉਪਮਾ॥**
**ਮ੍ਰਿਗ ਸੋ ਜਿਹ ਕੋ ਚਿਤ ਐਸ ਲਗਜੋ॥ ਪਰਮੇਸ਼ਰ ਕੇ ਰਸ ਜਾਨ ਪਗਜੋ॥ ੩੮੪॥**

ਰਿਖੀਆਂ ਦੇ ਪਾਲਕ ਦੱਤ ਜੀ ਨੇ ਉਸਦੀ ਅਜਿਹੀ ਦ੍ਰਿੜ੍ਹਤਾ ਵੇਖ ਕੇ ਉਸਨੂੰ ਗੁਰੂ ਮੰਨਕੇ, ਬਹੁਤ ਸਾਰੀ ਉਪਮਾਂ ਕੀਤੀ। ਜਿਸ ਦਾ ਚਿਤ ਹਿਰਨ ਦੇ ਨਾਲ ਇਸ ਤਰ੍ਹਾਂ ਦਾ ਲੱਗਾ ਹੋਇਆ ਹੈ, ਮਾਨੋਂ ਪਰਮੇਸ਼ਰ ਦੇ ਰਸ ਵਿਚ ਹੀ ਉਹ ਭਿੱਜਾ ਹੋਇਆ ਹੈ॥ ੩੮੪॥

**ਮੁਨ ਕੋ ਤਬ ਪ੍ਰੇਮ ਪ੍ਰਸੀਜ ਹੀਆ॥ ਗੁਰ ਠਾਰਸਮੋ ਮ੍ਰਿਗ- ਨਾਸ ਕੀਆ॥**
**ਮਨ ਮੋ ਤਬ ਦੱਤ ਬੀਚਾਰ ਕੀਆ॥ ਗੁਨ ਮ੍ਰਿਗਹਾ ਕੋ ਚਿਤ ਬੀਚ ਲਿਆ॥ ੩੮੫॥**

ਉਸ ਵੇਲੇ ਦੱਤ ਮੁਨੀ ਦਾ ਹਿਰਦਾ ਪ੍ਰੇਮ ਨਾਲ ਪਸੀਜ ਗਿਆ। ਉਸ ਮ੍ਰਿਗ-ਮਾਰਨ ਵਾਲੇ

************************************************************

ਨੂੰ ਅਠਾਰਵਾਂ ਗੁਰੂ ਧਾਰ ਲਿਆ। ਦੱਤ ਨੇ ਫਿਰ ਮਨ ਵਿਚ ਵੀਚਾਰ ਕੀਤਾ ਅਤੇ ਸ਼ਿਕਾਰੀ ਦੇ ਗੁਣਾਂ ਨੂੰ ਚਿੱਤ ਵਿਚ ਵਸਾ ਲਿਆ॥ ੩੮੫॥

**ਹਰਿ ਸੋਂਹਿਤ ਜੋ ਇਹ ਭਾਂਤਿ ਕਰੈ॥ ਭਵ ਭਾਰ ਅਪਾਰਿਹ ਪਾਰ ਪਰੈ॥**
**ਮਲ ਅੰਤਰਿ ਯਾਹਿ ਇਸ਼ਨਾਨ ਕਟੈ॥ ਜਗ ਤੇ ਫਿਰ ਆਵਨ ਜਾਨ ਮਿਟੈ॥ ੩੮੬॥**

ਜੋ ਕੋਈ ਇਸ ਤਰ੍ਹਾਂ ਨਾਲ ਹਰੀ ਨਾਲ ਹਿੱਤ ਕਰੇਗਾ। ਉਹ ਅਪਾਰ ਸੰਸਾਰ ਸਮੁੰਦਰ ਪਾਰ ਲੰਘ ਜਾਵੇਗਾ। ਅੰਤਰਗਤ ਇਸ਼ਨਾਨ ਕਰਨ ਨਾਲ ਹਿਰਦੇ ਦੀ ਮੈਲ ਕੱਟੀ ਜਾਏਗੀ ਅਤੇ ਫਿਰ ਉਸਦਾ ਜਗਤ ਦਾ ਆਉਣਾ ਜਾਣਾ ਮਿਟ ਜਾਏਗਾ॥ ੩੮੬॥

**ਗੁਰ ਜਾਨ ਤਬੇ ਤਿਹ ਪਾਇ ਪਰਾ॥ ਭਵ ਪਾਰ ਅਪਾਰ ਸੁ ਪਾਰ ਤਰਾ॥**
**ਦਸ ਅਸ਼ਟਸਮੋ ਗੁਰ ਤਾਸ ਕੀਯੋ॥ ਕਬਿ ਬਾਂਧਿ ਕਬਿੱਤਨ ਮੱਧਿ ਲੀਯੋ॥ ੩੮੭॥**

ਉਸਨੂੰ ਗੁਰੂ ਮੰਨ ਕੇ ਉਹ ਉਸਦੇ ਚਰਨੀਂ ਲੱਗ ਗਏ ਅਤੇ ਭਵ ਸਾਗਰ ਨੂੰ ਪਾਰ ਕਰ ਗਏ। ਉਸਨੂੰ ਅਠਾਰਵਾਂ ਗੁਰੂ ਧਾਰਣ ਕੀਤਾ ਅਤੇ ਇਸ ਤਰ੍ਹਾਂ ਕਵੀ ਨੇ ਇਸ ਪ੍ਰਸੰਗ ਨੂੰ ਕਵਿਤਾ ਵਿਚ ਬੰਨ੍ਹ ਲਿਆ ਭਾਵ ਵਰਣਨ ਕੀਤਾ ਹੈ॥ ੩੮੭॥

**ਸਭ ਹੀ ਸਿਖ ਸੰਜੁਤਿ ਪਾਨ ਗਹੇ॥ ਅਵਿਲੋਕ ਚਰਾਚਰਿ ਚਉਂਧ ਰਹੇ॥**
**ਪਸੁ ਪੱਛ ਚਰਾਚਰ ਜੀਵ ਸਬੈ॥ ਗਣ ਗੰਧ੍ਰਬ ਭੂਤ ਪਿਸਾਚ ਤਬੈ॥ ੩੮੮॥**

ਸਾਰੇ ਚੇਲਿਆਂ ਨੇ ਇੱਕਠੇ ਹੋ ਕੇ ਉਸਦੇ ਚਰਨ ਫੜ ਲਏ ਜਿਸ ਨੂੰ ਵੇਖਕੇ ਸਾਰੇ ਚਰਾਚਰ, ਪਸ਼ੂ, ਪੰਛੀ, ਗੰਧ੍ਰਬ, ਭੂਤ ਅਤੇ ਪਿਸ਼ਾਚ ਹੈਰਾਨ ਰਹਿ ਗਏ॥ ੩੮੮॥

ਇਤਿ ਅਠਦਸਵੋਂ ਗੁਰੂ ਮ੍ਰਿਗਹਾ ਸਮਾਪਤੰ॥ ੧੮॥ ੩੮੮ ॥

ਅਠਾਰਵਾਂ ਗੁਰੂ 'ਹਿਰਨਾਂ ਦਾ ਸ਼ਿਕਾਰੀ' ਸਮਾਪਤ॥ ੧੮॥ ੩੮੮ ॥

ਭਾਵਾਰਥ-ਮੁਨੀ ਦੱਤ ਆਪਣੇ ਚੇਲਿਆਂ ਸਮੇਤ ਸੰਘਣੇ ਜੰਗਲ ਵਿਚ ਜਾ ਰਹੇ ਸਨ। ਉਥੇ ਇਕ ਤਲਾਬ ਤੇ ਸਾਰੇ ਇਸ਼ਨਾਨ ਕਰਨ ਲੱਗ ਗਏ। ਉਹ ਕਈ ਪ੍ਰਕਾਰ ਦੇ ਨਾਦ ਵੀ ਵਜਾਉਂਦੇ ਸਨ ਅਤੇ ਰੌਲਾਂ ਰਪਾ ਵੀ ਪਾਉਂਦੇ ਸਨ। ਪਰ ਇਕ ਹਿਰਨਾਂ ਦਾ ਸ਼ਿਕਾਰੀ ਜਿਹੜਾ ਆਪਣੇ ਸ਼ਿਕਾਰ ਦੀ ਉਡੀਕ ਵਿਚ ਖੜਾ ਸੀ ਮੁੰਨੀ ਦੱਤ ਨੂੰ ਆਪਣੇ ਤੀਰ ਦਾ ਨਿਸ਼ਾਨਾ ਬਣਾਉਂਦਾ ਹੈ। ਜਦ ਉਸਦੇ ਚੇਲੇ ਰੌਲਾ ਪਾਉਂਦੇ ਹਨ ਕਿ ਇਹ ਹਿਰਨ ਨਹੀਂ ਮੁਨੀ ਜੀ ਹਨ ਤਦ ਵੀ ਸ਼ਿਕਾਰੀ ਆਪਣਾ ਤੀਰ ਕਾਮਨ ਪਿਛੇਂ ਨਹੀਂ ਕਰਦਾ। ਕਾਫੀ ਸਮੇਂ ਬਾਅਦ ਜਦ ਉਸਦੀ ਹੋਸ਼ ਟਿਕਾਣੇ ਆਉਂਦੀ ਹੈ ਤਾਂ ਉਹ ਉਨ੍ਹਾਂ ਨੂੰ ਕਹਿੰਦਾ ਹੈ ਕਿ ਤੁਸੀਂ ਏਥੇ ਕੀ ਲੈਣ ਆਏ ਹੋ,ਤੁਸੀਂ ਸਾਰੇ ਮੈਨੂੰ ਹਿਰਨ ਹੀ ਨਜ਼ਰ ਆਉਂਦੇ ਹੋ। ਮੁਨੀ ਉਸ ਦੀ ਇਸ ਗੱਲ ਤੇ ਖੁਸ਼ ਹੁੰਦੇ ਹਨ। ਉਹ ਸੋਚਦੇ ਹਨ ਕਿ ਇਸ ਸ਼ਿਕਾਰੀ ਨੇ ਆਪਣੇ ਸ਼ਿਕਾਰ ਵਿਚ ਏਨੀ ਸੁਰਤ ਜੋੜ ਲਈ ਹੈ ਕਿ ਹੁਣ ਇਸ ਨੂੰ ਹਰ ਚੀਜ਼ ਹਿਰਨ ਦੇ ਰੂਪ ਵਿਚ ਨਜ਼ਰ ਆਉਂਦੀ ਹੈ। ਆਪਣੇ ਸ਼ਿਕਾਰ ਵਿਚ ਏਨੀ ਸੁਰਤ ਜੋੜ ਲਈ ਹੈ ਕਿ ਹੁਣ ਇਸ ਨੂੰ :

ਹਰ ਚੀਜ਼ ਹਿਰਨ ਦੇ ਰੂਪ ਵਿਚ ਨਜ਼ਰ ਆਉਂਦੀ ਹੈ। ਆਪਣੇ ਸ਼ਿਕਾਰ ਨਾਲ ਇਸਨੂੰ ਏਨਾ ਪਿਆਰ ਹੋ ਗਿਆ ਹੈ ਕਿ ਹਰ ਵਸਤੂ ਸ਼ਿਕਾਰ ਹੀ ਲੱਗਦੀ ਹੈ। ਇਸ ਤਰ੍ਹਾਂ ਨਾਲ ਜੇ ਕੋਈ ਵਿਅਕਤੀ ਪ੍ਰਭੂ ਨਾਲ ਇਸ ਤਰ੍ਹਾਂ ਦਾ ਪ੍ਰੇਮ ਪਾ ਲਵੇ ਅਤੇ ਹਰ ਵਸਤੂ ਹਰ ਚੀਜ਼ ਵਿਚ ਉਸਨੂੰ ਪ੍ਰਭੂ ਹੀ ਨਜ਼ਰ ਆਵੇ ਤਾਂ ਉਹ ਮਨੁੱਖ ਆਪ ਪ੍ਰਭੂ ਬਣ ਜਾਵੇਗਾ। ਸ਼ਿਕਾਰੀ ਦੀ ਅਜਿਹੀ ਲਗਣ ਤੋਂ ਪ੍ਰਭਾਵਤ ਹੋ ਕੇ ਉਨ੍ਹਾਂ ਉਸਨੂੰ ਅਠਾਰ੍ਹਵਾਂ ਗੁਰੂ ਮੰਨ ਲਿਆ। ਸਤਿਗੁਰੂ ਜੀ ਇਸ ਪ੍ਰਸੰਗ ਤੋਂ ਇਹੋ ਸਿਖਿਆ ਦਿੰਦੇ ਹਨ ਕਿ ਜਿਹੜਾ ਮਨੁੱਖ ਪ੍ਰਭੂ ਦੇ ਪ੍ਰੇਮ ਵਿਚ ਅੰਨ੍ਹਾ ਹੋ ਜਾਂਦਾ ਹੈ, ਉਹ ਪ੍ਰਭੂ ਨੂੰ ਸਹਿਜੇ ਹੀ ਪਾ ਲੈਂਦਾ ਹੈ ਅਤੇ ਭਵ ਸਾਗਰ ਨੂੰ ਪਾਰ ਕਰ ਜਾਂਦਾ ਹੈ। ਸ਼ਿਕਾਰੀ ਵੀ ਹਿਰਨਾਂ ਦੇ ਪਿਆਰ ਵਿਚ ਇੰਨਾ ਅੰਨ੍ਹਾਂ ਹੋ ਗਿਆ ਸੀ ਕਿ ਸਾਰੇ ਜੜਾਵਾਂ ਵਾਲੇ ਰਿਖੀ ਉਸ ਨੂੰ ਹਿਰਨ ਹੀ ਲੱਗਦੇ ਸਨ। ਉਹ ਹਿਰਨਾਂ ਦੇ ਪਿਆਰ ਵਿਚ ਏਨਾ ਬਹਿਰਾ ਹੋ ਗਿਆ ਸੀ ਕਿ ਸੈਂਕੜੇ ਰਿਖੀਆਂ ਦੇ ਰੌਲੇ ਗੌਲੇ ਅਤੇ ਵਾਜਿਆਂ ਦੀ ਘੋਰ ਆਵਾਜ਼ ਨੂੰ ਉਸ ਸੁਣਿਆਂ ਹੀ ਨਹੀਂ ਸੀ। ਉਹ ਸੱਭ ਸੰਸਾਰ ਨੂੰ ਭੁੱਲ ਕੇ ਆਪਣੇ ਸ਼ਿਕਾਰ ਦੇ ਪਿਆਰ ਵਿਚ ਗੂੰਗਾ ਬੋਲਾ ਤੇ ਅੰਨ੍ਹਾਂ ਹੋ ਚੁੱਕਾ ਸੀ। ਉਹ ਆਪਣੇ ਆਪ ਨੂੰ ਵੀ ਭੁੱਲ ਗਿਆ ਸੀ ਕਿ ਉਹ ਕੌਣ ਸੀ ਅਤੇ ਕਿਥੇ ਸੀ।

## ਉਨੀਵੇਂ ਗੁਰੂ 'ਤੋਤੇ' ਦੀ ਕਥਾ

**ਕ੍ਰਿਪਾਣ ਕ੍ਰਿਤ ਛੰਦ॥ ਮੁਨਿਅਤਿ ਅਪਾਰ॥ ਗੁਣ ਗਣ ਉਦਾਰ॥ ਬਿੱਦਿਆ ਬਿਚਾਰ॥ ਨਿਤਕਰਤ ਚਾਰ॥ ੩੮੯॥**

ਮੁਨੀ ਦੱਤ ਜੀ ਗੁਣਾਂ ਵਿਚ ਉਦਾਰ, ਵਿਦਿਆ ਨੂੰ ਵਿਚਾਰਨ ਵਾਲੇ ਅਤੇ ਨਿੱਤ ਅਭਿਆਸ ਕਰਨ ਵਾਲੇ ਸਨ॥ ੩੮੯॥

**ਲਖਿ ਛਬਿ ਸੁਰੰਗ॥ ਲਾਜਤ ਅਨੰਗ॥ ਪਿਖ ਬਿਮਲ ਅੰਗ॥ ਚਕਿ ਰਹਤ ਗੰਗ॥ ੩੯੦॥**

ਉਨ੍ਹਾਂ ਦੀ ਸੁੰਦਰ ਸ਼ਕਲ ਨੂੰ ਵੇਖ ਕੇ ਕਾਮਦੇਵ ਵੀ ਲਜਿੱਤ ਹੁੰਦਾ ਸੀ ਅਤੇ ਉਸ ਦੇ ਨਿਰਮਲ ਅੰਗਾਂ ਨੂੰ ਵੇਖ ਕੇ ਗੰਗਾ ਵੀ ਹੈਰਾਨ ਹੁੰਦੀ ਸੀ॥ ੩੯੦॥

**ਲਖਿ ਦੁਤਿ ਅਪਾਰ॥ ਰੀਝਤ ਕੁਮਾਰ॥ ਗਿਆਨੀ ਅਪਾਰ॥ ਗੁਨ ਗਨ ਉਦਾਰ॥ ੩੯੧॥**

ਪਦ ਅਰਥ - ਦੁਤਿ=ਸੁੰਦਰ ਸ਼ਕਲ। ਰੀਝਤ=ਮੋਹਤ। ਗਨ=ਭੰਡਾਰ।

ਉਸਦੀ ਸੁੰਦਰ ਸ਼ਕਲ ਨੂੰ ਵੇਖ ਕੇ ਸਾਰੇ ਕੁਮਾਰ ਉਨ੍ਹਾਂ ਉਤੇ ਮੋਹਤ ਹੋ ਜਾਂਦੇ ਸਨ, ਕਿਉਂਕਿ ਉਹ ਅਪਾਰ ਗਿਆਨੀ ਅਤੇ ਉਦਾਰ ਗੁਣਾਂ ਦੇ ਭੰਡਾਰ ਸਨ॥ ੩੯੧॥

ਅਬਜਕਤ ਅੰਗ॥ ਆਭਾ ਅਭੰਗ॥
ਸੋਭਾ ਸੁਰੰਗ॥ ਤਨ ਜਨ ਅਨੰਗ॥ ੩੯੨॥

ਪਦ ਅਰਥ - ਅਬਜਕਤ=ਨਿਰਾਕਾਰ। ਅਭੰਗ=ਨਾ ਭੰਗ ਹੋਣ ਵਾਲੀ। ਸੁਰੰਗ=ਸੁੰਦਰ ਰੰਗ ਵਾਲੀ।

ਉਨ੍ਹਾਂ ਦੇ ਅੰਗਾਂ ਦੀ ਸ਼ੋਭਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੀ ਸ਼ੋਭਾਂ ਸੁੰਦਰ ਰੰਗਾਂ ਵਾਲੀ ਸੀ। ਉਹ ਕਾਮਦੇਵ ਵਾਂਗ ਸੁੰਦਰ ਸਨ। ੩੯੨॥

ਬਹੁ ਕਰਤ ਨਜਾਸ॥ ਨਿਸਦਿਨ ਉਦਾਸ॥
ਤਜਿ ਸਰਬ ਆਸ॥ ਅਤਿ ਬੁੱਧਿ ਪ੍ਰਕਾਸ਼॥ ੩੯੩॥

ਬਹੁਤ ਸਾਧਨਾ ਕਰਦੇ ਸਨ ਅਤੇ ਰਾਤ ਦਿਨ ਉਦਾਸ ਰਹਿੰਦੇ ਸਨ। ਸਾਰੀ ਆਸਾ ਛੱਡ ਦਿੱਤੀ ਸੀ ਅਤੇ ਬੁੱਧੀ ਵਿਚ ਗਿਆਨ ਦਾ ਪੂਰਨ ਪ੍ਰਕਾਸ਼ ਸੀ॥ ੩੯੩॥

ਤਨ ਸਹਤ ਧੂਪ॥ ਸੰਨਜਾਸ ਭੂਪ॥
ਤਨਿ ਛਬਿ ਅਨੂਪ॥ ਜਨੁ ਸ਼ਿਵ ਸਰੂਪ॥ ੩੯੪॥

ਸਰੀਰ ਉਤੇ ਧੁਪ ਸਹਾਰਦੇ ਸਨ ਅਤੇ ਸੰਨਿਆਸ ਦਾ ਰਾਜਾ ਸੀ। ਸਰੀਰ ਦੀ ਦੱਖ ਉਪਮਾਂ ਤੋਂ ਰਹਿਤ ਸੀ ਮਾਨੋ ਸ਼ਿਵਜੀ ਦਾ ਸਰੂਪ ਹੋਵੇ॥ ੩੯੪॥

ਮੁਖਿ ਛਬਿ ਪ੍ਰਚੰਡ॥ ਆਭਾ ਅਭੰਗ॥
ਜੁਟਿ ਜੋਗ ਜੰਗ॥ ਨਹੀ ਮੁਰਤ ਅੰਗ॥ ੩੯੫॥

ਮੂੰਹ ਉਤੇ ਪ੍ਰਚੰਡ ਤੇਜ ਸੀ ਅਤੇ ਨਾ ਭੰਗ ਹੋਣ ਵਾਲੀ ਆਭਾ ਸੀ। ਜੋਗ ਰੂਪੀ ਜੁੱਧ ਵਿਚ ਜੁੱਟੇ ਹੋਏ ਮਨ ਅਤੇ ਅੰਗ ਮੋੜਦੇ ਨਹੀਂ ਸਨ॥ ੩੯੫॥

ਅਤਿ ਛਬਿ ਪ੍ਰਕਾਸ਼॥ ਨਿਸ ਦਿਨ ਨਿਰਾਸ॥
ਮੁਨ ਮਨ ਸੁਬਾਸ॥ ਗੁਨ ਗਨ ਉਦਾਸ॥ ੩੯੬॥

ਸੁੰਦਰ ਸ਼ਕਲ ਦਾ ਬਹੁਤ ਉਜਾਲਾ ਸੀ ਅਤੇ ਰਾਤ ਦਿਨ ਆਸਾ ਤੋਂ ਰਹਿਤ ਸਨ। ਮੁਨੀ ਦਾ ਮਨ ਆਪਣੇ ਵੱਸ ਵਿਚ ਸੀ ਅਤੇ ਉਦਾਸ ਆਦਿਕ ਗੁਣਾਂ ਦੇ ਪੁੰਜ ਸਨ॥ ੩੯੬॥

ਅਬਜਕਤ ਜੋਗ॥ ਨਹੀ ਕਉਨ ਸੋਗ॥
ਨਿਤ. ਪ੍ਰਤਿ ਅਰੋਗ॥ ਤਜਿ ਰਾਜ ਭੋਗ॥ ੩੯੭॥

ਨਿਰਾਕਾਰ ਨਾਲ ਜੁੜੇ ਹੋਏ ਸਨ। ਕੋਈ ਸੋਗ ਉਨ੍ਹਾਂ ਨੂੰ ਨਹੀਂ ਸੀ। ਸਦਾ ਅਰੋਗ ਸਨ ਅਤੇ

ਰਾਜ-ਭੋਗ ਛੱਡ ਦਿੱਤਾ ਸੀ॥ ੩੯੭॥

**ਮੁਨ ਮਨ ਕ੍ਰਿਪਾਲ॥ ਗੁਨ ਗਨ ਦਿਆਲ॥**
**ਸੁਭਿ ਮਤਿ ਸੁ ਢਾਲ॥ ਦ੍ਰਿੜ ਬ੍ਰਿਤ ਕਰਾਲ॥ ੩੯੮॥**

ਕ੍ਰਿਪਾਲੂ ਮੁਨੀ ਦਾ ਮਨ,ਦਿਆਲੂ ਆਦਿਕ ਗੁਣਾਂ ਦਾ ਪੁੰਜ ਸੀ। ਸ਼ੁਭ ਮਤਿ ਉਸ ਵਿਚ ਢਾਲੀ ਗਈ ਸੀ। ਇਸ ਲਈ ਕਰਾਲ ਬ੍ਰਿਤੀ ਦ੍ਰਿੜ੍ਹ ਸੀ॥ ੩੯੮॥

**ਤਨ ਸਹਤ ਸੀਤ॥ ਨਹੀ ਮੁਰਤ ਚੀਤ॥**
**ਬਹੁ ਬਰਖ ਬੀਤ॥ ਜਨੁ ਜੋਗ ਜੀਤ॥ ੩੯੯॥**

ਸਰੀਰ ਉਤੇ ਠੰਡ ਸਹਾਰਦੇ ਸਨ ਅਤੇ ਚਿੱਤ ਤਪੱਸਿਆ ਵਲੋਂ ਮੁੜਦਾ ਨਹੀਂ ਸੀ। ਬਹੁਤ ਵਰ੍ਹੇ ਬੀਤ ਗਏ ਸਨ, ਮਾਨੋ ਜੋਗ ਨੂੰ ਜਿੱਤ ਲਿਆ ਸੀ॥ ੩੯੯॥

**ਚਾਲੰਤ ਬਾਤ॥ ਥਰੰਕੰਤ ਪਾਤ॥**
**ਪੀਅ ਆਤ ਗਾਤ॥ ਨਹੀ ਬਦਤ ਬਾਤ॥ ੪੦੦॥**

ਮੁਨੀ ਦੱਤ ਜਦ ਗੱਲ ਕਰਦੇ ਤਾਂ ਪੱਤੇ ਕੰਬਦੇ ਸਨ ਅਤੇ ਜਦ ਪ੍ਰਭੂ ਦੇ ਗੁਣ ਗਾਉਂਦੇ ਸਨ, ਕੋਈ ਗੱਲ ਨਹੀਂ ਕਰਦੇ ਸਨ॥ ੪੦੦॥

**ਭੰਗੰ ਭਛੰਤ॥ ਕਾਛੀ ਕਛੰਤ॥**
**ਕਿੰਗ੍ਰੀ ਬਜੰਤ॥ ਭਗਵਤ ਭਣੰਤ॥ ੪੦੧॥**

ਭੰਗ ਪੀਂਦੇ ਸਨ ਅਤੇ ਲੰਗੋਟੀ ਪਹਿਨਦੇ ਸਨ। ਕਿੰਗਰੀ ਵਜਾਉਂਦੇ ਸਨ,ਅਤੇ ਭਗਵੰਤ ਦੇ ਗੁਣ ਗਾਉਂਦੇ ਸਨ॥ ੪੦੧॥

**ਨਹੀ ਡੁਲਤ ਅੰਗ॥ ਮੁਨਿ ਮਨ ਅਭੰਗ॥**
**ਜੁਟਿ ਜੋਗ ਜੰਗ॥ ਜਿਮ ਉਡਤ ਚੰਗ॥ ੪੦੨॥**

ਮੁਨੀ ਦੇ ਅੰਗ ਅਡੋਲ ਸਨ ਅਤੇ ਮਨ ਸਥਿਰ ਸੀ। ਉਹ ਧਿਆਨ ਵਿਚ ਲੀਨ ਹੋ ਕੇ ਯੋਗ ਸਾਧਨਾਂ ਵਿਚ ਲੱਗੇ ਰਹਿੰਦੇ ਸਨ॥ ੪੦੨॥

**ਨਹੀ ਕਰਤ ਹਾਇ॥ ਤਪ ਕਰਤ ਚਾਇ॥**
**ਨਿਤ ਪ੍ਰਤਿ ਬਨਾਇ॥ ਬਹੁ ਭਗਤ ਭਾਇ॥ ੪੦੩॥**

ਤਪੱਸਿਆ ਕਰਦੇ ਸਮੇਂ ਉਹ ਕਦੇ ਦੁੱਖ ਮਹਿਸੂਸ ਨਹੀਂ ਕਰਦੇ ਸਨ ਅਤੇ ਬੜੀ ਭਗਤੀ ਭਾਵਨਾ ਨਾਲ ਸਦਾ ਭਗਤੀ ਵਿਚ ਲੀਨ ਰਹਿੰਦੇ ਸਨ॥ ੪੦੩॥

************************************************************

**ਮੁਖ ਭਛਤ ਪਉਨ॥ ਤਜਿ ਧਾਮ ਗਉਨ॥**
**ਮੁਨ ਰਹਤ ਮਉਨ॥ ਸਭ ਰਾਜ ਭਉਨ॥੪੦੪॥**

ਮੂੰਹ ਨਾਲ ਹਵਾ ਭੱਖਦੇ ਸਨ ਅਤੇ ਘਰਬਾਰ ਛੱਡ ਦਿੱਤਾ ਸੀ। ਮੁਨੀ ਜਨ ਸਦਾ ਮੋਨ ਰਹਿੰਦੇ ਸਨ ਅਤੇ ਇਹੋ ਹੀ ਉਨ੍ਹਾਂ ਦਾ ਸੋਹਣਾ ਰਾਜ ਭਵਨ ਸੀ॥੪੦੪॥

**ਸੰਨਜਾਸ ਦੇਵ॥ ਮੁਨ ਮਨ ਅਭੇਵ॥**
**ਅਨ ਜੁਰਿ ਅਜੇਵ॥ ਅੰਤਰਿ ਅਤੇਵ॥੪੦੫॥**

ਸੰਨਿਆਸੀਆਂ ਦੇ ਪਰਮਦੇਵ, ਮੁਨੀ ਦੱਤ ਦਾ ਮਨ ਭੇਦ ਰਹਿਤ ਸੀ ਅਤੇ ਉਹ ਅੰਤਰ ਆਤਮਾ ਦੀਆਂ ਗੱਲਾਂ ਨੂੰ ਸਮਝਣ ਵਾਲੇ ਸਨ॥੪੦੫॥

**ਅਨ ਭੂ ਪ੍ਰਕਾਸ਼॥ ਨਿਤ ਪ੍ਰਤਿ ਉਦਾਸ॥**
**ਗੁਨ ਅਧਿਕ ਜਾਸ॥ ਲਖ ਲਜਤ ਅਨਾਸ॥੪੦੬॥**

ਉਹ ਪ੍ਰਕਾਸ਼ ਨੂੰ ਅਨਭਵ ਕਰਨ ਵਾਲੇ, ਸਦਾ ਉਦਾਸ ਰਹਿਣ ਵਾਲੇ, ਗੁਣਾਂ ਦੇ ਖਜ਼ਾਨੇ ਅਤੇ ਅਨਾਸ ਵੀ ਉਨ੍ਹਾਂ ਨੂੰ ਵੇਖ ਕੇ ਲਜਿੱਤ ਹੁੰਦਾ ਸੀ, ਭਾਵ ਉਹ ਕਦੀ ਵੀ ਨਾਸ ਨ ਹੋਣ ਵਾਲੇ ਸਨ॥੪੦੬॥

**ਬ੍ਰਹਮੰਨ ਦੇਵ॥ ਗੁਨ ਗਨ ਅਭੇਵ॥**
**ਦੇਵਾਨ ਦੇਵ॥ ਅਨਭਿਖ ਅਜੇਵ॥੪੦੭॥**

ਪਦ ਅਰਥ - ਗਨ=ਭੰਡਾਰ। ਭਿਖ=ਜੂਨ

ਉਹ ਬ੍ਰਾਹਮਣਾਂ ਦਾ ਵੀ ਦੇਵਤਾ ਅਤੇ ਰਹਿਸਮਈ ਗੁਣਾਂ ਦਾ ਭੰਡਾਰ ਸੀ। ਉਹ ਦੇਵਤਿਆਂ ਦਾ ਵੀ ਦੇਵਤਾ, ਅਜੂਨੀ ਅਤੇ ਅਜਿਤ ਸੀ॥੪੦੭॥

**ਸੰਨਿਆਸ ਨਾਥ॥ ਅਨ ਧਰ ਪ੍ਰਮਾਥ॥**
**ਇਕ ਰਟਤ ਗਾਥ॥ ਇਕ ਟੇਕ ਸਾਥ॥੪੦੮॥**

ਸੰਨਿਆਸੀਆਂ ਦਾ ਮਾਲਕ, ਬਹੁਤ ਬਲਵਾਨ ਸੀ। ਕੋਈ ਇਹਨਾਂ ਦੀ ਕਥਾ ਕਰਦਾ ਸੀ ਤੇ ਕੋਈ ਇਨ੍ਹਾਂ ਦੇ ਨਾਲ ਹੀ ਚਲ ਪੈਂਦਾ ਸੀ॥੪੦੮॥

**ਗੁਨ ਗਨਿ ਅਪਾਰ॥ ਮੁਨਿ ਮਨਿ ਉਦਾਰ॥**
**ਸੁਭ ਮਤਿ ਸੁਢਾਰ॥ ਬੁਧਿ ਕੋ ਪਹਾਰ॥੪੦੯॥**

ਉਦਾਰ ਚਿੱਤ ਮੁਨੀ ਅਪਾਰ ਗੁਣਾਂ ਦੇ ਮਾਲਕ ਸਨ। ਉਹ ਪਵਿੱਤਰ ਮੱਤ ਵਾਲੇ ਅਤੇ ਬੁੱਧੀ

***********************************************************

ਦੇ ਭੰਡਾਰ ਸਨ॥ ੪੦੯॥

**ਸੰਨਿਆਸ ਭੇਖ॥ ਅਨਿ ਬਿਖ ਅਦ੍ਵੇਖ॥**
**ਜਾਪਤ ਅਭੇਖ॥ ਬ੍ਰਿਧ ਬੁਧਿ ਅਲੇਖ॥ ੪੧੦॥**

ਸੰਨਿਆਸੀ ਭੇਸ ਵਾਲਾ ਮੁਨੀ, ਵਿਸ਼ਿਆਂ ਵਿਕਾਰਾਂ ਅਤੇ ਈਰਖਾ ਤੋਂ ਰਹਿਤ ਸੀ। ਉਹ ਭੇਸ ਰਹਿਤ ਪਰਮਾਤਮਾ ਦੇ ਨਾਂ ਦਾ ਜਾਪ ਕਰਦਾ ਹੋਇਆ, ਮਹਾਨ ਬੁੱਧੀ ਵਾਲੇ ਅੱਲਖ ਪਰਮਾਤਮਾ ਵਿਚ ਲੀਨ ਸਨ॥ ੪੧੦॥

**ਕੁਲਕ ਛੰਦ॥ ਧੰ ਧਕਿਤ ਇੰਦ॥ ਚੰ ਚਕਿਤ ਚੰਦ॥**
**ਥੰ ਥਕਤ ਪਉਨ॥ ਭੰ ਭਜਤ ਮਉਨ॥ ੪੧੧॥**

ਮੁਨੀ ਦੱਤ ਦੀ ਮੋਨ, ਭਗਤੀ ਨੂੰ ਵੇਖ ਕੇ ਇੰਦਰ ਦਾ ਕਲੇਜਾ ਧੱੜਕ ਰਿਹਾ ਸੀ, ਚੰਦਰਮਾਂ ਹੈਰਾਨ ਹੋ ਰਿਹਾ ਸੀ ਅਤੇ ਹਵਾ ਬੰਦ ਹੋ ਗਈ ਸੀ॥ ੪੧੧॥

**ਜੰ ਜਕਿਤ ਜੱਛ॥ ਪੰ ਪਚਤ ਪੱਛ॥**
**ਧੰ ਧਕਤ ਸਿੰਧ॥ ਬੰ ਬਕਤ ਬਿੰਧ॥ ੪੧੨॥**

ਜਛ, ਪੰਛੀ, ਸਮੁੰਦਰ ਅਤੇ ਬਿੰਧਿਆਚਲ ਪਹਾੜ ਹੈਰਾਨ ਹੋ ਕੇ ਬੋਲ ਰਹੇ ਸਨ॥ ੪੧੨॥

**ਸੰ ਸਕਤ ਸਿੰਧ॥ ਗੰ ਗਕਤ ਗਿੰਧ॥**
**ਤੰ ਤਕਤ ਦੇਵ॥ ਅੰ ਅਕਿਤ ਭੇਵ॥ ੪੧੩॥**

ਭੇਦ ਨ ਪਾਉਣ ਕਰਕੇ ਹੈਰਾਨ ਹੋ ਕੇ ਸੁਮੰਦਰ ਸੁਕੜ ਰਿਹਾ ਸੀ, ਗਿੰਧਮਾਦਨ ਪਹਾੜ ਗਰਕ ਹੋ ਰਿਹਾ ਸੀ ਅਤੇ ਦੇਵਤੇ ਵੇਖ ਰਹੇ ਸਨ॥ ੪੧੩॥

**ਲੰ ਲਖਤ ਜੋਗ॥ ਭੰ ਭ੍ਰਮਤ ਭੋਗ॥**
**ਬੰ ਬਕਤ ਬੈਨ॥ ਚੰ ਚਕਤ ਨੈਨ॥ ੪੧੪॥**

ਯੋਗੀਆਂ ਨੂੰ ਵੇਖ ਕੇ ਭੋਗੀ ਭਰਮਾਂ ਵਿਚ ਪੈ ਰਹੇ ਸਨ। ਉਹ ਮੂੰਹ ਤੋਂ ਕੁਝ ਬਚਨ ਬੋਲਦੇ ਸਨ ਅਤੇ ਉਨ੍ਹਾਂ ਦੇ ਨੈਣ ਵੇਖ ਕੇ ਹੈਰਾਨ ਹੋ ਰਹੇ ਸਨ॥ ੪੧੪॥

**ਤੰ ਤਜਤ ਅਤ੍ਰ॥ ਛੰ ਛਕਤ ਛਤ੍ਰ॥**
**ਪੰ ਪਰਤ ਪਾਨ॥ ਭੰ ਭਰਤ ਭਾਨ॥ ੪੧੫॥**

ਅਸ਼ਤਰ ਸ਼ਸਤਰ ਅਤੇ ਤਾਜਾਂ ਨੂੰ ਤਿਆਗ ਕੇ ਲੋਕ ਮੁਨੀਆਂ ਦੇ ਚਰਨਾਂ ਵਿਚ ਡਿੱਗ ਰਹੇ ਸਨ॥ ੪੧੫॥

**********************************************************

**ਬੰ ਬਜਤ ਬਾਦ॥ ਨੰ ਨਜਤ ਨਾਦ॥**
**ਅੰ ਉਠਤ ਰਾਗ॥ ਉਫਟਤ ਸੁਹਾਗ॥੪੧੬॥**

ਵਾਜੇ ਵੱਜ ਰਹੇ ਸਨ ਅਤੇ ਨਾਦ ਦੀਆਂ ਧੁੰਨੀਆਂ ਉਠ ਰਹੀਆਂ ਸਨ ਅਤੇ ਖੁਸ਼ੀਆਂ ਦੇ ਗੀਤ ਗਾਏ ਜਾ ਰਹੇ ਸਨ॥੪੧੬॥

**ਛੰ ਛਕਤ ਸੂਰ॥ ਭੰ ਭ੍ਰਮਤ ਹੂਰ॥**
**ਰੰ ਰਿਝਤ ਚਿੱਤ॥ ਤੰ ਤਜਤ ਬਿੱਤ॥੪੧੭॥**

ਸੂਰਮੇ ਅਤੇ ਅਪੱਛਰਾਵਾਂ ਆਪਣੇ ਆਤਮ ਸੰਜਮ ਨੂੰ ਛੱਡ ਕੇ ਉਨ੍ਹਾਂ ਤੇ ਰੀਝ ਰਹੀਆਂ ਸਨ॥੪੧੭॥

**ਛੰ ਛਕਤ ਜੱਛ॥ ਭੰ ਭ੍ਰਮਤ ਪੱਛ॥**
**ਭੰ ਭਿਰਤ ਭੂਪ॥ ਨਵ ਨਿਰਖ ਰੂਪ॥੪੧੮॥**

ਜੱਛ ਅਤੇ ਪੰਛੀ ਉਨ੍ਹਾਂ ਨੂੰ ਵੇਖ ਕੇ ਖੁਸ਼ ਹੋ ਰਹੇ ਸਨ ਅਤੇ ਉਨ੍ਹਾਂ ਦੇ ਨਵੇਂ ਰੂਪ ਦੇ ਦਰਸ਼ਨ ਕਰਨ ਲਈ ਰਾਜੇ ਆਪਸ ਵਿਚ ਲੜ ਰਹੇ ਸਨ॥੪੧੮॥

**ਚਰਪਟ ਛੰਦ॥ ਗਲਿਤੰ ਜੋਗੰ॥ ਦਲਿਤੰ ਭੋਗੰ॥**
**ਭਗਿਵੇ ਭੇਸੰ॥ ਸੁਫਿਲੇ ਦੇਸੰ॥੪੧੯॥**

ਉਹ ਯੋਗ ਵਿਚ ਗਲਤਾਨ ਸਨ ਤੇ ਉਹ ਭੋਗਾਂ ਨੂੰ ਨਸ਼ਟ ਕਰ ਦੇਣ ਵਾਲੇ ਸਨ। ਉਨ੍ਹਾਂ ਨੇ ਭਿੰਨ ਭਿੰਨ ਦੇਸ਼ਾਂ ਦੇ ਭਗਵੇ ਕੱਪੜੇ ਪਾਏ ਹੋਏ ਸਨ॥੪੧੯॥

**ਅੱਚਲ ਧਰਮੰ॥ ਅੱਖਲ ਕਰਮੰ॥**
**ਅੱਮਿਤ ਜੋਗੰ॥ ਤੱਜਿਤ ਭੋਗੰ॥੪੨੦॥**

ਨਿਸ਼ ਪਾਪ ਕਰਮ ਅਤੇ ਸਥਿਰ ਧਰਮ ਵਾਲੇ ਇਨ੍ਹਾਂ ਅਮਿਤ ਜੋਗ ਕਮਾਉਣ ਵਾਲੇ ਯੋਗੀਆਂ ਨੇ ਸਾਰੇ ਭੋਗਾਂ ਨੂੰ ਤਿਆਗ ਦਿੱਤਾ ਸੀ॥੪੨੦॥

**ਸੁਫਲ ਕਰਮੰ॥ ਸੁਬ੍ਰਿਤ ਧਰਮੰ॥**
**ਕੁਕ੍ਰਿਤ ਹੰਤਾ॥ ਸੁਗਤੰ ਗੰਤਾ॥ ੪੨੧॥**

ਇਹ ਯੋਗੀ ਸਫਲ ਕਰਮਾਂ ਵਾਲੇ ਅਤੇ ਸ੍ਰੇਸ਼ਟ ਧਰਮਾਂ ਵਾਲੇ ਸਨ। ਇਹ ਬੁਰੇ ਕਰਮਾਂ ਦਾ ਨਾਸ ਕਰਨ ਵਾਲੇ ਅਤੇ ਸ੍ਰੇਸ਼ਟ ਮਰਿਆਦਾ ਵਿਚ ਚੱਲਣ ਵਾਲੇ ਸਨ॥੪੨੧॥

**ਦਲਿਤੰ ਦ੍ਰੋਹੰ॥ ਮਲਿਤੰ ਮੋਹੰ॥**

***********************************************************

ਸਲਿਤੰ ਸਾਰੰ॥ ਸੁਕ੍ਰਿਤ ਚਾਰੰ॥੪੨੨॥

ਮੋਹ ਅਤੇ ਧਰੋਹ ਦਾ ਨਾਸ ਕਰਨ ਵਾਲੇ ਅਤੇ ਸਾਰੀਆਂ ਪਵਿਤਰ ਨਦੀਆਂ ਦੇ ਜਲ ਵਾਂਗ ਇਹ ਲੋਕ ਚੰਗੇ ਆਚਰਣ ਵਾਲੇ ਸਨ॥੪੨੨॥

ਭਗਵੇ ਭੇਸੰ॥ ਸੁਫਲੰ ਦੇਸੰ॥
ਸੁਹ੍ਰਿਦੰ ਸਰਤਾ॥ ਕੁਕ੍ਰਿਤੰ ਹਰਤਾ॥੪੨੩॥

ਉਹ ਭਗਵੇ ਕੱਪੜਿਆਂ ਵਾਲੇ, ਦੇਸ਼ ਵਿਦੇਸ਼ਾਂ ਨੂੰ ਪਵਿੱਤਰ ਕਰਨ ਵਾਲੇ, ਚੰਗੇ ਹਿਰਦੇ ਵਾਲੇ ਅਤੇ ਬੁਰੇ ਕੰਮਾਂ ਦਾ ਨਾਸ ਕਰਨ ਵਾਲੇ ਸਨ॥੪੨੩॥

ਚਕ੍ਰਿਤ ਸੂਰੰ॥ ਬਮਤੰ ਨੂਰੰ॥
ਏਕੰ ਜਪਿਤੰ॥ ਏਕੰ ਥਪਿਤੰ॥੪੨੪॥

ਇਹਨਾਂ ਦੇ ਤੇਜ਼ ਨੂੰ ਵੇਖਕੇ ਸੂਰਮੇ ਵੀ ਹੈਰਾਨ ਹੁੰਦੇ ਸਨ। ਕੋਈ ਇਨ੍ਹਾਂ ਵਿਚ ਜਾਪ ਕਰ ਰਿਹਾ ਸੀ ਅਤੇ ਕੋਈ ਇਕ ਪ੍ਰਭੂ ਦੀ ਪੂਜਾ ਕਰ ਰਿਹਾ ਸੀ॥੪੨੪॥

ਰਾਜੰਤ ਸਿੜ੍ਹੰ॥ ਈਸੰ ਭਜਿੜ੍ਹੰ॥
ਜਪੰ ਜਪਿੜ੍ਹੰ॥ ਏਕੰ ਥਪਿੜ੍ਹੰ॥੪੨੫॥

ਰਾਜ ਨੂੰ ਤਿਆਗ ਚੁਕੇ ਸਨ ਅਤੇ ਇਕ ਈਸ਼ਵਰ ਦਾ ਭਜਨ ਕਰਦੇ ਸਨ। ਜਾਪ ਕਰਦੇ ਹੋਏ ਉਹ ਇਕ ਪ੍ਰਭੂ ਦੀ ਸਥਾਪਨਾ ਮਨ ਹੀ ਮਨ ਵਿਚ ਕਰ ਰਹੇ ਸਨ॥੪੨੫॥

ਬਜਤੰ ਨਾਦੰ॥ ਬਿਦਿਤੰ ਰਾਗੰ॥
ਜਪਤੰ ਜਾਪੰ॥ ਡ੍ਰਸਿਤੰ ਤਾਪੰ॥੪੨੬॥

ਨਾਦ ਵੱਜ ਰਹੇ ਸਨ ਅਤੇ ਰਾਗਾਂ ਦਾ ਗਾਇਨ ਹੋ ਰਿਹਾ ਸੀ। ਪ੍ਰਭੂ ਦਾ ਜਾਪ ਕੀਤਾ ਜਾ ਰਿਹਾ ਸੀ ਜਿਸ ਕਾਰਨ ਸਾਰੇ ਪਾਪ ਡਰ ਰਹੇ ਸਨ॥੪੨੬॥

ਚਕਿਤੰ ਚੰਦੰ॥ ਧਕਤੰ ਇੰਦੰ॥
ਤਕਤੰ ਦੇਵੰ॥ ਭਗਤੰ ਭੇਵੰ॥੪੨੭॥

ਉਨ੍ਹਾਂ ਨੂੰ ਵੇਖਕੇ ਚੰਦਰਮਾਂ ਹੈਰਾਨ ਸੀ ਅਤੇ ਇੰਦਰ ਦਾ ਡਰ ਨਾਲ ਕਲੇਜਾ ਧੜਕ ਰਿਹਾ ਸੀ। ਸਾਰੇ ਦੇਵਤੇ ਉਨ੍ਹਾਂ ਦੀ ਭਗਤੀ ਦੇ ਰਹਿਸ ਨੂੰ ਤਕ ਰਹੇ ਸਨ॥੪੨੭॥

ਡ੍ਰਮਤੰ ਭੂਤੰ॥ ਲਖਿਤੰ ਰੂਪੰ॥

**ਚਕ੍ਰਤੰ ਚਾਰੰ॥ ਸੁਹ੍ਰਿਦੰ ਸਾਰੰ॥ ੪੨੮॥**

ਭੂਤ ਪ੍ਰੇਤ ਉਨ੍ਹਾਂ ਦੀ ਰੂਪ ਸੁੰਦਰਤਾ ਨੂੰ ਵੇਖ ਕੇ ਹੈਰਾਨ ਹੋ ਰਹੇ ਸਨ। ਚਾਰ ਦਿਸ਼ਾਵਾਂ ਦੇ ਲੋਕ ਇਹਨਾਂ ਸੁਹਿਰਦ ਯੋਗੀਆਂ ਨੂੰ ਧਿਆਨ ਲਾ ਕੇ ਵੇਖ ਰਹੇ ਸਨ॥ ੪੨੮॥

**ਨਲਨੀ ਸੂਅੰ॥ ਲਖਿ ਅਉਧੂਅੰ॥**
**ਚਟ ਦੇ ਛਟਾ॥ ਭ੍ਰਮ ਤੇ ਜਟਾ॥ ੪੨੯॥**

ਅਵਧੂਤ ਦੱਤ ਨੇ ਉਥੇ ਇਕ ਤੋਤੇ ਨੂੰ ਇਕ ਕੁੜਿਕੀ ਵਿਚ ਫੱਸਿਆ ਹੋਇਆ ਵੇਖਿਆ। ਦੱਤ ਨੇ ਜਦ ਉਸ ਨੂੰ ਛੌਡਿਆ ਤਾਂ ਉਹ ਝੱਟ ਉੱਡ ਗਿਆ। ਅਵਧੂਤ ਦੱਤ ਨੇ ਫਿਰ ਇਹ ਸਮਝਿਆ ਕਿ ਇਹ ਮਨੁੱਖ ਵੀ ਤੋਤੇ ਵਾਂਗ ਭਰਮਾਂ ਵਿਚ ਫੱਸਿਆ ਹੋਇਆ ਹੈ॥ ੪੨੯॥

**ਤਕਿਤੰ ਦੇਵੰ॥ ਬਕਿਤੰ ਭੇਵੰ॥**
**ਦਸ ਨਵ ਸੀਸੰ॥ ਕਰਮ ਕਦੀਸੰ॥ ੪੩੦॥**

ਦੱਤ ਦੇਵ ਨੇ ਇਸ ਰਹਿਸ ਨੂੰ ਸਮਝਦਿਆਂ ਹੀ ਕਹਿ ਦਿੱਤਾ ਕਿ ਇਹ ਤੋਤਾ ਮੇਰਾ ਉਨੀਵਾਂ ਗੁਰੂ ਹੈ, ਕਿਉਂਕਿ ਜਗਤ ਦੇ ਸਾਰੇ ਜੀਵ ਵੀ ਇਸ ਤੋਤੇ ਵਾਂਗ ਹੀ ਕਰਮ ਜਾਲ ਵਿਚ ਫਸੇ ਹੋਏ ਹਨ॥ ੪੩੦॥

**ਬੁਧਿਤੰ ਧਾਮੰ॥ ਗ੍ਰਿਹਿਤੰ ਬਾਮੰ॥**
**ਭ੍ਰਮਤੰ ਮੋਹੰ॥ ਮਮਤੰ ਮੋਹੰ॥ ੪੩੧॥**

ਮਨੁੱਖ ਬੁੱਧੀ ਅਤੇ ਅਕਲ ਦਾ ਘਰ ਹੈ.ਪਰ ਇਸਤਰੀ.ਘਰ ਆਦਿ ਮੋਹ ਮਮਤਾ ਵਿਚ ਫਸਿਆ ਭਰਮ ਵਿਚ ਪਿਆ ਰਹਿੰਦਾ ਹੈ॥ ੪੩੧॥

**ਮਮਤਾ ਬੁੱਧੰ॥ ਸਿਰਹਤੰ ਲੋਗੰ॥**
**ਅਹਿਤਾ ਧਰਮੰ॥ ਲਹਿਤਹ ਭੋਗੰ॥ ੪੩੨॥**

ਇਹ ਸਾਰੇ ਲੋਕ ਮਮਤਾ ਦੇ ਜਾਲ ਵਿਚ ਫਸੇ ਹੋਏ ਧਰਮ ਤੋਂ ਵਹੀਣ ਅਤੇ ਭੋਗਾਂ ਵਿਚ ਲੀਨ ਰਹਿੰਦੇ ਹਨ॥ ੪੩੨।

**ਗ੍ਰਸਤੰ ਬੁੱਧੰ॥ ਮਮਤਾ ਮਾਤੰ॥**
**ਇਸਤ੍ਰੀ ਨੇਹੰ॥ ਪੁਤ੍ਰੰ ਭ੍ਰਾਤੰ॥ ੪੩੩॥**

ਮਾਤਾ, ਇਸਤਰੀ, ਪੁੱਤਰ ਅਤੇ ਭਰਾ ਦੇ ਮੋਹ ਵਿਚ ਮਨੁੱਖ ਦੀ ਬੁੱਧੀ ਜਕੜੀ ਰਹਿੰਦੀ ਹੈ॥ ੪੩੩॥

**ਗ੍ਰਸਤੰ ਮੋਹੰ॥ ਧਰਿਤੰ ਕਾਮੰ॥**

ਜਲਤੰ ਕ੍ਰੋਧੰ॥ ਪਲਿਤੰ ਦਾਮੰ॥੪੩੪॥

ਕਾਮ ਨੂੰ ਧਾਰਨ ਕਰਕੇ ਇਹ ਮੋਹ ਵਿਚ ਗ੍ਰੱਸਿਆ ਰਹਿੰਦਾ ਹੈ ਅਤੇ ਕ੍ਰੋਧ ਦੀ ਅੱਗ ਵਿਚ ਸੜਦਾ ਹੋਇਆ ਸਦਾ ਧਨ ਦੌਲਤ ਇਕੱਠੀ ਕਰਨ ਵਿਚ ਫੱਸਿਆ ਰਹਿੰਦਾ ਹੈ॥੪੩੪॥

ਦਲਤੰ ਬਜੋਧੰ॥ ਤਕਿਤੰ ਦਾਵੰ॥
ਅੰਤਹ ਨਰਕੰ॥ ਗੰਤਹ ਪਾਵੰ॥੪੩੫॥

ਦਾਅ ਲੱਗਦਿਆਂ ਹੀ ਆਪਣੇ ਸਵਾਰਥ ਵਾਸਤੇ ਇਹ ਵੱਡੇ ਵੱਡੇ ਸੂਰਮਿਆਂ ਨੂੰ ਨਸ਼ਟ ਕਰ ਦਿੰਦਾ ਹੈ ਅਤੇ ਇਸ ਤਰ੍ਹਾਂ ਅੰਤ ਵਿਚ ਨਰਕਧਾਰੀ ਹੁੰਦਾ ਹੈ॥੪੩੫॥

ਤਜਿਤੰ ਸਰਬੰ॥ ਗ੍ਰਹਿਤੰ ਏਕੰ॥
ਪ੍ਰਭਤੰ ਭਾਵੰ॥ ਤਜਿਤੰ ਦ੍ਵੈਖੰ॥੪੩੬॥

ਜੇ ਸਭ ਕੁਝ ਛੱਡਕੇ ਇਕ ਪਰਮਾਤਮਾ ਨੂੰ ਸਨੇਹ ਭਾਵਨਾ ਨਾਲ ਫੜ ਲਿਆ ਜਾਵੇ ਤਾਂ ਸਾਰੇ ਦੁਖ ਅਤੇ ਦ੍ਵੈਖ ਛੁਟ ਜਾਂਦੇ ਹਨ॥੪੩੬॥

ਨਲਿਨੀ ਸੁਕਿ ਜਜੰ॥ ਤਜਿਤੰ ਦਿਰਬੰ॥
ਸਫਲੀ ਕਰਮੰ॥ ਲਹਿਤੰ ਸਰਬੰ॥੪੩੭॥

ਜਿਵੇਂ ਤੋਤਾ ਕੜਿਕੀ ਨੂੰ ਛੱਡ ਕੇ ਸੁਖ ਪ੍ਰਾਪਤ ਕਰਦਾ ਹੈ, ਇਸ ਤਰ੍ਹਾਂ ਜੇ ਜੀਵ ਵੀ ਸਭ ਕੁਝ ਤਿਆਗ ਦੇਵੇ ਤਾਂ ਉਸਦੇ ਕਰਮ ਸਫਲ ਹੋ ਜਾਣਗੇ ਅਤੇ ਸਰਬ ਸ਼ਕਤੀਮਾਨ ਪ੍ਰਭੂ ਨੂੰ ਪ੍ਰਾਪਤ ਕਰ ਲਵੇਗਾ॥੪੩੭॥

ਇਤਿ ਨਲਿਨੀ ਸੁਕ ਉਨੀਸਵੋਂ ਗੁਰੂ ਬਰਨੰਨ॥੧੯॥੪੩੭ ॥

ਉਨੀਵੇਂ ਗੁਰੂ 'ਤੋਤੇ'ਦਾ ਵਰਣਨ ਸਮਾਪਤ॥੧੯॥੪੩੭ ॥

ਭਾਵਾਰਥ-ਦੱਤ ਮੁਨੀ ਜੀ ਉਨੀਵਾਂ ਗੁਰੂ 'ਤੋਤੇ' ਨੂੰ ਧਾਰਨ ਕਰਦੇ ਹਨ। ਤੋਤੇ ਦੀ ਉਦਾਹਰਣ ਦੇ ਕੇ ਉਹ ਸਮਝਾਉਂਦੇ ਹਨ ਕਿ ਜਿਵੇਂ ਤੋਤਾ ਪਿੰਜਰੇ ਵਿਚ ਫੱਸਿਆਂ ਬੜਾ ਦੁਖੀ ਰਹਿੰਦਾ ਹੈ ਇਸ ਤਰ੍ਹਾਂ ਮਨੁੱਖ ਵੀ ਗ੍ਰਿਸਤ ਵਿਚ ਫੱਸਿਆ ਬਹੁਤ ਦੁੱਖੀ ਰਹਿੰਦਾ ਹੈ। ਉਹ ਮੋਹ ਮਾਇਆ ਦੇ ਜਾਲ ਵਿਚ ਫੱਸਿਆ, ਕਾਮ ਵਾਸ਼ਨਾਂ ਵਿਚ ਗ੍ਰੱਸਿਆ ਅਤੇ ਆਪਣੀ ਇਸਤਰੀ ਅਤੇ ਬੱਚਿਆਂ ਦੇ ਪਿਆਰ ਵਿਚ ਲੀਨ ਹੋਇਆ, ਕ੍ਰੋਧ ਦੀ ਅੱਗ ਵਿਚ ਸੜਦਾ ਰਹਿੰਦਾ ਹੈ। ਪਰ ਜਿਸ ਤਰ੍ਹਾਂ ਤੋਤਾ ਪਿੰਜਰਾ ਛੱਡ ਕੇ ਪ੍ਰਸੰਨ ਹੋ ਜਾਂਦਾ ਹੈ ਜੇ ਮਨੁੱਖ ਵੀ ਮੋਹ ਮਾਇਆ ਦੇ ਜੰਜਾਲ ਨੂੰ ਛੱਡ ਦੇਵੇ ਤਾਂ ਉਹ ਅਥਾਹ ਸੁਖ ਪ੍ਰਾਪਤ ਕਰੇਗਾ ਅਤੇ ਪ੍ਰਭੂ ਪਾ ਕੇ ਆਪਣਾ ਜੀਵਨ ਸਫਲਾ ਕਰ ਲਵੇਗਾ।

## ਵੀਹਵੇਂ ਗੁਰੂ 'ਸ਼ਾਹ' ਦੀ ਕਥਾ

**ਚੌਪਈ॥ ਆਗੇ ਚਲਾ ਦੱਤ ਜਟ ਧਾਰੀ॥ ਬਾਜਾਤ ਬੇਣ ਬਿਖਾਣ ਅਪਾਰੀ॥**
**ਅਸਥਾਵਰ ਲਖਿ ਚੇਤਨ ਭਏ॥ ਚੇਤਨ ਦੇਖ ਚਕ੍ਰਿਤ ਹ੍ਵੈ ਗਏ॥ ੪੩੮॥**

ਪਦ ਅਰਥ - ਅਸਥਾਵਰ=ਜੜ ਜੀਵ। ਚਕ੍ਰਿਤ=ਹੈਰਾਨ

ਤਦ ਜਟਾਧਾਰੀ ਮੁਨੀ ਦੱਤ ਜੀ ਅਗੇ ਚਲ ਪਏ। ਉਸਦੇ ਨਾਲ ਅਣਗਿਣਤ ਪ੍ਰਕਾਰ ਦੇ ਵਾਜੇ ਵੱਜ ਰਹੇ ਸਨ। ਦੱਤ ਨੂੰ ਵੇਖ ਕੇ ਜੜ ਜੀਵ ਸੁਚੇਤ ਹੋਣ ਲੱਗੇ ਅਤੇ ਜਿਹੜੇ ਪਹਿਲਾ ਹੀ ਸੁਚੇਤ ਸਨ ਉਹ ਹੈਰਾਨ ਹੋਣ ਲੱਗੇ॥ ੪੩੮॥

**ਮਹਾ ਰੂਪ ਕਛੁ ਕਹਾ ਨ ਜਾਈ॥ ਨਿਰਖ ਚਕ੍ਰਿਤ ਰਹੀ ਸਕਲ ਲੁਕਾਈ॥**
**ਜਿਤ ਜਿਤ ਜਾਤ ਪਥਹਿ ਰਿਖ ਗਯੋ॥ ਜਾਨੁਕ ਪ੍ਰੇਮ ਮੇਘ ਬਰਖਯੋ॥ ੪੩੯॥**

ਉਸਦੇ ਮਹਾਨ ਰੂਪ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ਜਿਸਨੂੰ ਵੇਖ ਕੇ ਸਾਰੀ ਲੁਕਾਈ ਹੈਰਾਨ ਹੋ ਰਹੀ ਸੀ। ਜਿਸ ਜਿਸ ਰਾਹ ਤੇ ਵੀ ਮੁਨੀ ਜੀ ਗਏ ਉਥੇ ਇਸ ਤਰ੍ਹਾਂ ਲਗਦਾ ਸੀ ਜਿਵੇਂ ਪ੍ਰੇਮ ਦਾ ਮੀਂਹ ਪੈ ਰਿਹਾ ਹੋਵੇ॥ ੪੩੯॥

**ਚੌਪਈ॥ ਤਹ ਇਕ ਲਖ ਸ਼ਾਹ ਧਨਵਾਨਾ॥ ਮਹਾ ਰੂਪ ਧਰੇ ਦਿਰਬ ਨਿਧਾਨਾ॥**
**ਮਹਾ ਜੋਤਿ ਅਰੁ ਤੇਜ ਅਪਾਰੂ॥ ਆਪ ਘੜਾ ਜਾਨੁਕ ਮੁਖਿ ਚਾਰੂ॥ ੪੪੦॥**

ਉਥੇ ਉਨ੍ਹਾਂ ਇਕ ਧਨਵਾਨ ਸ਼ਾਹ ਵੇਖਿਆ ਜਿਹੜਾ ਅਤਿ ਸੁੰਦਰ ਅਤੇ ਧਨ ਦਾ ਭੰਡਾਰ ਸੀ। ਉਹ ਏਨਾ ਸੁੰਦਰ ਅਤੇ ਤੇਜਸਵੀ ਸੀ ਕਿ ਮਾਨੋ ਬ੍ਰਹਮਾ ਨੇ ਖੁਦ ਉਸ ਨੂੰ ਬਣਾਇਆ ਹੋਵੇ॥ ੪੪੦॥

**ਬਿਕ੍ਰਿਅ ਬੀਚ ਅਧਿਕ ਸਵਧਾਨਾ॥ ਬਿਨ ਬਿਪਾਰ ਜਿਨ ਅਉਰ ਨ ਜਾਨਾ॥**
**ਆਸ ਅਨੁਰਕਤ ਤਾਸ ਬ੍ਰਿਤ ਲਾਗਾ॥ ਮਾਨਹੁ ਮਹਾ ਜੋਗ ਅਨੁਰਾਗਾ॥ ੪੪੧॥**

ਪਦ ਅਰਥ - ਬਿਕ੍ਰਿਅ=ਸੌਦਾ ਵੇਚਣ। ਸਾਵਧਾਨਾ=ਹੁਸ਼ਿਆਰ। ਅਨੁਰਕਤ=ਰੂਪ ਹੋ ਕੇ।

ਸੌਦਾ ਵੇਚਣ ਵਿਚ ਉਹ ਬਹੁਤ ਹੁਸ਼ਿਆਰ ਸੀ ਅਤੇ ਇਸ ਤਰ੍ਹਾਂ ਲੱਗਦਾ ਸੀ ਕਿ ਵਪਾਰ ਤੋਂ ਉਪਰੰਤ ਉਹ ਹੋਰ ਕੁਝ ਜਾਣਦਾ ਹੀ ਨਹੀਂ ਸੀ। ਆਸ਼ਾਵਾਂ ਦਾ ਹੀ ਰੂਪ ਹੋ ਕੇ ਉਸਦੀ ਬਿਰਤੀ ਵਪਾਰ ਵਿਚ ਲੱਗੀ ਹੋਈ ਸੀ ਅਤੇ ਉਹ ਇਕ ਮਹਾਨ ਯੋਗੀ ਵਾਂਗ ਲੱਗ ਰਿਹਾ ਸੀ॥ ੪੪੧॥

**ਤਹਾ ਰਿਖ ਗਏ ਸੰਗਿ ਸੰਨਜਾਸਨਿ॥ ਕਈ ਛੋਹਨੀ ਜਾਤ ਨਹੀ ਗਨਿ॥**
**ਤਾਕੇ ਜਾਇ ਦੁਆਰ ਪਰ ਬੈਠੇ॥ ਸਕਲ ਮੁਨੀ ਮਨੁਰਾਜ ਇਕੈਠੇ॥ ੪੪੨॥**

ਮੁਨੀ ਜੀ ਉਥੇ ਅਣਗਿਣਤ ਸੰਨਿਆਸੀਆਂ ਅਤੇ ਸੇਵਕਾਂ ਨੂੰ ਲੈ ਕੇ ਪਹੁੰਚ ਗਏ। ਉਨ੍ਹਾਂ ਦੀ ਗਿਣਤੀ ਕਈ ਖੂਹਣੀ ਸੀ ਜਿਸ ਨੂੰ ਕਿ ਗਿਣਿਆ ਵੀ ਨਹੀਂ ਜਾ ਸਕਦਾ ਸੀ। ਮੁਨੀ ਦੱਤ ਅਤੇ ਉਨ੍ਹਾਂ ਦੇ ਸਭ ਸਾਥੀ ਸ਼ਾਹ ਦੇ ਦਰਵਾਜ਼ੇ ਤੇ ਜਾ ਕੇ ਬੈਠ ਗਏ॥ ੪੪੨॥

**ਸ਼ਾਹ ਸੁ ਦਿਰਬ ਬ੍ਰਿਤ ਲਗ ਰਹਾ॥ ਰਿਖਨ ਓਰ ਤਿਨ ਚਿਤਜੋ ਨ ਕਹਾ॥**
**ਨੇਤ੍ਰ ਮੀਚ ਏਕੈ ਧਨਿ ਆਸਾ॥ ਐਸ ਜਾਨੀਅਤ ਮਹਾ ਉਦਾਸਾ॥ ੪੪੩॥**

ਸ਼ਾਹ ਦਾ ਮਨ ਧਨ ਕਮਾਉਣ ਵਿਚ ਏਨਾ ਲੀਨ ਸੀ ਕਿ ਉਸ ਮੁਨੀਆਂ ਵਲ ਰਤਾ ਭਰ ਵੀ ਧਿਆਨ ਨਹੀਂ ਦਿੱਤਾ। ਅੱਖਾਂ ਬੰਦ ਕਰਕੇ ਧਨ ਦੀ ਆਸ ਵਿਚ ਉਹ ਏਨਾ ਲੀਨ ਸੀ ਕਿ ਜਿਵੇਂ ਕੋਈ ਉਦਾਸੀ ਸਾਧੂ ਸਮਾਧੀ ਲਾ ਕੇ ਬੈਠਾ ਹੋਵੇ॥ ੪੪੩॥

**ਤਹਾਂ ਜੇ ਹੁਤੇ ਰਾਵ ਅਰੁ ਰੰਕਾ॥ ਮੁਨਿ ਪਗ ਪਰੇ ਛੋਰ ਕੈ ਸ਼ੰਕਾ॥**
**ਤਿਹਾਂ ਬੈਪਾਰ ਕਰਮ ਕਰ ਭਾਰੀ॥ ਰਿਖੀਅਨ ਓਰ ਨ ਦ੍ਰਿਸ਼ਟਿ ਪਸਾਰੀ॥ ੪੪੪॥**

ਉਥੇ ਜਿਹੜੇ ਵੀ ਰਾਜਾ ਅਤੇ ਰੰਕ ਸਨ ਉਹ ਸਾਰੇ ਸ਼ੰਕਿਆਂ ਨੂੰ ਤੱਜ ਕੇ ਮੁਨੀਆਂ ਦੇ ਚਰਨੀ ਆ ਪਏ, ਪਰ ਉਹ ਸ਼ਾਹ ਆਪਣੇ ਕਰਮ ਵਿਚ ਏਨਾ ਮਗਨ ਸੀ ਕਿ ਉਸ ਮੁੰਨੀਆਂ ਵੱਲ ਅੱਖ ਚੁੱਕ ਕੇ ਵੀ ਨਹੀਂ ਵੇਖਿਆ॥ ੪੪੪॥

**ਤਾਸ ਦੇਖਿ ਕਰਿ ਦੱਤ ਪ੍ਰਭਾਊ॥ ਪ੍ਰਗਟ ਕਹਾ ਤਜਕੈ ਹਠ ਭਾਊ॥**
**ਐਸ ਪ੍ਰੇਮ ਪ੍ਰਭ ਸੰਗ ਲਗੱਈਐ॥ ਤਬ ਹੀ ਪੁਰਖ ਪੁਰਾਤਨ ਪੱਈਐ॥ ੪੪੫॥**

ਮੁਨੀ ਦੱਤ ਨੇ ਉਸ ਦੀ ਇਸ ਅਵਸਥਾ ਅਤੇ ਹਾਲਤ ਨੂੰ ਵੇਖ ਕੇ ਆਪਣਾ ਹੱਠ ਤਿਆਗ ਕੇ ਪ੍ਰਗਟ ਰੂਪ ਵਿਚ ਇਹ ਕਹਿ ਦਿੱਤਾ ਕਿ ਜੇ ਇਸ ਤਰ੍ਹਾਂ ਦਾ ਪ੍ਰੇਮ ਪ੍ਰਭੂ ਨਾਲ ਕੀਤਾ ਜਾਵੇ ਤਾ ਪਰਮ ਪੁਰਖ ਪਰਮਾਤਮਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ॥ ੪੪੫॥

ਇਤਿ ਸ਼ਾਹ ਬੀਸਵੋਂ ਗੁਰੂ ਸਮਾਪਤੰ॥ ੨੦ ॥ ੪੪੫ ॥

ਵੀਹਵੇਂ ਗੁਰੂ 'ਸ਼ਾਹ'ਦੀ ਕਥਾ ਸਮਾਪਤ॥ ੨੦॥ ੪੪੫ ॥

ਭਾਵਾਰਥ - ਮੁਨੀ ਦੱਤ ਨੇ ਆਪਣਾ ਵੀਹਵਾਂ ਗੁਰੂ ਇਕ ਸ਼ਾਹ ਨੂੰ ਧਾਰਿਆ। ਮੁਨੀ ਜੀ ਇਕ ਦਿਨ ਆਪਣੇ ਸੰਨਿਆਸੀਆਂ ਦੀ ਸਾਰੀ ਸੈਨਾ ਲੈ ਕੇ ਜਦ ਇਕ ਨਗਰ ਵਿਚ ਗਏ ਤਾਂ ਉਥੇ ਉਨ੍ਹਾਂ ਇਕ ਸ਼ਾਹ ਨੂੰ ਵੇਖਿਆ ਜਿਹੜਾ ਬੜਾ ਸੁੰਦਰ ਅਤੇ ਚਮਕ ਦਮਕ ਵਾਲਾ ਸੀ। ਉਹ ਆਪਣੀ ਹੱਟੀ ਤੇ ਬੈਠਾ ਸੌਦਾ ਵੇਚ ਰਿਹਾ ਸੀ। ਮੁਨੀ ਜੀ ਆਪਣੇ ਸਾਰੇ ਸਾਥੀਆਂ ਸਮੇਤ ਸੰਖ ਪੂਰਦੇ ਵਾਜੇ ਵਜਾਉਂਦੇ ਉਥੇ ਜਾ ਬੈਠੇ। ਸਾਰੇ ਨਗਰ ਨੂੰ ਉਨ੍ਹਾਂ ਦੇ ਆਉਣ ਦਾ ਪਤਾ ਲੱਗ ਗਿਆ ਅਤੇ ਅਮੀਰ ਗ਼ਰੀਬ ਸਭ ਉਨ੍ਹਾਂ ਵੱਲ ਉਠ ਭੱਜੇ। ਸਾਰੇ ਆਕੇ ਮੁੰਨੀਆਂ ਦੇ ਚਰਨ ਛੂਹਣ ਲੱਗੇ ਅਤੇ ਅਸ਼ੀਰਵਾਦ ਲੈਣ ਲੱਗੇ। ਪਰ ਜਿਸ ਸ਼ਾਹ ਦੇ ਦਰਵਾਜ਼ੇ ਤੇ ਜਾਕੇ ਅਣਗਿਣਤ ਸੰਨਿਆਸੀ ਬੈਠੇ ਸਨ, ਉਸ ਅੱਖ ਚੁੱਕ ਕੇ ਵੀ ਉਤਾਂਹ ਨਹੀਂ ਵੇਖਿਆ ਕਿ ਕੌਣ ਆਇਆ ਹੈ ਅਤੇ ਕੌਣ ਗਿਆ ਹੈ। ਉਹ ਆਪਣੇ ਹਿਸਾਬ

ਕਤਾਬ ਵਿਚ ਮਗਨ ਲਿਵ ਲਾਈ ਬੈਠਾ ਸੀ। ਮੁਨੀ ਜੀ ਉਸਨੂੰ ਵੇਖ ਕੇ ਬਹੁਤ ਪ੍ਰਭਾਵਤ ਹੋਏ ਅਤੇ ਉਸਨੂੰ ਵੀਹਵਾਂ ਗੁਰੂ ਧਾਰ ਲਿਆ। ਉਨ੍ਹਾਂ ਨੇ ਇਹ ਸਮਝਾਇਆ ਕਿ ਜੇ ਕੋਈ ਮਨੁੱਖ ਇਸ ਸ਼ਾਹ ਵਾਂਗ ਪ੍ਰਭੂ ਦੀ ਭਗਤੀ ਕਰੇ, ਪ੍ਰੇਮ ਕਰੇ ਤਾਂ ਉਹ ਅਵੱਸ਼ ਪ੍ਰਭੂ ਨੂੰ ਪਾ ਲਵੇਗਾ। ਜਿਹੜਾ ਮਨੁੱਖ ਸਾਰੀ ਦੁਨੀਆਂ ਨੂੰ ਤਿਆਗ ਕੇ ਕੇਵਲ ਆਪਣੇ ਇਕ ਕੰਮ ਨਾਲ ਹੀ ਜੁੜਿਆ ਹੈ ਜੇ ਇਸ ਤਰ੍ਹਾਂ ਮਨੁੱਖ ਵੀ ਸਾਰੇ ਕਾਰਜ ਤਿਆਗ ਕੇ ਕੇਵਲ ਇਕ ਪ੍ਰਭੂ ਨਾਲ ਹੀ ਜੁੜ ਜਾਵੇ ਤਾਂ ਪਰਮਾਤਮਾ ਦੀ ਪ੍ਰਾਪਤੀ ਕੋਈ ਮੁਸ਼ਕਲ ਗੱਲ ਨਹੀਂ।

## *ਇੱਕੀਵੇਂ ਗੁਰੂ 'ਤੋਤੇ ਨੂੰ ਪੜਾਉਂਦੇ ਹੋਏ ਵਿਅਕਤੀ' ਦੀ ਕਥਾ*

**ਚੌਪਈ॥ ਬੀਸ ਗੁਰੂ ਕਰਿ ਆਗੇ ਚਲਾ॥ ਸੀਖੇ ਸਰਬ ਜੋਗ ਕੀ ਕਲਾ॥**
**ਅਤਿ ਪ੍ਰਭਾਵ ਅਮਿਤੋਜੁ ਪ੍ਰਤਾਪੂ॥ ਜਾਨੁਕ ਸਾਧ ਫਿਰਾ ਸਭ ਜਾਪੂ॥ ੪੪੬॥**

ਵੀਹ ਗੁਰੂ ਧਾਰਨ ਕਰਕੇ ਅਤੇ ਯੋਗ ਦੀਆਂ ਸਾਰੀਆਂ ਕਲਾਵਾਂ ਸਿੱਖ ਕੇ ਮੁਨੀ ਦੱਤ ਅੱਗੇ ਚਲ ਪਏ। ਉਨ੍ਹਾਂ ਦਾ ਪ੍ਰਤਾਪ, ਪ੍ਰਭਾਵ ਅਤੇ ਤੇਜ ਅਪਰ ਅਪਾਰ ਸੀ ਅਤੇ ਇਸ ਤਰ੍ਹਾ ਲੱਗ ਰਿਹਾ ਸੀ ਕਿ ਜਿਵੇਂ ਸਾਰੀਆਂ ਸਾਧਨਾਵਾਂ ਨੂੰ ਸਾਧ ਕੇ ਜਾਪ ਕਰਦੇ ਹੋਏ ਘੁੰਮ ਫਿਰ ਰਹੇ ਸਨ॥ ੪੪੬॥

**ਲੀਏ ਬੈਠ ਦੇਖਾ ਇਕ ਸੂਆ॥ ਜਿਹ ਸਮਾਨ ਜਗਿ ਭਯੋ ਨ ਦੂਆ॥**
**ਤਾ ਕਹੁ ਨਾਥ ਸਿਖਾਵਤ ਬਾਨੀ॥ ਇਕ ਟਕ ਪਰਾ ਅਉਰ ਨਾ ਜਾਨੀ॥ ੪੪੭॥**

ਉਥੇ ਉਨ੍ਹਾਂ ਇਕ ਵਿਅਕਤੀ ਨੂੰ ਤੋਤਾ ਲੈਕੇ ਬੈਠਾ ਵੇਖਿਆ। ਉਹ ਵਿਅਕਤੀ ਏਨਾ ਸੁੰਦਰ ਸੀ ਕਿ ਉਸ ਵਰਗਾ ਦੁਨੀਆਂ ਉਤੇ ਹੋਰ ਕੋਈ ਨਹੀਂ ਸੀ। ਉਹ ਵਿਅਕਤੀ ਉਸ ਤੋਤੇ ਨੂੰ ਬੋਲਣਾ ਸਿਖਾ ਰਿਹਾ ਸੀ ਅਤੇ ਏਨੀ ਇਕਾਗਰਤਾ ਵਿਚ ਮਹਿਣ ਸੀ ਕਿ ਉਸਨੂੰ ਹੋਰ ਕੁਝ ਵੀ ਪਤਾ ਨਹੀਂ ਲੱਗ ਰਿਹਾ ਸੀ॥ ੪੪੭॥

**ਸੰਗ ਲਏ ਰਿਖ ਸੈਨ ਅਪਾਰੀ॥ ਬਡੇ ਬਡੇ ਮੋਨੀ ਬ੍ਰਿਤਿਧਾਰੀ॥**
**ਤਾਕੇ ਤੀਰ ਤੀਰ ਚਲਿ ਗਏ॥ ਤਿਨ ਨਰ ਏ ਨਹੀ ਦੇਖਤ ਭਏ॥ ੪੪੮॥**

ਦੱਤ ਮੁਨੀ,ਅਪਾਰ ਬਰਤ ਧਾਰੀਆਂ ਅਤੇ ਮੋਨੀਆਂ ਦੀ ਆਪਣੀ ਸੈਨਾ ਲੈ ਕੇ ਉਸ ਦੇ ਨੇੜੇ ਦੀ ਲੰਘੇ, ਪਰ ਉਸਨੇ ਕਿਸੇ ਨੂੰ ਨਹੀਂ ਵੇਖਿਆ॥ ੪੪੮॥

**ਸੋ ਨਰ ਸੁਕਹਿ ਪੜ੍ਹਾਵਤ ਰਹਾ॥ ਇਨੈ ਕਛੂ ਮੁਖ ਤੇ ਨਹੀ ਕਹਾ॥**
**ਨਿਰਖਿ ਨਿਠੁਰਤਾ [illegible] ਮੁਨ ਰਾਊ॥ ਪੁਲਕ ਪ੍ਰੇਮ ਤਨ ਉਪਜਾ ਚਾਊ॥ ੪੪੯॥**

ਉਹ ਵਿਅਕਤੀ ਤੋਤੇ ਨੂੰ ਹੀ ਪੜਾਉਂਦਾ ਰਿਹਾ ਅਤੇ ਉਨ੍ਹਾਂ ਲੋਕਾਂ ਨਾਲ ਕੁਝ ਨਹੀਂ ਬੋਲਿਆ। ਉਸ ਵਿਅਕਤੀ ਦੀ [illegible] ਵੇਖ ਕੇ ਮੁਨੀ ਰਾਜ ਦੇ ਮਨ ਵਿਚ ਪ੍ਰੇਮ ਜਾਗਿਆ॥ ੪੪੯॥

**ਐਸੋ ਨੇਹੁ ਨਾਥ ਸੌ ਲਾਵੈ॥ ਤਬ ਹੀ ਪਰਮ ਪੁਰਖ ਕਹੁ ਪਾਵੈ॥**
**ਇਕੀਸਵਾ ਗੁਰੁ ਤਾਂ ਕਹ ਕੀਆ॥ ਮਨ ਬਚ ਕਰਮ ਮੋਲ ਜਨੁ ਲੀਆ॥ ੪੫੦॥**

ਉਹ ਸੋਚਣ ਲੱਗੇ ਕਿ ਇਸ ਤਰ੍ਹਾਂ ਦਾ ਪਿਆਰ ਜੇ ਕੋਈ ਪਰਮਾਤਮਾ ਨੂੰ ਕਰੇ, ਤਦ ਉਹ ਪਰਮ ਪੁਰਖ ਪਰਮਾਤਮਾ ਨੂੰ ਪਾ ਸਕਦਾ ਹੈ। ਮਨ, ਬਚਨ ਅਤੇ ਕਰਮ ਕਰਕੇ ਉਸ ਵਿਅਕਤੀ ਨੇ ਉਨ੍ਹਾਂ ਨੂੰ ਮੁਲ ਲੈ ਲਿਆ ਸੀ ਭਾਵ ਉਹਨਾਂ ਦਾ ਦਿਲ ਜਿੱਤ ਲਿਆ ਸੀ, ਇਸ ਕਰਕੇ ਮੁਨੀ ਨੇ ਉਸਨੂੰ ਆਪਣਾ ਇੱਕੀਵਾਂ ਗੁਰੂ ਧਾਰ ਲਿਆ॥ ੪੫੦॥

ਇਤਿ ਇੱਕੀਸਵੇ ਗੁਰੂ ਸੁਕ ਪੜਾਵਤ ਨਰ ਸਮਾਪਤੰ॥ ੨੧॥ ੪੫੦ ॥

ਇੱਕੀਵਾਂ ਗੁਰੂ 'ਤੋਤੇ ਨੂੰ ਪੜਾਉਂਦਾ ਹੋਇਆ ਵਿਅਕਤੀ' ਸਮਾਪਤ॥੨੧॥ ੪੫੦ ॥

ਭਾਵਾਰਥ-ਮੁਨੀ ਦੱਤ ਜੀ ਇੱਕੀਵਾਂ ਗੁਰੂ ਤੋਤੇ ਨੂੰ ਪੜਾਉਂਦੇ ਹੋਏ ਵਿਅਕਤੀ ਨੂੰ ਧਾਰਨ ਕਰਦੇ ਹਨ। ਤੋਤੇ ਨੂੰ ਪੜਾਉਣਾ ਕੋਈ ਆਸਾਨ ਗੱਲ ਨਹੀਂ। ਅਸਲ ਵਿਚ ਉਸਨੂੰ ਕੋਈ ਸ਼ਬਦ ਰਟਾਉਣਾ ਹੁੰਦਾ ਹੈ, ਇਸ ਲਈ ਇਕ ਇਕ ਸ਼ਬਦ ਨੂੰ ਸੈਂਕੜੇ ਵਾਰ ਕਹਿਣਾ ਪੈਂਦਾ ਹੈ। ਮੁਨੀ ਜੀ ਜਦ ਆਪਣੀ ਸਾਰੀ ਸੈਨਾ ਲੈ ਕੇ ਉਸਦੇ ਪਾਸ ਦੀ ਲੰਘੇ ਤਾਂ ਉਸ ਆਦਮੀ ਨੇ ਉਨ੍ਹਾਂ ਵਲ ਵੇਖਿਆ ਤਕ ਨਹੀਂ। ਉਸਦੀ ਸੁਰਤੀ ਕੇਵਲ ਉਸ ਤੋਤੇ ਵਿਚ ਲੱਗੀ ਹੋਈ ਸੀ। ਉਸਦੀ ਇਸ ਲਗਨ ਨੂੰ ਵੇਖ ਕੇ ਮੁਨੀ ਜੀ ਪ੍ਰਭਾਵਤ ਹੋਏ। ਉਨ੍ਹਾਂ ਸੋਚਿਆ ਅਤੇ ਸਮਝਿਆ ਕਿ ਜੇ ਮਨੁੱਖ ਇਸ ਤਰ੍ਹਾਂ ਪ੍ਰਭੂ ਦਾ ਨਾਮ ਜਪੇ ਅਤੇ ਨਾਮ ਜਪਦਾ ਦੁਨਿਆਵੀ ਕਿਸੇ ਪ੍ਰਭਾਵ ਨੂੰ ਵੀ ਨ ਕਬੂਲੇ ਜਾਂ ਅਨਭਵ ਕਰੇ ਤਦ ਉਹ ਉਸ ਪਰਮ ਪੁਰਖ ਪਰਮਾਤਮਾ ਨੂੰ ਪਾ ਸਕਦਾ ਹੈ। ਜਿਸ ਤਰ੍ਹਾਂ ਤੋਤੇ ਨੂੰ ਪੜਾਉਣ ਵਾਲਾ ਇਕੋ ਨਾਮ ਦੀ ਰੱਟ ਲਾਈ ਜਾਂਦਾ ਹੈ ਅਤੇ ਥਕਾਵਟ, ਭੁੱਖ, ਪਿਆਸ ਅਤੇ ਬਾਹਰਲੇ ਰੌਲੇ ਦੀ ਪ੍ਰਵਾਹ ਨਹੀਂ ਕਰਦਾ, ਇਸ ਤਰ੍ਹਾਂ ਜੇ ਮਨੁੱਖ ਪ੍ਰਭੂ ਦੇ ਨਾਮ ਦੀ ਰੱਟ ਲਾਈ ਜਾਵੇ ਅਤੇ ਸੰਸਾਰ ਤੋਂ ਨਿਰਲੇਪ ਹੋ ਜਾਵੇ ਤਾਂ ਉਹ ਪਰਮਾਤਮਾ ਨੂੰ ਪਾ ਸਕਦਾ ਹੈ। ਨਾਮ ਜਪਣ ਵਾਲੇ ਦੀ ਸਥਿਤੀ ਐਸੀ ਹੋਣੀ ਚਾਹੀਦੀ ਹੈ ਜਿਵੇਂ ਕਿ ਉਹ ਮੁਰਦਾ ਹੋਵੇ। ਜਿਹੜਾ ਜਿਊਂਦਾ ਹੀ ਮਰਿਆ ਹੁੰਦਾ ਹੈ, ਉਸ ਦੀ ਸੁਰਤ ਪ੍ਰਭੂ ਦੇ ਚਰਨਾਂ ਵਿਚ ਲੱਗੀ ਹੁੰਦੀ ਹੈ ਅਤੇ ਫਿਰ ਪ੍ਰਭੂ ਉਸਤੋਂ ਕਦੇ ਵੀ ਦੂਰ ਨਹੀਂ ਹੁੰਦਾ।

## ਬਾਈਵੇਂ ਗੁਰੂ 'ਹਾਲੀ ਕਿਰਸਾਣ' ਦੀ ਕਥਾ

**ਚੌਪਈ॥ ਜਬ ਇਕੀਸ ਕਰ ਗੁਰੂ ਸਿਧਾਰਾ॥ ਹਰ ਬਾਹਤ ਇਕ ਪੁਰਖ ਨਿਹਾਰਾ॥**
**ਤਾਕੀ ਨਾਰ ਮਹਾ ਸੁਖ ਕਾਰੀ॥ ਪਤਿ ਕੀ ਆਸ ਹੀਏ ਜਿਹ ਭਾਰੀ॥ ੪੫੧॥**

ਪਦ ਅਰਥ - ਹਰਿ ਬਾਹਤ=ਹਲ ਵਾਹੁੰਦਾ। ਸੁਖ ਕਾਰੀ=ਸੁਖ ਦੇਣ ਵਾਲੀ।

ਜਦ ਮੁਨੀ ਦੱਤ ਨੇ ਇੱਕੀਵਾਂ ਗੁਰੂ ਧਾਰਨ ਕਰ ਲਿਆ ਅਤੇ ਅੱਗੇ ਵਧੇ ਤਾਂ ਉਨ੍ਹਾਂ ਇਕ ਹਲ ਵਾਹੁੰਣ ਵਾਲੇ ਵਿਅਕਤੀ (ਹਾਲੀ) ਨੂੰ ਵੇਖਿਆ। ਉਸ ਦੀ ਇਸਤਰੀ ਮਹਾਨ ਸੁਖ ਦੇਣ ਵਾਲੀ

*****************************************************************
ਅਤੇ ਪਤੀ ਬਰਤਾ ਸੀ॥ ੪੫੧॥

**ਭੱਤਾ ਲਏ ਪਾਨ ਚਲਿ ਆਈ॥ ਜਨੁਕ ਨਾਥ ਗ੍ਰਿਹਿ ਬੋਲ ਪਠਾਈ॥**
**ਹਰ ਬਾਹਤ ਤਿਨ੍ ਕਛੂ ਨ ਲਹਾ॥ ਤ੍ਰੀਅ ਕੋ ਧਿਆਨ ਨਾਥ ਪ੍ਰਤਿ ਰਹਾ॥ ੪੫੨॥**

ਉਸਦੇ ਪਤੀ ਨੇ ਉਸਨੂੰ ਬੁਲਾਇਆ ਸੀ ਅਤੇ ਉਹ ਰੋਟੀ ਲੈ ਕੇ ਆਈ ਸੀ। ਹਲ ਵਾਹੁੰਦੇ ਹੋਏ ਵਿਅਕਤੀ ਨੇ ਵੀ ਕੁਝ ਨਹੀਂ ਵੇਖਿਆ ਅਤੇ ਇਸਤਰੀ ਦਾ ਧਿਆਨ ਵੀ ਪਤੀ ਵਿਚ ਹੀ ਲੱਗਾ ਰਿਹਾ॥ ੪੫੨॥

**ਮੁਨਿ ਪਤਿ ਸੰਗਿ ਲਏ ਰਿਖ ਸੈਨਾ॥ ਮੁਖ ਛਬ ਦੇਖ ਲਜਤ ਜਿਹ ਮੈਨਾ॥**
**ਤੀਰ ਤੀਰ ਤਾਕੇ ਚਲ ਗਏ॥ ਮੁਨ ਪਤਿ ਬੈਠ ਰਹਤ ਪਛ ਭਏ॥ ੪੫੩॥**

ਪਦ ਅਰਥ - ਮੁਨਿ ਪਤਿ=ਮੁਨੀਆਂ ਦੇ ਸੁਆਮੀ। ਮੁਖ ਛਬ=ਮੁਖੜੇ ਦੀ ਸੁੰਦਰਤਾ। ਮੈਨਾ=ਕਾਮਦੇਵ। ਤੀਰ ਤੀਰ=ਨੇੜੇ ਨੇੜੇ।

ਮੁਨੀਆਂ ਦੇ ਸੁਆਮੀ ਦੱਤ ਜੀ ਮੁਨੀਆਂ ਦੀ ਸੈਨਾ ਲੈ ਕੇ ਉਨ੍ਹਾਂ ਦੇ ਨੇੜੇ ਨੇੜੇ ਚਲ ਰਹੇ ਸਨ ਅਤੇ ਉਨ੍ਹਾਂ ਦੇ ਮੁਖੜੇ ਦੀ ਸੁੰਦਰਤਾ ਨੂੰ ਵੇਖ ਕੇ ਕਾਮਦੇਵ ਵੀ ਲਜਿੱਤ ਹੋ ਰਹੇ ਸਨ। ਮੁਨੀ ਰਾਜ ਨੇੜੇ ਨੇੜੇ ਚਲਦੇ ਉਨ੍ਹਾਂ ਦੇ ਬਿਲਕੁਲ ਕੋਲ ਪਹੁੰਚ ਗਏ ਅਤੇ ਉਨ੍ਹਾਂ ਦੇ ਪਿਛੇ ਹੋ ਕੇ ਬੈਠ ਗਏ॥ ੪੫੩॥

**ਅਨੂਪ ਨਰਾਜ ਛੰਦ॥ ਅਨੂਪ ਗਾਤ ਅਤਿਭੁਤੰ ਬਿਭੂਤ ਸੋਭਤੰ ਤਨੰ॥**
**ਅਛਿੱਜ ਤੇਜ ਜਾਜੁਲੰ ਅਨੰਤ ਮੋਹਤੰ ਮਨੰ॥**
**ਸਸੋਭ ਬਸਤ੍ਰ ਰੰਗਤੰ ਸੁਰੰਗ ਗੇਰੂ ਅੰਬਰੰ॥**
**ਬਿਲੋਕ ਦੇਵ ਦਾਨਵੰ ਮਮੋਹ ਗੰਧ੍ਰਬੰ ਨਰੰ॥ ੪੫੪॥**

ਪਦ ਅਰਥ - ਜਾਜੁਲੰ=ਪ੍ਰਚੰਡ। ਬਿਲੋਕ=ਵੇਖਕੇ। ਮਮੋਹ=ਮੋਹ ਵੱਸ।

ਮੁਨੀ ਦਾ ਸਰੀਰ ਉਪਮਾ ਤੋਂ ਰਹਿਤ ਅਸਚਰਜ ਸੁੰਦਰ ਸੀ ਅਤੇ ਸਰੀਰ ਉਤੇ ਭਭੂਤੀ ਸ਼ੋਭ ਰਹੀ ਸੀ। ਉਨ੍ਹਾਂ ਦੇ ਚਿਹਰੇ ਤੇ ਤੇਜ ਪ੍ਰਚੰਡ ਸੀ ਅਤੇ ਉਹ ਬੇਅੰਤ ਮਨਾਂ ਨੂੰ ਮੋਹਨ ਵਾਲੇ ਸਨ। ਉਨ੍ਹਾਂ ਦੇ ਗੇਰੂਏ ਰੰਗ ਵਿਚ ਰੰਗੇ ਕੱਪੜੇ ਸ੍ਰੇਸ਼ਟ ਅਤੇ ਸੁੰਦਰ ਸ਼ੋਭ ਰਹੇ ਸਨ। ਉਨ੍ਹਾਂ ਨੂੰ ਵੇਖ ਕੇ ਦੇਵ, ਦਾਨਵ, ਗੰਧ੍ਰਬ ਅਤੇ ਮਨੁੱਖ ਮੋਹ ਦੇ ਵੱਸ ਵਿਚ ਹੋ ਕੇ ਮੋਹੇ ਜਾ ਰਹੇ ਸਨ॥ ੪੫੪॥

**ਜਟਾ ਬਿਲੋਕ ਜਾਨਵੀ ਜਟੀ ਸਮਾਨ ਜਾਨਈ॥**
**ਬਿਲੋਕਿ ਲੋਕ ਲੋਕਿਣੰ ਅਲੋਕਿ ਰੂਪ ਮਾਨਈ॥**
**ਬਜੰਤ ਚਾਰ ਕਿੰਗੁਰੀ ਭਜੰਤ ਭੂਤ ਭੈ ਧਰੰ॥**

++++++++++++++++++++++++++++++++++++++++++++++++++++++++++

**ਪਪਾਤ ਜੱਛ ਕਿੰਨ੍ਰਣੀ ਮਮੋਹ ਮਾਨ ਨੀ ਮਨੰ॥ ੪੫੫॥**

ਪਦ ਅਰਥ - ਜਾਨਵੀ=ਜਾਨ੍ਹ ਰਾਜੇ ਦੀ ਪੁਤੱਰੀ, ਗੰਗਾ। ਜਟੀ=ਸ਼ਿਵਜੀ। ਪਪਾਤ=ਡਿੱਗਦੇ। ਚਿੜ੍ਰਣੀ=ਇਸਤਰੀਆਂ ਦੀ ਇਕ ਵਿਸ਼ੇਸ ਕਿਸਮ।

ਮੁਨੀ ਦੀਆਂ ਜੜਾਵਾਂ ਨੂੰ ਵੇਖ ਕੇ ਗੰਗਾ ਉਨ੍ਹਾਂ ਨੂੰ ਸ਼ਿਵ ਰੂਪ ਸਮਝ ਰਹੀ ਸੀ ਅਤੇ ਚੌਦਾਂ ਲੋਕਾਂ ਦੇ ਜੀਵ ਉਨ੍ਹਾਂ ਨੂੰ ਅਲੌਕਿਕ ਸੁੰਦਰਤਾ ਵਾਲਾ ਮੰਨ ਰਹੇ ਸਨ। ਸੁੰਦਰ ਕਿੰਗਰੀ ਵਜਾਉਂਦੇ ਹੋਏ ਸਾਰੇ ਜੀਵ ਜੰਤ ਡਰਦੇ ਮਾਰੇ ਉਨ੍ਹਾਂ ਦਾ ਜਾਪ ਕਰ ਰਹੇ ਸਨ ਅਤੇ ਜੱਛ ਅਤੇ ਕਿੰਨ੍ਰਣੀਆਂ ਸਭ ਮੋਹਤ ਹੋ ਰਹੀਆਂ ਸਨ॥ ੪੫੫॥

**ਬਚਿਤ੍ਰ ਨਾਰਿ ਚਿਤ੍ਰਣੀ ਪਵਿਤ੍ਰ ਚਿਤ੍ਰਣੰ ਪ੍ਰਭੰ॥**
**ਰਰੀਝ ਜੱਛ ਗੰਧ੍ਰਬੰ ਸੁਰਾਰਿ ਨਾਰਿ ਸੁ ਪ੍ਰਭੰ॥**
**ਕੜੰਤ ਕ੍ਰੂਰ ਕਿੰਨ੍ਰਣੀ ਹਸੰਤ ਹਾਸ ਕਾਮਣੀ॥**
**ਲਸੰਤ ਦੰਤਣੋ ਦੁਤੰ ਖਿਮੰਤ ਜਾਣੁ ਦਾਮਣੀ॥ ੪੫੬॥**

ਪਦ ਅਰਥ - ਸੁਰਾਰਿ ਨਾਰਿ=ਦੇਵਤਿਆਂ ਦੇ ਵੈਰੀਆਂ ਦੀਆਂ ਇਸਤਰੀਆਂ। ਦਾਮਣੀ=ਬਿਜਲੀ।

ਸੁੰਦਰ ਚਿਤ੍ਰਣੀ ਇਸਤਰੀਆ ਉਸ ਨਿਰਮਲ ਪ੍ਰਭੂ ਉਤੇ ਰੀਝ ਕੇ ਜੱਛ, ਗੰਧ੍ਰਬ ਅਤੇ ਦੇਵ ਇਸਤਰੀਆਂ ਦੇ ਨਾਲ ਉਸ ਪ੍ਰਭੂ ਦਾ ਜਾਪ ਕਰ ਰਹੀਆਂ ਸਨ। ਸਖਤ ਸੁਭਾਵ ਵਾਲੀ ਕਿੰਨਰ ਇਸਤਰੀਆਂ ਖਿਝ ਖਿਝ ਕੇ ਕੁੜ ਰਹੀਆਂ ਸਨ ਅਤੇ ਕਾਮਨੀਆਂ ਜ਼ੋਰ ਜ਼ੋਰ ਨਾਲ ਹਸ ਰਹੀਆਂ ਸਨ ਅਤੇ ਉਨ੍ਹਾਂ ਦੇ ਦੰਦਾਂ ਦੀ ਚਮਕ ਇਸ ਤਰ੍ਹਾਂ ਲਿਸ਼ਕਦੀ ਸੀ ਕਿ ਮਾਨੋ ਬਦਲਾ ਵਿਚ ਬਿਜਲੀ ਚਮਕ ਰਹੀ ਹੋਵੇ॥ ੪੫੬॥

**ਦਲੰਤ ਪਾਪ ਦੁੱਭਰੰ ਚਲੰਤ ਮੋਨ ਸਿੰਮਰੰ॥**
**ਸੁਭੰਤ ਭਾਰ ਗਵੰ ਪਟੰ ਬਿਅੰਤ ਤੇਜ ਉਫਣੰ॥**
**ਪਰੰਤ ਪਾਨ ਭੂਚਰੰ ਭ੍ਰਮੰਤ ਸਰਬ ਤੋ ਦਿਸੰ॥**
**ਤਜੰਤ ਪਾਪ ਨਰਬਰੰ ਚਲੰਤ ਧਰਮਣੋ ਮਗੰ॥ ੪੫੭॥**

ਉਨ੍ਹਾਂ ਨੂੰ ਵੇਖ ਕੇ ਘੋਰ ਪਾਪਾਂ ਦਾ ਨਾਸ ਹੁੰਦਾ ਸੀ, ਅਤੇ ਆਪਣੇ ਆਪ ਮੋਨ ਸਿਮਰਨ ਚਲ ਪੈਂਦਾ ਸੀ। ਉਨ੍ਹਾਂ ਦੇ ਸਰੀਰ ਉਤੇ ਤੇਜ ਨੂੰ ਸੰਭਾਲਣ ਵਾਲੇ ਕੱਪੜੇ ਸ਼ੋਭ ਰਹੇ ਸਨ ਅਤੇ ਸਾਰੀਆਂ ਦਿਸ਼ਾਵਾਂ ਦੇ ਜੀਵ ਭਟਕਦੇ ਹੋਏ ਉਥੇ ਆਕੇ ਉਨ੍ਹਾਂ ਦੇ ਚਰਨਾਂ ਤੇ ਢਹਿ ਪੈਂਦੇ ਸਨ। ਸਾਰੇ ਵਿਅਕਤੀ ਪਾਪਾਂ ਨੂੰ ਤਿਆਗ ਕੇ ਉਨ੍ਹਾਂ ਪਾਸ ਪਹੁੰਚ ਕੇ ਧਰਮ ਦੇ ਰਸਤੇ ਚੱਲ ਪੈਂਦੇ ਸਨ॥ ੪੫੭॥

**ਬਿਲੋਕ ਬੀਰਣੋ ਦਯੰ ਅਰੁੱਝ ਛਤ੍ਰ ਕਰਮਣੰ॥**

*************************************************************

ਤਜੰਤਿ ਸਾਇਕੰ ਮਿਤੰ ਕਟੰਤ ਟੂਕ ਬਰਮਣੰ॥
ਥਥੰਭ ਭਾਨਣੋ ਰਥੰ ਬਿਲੋਕ ਕਉਤਕੰ ਰਣੰ॥
ਗਿਰੰਤ ਜੁੱਧਣੋ ਛਿੰਤ ਬਮੰਤ ਸ੍ਰੋਣਤੰ ਮੁਖੰ॥੪੫੮॥

ਉਥੇ ਉਨ੍ਹਾਂ ਨੇ ਦੋ ਯੋਧੇ ਹਲ ਵਾਹਕ ਅਤੇ ਉਸਦੀ ਇਸਤਰੀ ਖੱਤਰੀ ਕਰਮ ਕਰਦੇ,ਭਾਵ ਯੁੱਧ ਵਿਚ ਲੀਨ ਵੇਖੇ। ਉਹ ਤਿਖੇ ਤੀਰ ਛੱਡ ਰਹੇ ਸਨ ਅਤੇ ਕਵਚਾਂ ਤੇ ਢਾਲਾਂ ਨੂੰ ਕੱਟ ਰਹੇ ਸਨ। ਉਨ੍ਹਾਂ ਨੂੰ ਵੇਖ ਕੇ ਸੂਰਜ ਦਾ ਰੱਥ ਵੀ ਖਲੋ ਗਿਆ ਅਤੇ ਉਥੇ ਸੂਰਮੇ ਧਰਤੀ ਤੇ ਡਿੱਗਦੇ ਹੋਏ ਮੂੰਹ ਵਿਚੋਂ ਲਹੂ ਦੀਆਂ ਉਲਟੀਆਂ ਕਰ ਰਹੇ ਸਨ॥੪੫੮॥

ਫਿਰੰਤ ਚੱਕ੍ਰਣੋ ਚਕੰ ਗਿਰੰਤ ਜੋਧਣੋ ਰਣੰ॥
ਉਠੰਤ ਕ੍ਰੁਧ ਕੈ ਹਠੀ ਠਠੁੱਕਿ ਕ੍ਰੁੱਧਿਤੰ ਭੁਜੰ॥
ਭ੍ਰਮੰਤ ਅੱਧ ਬੱਧਤੰ ਕਮੱਧ ਬੱਧਤੰ ਕਟੰ॥
ਪਰੰਤ ਭੂਤਲੰ ਭਟੰ ਬਕੰਤ ਮਾਰੂੜੈ ਰਟੰ॥੪੫੯॥

ਪਦ ਅਰਥ - ਚੱਕ੍ਰਣੋ=ਚੱਕਰ। ਗਿਰੰਤ=ਡਿੱਗਦੇ ਸਨ। ਰਣੰ=ਰਣ ਖੇਤਰ। ਕ੍ਰੁੱਧਿਤੰ=ਗੁੱਸੇ ਵਿਚ ਆਕੇ। ਭੁਜੰ=ਬਾਹਾਂ ਠੋਕਦੇ ਸਨ। ਭਟੰ=ਸੂਰਮੇ।

ਰਣ ਭੂਮੀ ਵਿਚ ਚੱਕਰ ਚੱਲ ਰਹੇ ਸਨ ਅਤੇ ਯੋਧੇ ਡਿੱਗ ਰਹੇ ਸਨ। ਹਠੀ ਯੋਧੇ ਗੁੱਸੇ ਵਿਚ ਆ ਕੇ ਫਿਰ ਉੱਠ ਕੇ ਖਲੋ ਜਾਂਦੇ ਸਨ ਅਤੇ ਬਾਹਾਂ ਨੂੰ ਠੋਕਦੇ ਸਨ ਭਾਵ ਵੰਗਾਰ ਵਜੋ ਡੌਲਿਆਂ ਨੂੰ ਥਾਪੀ ਦਿੰਦੇ ਸਨ। ਅੱਧੇ ਕੱਟੇ ਹੋਏ ਵੀ ਮੈਦਾਨ ਵਿਚ ਭੱਜੇ ਫਿਰਦੇ ਸਨ ਅਤੇ ਧਰਤੀ ਤੇ ਡਿੱਗਦੇ ਹੋਏ ਮਾਰੋ ਮਾਰੋ ਦੀ ਰਟ ਲਾ ਰਹੇ ਸਨ॥੪੫੯॥

ਪਿਪੰਤ ਅਸਵੰ ਭਟੰ ਭਿਰੰਤ ਦਾਰਣੋ ਰਣੰ॥
ਬਹੰਤ ਤੀਛਣੋ ਸਰੰ ਝਲੰਤ ਝਾਲ ਖੜਗਿਣੰ॥
ਉਠੰਤ ਮਾਰੂੜੋ ਰਣੰ ਬਕੰਤ ਮਾਰਣੋ ਮੁਖੰ॥
ਚਲੰਤ ਭਾਜਿ ਨਾ ਹਠੀ ਜੁਝੰਤ ਦੁੱਧਰੰ ਰਣੰ॥੪੬੦॥

ਪਦ ਅਰਥ - ਅਸਵੰ=ਘੋੜੇ। ਭਿਰੰਤ=ਭਿੜਦੇ ਸਨ। ਦਾਰਣੋ=ਭਿਆਨਕ। ਖੜਗਿਣੰ=ਤਲਵਾਰਾਂ। ਜੁਝੰਤ=ਲੜਦੇ ਸਨ।

ਸੂਰਮਿਆਂ ਦੇ ਘੋੜੇ ਉਸ ਭਿਆਨਕ ਯੁੱਧ ਵਿਚ ਭਿੜ ਰਹੇ ਸਨ ਅਤੇ ਯੁੱਧ ਵਿਚ ਤਿੱਖੇ ਤੀਰ ਚੱਲ ਰਹੇ ਸਨ ਅਤੇ ਤਿਖੀਆਂ ਤਲਵਾਰਾਂ ਦੀ ਚਮਕ ਦਿਖਾਈ ਦੇ ਰਹੀ ਸੀ। ਯੋਧੇ ਮੂੰਹ ਤੋਂ 'ਮਾਰੋ

ਮਾਰੋ' ਪੁਕਾਰਦੇ ਉੱਠ ਰਹੇ ਸਨ ਅਤੇ ਹਠੀ ਸੂਰਮੇ ਰਣ ਖੇਤਰ ਵਿਚੋਂ ਭੱਜ ਨਹੀਂ ਸਨ ਰਹੇ॥ ੪੬੦॥

**ਕਟੰਤ ਕਾਰਮੰ ਸੁਭੰ ਬਚਿਤ੍ਰ ਚਿਤ੍ਰਤੰ ਕ੍ਰਿਤੰ॥**
**ਸਿਲੇਣਿ ਉੱਜਲੀ ਕ੍ਰਿਤੰ ਬਹੰਤ ਸਾਇਕੰ ਸੁਭੰ॥**
**ਬਿਲੋਕ ਮੋਨਿਸੰ ਜੁਧੰ ਚਚਉਧ ਚਕ੍ਰਤੰ ਭਵੰ॥**
**ਮਮੋਹ ਆਸ੍ਰਮੰ ਗਤੰ ਪਪਾਤ ਭੂਤਲੰ ਰਿਸੰ॥ ੪੬੧॥**

ਵਚਿਤਰ ਢੰਗ ਨਾਲ ਦੋਵੇਂ ਯੋਧੇ ਇਕ ਦੂਸਰੇ ਨੂੰ ਕੱਟ ਰਹੇ ਸਨ। ਦੁੱਧ ਸਮਾਨ ਚਿੱਟੇ ਤੀਰਾਂ ਦਾ ਵਹਿਣ ਵਹਿ ਰਿਹਾ ਸੀ। ਅਜਿਹੇ (ਹਾਲੀ ਅਤੇ ਉਸਦੀ ਇਸਤਰੀ ਵਿਚਕਾਰ ਪਿਆਰ ਦਾ ਯੁੱਧ) ਕਲਪਿਤ ਯੁੱਧ ਨੂੰ ਵੇਖ ਕੇ ਮੁਨੀ ਦੱਤ ਜੀ ਹੈਰਾਨ ਰਹਿ ਗਿਆ ਅਤੇ ਮੋਹ ਵੱਸ ਹੋਇਆ ਆਸ਼੍ਰਮ ਚੱਲਣ ਲੱਗਾ ਧਰਤੀ ਤੇ ਡਿੱਗ ਪਿਆ॥ ੪੬੧॥

**ਸਭਾਰ ਭਾਰ ਬਸਨਿਨੰ ਜਜੋਪ ਜਾਪਣੋ ਰਿਖੰ॥**
**ਨਿਹਾਰਿ ਪਾਨ ਪੈ ਪਰਾ ਬਿਚਾਰ ਬਾਇਸਵੋ ਗੁਰੰ॥**
**ਬਿਅੰਤ ਜੋਗਣੋ ਸਧੰ ਅਸੰਖ ਪਾਪਣੋ ਦਲੰ॥**
**ਅਨੇਕ ਚੇਲਕਾ ਲਏ ਰਿਖੇਸ਼ ਆਸਨੰ ਚਲੰ॥ ੪੬੨॥**

ਹਾਲੀ ਦੀ ਇਸਤਰੀ ਸਿਰ ਤੇ ਭੋਜਨ ਵਾਲੇ ਬਰਤਨ ਚੁੱਕ ਕੇ ਚਲੀ ਜਾ ਰਹੀ ਸੀ ਅਤੇ ਮੁਨੀ ਦੱਤ ਵਾਂਗ ਮਨ ਵਿਚ ਆਪਣੇ ਪਤੀ ਦਾ ਜਾਪ ਕਰ ਰਹੀ ਸੀ। ਮੁਨੀ ਉਸਨੂੰ ਵੇਖ ਕੇ ਉਸਦੇ ਚਰਨਾ ਤੇ ਢਹਿ ਪਿਆ ਅਤੇ ਉਸਨੂੰ ਆਪਣਾ ਬਾਈਵਾਂ ਗੁਰੂ ਮੰਨ ਲਿਆ। ਬੇਅੰਤ ਯੋਗ ਸਾਧਨਾਵਾਂ ਨੂੰ ਕਰਨ ਵਾਲੇ ਅਤੇ ਅਨੇਕ ਪਾਪਾਂ ਦਾ ਨਾਸ ਕਰਨ ਵਾਲੇ ਅਤੇ ਆਪਣੇ ਅਨੇਕ ਚੇਲਿਆ ਨੂੰ ਨਾਲ ਲੈ ਕੇ ਮੁਨੀ ਦੱਤ ਆਪਣੇ ਆਸਨ ਵੱਲ ਚਲ ਪਏ॥ ੪੬੨॥

ਇਤਿ ਹਰ ਬਾਹਤਾ ਬਾਈਸਵੇ ਗੁਰੂ ਇਸਤ੍ਰੀ ਭਾਤ ਲੈ ਆਈ ਸਮਾਪਤੰ॥ ੨੨॥ ੪੬੨ ॥

ਬਾਈਵਾਂ ਗੁਰੂ 'ਹਾਲੀ ਦਾ ਭੱਤਾ ਲੈ ਕੇ ਆਈ ਇਸਤਰੀ' ਸਮਾਪਤ॥ ੨੨॥ ੪੬੨ ॥

ਭਾਵਾਰਥ-ਮੁਨੀ ਦੱਤ ਜੀ ਆਪਣਾ ਬਾਈਵਾਂ ਗੁਰੂ ਇਕ ਹਲ ਚਲਾਉਣ ਵਾਲੇ ਕਿਸਾਨ ਦੀ ਪਤਨੀ ਨੂੰ ਧਾਰਨ ਕਰਦੇ ਹਨ। ਮੁਨੀ ਜੀ ਇਕ ਦਿਨ ਜਦ ਆਪਣੀ ਸੰਨਿਆਸੀਆਂ ਦੀ ਸੈਨਾ ਨੂੰ ਲੈ ਕੇ ਘੁੰਮ ਫਿਰ ਰਹੇ ਸਨ ਤਾਂ ਉਨ੍ਹਾਂ ਨੇ ਇਕ ਕਿਸਾਨ ਨੂੰ ਹਲ ਵਾਉਂਦਾ ਵੇਖਿਆ। ਉਹ ਆਪਣੇ ਧਿਆਨ ਵਿਚ ਹਲ ਵਾਹੀ ਜਾ ਰਿਹਾ ਸੀ। ਮੁਨੀ ਦੀ ਅਪਾਰ ਸੈਨਾ ਦੇ ਜਲੋ ਨੂੰ ਉਸ ਤੱਕਣ ਦੀ ਵੀ ਕੋਸ਼ਿਸ਼ ਨਹੀਂ ਕੀਤੀ। ਉਸੇ ਸਮੇਂ ਉਸ ਕਿਸਾਨ ਦੀ ਪਤਨੀ ਭੱਤਾਂ ਲੈ ਕੇ ਆ ਗਈ। ਉਸ ਨੇ ਆਪਣੇ ਸਿਰ ਉਤੇ ਭੋਜਨ ਵਾਲੇ ਬਰਤਨ ਰੱਖੇ ਸਨ ਅਤੇ ਉਹ ਆਪਣੇ ਧਿਆਨ ਵਿਚ ਮਸਤ ਆਪਣੇ ਪਤੀ ਦਾ ਨਾਂ ਜਪਦੀ ਹੋਈ ਖੇਤ ਦੇ ਪਾਸ ਚੱਲ ਕੇ ਆ ਗਈ। ਮੁਨੀ ਜੀ ਵੀ ਆਪਣੀ ਸੰਨਿਆਸੀਆਂ

++++++++++++++++++++++++++++++++++++++++++++++++++++++++++++++++++++++

ਦੀ ਫੌਜ ਸਮੇਤ ਉਸਦੇ ਪਿਛੇ ਆ ਕੇ ਬੈਠ ਗਏ। ਪਰ ਉਸ ਇਸਤਰੀ ਨੇ ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿੱਤਾ। ਉਹ ਕੇਵਲ ਆਪਣੇ ਪਤੀ ਵਲ ਵੇਖ ਰਹੀ ਸੀ। ਉਸ ਨੂੰ ਇਸ ਦੁਨੀਆਂ ਬਾਰੇ ਕੋਈ ਚੇਤਣਾ ਨਹੀਂ ਸੀ ਕਿ ਉਥੇ ਉਸਦੇ ਪਤੀ ਤੋਂ ਉਪਰੰਤ ਕੋਈ ਹੋਰ ਵੀ ਹੈ। ਮੁਨੀ ਦੇਵ ਨੂੰ ਆਪਣੇ ਖਿਆਲ ਵਿਚ ਉਹ ਇਸਤਰੀ ਅਤੇ ਪਤੀ ਦੋਂ ਯੋਧੇ ਨਜ਼ਰ ਆਏ ਜਿਹੜੇ ਇਕ ਦੂਸਰੇ ਨੂੰ ਪਿਆਰ ਦੇ ਤੇਜ਼ ਤਿਖੇ ਤੀਰ ਚਿਲਾ ਕੇ ਵਿੰਨ੍ਹ ਰਹੇ ਸਨ। ਪਿਆਰ ਭਰੀਆਂ ਰੂਹਾਂ ਦਾ ਘਮਸਾਨ ਦਾ ਯੁੱਧ ਹੋ ਰਿਹਾ ਸੀ। ਮੁਨੀ ਜੀ ਪ੍ਰਭੂ ਦਾ ਸਿਮਰਨ ਕਰ ਰਹੇ ਸਨ ਅਤੇ ਉਹ ਇਸਤਰੀ ਆਪਣੇ ਪਤੀ ਦਾ ਸਿਮਰਨ ਕਰ ਰਹੀ ਸੀ। ਮੁੱਨੀ ਜੀ ਜਿੰਨਾਂ ਪ੍ਰਭੂ ਨੂੰ ਪਿਆਰ ਕਰਦੇ ਸਨ,ਉਹ ਆਪਣੇ ਪਤੀ ਨੂੰ ਕਰਦੀ ਸੀ। ਉਸਦੇ ਪਤੀ ਬਰਤਾ ਧਰਮ ਅਤੇ ਪਵਿਤਰ ਪਿਆਰ ਨੂੰ ਵੇਖ ਕੇ ਮੁਨੀ ਜੀ ਧਰਤੀ ਤੇ ਡਿੱਗ ਗਏ। ਉਹ ਉੱਠ ਕੇ ਉਸ ਇਸਤਰੀ ਦੇ ਚਰਨੀ ਲੱਗ ਗਏ। ਉਹ ਸਮਝਾਉਣ ਲੱਗੇ ਕਿ ਜਿਨ੍ਹਾਂ ਸ਼ੁੱਧ ਅਤੇ ਪਵਿਤਰ ਪਿਆਰ ਇਹ ਇਸਤਰੀ ਆਪਣੇ ਪਤੀ ਨੂੰ ਕਰਦੀ ਹੈ, ਏਨਾ ਪਿਆਰ ਜੇ ਪ੍ਰਭੂ ਨੂੰ ਕੀਤਾ ਜਾਵੇ ਤਾਂ ਪਰਮ ਪੁਰਖ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ। ਇਸਨੂੰ ਇਸ ਸਮੇਂ ਆਪਣੇ ਪਤੀ ਤੋਂ ਬਗੈਰ ਹੋਰ ਕੋਈ ਨਜ਼ਰ ਨਹੀਂ ਆਉਂਦਾ। ਇਹ ਵੱਧ ਤੋਂ ਵੱਧ ਉਸਦੀ ਸੇਵਾ ਕਰਨੀ ਚਾਹੁੰਦੀ ਹੈ। ਇਸਨੇ ਸਾਰੀ ਦੁਨੀਆਂ ਤਿਆਗ ਦਿੱਤੀ ਹੈ ਅਤੇ ਆਪਣੇ ਪਤੀ ਦੀ ਸੇਵਾ ਅਤੇ ਪਿਆਰ ਵਿਚ ਹੀ ਖੋਹ ਗਈ ਹੈ। ਪ੍ਰਭੂ ਨੂੰ ਪਾਉਣ ਵਾਸਤੇ ਅਜਿਹੇ ਸੱਚੇ ਪਿਆਰ ਦੀ ਲੋੜ ਹੈ। ਇਸ ਕਰਕੇ ਉਨ੍ਹਾਂ ਨੇ ਆਪਣਾ ਬਾਈਵਾਂ ਗੁਰੂ ਉਸ ਕਿਸਾਨ ਦੀ ਇਸਤਰੀ ਨੂੰ ਧਾਰਿਆ।

## ਤੇਈਵੇਂ ਗੁਰੂ 'ਰਾਗ ਗਾਉਂਦੀ ਜੱਛਣੀ ਨਾਰ' ਦੀ ਕਥਾ

**ਅਨੂਪ ਨਰਾਜ ਛੰਦ॥ ਬਜੰਤ ਨਾਦ ਦੁੱਧਰੰ ਉਠੰਤ ਨਿਸ਼ਨੰ ਸੁਰੰ॥**
**ਭਜੰਤ ਅਰਿ ਦਿਤੰ ਅਘੰ ਬਿਲੋਕ ਭਾਰਗਵੰ ਭਿਸੰ॥**
**ਬਿਲੋਕ ਕੰਚਨੰ ਗਿਰੰਤ ਤੱਜ ਮਾਨੁਖੀ ਭੁਅੰ॥**
**ਸਸੁਹਕ ਤਾਪਸੀ ਤਨੰ ਅਲੋਕ ਲੋਕਣੋ ਬਪੰ॥੪੬੩॥**

ਪਦ ਅਰਥ - ਬਜੰਤ=ਵੱਜਦੇ ਸਨ। ਉਠੰਤ=ਉੱਠਦੇ ਸਨ। ਭਜੰਤ=ਭਜਦੇ ਸਨ। ਤਾਪਸੀ=ਤਪੱਸਵੀ। ਭੁਅੰ=ਧਰਤੀ ਉੱਤੇ।

ਨਗਾਰੇ ਵੱਜ ਰਹੇ ਸਨ ਅਤੇ ਘਨਘੋਰ ਨਾਦ ਉੱਠ ਰਹੇ ਸਨ। ਮੁਨੀ ਦੇ ਭਗਵੇਂ ਭੇਸ ਨੂੰ ਵੇਖ ਕੇ ਪਾਪ ਅਤੇ ਵੈਰੀ ਨਸ਼ਟ ਹੋ ਰਹੇ ਸਨ। ਮਨੁੱਖੀ ਧਰਤੀ ਉਤੇ ਸੋਨਾ ਡਿੱਗਦਾ ਪ੍ਰਤੀਤ ਹੋ ਰਿਹਾ ਸੀ ਅਤੇ ਤਪੱਸਵੀਆਂ ਦੇ ਸਰੀਰ ਦੀ ਅਲੌਕਿਕ ਸੁੰਦਰਤਾ ਨੂੰ ਵੇਖ ਕੇ ਲੋਕ ਸਿਰ ਝੁਕਾ ਰਹੇ ਸਨ॥੪੬੩॥

**ਅਨੇਕ ਜੱਛ ਗੰਧ੍ਰਬੰ ਬਸੇਖ ਬਿਧਿ ਕਾ ਧਰੀ॥**
**ਨਿਰਕਤ ਨਾਗਣੀ ਮਹਾ ਬਸੇਖ ਬਾਸਵੀ ਸੁਰੀ॥**

ਪਵਿਤ੍ਰ ਪਰਮ ਪਾਰਬਤੀ ਅਨੂਪ ਆਲਕਾ ਪਤੀ॥
ਅਸਕਤ ਆਪਿਤੰ ਮਹਾ ਬਿਸੇਖ ਅਸੁਰੀ ਸੁਰੀ॥ ੪੬੪॥

ਅਨੇਕਾਂ ਜੱਛ, ਗੰਧ੍ਰਬ, ਨਾਗ ਇਸਤਰੀਆਂ ਇੰਦਰ ਦੀ ਇਸਤਰੀ ਬਾਸਵੀ ਪਰਮ ਪਵਿਤਰ ਪਾਰਬਤੀ, ਅਤਿ ਅਨੂਪਮ ਕੁਬੇਰ ਦੀ ਇਸਤਰੀ, ਦੇਵਤਿਆਂ ਦੀਆਂ ਇਸਤਰੀਆਂ ਅਤੇ ਦੈਂਤਾਂ ਦੀਆਂ ਇਸਤਰੀਆਂ ਉਥੇ ਸ਼ੋਭ ਰਹੀਆਂ ਸਨ॥ ੪੬੪॥

ਅਨੂਪ ਏਕ ਜੱਛਨੀ ਮਮੋਹ ਰਾਗਣੋ ਮਨੰ॥
ਘੁਮੰਤ ਘੂਰਣੰ ਛਿਤੰ ਲਗੰਤ ਸਾਰੰਗੋ ਸਰੰ॥
ਬਿਸਾਰ ਨੇਹ ਗੇਹਣੰ ਸਨੇਹ ਰਾਗਣੋ ਮਨੰ॥
ਮ੍ਰਿਗੀ ਸਜਾਣੁ ਘੂਮਤੰ ਕ੍ਰਿਤੇਣ ਕ੍ਰਿਸ ਕ੍ਰਿਤੀ ਸਰੰ॥ ੪੬੫॥

ਉਥੇ ਇਕ ਸੁੰਦਰ ਜੱਛ ਇਸਤਰੀ ਸੀ, ਉਹ ਇਸ ਤਰ੍ਹਾਂ ਘੁੰਮ ਰਹੀ ਸੀ ਕਿ ਜਿਵੇਂ ਚਾੜ੍ਹਿਕ ਦੇ ਤੀਰ ਵੱਜਾ ਹੋਵੇ ਅਤੇ ਉਹ ਧਰਤੀ ਤੇ ਡਿੱਗ ਕੇ ਘੁੰਮਣ ਘੇਰੀਆਂ ਕੱਢ ਰਿਹਾ ਹੋਵੇ। ਸਭ ਪ੍ਰਕਾਰ ਦੀਆਂ ਆਸ਼ਾਵਾਂ ਨੂੰ ਤਿਆਗ ਕੇ ਉਸ ਦਾ ਮਨ ਰਾਗ ਵਿਚ ਲੱਗਾ ਹੋਇਆ ਸੀ। ਰਾਗ ਗਾਉਂਦੀ ਹੋਈ ਆਪਣੇ ਹੋਸ਼ ਹਵਾਸ਼ ਭੁੱਲ ਕੇ ਉਹ ਇਸ ਤਰ੍ਹਾਂ ਘੁੰਮ ਰਹੀ ਸੀ ਜਿਵੇਂ ਕਿ ਹੀਰਾ ਹਿਰਨ ਤੀਰ ਵੱਜਣ ਨਾਲ ਲੋਟਣ ਪੋਟਣ ਹੋ ਜਾਂਦਾ ਹੈ॥ ੪੬੫॥

ਰਝੀਝ ਰਾਗਣੋ ਚਿਤੰ ਬਦੰਤ ਰਾਗ ਸੁ ਪ੍ਰਭੰ॥
ਬਜੰਤ ਕਿੰਗੁਰੀ ਕਰੰ ਮਮੋਹ ਆਸ਼੍ਰਮੰ ਗਤੰ॥
ਸਸੱਜਿ ਸਾਇਕੰ ਸਿਤੰ ਕਪੰਤ ਕਾਮਣੋ ਕਲੰ॥
ਭ੍ਰਮੰਤ ਭੂਤਲੰ ਭਲੰ ਭੁਗੰਤ ਭਾਮਣੀ ਦਲੰ॥ ੪੬੬॥

ਉਹ ਰਾਗ ਰਾਗਣੀਆਂ ਵਿਚ ਮਸਤ ਹੋ ਕੇ ਰਾਗ ਗਾ ਰਹੀ ਸੀ ਅਤੇ ਬੜੇ ਪ੍ਰੇਮ ਨਾਲ ਕਿੰਗਰੀ ਵਜਾਉਂਦੀ ਹੋਈ ਆਸ਼੍ਰਮ ਵਲ ਗਈ। ਉਹ ਕਾਮਣੀ ਆਪਣੀ ਕਲਾ ਦੇ ਤੀਰਾਂ ਨਾਲ ਲੈਸ ਸੀ ਅਤੇ ਉਹ ਸਾਰੀਆਂ ਇਸਤਰੀਆਂ ਦਾ ਦਲ ਪ੍ਰਿਥਵੀ ਨੂੰ ਭੋਗ ਰਿਹਾ ਸੀ ਭਾਵ ਧਰਤੀ ਤੇ ਆਨੰਦ ਮਾਣ ਰਿਹਾ ਸੀ॥ ੪੬੬॥

ਤੋਮਰ ਛੰਦ॥ ਗੁਨਵੰਤ ਸੀਲ ਅਪਾਰ॥ ਦਸ ਚਾਰ ਚਾਰ ਉਦਾਰ॥
ਰਸ ਰਾਗ ਸਰਬ ਸਪੰਨਿ॥ ਧਰਣੀ ਤਲਾ ਮਹਿ ਧੰਨਿ॥ ੪੬੭॥

ਉਹ ਗੁਣਵੰਤ, ਅਪਾਰ ਸ਼ੀਲ ਵੰਤ ਅਤੇ ਅਠਾਰਾਂ ਵਿਦਿਆਵਾਂ ਦਾ ਖਜ਼ਾਨਾ ਸੀ। ਰਾਗ ਵਿਦਿਆ

+++++++++++++++++++++++++++++++++++++++++++++++++++++++++++++++++++++++++++
ਵਿਚ ਉਹ ਨਿਪੁੰਨ ਅਤੇ ਇਸ ਧਰਤੀ ਤੇ ਧੰਨ ਸੀ॥੪੬੭॥

**ਤੋਮਰ ਛੰਦ॥ ਇਕ ਰਾਗ ਗਾਵਤ ਨਾਰ॥ ਗੁਣਵੰਤ ਸੀਲ ਅਪਾਰ॥**
**ਸੁਖ ਧਾਮ ਲੋਚਨ ਚਾਰ॥ ਸੰਗੀਤ ਕਰਤ ਬਿਚਾਰ॥੪੬੮॥**

ਇਕ ਇਸਤਰੀ ਰਾਗ ਗਾ ਰਹੀ ਸੀ ਜਿਹੜੀ ਕਿ ਅਪਾਰ ਗੁਣਵੰਤ ਅਤੇ ਸ਼ੀਲਵੰਤ ਸੀ। ਉਸਦੇ ਸੁੰਦਰ ਨੇਤਰ ਸੁਖਾਂ ਦਾ ਘਰ ਸਨ। ਉਹ ਵਿਚਾਰ ਪੂਰਬਕ ਸੰਗੀਤ ਦਾ ਗਾਇਨ ਕਰ ਰਹੀ ਸੀ॥੪੬੮॥

**ਦੁਤਿ ਮਾਨ ਰੂਪ ਅਪਾਰ॥ ਗੁਣਵੰਤ ਸੀਲ ਉਦਾਰ॥**
**ਸੁਖ ਸਿੰਧ ਰਾਗ ਨਿਧਾਨ॥ ਹਰਿ ਲੇਤ ਹੇਰਤ ਪ੍ਰਾਨ॥੪੬੯॥**

ਉਹ ਅਪਾਰ ਸੁੰਦਰ ਰੂਪ ਵਾਲੀ ਇਸਤਰੀ ਪਰਮ ਉਦਾਰ ਅਤੇ ਸ਼ੀਲਵਾਨ ਸੀ। ਉਹ ਸੁਖਾਂ ਦਾ ਸਮੁੰਦਰ ਅਤੇ ਰਾਗ ਵਿਦਿਆਂ ਦਾ ਖਜ਼ਾਨਾ ਸੀ। ਜਿਸ ਵਲ ਵੀ ਉਹ ਇਕ ਵਾਰ ਨਜ਼ਰ ਭਰ ਕੇ ਵੇਖ ਲੈਂਦੀ ਸੀ ਉਸ ਦੀ ਜਾਨ ਕੱਢ ਲੈਂਦੀ ਸੀ॥੪੬੯॥

**ਤੋਮਰ ਛੰਦ॥ ਅਕਲੰਕ ਜੁੱਬਨ ਮਾਨ॥ ਸੁਖ ਸਿੰਧ ਸੁੰਦਰ ਥਾਨ॥**
**ਇਕ ਚਿੱਤ ਗਾਵਤ ਰਾਗ॥ ਉਫਟੰਤ ਜਾਨ ਸੁਹਾਗ॥੪੭੦॥**

ਕਲੰਕ ਰਹਿਤ,ਜੋਬਨ ਵੰਤ ਅਤੇ ਸੁੰਦਰੀ ਸੁਖਾਂ ਦਾ ਸਮੁੰਦਰ ਸੀ। ਉਹ ਇਕਾਗਰ ਚਿਤ ਹੋ ਕੇ ਸੰਗੀਤ ਗਾ ਰਹੀ ਸੀ ਅਤੇ ਸੁੰਦਰ ਗੀਤ ਉਸਦੇ ਅੰਦਰੋਂ ਉੱਛਲ ਉੱਛਲ ਕੇ ਬਾਹਰ ਨਿਕਲਦੇ ਅਨਭਵ ਹੋ ਰਹੇ ਸਨ॥੪੭੦॥

**ਤਿਹ ਪੇਖਕੈ ਜਟਿ ਰਾਜ॥ ਸੰਗ ਲੀਨ ਜੋਗ ਸਮਾਜ॥**
**ਰਹਿ ਰੀਝ ਆਪਨ ਚਿੱਤ॥ ਜੁਗ ਰਾਜ ਜੋਗ ਪਵਿੱਤ॥੪੭੧॥**

ਉਸਨੂੰ ਵੇਖ ਕੇ ਮੁਨੀ ਰਾਜ ਨੇ ਆਪਣੇ ਯੋਗੀਆਂ ਨੂੰ ਇਕੱਠਾ ਕੀਤਾ ਅਤੇ ਉਹ ਸਾਰੇ ਉਸ ਪਵਿਤਰ ਯੋਗਣੀ ਨੂੰ ਵੇਖ ਕੇ ਪ੍ਰਸੰਨ ਹੋਣ ਲੱਗੇ॥ ੪੭੧॥

**ਇਹ ਭਾਂਤਿ ਜੋ ਹਰਿ ਸੰਗ॥ ਹਿਤ ਕੀਜੀਐ ਅਨਰੰਗ॥**
**ਤਬ ਪਾਈਐ ਹਰਿ ਲੋਕ॥ ਇਹ ਬਾਤ ਮੈ ਨਹੀ ਸ਼ੋਕ॥੪੭੨॥**

ਉਸਨੂੰ ਵੇਖ ਕੇ ਯੋਗੀ ਰਾਜ ਇਹ ਸੋਚਣ ਲੱਗੇ ਕਿ ਜੇ ਇਸ ਪ੍ਰਕਾਰ ਸਾਰਿਆਂ ਪਾਸਿਆਂ ਤੋਂ ਮੁਕਤ ਹੋ ਕੇ ਪਰਮਾਤਮਾ ਦੇ ਨਾਲ ਮਨ ਲਾਇਆ ਜਾਵੇ ਤਦ ਦੁਖ ਰਹਿਤ ਹੋ ਕੇ ਉਸ ਪਰਮ ਪ੍ਰਭੂ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ॥੪੭੨॥

**ਚਿਤ ਚਉਪ ਸੋ ਭਰ ਚਾਇ॥ ਗੁਰ ਜਾਨ ਕੈ ਪਰ ਪਾਇ॥**

**ਚਿਤ ਤਉਨ ਕੇ ਰਸ ਭੀਨ॥ ਗੁਰ ਤੇਈਸਵੋ ਤਿਹ ਕੀਨ॥ ੪੭੩॥**

ਮੁਨੀ ਰਾਜ ਜੀ ਦਿਲ ਵਿਚ ਬਹੁਤ ਖੁਸ਼ ਹੋਏ ਅਤੇ ਉਸਨੂੰ ਤੇਈਵਾਂ ਗੁਰੂ ਮੰਨ ਕੇ ਉਸਦੇ ਚਰਨਾਂ ਵਿਚ ਢਹਿ ਪਏ। ਉਸਦੇ ਪ੍ਰੇਮ ਰਸ ਵਿਚ ਮਗਨ ਹੋ ਕੇ ਮੁਨੀਰਾਜ ਨੇ ਉਸਨੂੰ ਤੇਈਵਾਂ ਗੁਰੂ ਧਾਰਨ ਕੀਤਾ॥ ੪੭੩॥

ਇਤਿ ਜਛਣੀ ਨਾਰ ਰਾਗ ਗਾਵਤੀ ਗੁਰੂ ਤੇਈਸਵੋਂ ਸਮਾਪਤੰ॥ ੨੩॥ ੪੭੩ ॥

ਤੇਈਵਾਂ ਗੁਰੂ "ਰਾਗ ਗਾਉਂਦੀ ਜੱਛਣੀ ਨਾਰ" ਸਮਾਪਤ॥ ੨੩॥ ੪੭੩ ॥

ਭਾਵਾਰਥ - ਮੁਨੀ ਦੱਤ ਨੇ ਆਪਣਾ ਤੇਈਵਾਂ ਗੁਰੂ ਇਕ ਜੱਛ ਇਸਤਰੀ ਨੂੰ ਧਾਰਨ ਕੀਤਾ। ਉਹ ਇਸਤਰੀ ਅਤਿ ਸੁੰਦਰ ਅਤੇ ਰਾਗ ਵਿਦਿਆ ਵਿਚ ਨਿਪੁੰਨ ਸੀ। ਕੋਈ ਵੀ ਕਲਾ ਤਦ ਤਕ ਪ੍ਰਾਪਤ ਨਹੀਂ ਹੁੰਦੀ ਜਦ ਤਕ ਉਸ ਦਾ ਲਗਨ, ਮਿਹਨਤ ਅਤੇ ਪਿਆਰ ਨਾਲ ਅਭਿਆਸ ਨ ਕੀਤਾ ਜਾਵੇ। ਕਈ ਵਾਰ ਕਲਾ ਨਾਲ ਏਨਾ ਪਿਆਰ ਹੋ ਜਾਂਦਾ ਹੈ ਕਿ ਇਨਸਾਨ ਆਪਣੀ ਸੁੱਧ ਬੁੱਧ ਭੁੱਲ ਜਾਂਦਾ ਹੈ। ਜੱਛ ਇਸਤਰੀ ਵੀ ਰਾਗ ਵਿਚ ਏਨੀ ਲੀਨ ਹੋ ਗਈ ਸੀ ਕਿ ਉਸ ਨੂੰ ਭੁੱਲ ਹੀ ਗਿਆ ਕਿ ਉਹ ਕਿਥੇ ਘੁੰਮ ਰਹੀ ਸੀ, ਕਿਥੇ ਡਿੱਗ ਰਹੀ ਸੀ ਅਤੇ ਕਿਥੇ ਫਿਰ ਰਹੀ ਸੀ। ਉਸ ਇਸਤਰੀ ਨੇ ਆਪਣਾ ਮਨ ਰਾਗ ਨਾਲ ਇਸ ਤਰ੍ਹਾਂ ਜੋੜ ਲਿਆ ਸੀ ਕਿ ਉਹ ਬਾਹਰਲੀ ਦੁਨੀਆਂ ਨੂੰ ਬਿਲਕੁਲ ਹੀ ਭੁੱਲ ਗਈ ਸੀ। ਸੰਸਾਰ ਦੇ ਸਾਰੇ ਮੋਹ, ਪਿਆਰ ਉਸ ਛੱਡ ਦਿੱਤੇ ਸਨ ਅਤੇ ਇਕਾਗਰ ਚਿਤ ਹੋ ਕੇ ਰਾਗ ਦਾ ਗਾਇਨ ਕਰ ਰਹੀ ਸੀ। ਮੁਨੀ ਜੀ ਉਸ ਦੀ ਇਸ ਇਕਾਗਰਤਾ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਇਹ ਵਿਚਾਰ ਕੀਤੀ ਕਿ ਜੇ ਮਨੁੱਖ ਇਸ ਤਰ੍ਹਾਂ ਆਪਣਾ ਮਨ ਪ੍ਰਭੂ ਨਾਲ ਲਾਵੇ ਤਾਂ ਕਿਸੇ ਦੁਖ ਕਸ਼ਟ ਤੋਂ ਬਗੈਰ ਪਰਮ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਗੱਲ ਨੂੰ ਮੁਖ ਰਖਕੇ ਹੀ ਉਨ੍ਹਾਂ ਉਸਨੂੰ ਤੇਈਵਾਂ ਗੁਰੂ ਧਾਰਨ ਕੀਤਾ।

## *ਚੌਵੀਵੇਂ ਗੁਰੂ 'ਇਕ ਵਾਹਿਗੁਰੂ ਦੇ ਨਾਮ' ਦੀ ਕਥਾ*

**ਤੋਮਰ ਛੰਦ॥ ਤਬ ਬਹੁਤ ਬਰਖ ਪ੍ਰਮਾਨ॥ ਚੜਿ ਮੇਰ ਸ੍ਰਿੰਗ ਮਹਾਨ॥ ਕੀਅ ਘੋਰ ਤਪਸਾ ਉਗ੍ਰ॥ ਤਬ ਰੀਝਏ ਕਛੁ ਸੁਗ੍ਰ॥ ੪੭੪॥**

ਤਦ ਮੁਨੀ ਰਾਜ ਨੇ ਸੁਮੇਰ ਪਰਬਤ ਦੀ ਚੋਟੀ ਉਤੇ ਚੜ੍ਹਕੇ ਬਹੁਤ ਸਾਲਾਂ ਤਕ ਘੋਰ ਤਪੱਸਿਆ ਕੀਤੀ ਅਤੇ ਕਰਤਾ ਪ੍ਰਸੰਨ ਹੋ ਗਏ॥ ੪੭੪॥

**ਜਗ ਦੇਖ ਕੈ ਬਿਵਹਾਰ॥ ਮੁਨ ਰਾਜ ਕੀਨ ਬਿਚਾਰ॥ ਇਨ ਕਉਨ ਸੋ ਉਪਜਾਇ॥ ਫਿਰਿ ਲੇਤ ਆਪ ਮਿਲਾਇ॥ ੪੭੫॥**

ਜਗਤ ਦਾ ਵਿਹਾਰ ਵੇਖ ਕੇ ਮੁਨੀ ਨੇ ਵਿਚਾਰ ਕੀਤਾ ਕਿ ਉਹ ਕੌਣ ਹੈ ਜਿਹੜਾ ਇਸ ਜਗਤ ਨੂੰ ਪੈਦਾ ਕਰਦਾ ਹੈ ਅਤੇ ਫਿਰ ਆਪਣੇ ਵਿਚ ਹੀ ਮਿਲਾ ਲੈਂਦਾ ਹੈ॥ ੪੭੫॥

**ਤਿਹ ਚੀਨੀਐ ਕਰਿ ਗਿਆਨ॥ ਤਬ ਹੋਇ ਪੂਰਨ ਧਜਾਨ॥**
**ਤਿਹ ਜਾਣੀਐ ਜਤ ਜੋਗ॥ ਤਬ ਹੋਇ ਦੇਹ ਅਰੋਗ॥੪੭੬॥**

ਜੇ ਗਿਆਨ ਰਾਹੀਂ ਉਸ ਨੂੰ ਪਛਾਣਿਆ ਜਾਵੇ ਤਾਂ ਤਪੱਸਿਆ ਪੂਰਨ ਹੋਵੇ ਅਤੇ ਜੇ ਯੋਗ ਦੇ ਰਾਹੀਂ ਉਸਨੂੰ ਜਾਣਿਆ ਜਾਵੇ ਤਾ ਦੇਹ ਅਰੋਗ ਰਹੇ ਗੀ॥੪੭੬॥

**ਤਬ ਏਕ ਪੁਰਖ ਪਛਾਨ॥ ਜਗ ਨਾਸ ਜਾਹਿਨ ਜਾਨ॥**
**ਸਤ ਜਗਤ ਕੋ ਪਤਿ ਦੇਖ॥ ਅਨਭਉ ਅਨੰਤ ਅਭੇਖ॥੪੭੭॥**

ਤਦ ਫਿਰ ਇਕ ਪਰਮ ਤੱਤ ਦੀ ਪਛਾਣ ਹੋਵੇਗੀ ਕਿ ਉਹ ਹੀ ਜਗਤ ਦਾ ਨਾਸ ਕਰਨ ਵਾਲਾ ਹੈ, ਉਹੀ ਜਗਤ ਪਿਤਾ ਸੱਚ ਹੈ ਅਤੇ ਉਹੀ ਡਰ ਅਤੇ ਭੇਸ ਤੋਂ ਰਹਿਤ ਹੈ॥੪੭੭॥

**ਬਿਨ ਏਕ ਨਾਹਿਨ ਸ਼ਾਂਤਿ॥ ਸਭ ਤੀਰਥ ਕਿਯੁੰ ਨ ਅਨ੍ਹਾਤ॥**
**ਜਬ ਸੇਵਿਹੋ ਇਕ ਨਾਮ॥ ਤਬ ਹੋਇ ਪੂਰਣ ਕਾਮ॥੪੭੮॥**

ਉਸ ਇਕ ਤੋਂ ਬਗੈਰ ਸ਼ਾਂਤੀ ਪ੍ਰਾਪਤ ਨਹੀਂ ਹੋਵੇਗੀ ਅਤੇ ਸਭ ਤੀਰਥਾਂ ਦਾ ਇਸ਼ਨਾਨ ਬੇਅਰਥ ਹੋਵੇਗਾ। ਜਦ ਵਾਹਿਗੁਰੂ ਦੇ ਇਕ ਨਾਮ ਦਾ ਸਿਮਰਣ ਕੀਤਾ ਜਾਵੇਗਾ ਤਦ ਹੀ ਸਾਰੀਆਂ ਕਾਮਨਾਵਾਂ ਪੂਰੀਆਂ ਹੋਣਗੀਆਂ॥੪੭੮॥

**ਬਿਨ ਏਕ ਚੌਬਿਸ ਫੋਕ॥ ਸਭ ਹੀ ਧਰਾ ਸਭ ਲੋਕ॥**
**ਜਿਨ ਏਕ ਕਉ ਪਹਿਚਾਨ॥ ਤਿਨ ਚਉਬਿਸੋ ਰਸ ਮਾਨ॥੪੭੯॥**

ਉਸ ਇਕ ਦੇ ਗਿਆਨ ਤੋਂ ਬਿਨਾਂ ਚੌਵੀ ਗੁਰੂ ਵਿਅਰਥ ਹਨ, ਸਾਰੀ ਕਾਇਨਾਤ ਅਤੇ ਸਾਰੇ ਲੋਕ ਵਿਅਰਥ ਹਨ। ਜਿਸ ਇਕ ਨੂੰ ਪਛਾਣ ਲਿਆ ਉਹ ਚੋਵੀਆਂ ਵਿਚ ਵੀ ਆਨੰਦ ਲੈਂਦਾ ਹੋਇਆ ਰਸ ਮਈ ਰਹੇਗਾ॥੪੭੯॥

**ਜੇ ਏਕ ਕੇ ਰਸ ਭੀਨ॥ ਤਿਨ ਚਉਬਿਸੋ ਰਸ ਲੀਨ॥**
**ਜਿਨ ਏਕ ਕੋ ਨਹੀ ਬੂਝ॥ ਤਿਹ ਚਉਬਿਸੈ ਨਹੀ ਸੂਝ॥੪੮੦॥**

ਜਿਹੜਾ ਇਕ ਦੇ ਰਸ ਵਿਚ ਰਸ ਗਿਆ ਉਹ ਚੋਵੀ ਗੁਰੂਆਂ ਦੀ ਲੀਲਾਵਾਂ ਵਿਚ ਵੀ ਆਨੰਦ ਲੈ ਸਕੇਗਾ। ਜਿਸ ਇਕ ਪਰਮਾਤਮਾ ਨੂੰ ਨਹੀਂ ਪਛਾਣਿਆ ਉਹ ਚੋਵੀਆਂ ਦੇ ਰਹਿਸ ਨੂੰ ਵੀ ਨਹੀਂ ਜਾਣ ਸਕਦਾ॥੪੮੦॥

**ਜਿਨ ਏਕ ਕੌ ਨਹੀ ਚੀਨ॥ ਤਿਨ ਚਉਬਿਸੈ ਫਲ ਹੀਨ॥**
**ਜਿਨ ਏਕ ਕੋ ਪਹਿਚਾਨ॥ ਤਿਨ ਚਉਬਿਸੈ ਰਸ ਮਾਨ॥੪੮੧॥**

ਜਿਸ ਇਕ ਨੂੰ ਨਹੀਂ ਜਾਣਿਆ ਉਸਦੇ ਵਾਸਤੇ ਚੌਵੀ ਗੁਰੂ ਨਿਸਫਲ ਹਨ.ਇਕ ਦੇ ਆਨੰਦ ਦੇ ਅਨਭਵ ਨੂੰ ਪਛਾਣ ਲੈਣ ਵਾਲਾ,ਚੌਵੀਆਂ ਦੇ ਆਨੰਦ ਦੇ ਅਨਭਵ ਨੂੰ ਪਛਾਣ ਲਵੇਗਾ॥ ੪੮੧॥

**ਬਿੜ੍ਹ ਪਦ ਛੰਦ॥ ਏਕਹਿ ਜਉ ਮਨ ਆਨਾ॥ ਦੂਸਰ ਭਾਵ ਨ ਜਾਨਾ॥**
**ਦੁੰਦਭ ਦਉਰ ਬਜਾਏ॥ ਫੂਲ ਸੁਰਨ ਬਰਖਾਏ॥ ੪੮੨॥**

ਮੁਨੀ ਦੱਤ ਨੇ ਇਕੋ ਵਿਚ ਆਪਣਾ ਮਨ ਲਾ ਲਿਆ ਅਤੇ ਦੂਸਰੇ ਭਾਵ ਨੂੰ ਨ ਜਾਣਿਆ ਤਦ ਧੌਂਸੇ ਨਗਾਰੇ ਵਜਾਉਂਦੇ ਦੇਵਤਿਆਂ ਨੇ ਫੁਲਾਂ ਦੀ ਵਰਖਾ ਕੀਤੀ॥ ੪੮੨॥

**ਹਰਖੈ ਸਭ ਜਟ ਧਾਰੀ॥ ਗਾਵਤ ਦੇਦੇ ਤਾਰੀ॥**
**ਜਿਤ ਤਿਤ ਡੋਲਤ ਫੂਲੇ॥ ਗ੍ਰਿਹ ਕੇ ਸਭ ਦੁਖ ਭੂਲੇ॥ ੪੮੩॥**

ਸਾਰੇ ਮੁਨੀ ਇਕੱਠੇ ਹੋ ਕੇ ਤਾਲੀਆ ਵਜਾਉਂਦੇ ਹੋਏ ਗਾਉਣ ਲੱਗੇ.ਉਹ ਘਰ ਦੇ ਸਾਰੇ ਦੁੱਖ ਭੁਲਾ ਕੇ ਪ੍ਰਸੰਨ ਚਿੱਤ ਹੋ ਕੇ ਇਧਰ ਉਧਰ ਘੁੰਮਣ ਫਿਰਨ ਲੱਗੇ॥ ੪੮੩॥

**ਤਾਰਕ ਛੰਦ॥ ਬਹੁ ਬਰਖ ਜਬੈ ਤਪਸਾ ਤਿਹ ਕੀਨੀ॥**
**ਗੁਰਦੇਵ ਕ੍ਰਿਆ ਜੁ ਕਹੀ ਧਰ ਲੀਨੀ॥**
**ਤਬ ਨਾਥ ਸਨਾਥ ਹੁਐ ਬਜੋਂਤ ਬਤਾਈ॥**
**ਤਬ ਹੀ ਦਸੌ ਦਿਸ ਸੂਝ ਬਨਾਈ॥ ੪੮੪॥**

ਪਦ ਅਰਥ - ਬਿਯੋਂਤ=ਜੁਗਤੀ। ਤਪਸਾ=ਤਪੱਸਿਆ।

ਇਸ ਪ੍ਰਕਾਰ ਜਦ ਬਹੁਤ ਸਾਲ ਤਪੱਸਿਆ ਕੀਤੀ ਅਤੇ ਗੁਰਦੇਵ ਨੇ ਜੋ ਕੁਝ ਦੱਸਿਆ ਸੀ ਉਸ ਅਨੁਸਾਰ ਕ੍ਰਿਆਵਾਂ ਕੀਤੀਆਂ। ਮੁਨੀ ਨਾਥ ਨੂੰ ਬਹੁਤ ਸਾਰੀਆਂ ਜੁਗਤੀਆਂ ਦੱਸੀਆਂ ਅਤੇ ਇਸ ਤਰ੍ਹਾਂ ਦਸਾਂ ਦਿਸ਼ਾਵਾਂ ਦੇ ਗਿਆਨ ਦੀ ਸੋਝੀ ਆ ਗਈ॥ ੪੮੪॥

**ਦਿਜ ਦੇਵ ਤਬੈ ਗੁਰ ਚਉਬਿਸ ਕੈਕੈ॥ ਗਿਰਮੇਰ ਗਏ ਸਭ ਹੀ ਮੁਨ ਲੈਕੈ॥**
**ਤਪਸਾ ਜਬ ਘੋਰ ਤਹਾ ਤਿਨ ਕੀਨੀ॥ ਗੁਰਦੇਵ ਤਬੈ ਤਿਹ ਯਾ ਸਿਖ ਦੀਨੀ॥ ੪੮੫॥**

ਪਦ ਅਰਥ - ਗਿਰ ਮੇਰ=ਸੁਮੇਰ ਪਰਬਤ। ਸਿਖ=ਸਿਖਿਆ

ਇਸ ਤਰ੍ਹਾਂ ਚੌਵੀ ਗੁਰੂ ਧਾਰਨ ਕਰ ਕੇ ਅਤੇ ਸਾਰੇ ਮੁਨੀਆਂ ਨੂੰ ਨਾਲ ਲੈ ਕੇ ਸੁਮੇਰ ਪਰਬਤ ਤੇ ਚਲੇ ਗਏ। ਉਥੇ ਉਨ੍ਹਾਂ ਘੋਰ ਤਪੱਸਿਆ ਕੀਤੀ ਅਤੇ ਤਦ ਗੁਰਦੇਵ ਨੇ ਉਨ੍ਹਾਂ ਨੂੰ ਇਹ ਸਿਖਿਆ ਦਿੱਤੀ॥ ੪੮੫॥

**ਤੋਟਕ ਛੰਦ॥ ਗਿਰਮੇਰ ਗਏ ਰਿਖ ਬਾਲਕ ਲੈ॥**

++++++++++++++++++++++++++++++++++++++++++++++++++++++++++++++++++++

## ਧਰ ਸੀਸ ਜਟਾ ਭਗਵੇ ਪਟਕੈ॥
## ਤਪ ਘੋਰ ਕਰਾ ਬਹੁ ਬਰਖ ਦਿਨਾ॥
## ਹਰਿ ਜਾਪ ਨ ਛੋਰਸ ਏਕ ਛਿਨਾ॥ ੪੮੬॥

ਪਦ ਅਰਥ - ਬਾਲਕ=ਚੇਲੇ। ਛੋਰਸ=ਛੱਡਦੇ ਸਨ। ਏਕ ਛਿਨ=ਇਕ ਖਿਣ ਵੀ।

ਸਿਰ ਉਤੇ ਜੜਾਵਾਂ ਅਤੇ ਤਨ ਉਤੇ ਗੇਰੂਏ ਕੱਪੜੇ ਪਾ ਕੇ, ਮੁਨੀ ਆਪਣੇ ਚੇਲਿਆਂ ਨੂੰ ਨਾਲ ਲੈ ਕੇ ਸੁਮੇਰ ਪਰਬਤ ਤੇ ਚਲੇ ਗਏ, ਜਿਥੇ ਉਨ੍ਹਾਂ ਕਈ ਸਾਲਾਂ ਤੱਕ ਘੋਰ ਤਪੱਸਿਆ ਕੀਤੀ ਅਤੇ ਪ੍ਰਭੂ ਦਾ ਜਾਪ ਇਕ ਖਿਣ ਲਈ ਵੀ ਨਾ ਛੱਡਿਆ॥ ੪੮੬॥

## ਦਸ ਲੱਛ ਸੁ ਬੀਸ ਸਹੰਸ੍ਰ ਬਰਖੰ॥ ਤਪ ਕੀਨ ਤਹਾਂ ਬਹੁ ਭਾਂਤ ਰਿਖੰ॥
## ਸਭ ਦੇਸਨ ਦੇਸ ਚਲਾਇ ਮਤੰ॥ ਮੁਨਿ ਦੇਵ ਮਹਾਂ ਮਤ ਗੂੜ ਗਤੰ॥ ੪੮੭॥

ਦਸ ਲੱਖ ਵੀਹ ਹਜ਼ਾਰ ਸਾਲ ਤਕ ਮੁਨੀਆਂ ਨੇ ਕਈ ਪ੍ਰਕਾਰ ਨਾਲ ਤੱਪਸਿਆ ਕੀਤੀ, ਸਭ ਦੇਸ਼ਾ ਦੇਸ਼ਾਤਰਾ ਵਿਚ ਆਪਣੇ ਮੱਤ ਨੂੰ ਚਲਾਇਆ। ਮੁਨੀ ਦੇਵ ਦਾ ਮਹਾਨ ਮਤ ਬੜੀ ਗੂੜ ਗੱਤ ਵਾਲਾ ਸੀ॥ ੪੮੭॥

## ਰਿਖ ਰਾਜ ਦਸ਼ਾ ਜਬ ਅੰਤ ਭਈ॥ ਬਲ ਜੋਗਹੁ ਤੇ ਮੁਨਿ ਜਾਨ ਲਈ॥
## ਧੂਅਰੋ ਜਗ ਧਉਲੁਰ ਜਾਨ ਜਟੀ॥ ਕਛੁ ਅਉਰ ਕ੍ਰਿਆ ਇਹ ਭਾਂਤ ਠਟੀ॥ ੪੮੮॥

ਪਦ ਅਰਥ - ਬਲ ਜੋਗਹੁ=ਯੋਗਾ ਸ਼ਕਤੀ ਨਾਲ। ਠਟੀ=ਬਣਾਈ।

ਜਦ ਮੁਨੀ ਰਾਜ ਦਾ ਅੰਤਮ ਸਮਾਂ ਆਇਆ ਤਾਂ ਇਹ ਸਭ ਕੁਝ ਉਨ੍ਹਾਂ ਆਪਣੀ ਯੋਗਾ ਸ਼ਕਤੀ ਨਾਲ ਜਾਣ ਲਿਆ। ਤਦ ਉਸ ਜੜਾਵਾਂ ਵਾਲੇ ਮੁਨੀ ਨੇ ਇਸ ਦੁਨੀਆਂ ਨੂੰ ਧੂੰ ਦੇ ਬਦਲ ਵਾਂਗ ਸਮਝਿਆ ਅਤੇ ਇਕ ਹੋਰ ਕ੍ਰਿਆ ਕਰਨ ਦੀ ਯੋਜਨਾ ਬਣਾਈ॥ ੪੮੮॥

## ਸਧਿ ਕੈ ਪਵਨੈ ਰਿਖ ਜੋਗ ਬਲੰ॥ ਤਜ ਚਾਲ ਕਲੇਵਰ ਭੂਮਿ ਤਲੰ॥
## ਕਲ ਫੋਰ ਉਤਾਲ ਕਪਾਲ ਕਲੀ॥ ਤਿਹ ਜੋਤਿ ਸੁ ਜੋਤਿਹ ਮੱਧਿ ਮਿਲੀ॥ ੪੮੯॥

ਸਧਿ ਕੈ=ਸਾਧ ਕੇ। ਕਲੇਵਰ=ਸਰੀਰ। ਭੂਮਿ ਤਲੰ=ਧਰਤੀ ਉਪਰ।

ਮੁਨੀ ਰਾਜ ਨੇ ਯੋਗਾ ਸ਼ਕਤੀ ਨਾਲ ਆਪਣੇ ਸਵਾਸਾਂ ਰੂਪ ਪਵਨ ਨੂੰ ਸਾਧ ਕੇ, ਸਰੀਰ ਨੂੰ ਧਰਤੀ ਉਤੇ ਛੱਡ ਕੇ ਚੱਲ ਪਏ। ਕਪਾਲ ਕਲੀ ਨੂੰ ਭੰਨ ਕੇ ਉਨ੍ਹਾਂ ਦੀ ਜੋਤੀ ਉਸ ਪਰਮ ਜੋਤ ਨਾਲ ਜਾ ਮਿਲੀ॥ ੪੮੯॥

## ਕਲ ਕਾਲ ਕੂਵਾਲ ਕਰਾਲ ਲਸੈ॥ ਜਗ ਜੰਗਮ ਥਾਵਰ ਸਰਬ ਕਸੈ॥

**ਜਗ ਕਾਲਹਿ ਜਾਲ ਬਿਸਾਲ ਰਚਾ॥ ਜਿਹ ਬੀਚ ਫਸੇ ਬਿਨ ਕੋ ਨ ਬਚਾ॥ ੪੯੦॥**

ਅਕਾਲ ਆਪਣੀ ਵਿਕਰਾਲ ਕਿਰਪਾਨ ਲੈ ਕੇ ਸਭ ਪ੍ਰਕਾਰ ਦੇ ਜੀਵਾਂ ਉਤੇ ਉਸ ਨੂੰ ਸਦਾ ਹੀ ਤਾਣ ਛੱਡਦਾ ਹੈ। ਅਕਾਲ ਨੇ ਹੀ ਇਸ ਜਗਤ ਰੂਪੀ ਵਿਸ਼ਾਲ ਜਾਲ ਦੀ ਰਚਨਾ ਕੀਤੀ ਹੈ, ਜਿਸ ਵਿਚ ਫਸੇ ਬਗੈਰ ਕੋਈ ਵੀ ਨਹੀਂ ਬਚਿਆ ਹੈ॥ ੪੯੦॥

**ਸਵੈਯਾ॥ ਦੇਸ਼ ਬਿਦੇਸ਼ ਨਰੇਸ਼ਨ ਜੀਤ ਅਨੇਸ਼ ਬਡੇ ਅਵਨੇਸ਼ ਸੰਘਾਰੇ॥**
**ਆਠੋਈ ਸਿੱਧ ਸਭੈ ਨਵਨਿਧਿ ਸਮ੍ਰਿੱਧਨ ਸਰਬ ਭਰੇ ਗ੍ਰਿਹ ਸਾਰੇ॥**
**ਚੰਦ੍ਰਮੁਖੀ ਬਨਿਤਾ ਬਹੁਤੈ ਘਰਿ ਮਾਲ ਭਰੇ ਨਹੀ ਜਾਤ ਸੰਭਾਰੇ॥**
**ਨਾਮ ਬਿਹੀਨ ਅਧੀਨ ਭਏ ਜਮ ਅੰਤਿ ਕੋ ਨਾਗੇ ਹੀ ਪਾਇ ਸਿਧਾਰੇ॥ ੪੯੧॥**

ਪਦ ਅਰਥ - ਨਰੇਸਨ=ਸਮਰਾਟ। ਚੰਦ੍ਰ ਮੁਖੀ=ਚੰਦ ਵਰਗੇ ਮੁਖੜੇ ਵਾਲੀਆਂ। ਬਨਿਤ=ਔਰਤ। ਨਾਗੇ ਪਾਇ=ਨੰਗੇ ਪੈਰ। ਸਿਧਾਰੇ=ਚਲੇ ਗਏ।

ਇਸ ਕਾਲ ਨੇ ਦੇਸ਼ ਵਿਦੇਸ਼ ਅਤੇ ਸਾਰੀ ਧਰਤੀ ਦੇ ਵੱਡੇ ਵੱਡੇ ਸਮਰਾਟਾਂ ਨੂੰ ਮਾਰ ਦਿੱਤਾ ਹੈ। ਜਿਨ੍ਹਾਂ ਕੋਲ ਅੱਠੇ ਸਿਧੀਆਂ, ਨੌ ਨਿਧੀਆਂ, ਹਰ ਪ੍ਰਕਾਰ ਦੀ ਸੰਪਤੀ, ਚੰਦ ਵਰਗੇ ਮੁਖੜੇ ਵਾਲੀਆਂ ਸੋਹਣੀਆਂ ਔਰਤਾਂ ਅਤੇ ਅਪਾਰ ਧਨ ਸੀ, ਉਹ ਵੀ ਸਭ ਪ੍ਰਭੂ ਨਾਮ ਦੇ ਸਿਮਰਨ ਤੋਂ ਵਿਹੂਣੇ, ਅੰਤ ਵਿਚ ਜਮ ਦੇ ਵੱਸ ਵਿਚ ਪੈ ਕੇ, ਨੰਗੇ ਪੈਰ ਹੀ ਇਸ ਜੱਗ ਤੋਂ ਚਲੇ ਗਏ ਹਨ॥ ੪੯੧॥

**ਰਾਵਨ ਕੇ ਮਹਿਰਾਵਨ ਕੇ ਮਨੁ ਕੇ ਨਲ ਕੇ ਚਲਤੇ ਨ ਚਲੀ ਗਉ॥**
**ਭੋਜ ਦਿਲੀਪਤ ਕੌ ਰਵਿ ਕੈ ਨਹੀ ਸਾਥ ਦਯੋ ਰਘੁਨਾਥ ਬਲੀ ਕਉ॥**
**ਸੰਗਿ ਚਲੀ ਅਬ ਲੌਂ ਨਹੀ ਕਾਹੂ ਕੇ ਸਾਚ ਕਹੌਂ ਅਘ ਅਉਘ ਦਲੀ ਸਉ॥**
**ਚੇਤ ਰੇ ਚੇਤ ਅਚੇਤ ਮਹਾ ਪਸੁ ਕਾਹੂ ਕੇ ਸੰਗਿ ਚਲੀ ਨ ਹਲੀ ਹਉ॥ ੪੯੨॥**

ਰਾਵਨ, ਮਹੀ ਰਾਵਨ, ਰਾਜਾ ਮਨੁ, ਰਾਜਾ ਨਲ ਆਦਿ ਕਿਸੇ ਦੇ ਵੀ ਨਾਲ ਧਰਤੀ ਇਕ ਕਦਮ ਵੀ ਚਲੀ ਨਹੀਂ ਹੈ। ਰਾਜਾ ਭੋਜ, ਦਿੱਲੀ ਦਾ ਸੁਆਮੀ ਰਾਜਾ ਦਿਲੀਪ,ਕੌਰਵ ਅਤੇ ਬਲਵਾਨ ਰਾਜੇ ਰਘੁਨਾਥ ਦਾ ਵੀ ਇਸ ਸਾਥ ਨਹੀਂ ਦਿੱਤਾ। ਇਸ ਲਈ ਹੇ ਮਹਾਨ ਪਸ਼ੂ ਰੂਪੀ ਅਚੇਤ ਮਨ, ਤੂੰ ਹੋਸ਼ ਵਿਚ ਆ ਅਤੇ ਸਮਝ ਕਿ ਪਾਪਾਂ ਦਾ ਨਾਸ ਕਰਨ ਵਾਲਿਆਂ ਦਾ ਵੀ ਉਸ ਸਾਥ ਨਹੀਂ ਦਿੱਤਾ ਅਤੇ ਕਿਸੇ ਦੇ ਨਾਲ ਵੀ ਇਹ ਚਲੀ ਨਹੀਂ ਅਤੇ ਨ ਕਿਸੇ ਨੂੰ ਆਪਣਾ ਮੰਨਿਆ ਹੈ॥ ੪੯੨॥

**ਸਾਚ ਔ ਝੂਠ ਕਹੇ ਬਹੁਤੈ ਬਿਧ ਕਾਮ ਕਰੋਧ ਅਨੇਕ ਕਮਾਏ॥**
**ਭਾਜ ਨਲਾਜ ਬਚਾ ਧਨ ਕੇ ਡਰ ਲੋਕ ਗਯੋ ਪਰਲੋਕ ਗਵਾਏ॥**

ਦੁਆਦਸ ਬਰਖ ਪੜਾ ਨ ਗੁੜਿਓ ਜੜ ਰਾਜੀਵ ਲੋਚਨ ਨਾਹਿਨ ਪਾਏ॥
ਲਾਜ ਬਿਹੀਨ ਅਧੀਨ ਗਹੇ ਜਮ ਅੰਤ ਕੌ ਨਾਗੇ ਹੀ ਪਾਇ ਸਿਧਾਏ॥ ੪੯੩॥

ਜੀਵ ਨੇ ਸੱਚ ਝੂਠ ਬੋਲ ਕੇ ਕਈ ਪ੍ਰਕਾਰ ਦੇ ਕਾਮ ਕ੍ਰੋਧ ਕਮਾਏ ਹਨ। ਧਨ ਦੀ ਕਮਾਈ ਵਾਸਤੇ ਜੀਵ ਨਿਲੱਜ ਹੋ ਕੇ ਭੱਜਾ ਫਿਰਦਾ ਹੈ ਅਤੇ ਇਸ ਤਰ੍ਹਾਂ ਲੋਕ ਤੇ ਪਰਲੋਕ ਦੋਵੇਂ ਗਵਾ ਲਏ ਹਨ। ਬਾਰਾਂ ਸਾਲ ਤਕ ਪੜ੍ਹਾਈ ਕਰਦਾ ਰਿਹਾ ਹੈ ਪਰ ਮੂਰਖ ਮੰਨਿਆ ਅਤੇ ਗੁੜਿਆਂ ਇਕ ਅੱਖਰ ਵੀ ਨਹੀਂ ਅਤੇ ਮੂਰਖ ਕਮਲ ਨੈਣੀ ਪ੍ਰਭੂ ਨੂੰ ਪਾ ਹੀ ਨਹੀਂ ਸਕਿਆ। ਨਿਲੱਜ ਜੀਵ ਨੂੰ ਅੰਤ ਵਿਚ ਜਮ ਫੜ ਲੈਣਗੇ ਅਤੇ ਉਸਨੂੰ ਨੰਗੇ ਪੈਰ ਹੀ ਇਥੋਂ ਜਾਣਾ ਪਵੇਗਾ॥ ੪੯੩॥

ਕਾਹੇ ਕਉ ਬਸਤ੍ਰ ਧਰੋ ਭਗਵੇ ਮੁਨ ਤੇ ਸਭ ਪਾਵਕ ਬੀਚ ਜਲੈਗੀ॥
ਕਜੋਂ ਇਮ ਰੀਤ ਚਲਾਵਤ ਹੋ ਦਿਨ ਦ੍ਵੈਕ ਚਲੈ ਸਭਦਾ ਨ ਚਲੈਗੀ॥
ਕਾਲ ਕਰਾਲ ਕੀ ਰੀਤ ਮਹਾਂ ਇਹ ਕਾਹੂ ਜੁਗੇਸ ਛਲੀ ਨ ਛਲੈਗੀ॥
ਸੁੰਦਰ ਦੇਹਿ ਤੁਮਾਰੀ ਮਹਾਮੁਨਿ ਅੰਤਿ ਮਸਾਨ ਹ੍ਵੈ ਧੂਰ ਰਲੈਗੀ॥ ੪੯੪॥

ਪਦ ਅਰਥ - ਪਾਵਕ=ਅੱਗ। ਸਭਦਾ=ਸਦਾ। ਜੁਗੇਸ=ਜੋਗ ਰਾਜ। ਧੂਰ=ਧੂੜੀ।

ਹੇ ਮੁਨੀ ਰਾਜ ! ਕਿਉਂ ਗੇਰੂਏ ਕੱਪੜੇ ਧਾਰਨ ਕਰਦੇ ਹੋ ? ਇਨ੍ਹਾਂ ਸਾਰਿਆਂ ਨੂੰ ਤਾਂ ਅੰਤ ਵਿਚ ਅੱਗ ਵਿਚ ਹੀ ਸੜਨਾਂ ਪੈਂਦਾ ਹੈ। ਕਿਉਂ ਕਈ ਪ੍ਰਕਾਰ ਦੀਆਂ ਰੀਤੀਆਂ ਅਤੇ ਨਵੀਆਂ ਨਵੀਆਂ ਮਰਿਆਦਾਵਾਂ ਤੋਰ ਰਿਹਾ ਏਂ ? ਇਹ ਵੀ ਸਦਾ ਨਹੀਂ ਚਲਦੀਆਂ ਰਹਿਣੀਆਂ। ਮਹਾਨ ਕਾਲ ਦੀ ਵਿਕਰਾਲ ਮਰਿਆਦਾ ਕੋਈ ਜੋਗੀ ਰਾਜ ਛੱਲ ਨਹੀਂ ਸਕਿਆ ਹੈ। ਹੇ ਮੁਨੀ ! ਤੁਹਾਡੀ ਇਹ ਸੁੰਦਰ ਕਾਇਆ ਅੰਤ ਵਿਚ ਸ਼ਮਸ਼ਾਨ ਦੀ ਧੂੜ ਵਿਚ ਮਿਲ ਜਾਏਗੀ॥ ੪੯੪॥

ਕਾਹੇ ਕੌ ਪਉਨ ਭਛੋ ਸੁਨਿ ਹੋ ਮੁਨਿ ਪਉਨ ਭਛੇ ਕਛੁ ਹਾਥ ਨ ਐ ਹੈ॥
ਕਾਹੇ ਕੌ ਬਸਤ੍ਰ ਕਰੋ ਭਗਵਾ ਇਨ ਬਾਤਨ ਸੋ ਭਗਵਾਨ ਨ ਹ੍ਵੈ ਹੈ॥
ਬੇਦ ਪੁਰਾਨ ਪ੍ਰਮਾਨ ਕੈ ਦੇਖਹੁ ਤੇ ਸਭ ਹੀ ਬਸ ਕਾਲ ਸਭੈ ਹੈ॥
ਜਾਰ ਅਨੰਗਨ ਨੰਗ ਕਹਾਵਤ ਸੀਸ ਕੀ ਸੰਗਿ ਜਟਾ ਊ ਨ ਜੈ ਹੈ॥ ੪੯੫॥

ਪਦ ਅਰਥ - ਭਛੈ=ਖਾਣਾ। ਜਾਰ ਅਨੰਗ=ਕਾਮ ਨੂੰ ਸਾੜ ਕੇ। ਜਟਾਊ=ਜੜਾਵਾਂ।

ਹੇ ਮੁਨੀ ! ਕਿਸ ਵਾਸਤੇ ਤੁਸੀਂ ਪਵਨ ਦਾ ਭੋਜਨ ਕਰਦੇ ਹੋ, ਇਸ ਤਰ੍ਹਾਂ ਕਰਨ ਨਾਲ ਵੀ ਕੁਝ ਹੱਥ ਨਹੀਂ ਆਉਣਾ। ਕਾਹਦੇ ਵਾਸਤੇ ਗੇਰੂਏ ਕੱਪੜੇ ਪਾਉਂਦੇ ਹੋ,ਕੇਵਲ ਇਹ ਭੇਸ ਧਾਰਨ ਕਰਨ ਨਾਲ ਤੁਸੀਂ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕਦੇ। ਵੇਦ ਪੁਰਾਣ ਆਦਿ ਪੜ੍ਹ ਕੇ ਵੇਖੋ ਤਾਂ ਤੁਹਾਨੂੰ ਪਤਾ ਲਗੇ ਗਾ ਕਿ ਸਭ ਕੁਝ ਕਾਲ ਦੇ ਹੀ ਵੱਸ ਵਿਚ ਹੈ। ਕਾਮ ਨੂੰ ਸਾੜਕੇ ਤੁਸੀਂ ਜਤੀ ਕਹਾ

ਸਕਦੇ ਹੋ, ਪਰ ਤੁਹਾਡੇ ਸਿਰ ਦੇ ਨਾਲ ਤਾਂ ਤੁਹਾਡੀਆਂ ਜੜ੍ਹਾਵਾਂ ਵੀ ਨਹੀਂ ਜਾਣੀਆਂ ਕਿਉਂਕਿ ਇਹ ਸਾਰੀਆਂ ਅੱਗ ਵਿਚ ਸੜ ਜਾਣੀਆਂ ਹਨ॥ ੪੯੫॥

**ਕੰਚਨ ਕੋਟ ਗਿਰਜੋ ਕਹੁ ਕਾਹੇ ਨ ਸਾਤਓ ਸਾਗਰ ਕਜੋਂ ਨ ਸੁਕਾਨੋ॥**
**ਪਸ਼ਚਤ ਭਾਨ ਉਦਜੋ ਕਹੁ ਕਾਹੇ ਨ ਗੰਗ ਬਹੀ ਉਲਟੀ ਅਨਮਾਨੋ॥**
**ਅੰਤਿ ਬਸੰਤ ਤਪਜੋ ਰਵਿ ਕਾਹੇ ਨ ਚੰਦ ਸਮਾਨ ਦਿਨੀਸ ਪ੍ਰਮਾਨੋ॥**
**ਕਜੋਂ ਡੁਮਡੋਲ ਡੁਬੀਨ ਧਰਾ ਮੁਨਿਰਾਜ ਨਿਪਾਤਨਿ ਤਜੋਂ ਜਗ ਜਾਨੋ॥ ੪੯੬॥**

ਪਦ ਅਰਥ - ਕੰਚਨ=ਸੋਨਾ। ਕੋਟਿ=ਕਿਲ੍ਹਾ। ਸੁਕਾਨੋ=ਸੁਕ ਗਏ ਹੋਣ। ਪਸਚਮ ਭਾਨ ਉਚਿਯੋ=ਸੂਰਜ ਭਾਵੇਂ ਪਛੱਮ ਵਲੋਂ ਚੜ੍ਹ ਪਵੇ।

ਬੇਸ਼ਕ ਸੋਨੇ ਦੇ ਕਿਲ੍ਹੇ ਮਿੱਟੀ ਵਿਚ ਮਿਲ ਜਾਣ,ਸੱਤੇ ਸਮੁੰਦਰ ਸੁਕ ਜਾਣ,ਸੂਰਜ ਪੂਰਬ ਦੇ ਥਾ ਪਛੱਮ ਵਲੋਂ ਚੜ੍ਹ ਪਵੇ,ਗੰਗਾ ਉਲਟੀ ਵਗਣ ਲੱਗ ਪਵੇ, ਬਸੰਤ ਰੁੱਤ ਵਿਚ ਸੂਰਜ ਦੀ ਗਰਮੀ ਪੈਣ ਲੱਗ ਜਾਵੇ ਸੂਰਜ ਚੰਦ ਵਾਂਗ ਠੰਡਾ ਹੋ ਜਾਵੇ, ਕਛੂ ਉੱਤੇ ਖੜੀ ਧਰਤੀ ਹਿਲਣ ਲੱਗ ਜਾਵੇ ਪਰ ਫਿਰ ਵੀ ਹੇ ਮੁਨੀ ਰਾਜ ! ਕਾਲ ਦੇ ਪ੍ਰਭਾਵ ਨਾਲ ਜਗਤ ਦਾ ਨਸ਼ਟ ਹੋਣਾ ਨਿਸਚਿਤ ਹੈ॥ ੪੯੬॥

**ਅਤ੍ਰ ਪਰਾਸਰ ਨਾਰਦ ਸਾਰਦ ਬਜਾਸ ਤੇ ਆਦਿ ਜਿਤੇ ਮੁਨ ਭਏ॥**
**ਗਾਲਭ ਆਦਿ ਅਨੰਤ ਮੁਨੀਸ੍ਵਰ ਬ੍ਰਹਮ ਹੂੰ ਤੇ ਨਹੀ ਜਾਤ ਗਨਾਏ॥**
**ਅਗਸਤ ਪੁਲਸਤ ਬਸ਼ਿਸ਼ਟ ਤੇ ਆਦਿ ਨ ਜਾਨ ਪਰੇ ਕਿਹ ਦੇਸ ਪਠਾਏ॥**
**ਮੰਤ੍ਰ ਚਲਾਇ ਬਨਾਇ ਮਹਾ ਮਤਿ ਫੇਰਿ ਮਿਲੇ ਪਰ ਫੇਰ ਨ ਆਏ॥ ੪੯੭॥**

ਅਤ੍ਰੇ,ਪਰਾਸ਼ਰ,ਨਾਰਦ,ਸ਼ਾਰਦ,ਵਿਆਸ ਗਾਲਭ ਆਦਿ ਬੇਅੰਤ ਮੁਨੀ ਹੋਏ ਹਨ,ਜਿਨ੍ਹਾਂ ਦੀ ਗਿਣਤੀ ਕਿ ਬ੍ਰਹਮਾ ਵੀ ਨਹੀਂ ਕਰ ਸਕਦਾ। ਅਗਸਤ, ਪੁਲਸਤ ਅਤੇ ਵਿਸ਼ਿਸਟ ਆਦਿ ਪਤਾ ਨਹੀਂ ਕਿੰਨੇ ਰਿਖੀ ਹੋਏ ਹਨ ਪਰ ਪਤਾ ਨਹੀਂ ਲੱਗ ਸਕਦਾ ਕਿ ਉਹ ਕਿੱਥੇ ਗਏ ਹਨ। ਉਨ੍ਹਾਂ ਨੇ ਕਈ ਮੰਤਰ ਬਣਾਏ ਅਤੇ ਅਨੇਕ ਮੱਤਾਂ ਨੂੰ ਪ੍ਰਚੱਲਤ ਕੀਤਾ ਪਰ ਭਵ ਸਾਗਰ ਵਿਚ ਇੰਝ ਗਰਕ ਹੋ ਗਏ ਕਿ ਫਿਰ ਉਨ੍ਹਾਂ ਦਾ ਪਤਾ ਹੀ ਨਹੀਂ ਲੱਗ ਸਕਿਆ॥ ੪੯੭॥

**ਬ੍ਰਹਮ ਨਿਰੰਧ੍ਰ ਕੋ ਫੋਰ ਮੁਨੀਸ਼ ਕੀ ਜੋਤਿ ਸੁ ਜੋਤਿਕੇ ਮੱਧਿ ਮਿਲਾਨੀ॥**
**ਪ੍ਰੀਤ ਰਲੀ ਪਰਮੇਸ਼ਰ ਸੌ ਇਮ ਬੇਦਨ ਸੰਗਿ ਮਿਲੈ ਜਿਮ ਬਾਨੀ॥**
**ਪੁੰਨ ਕਥਾ ਮੁਨਿ ਨੰਦਨ ਕੀ ਕਹਿਕੈ ਮੁਖ ਸੋਂ ਕਬਿ ਸਜਾਮ ਬਖਾਨੀ॥**
**ਪੂਰਣ ਧਿਆਇ ਭਯੋ ਤਬ ਹੀ ਜਯ ਸ੍ਰੀ ਜਗਨਾਥ ਭਵੇਸ ਭਵਾਨੀ॥ ੪੯੮॥**

*************************************************

ਪਦ ਅਰਥ - ਬ੍ਰਹਮ ਨਿਰੰਧ੍ਰ=ਸਿਰ ਵਿਚ ਇਕ ਨਾੜੀ ਦਾ ਨਾਂ ਹੈ ਜੋ ਤਾਲੂ ਦੇ ਛੇਕ ਹੇਠਾਂ ਹੈ, ਯੋਗੀ ਲੋਕ ਇਸ ਨਾੜੀ ਰਾਹੀ ਸਵਾਸਾਂ ਨੂੰ ਚੜ੍ਹਾਂ ਕੇ ਸਰੀਰ ਛੱਡਦੇ ਹਨ, ਦਸਵਾਂ ਦੁਆਰ। ਮੁਨੀਸ=ਮਹਾਂ ਮੁਨੀ। ਜੋਤਿ=ਆਤਮਾ। ਭਵਾਨੀ=ਕਿਰਪਾਨ। ਪੁੰਨ ਕਥਾ=ਪਵਿਤਰ ਕਥਾ।

ਦਸਮ ਦੁਆਰ ਨੂੰ ਪਾੜ ਕੇ ਮੁਨੀ ਰਾਜ ਦੀ ਆਤਮਾ ਉਸ ਪਰਮ ਆਤਮਾ ਨਾਲ ਜਾ ਮਿਲੀ। ਉਨ੍ਹਾਂ ਦੀ ਪ੍ਰੇਮ ਪ੍ਰੀਤ ਪ੍ਰਭੂ ਨਾਲ ਇੰਝ ਮਿਲ ਗਈ ਜਿਵੇਂ ਵੇਦਾਂ ਵਿਚ ਸਭ ਪ੍ਰਕਾਰ ਦੀਆਂ ਬਾਣੀਆਂ ਮਿਲ ਜਾਂਦੀਆਂ ਹਨ। ਇਸ ਪ੍ਰਕਾਰ ਨੰਦਨ ਮੁਨੀ ਦੱਤ ਜੀ ਦੀ ਕਥਾ ਸ਼ਿਆਮ ਕਵੀ ਨੇ ਵਰਣਨ ਕੀਤੀ ਹੈ। ਜਗਤ ਪਿਤਾ ਅਤੇ ਜਗਤ ਮਾਤਾ ਦੀ ਜੈ ਨਾਲ ਇਹ ਅਧਿਆਏ ਪੂਰਾ ਹੁੰਦਾ ਹੈ॥ ੪੯੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਦਤ ਮਹਾਤਮ ਰੁਦ੍ਰਵਤਾਰ ਪ੍ਰਬੰਧ ਸਮਾਪਤੰ ਸੁਭੰ ਭਵੇਤ ਗੁਰੂ ਚਉਬੀਸ॥ ੧॥ ੨੪॥ ੪੯੮॥

ਸ੍ਰੀ ਬਚਿਤਰ ਨਾਟਕ ਗ੍ਰੰਥ, ਦੱਤ ਮਹਾਤਮ, ਸ਼ਿਵਜੀ ਦਾ ਪਹਿਲਾ ਅਵਤਾਰ ਪ੍ਰਬੰਧ ਸਮਾਪਤ, ਕਥਾ ਚੌਵੀਵੇਂ ਗੁਰੂ ਸੰਪੂਰਣ॥ ੧॥ ੨੪॥ ੪੯੮॥

ਸ਼ਿਵਜੀ ਨੇ ਆਪਣਾ ਪਹਿਲਾਂ ਅਵਤਾਰ ਦੱਤਾ ਤ੍ਰੇਅ (ਦੱਤ ਮੁਨੀ) ਵਜੋਂ ਲਿਆ। ਮੁਨੀ ਦੱਤ ਨੇ ਬਹੁਤ ਤਪੱਸਿਆ ਕੀਤੀ ਅਤੇ ਹਜ਼ਾਰਾਂ ਹੀ ਯੋਗੀ ਉਨ੍ਹਾਂ ਦੇ ਚੇਲੇ ਬਣ ਗਏ। ਫਿਰ ਮੁਨੀ ਦੱਤ ਜੀ ਆਪਣੇ ਚੇਲਿਆ ਦੀ ਸੈਨਾ ਲੈ ਕੇ ਦੁਨੀਆਂ ਵਿਚ ਘੁੰਮਣ ਲਈ ਨਿਕਲ ਤੁਰੇ। ਉਨ੍ਹਾਂ ਦੀ ਘੋਰ ਤਪੱਸਿਆ ਕਰਨ ਦੇ ਬਾਵਜੂਦ ਅਕਾਲ ਪੁਰਖ ਨੇ ਉਹਨਾਂ ਨੂੰ ਆਦੇਸ਼ ਕੀਤਾ ਕਿ ਜਦ ਤਕ ਉਹ ਕਿਸੇ ਨੂੰ ਗੁਰੂ ਨਹੀਂ ਧਾਰਦੇ ਉਨ੍ਹਾਂ ਦਾ ਕਲਿਆਣ ਨਹੀਂ ਹੋਵੇਗਾ ਅਤੇ ਜਨਮ ਮਰਨ ਦੇ ਚਕਰ ਵਿਚ ਪਏ ਰਹਿਣਗੇ।

ਮੁੱਨੀ ਦੱਤ ਨੇ ਪਹਿਲਾਂ ਗੁਰੂ ਅਕਾਲ ਪੁਰਖ ਨੂੰ ਕੀਤਾ ਜਿਹੜਾ ਸਰਬ ਸ਼ਕਤੀਮਾਨ ਹੈ ਅਤੇ ਦੁਨੀਆਂ ਦੇ ਹਰ ਜੀਵ ਦਾ ਕਾਲ ਹਨ ਪਰ ਆਪ ਕਾਲ ਤੋਂ ਰਹਿਤ ਹਨ। ਦੂਸਰਾ ਗੁਰੂ ਉਨ੍ਹਾਂ ਮਨ ਨੂੰ ਧਾਰਿਆ। ਮਨ ਚੰਚਲ ਹੈ ਅਤੇ ਕਦੇ ਵੀ ਟਿਕ ਕੇ ਨਹੀਂ ਬੈਠਦਾ, ਪਰ ਜੇ ਮਨ ਨੂੰ ਇਕਾਗਰ ਕਰ ਲਿਆ ਜਾਵੇ ਅਤੇ ਮਨ ਲਾਕੇ ਪਿਆਰ ਕੀਤਾ ਜਾਵੇ ਤਾਂ ਪਰਮ ਪੁਰਖ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ। ਤੀਸਰਾਂ ਗੁਰੂ ਉਨ੍ਹਾਂ ਮਕੜੀ ਨੂੰ ਬਣਾਇਆ, ਮਕੜੀ ਆਪ ਜਾਲ ਬੁਣ ਕੇ ਇਕਾਗਰ ਚਿੱਤ ਹੋ ਕੇ ਬੈਠੀ ਰਹਿੰਦੀ ਹੈ ਕਿ ਕਦ ਸ਼ਿਕਾਰ ਨਿਕਲੇ ਅਤੇ ਉਹ ਉਸ ਨੂੰ ਪਕੜੇ। ਮੁੱਨੀ ਜੀ ਨੇ ਸੋਚਿਆ ਜੇ ਮਕੜੀ ਵਾਂਗ ਚਿੱਤ ਇਕਾਗਰ ਕਰਕੇ ਪ੍ਰਭੂ ਦੀ ਭਗਤੀ ਕੀਤੀ ਜਾਵੇ ਤਾਂ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ।

ਚੌਥਾਂ ਗੁਰੂ ਉਨ੍ਹਾਂ ਬਗਲੇ ਨੂੰ ਬਣਾਇਆ, ਬਗਲਾ ਇਕ ਲੱਤ ਤੇ ਖੜਾ ਹੋ ਕੇ, ਅੰਤਰ ਧਿਆਨ ਹੋ ਕੇ ਅਤੇ ਮਨ ਨੂੰ ਇਕਾਗਰ ਕਰਕੇ ਮੱਛੀ ਵਿਚ ਧਿਆਨ ਧਰ ਕੇ ਬੈਠਾ ਰਹਿੰਦਾ ਹੈ। ਮੱਛੀ ਬੇਸ਼ਕ ਸਾਰਾ ਦਿਨ ਕਾਬੂ ਨ ਆਵੇ ਪਰ ਉਹ ਗਰਮੀ ਸਰਦੀ ਸਹਾਰਦਾ ਹੋਇਆ ਅਟੱਲ ਬੈਠਾ ਰਹਿੰਦਾ ਹੈ। ਮੁਨੀ ਦੱਤ ਨੇ ਸੋਚਿਆ ਜੇ ਬਗਲੇ ਵਾਂਗ ਮਨ ਲਾ ਕੇ ਭਗਤੀ ਕੀਤੀ ਜਾਵੇ ਤਾਂ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੈ, ਇਸ ਲਈ ਉਸਨੂੰ ਉਨ੍ਹਾਂ ਚੌਥਾਂ ਗੁਰੂ ਧਾਰਨ ਕਰ ਲਿਆ।

ਪੰਜਵਾਂ ਗੁਰੂ ਉਨ੍ਹਾਂ ਬਿੱਲੇ ਨੂੰ ਧਾਰਿਆ, ਬਿੱਲਾਂ ਵੀ ਸਮਾਧੀ ਲਾ ਕੇ ਚੂਹੇ ਦੀ ਖੁੱਡ ਦੇ ਬਾਹਰ ਬੈਠਾ ਰਹਿੰਦਾ ਹੈ ਕਿ ਕੱਦ ਚੂਹਾ ਨਿਕਲੇ ਤੇ ਉਹ ਉਸ ਨੂੰ ਕਾਬੂ ਕਰੇ। ਮੁੱਨੀ ਜੀ ਉਸ ਦੀ ਸਮਾਧੀ ਵੇਖ ਕੇ ਪ੍ਰਸੰਨ ਹੋ ਗਏ ਅਤੇ ਉਸਨੂੰ ਆਪਣਾ ਪੰਜਵਾਂ ਗੁਰੂ ਧਾਰ ਲਿਆ। ਛੇਵਾਂ ਗੁਰੂ ਉਨ੍ਹਾਂ ਰੂੰ ਪਿੰਝਣ ਵਾਲੇ ਪੇਂਜੇ ਨੂੰ ਧਾਰਿਆ। ਪੇਂਜੇ ਪਾਸੋਂ  ਲੱਖਾਂ ਹੀ ਸੈਨਿਕ ਲੰਘ ਗਏ। ਪਰ ਉਹ ਆਪਣੇ ਕੰਮ ਰੂੰ ਪਿੰਝਣ ਵਿਚ ਮਸਤ ਰਿਹਾ। ਉਸਦੀ ਅਜਿਹੀ ਭਗਤੀ ਨੂੰ ਵੇਖ ਕੇ ਮੁਨੀ ਦੱਤ ਨੇ ਉਸ ਨੂੰ ਆਪਣਾ ਛੇਵਾਂ ਗੁਰੂ ਮੰਨ ਲਿਆ। ਇਸ ਤਰ੍ਹਾਂ ਮੁਨੀ ਦੱਤ ਨੇ ਚੌਵੀ ਗੁਰੂ ਧਾਰਨ ਕੀਤੇ ਅਤੇ ਸੁਮੇਰ ਪਰਬਤ ਜਾਕੇ ਘੋਰ ਤਪੱਸਿਆ ਕਰਨ ਲੱਗ ਗਏ। ਉਥੇ ਉਨ੍ਹਾਂ ਇਕ ਲੱਖ ਵੀਹ ਹਜ਼ਾਰ ਸਾਲ ਤਕ ਤਪੱਸਿਆ ਕੀਤੀ ਅਤੇ ਆਪਣੇ ਮੱਤ ਨੂੰ ਸਭ ਦੇਸ਼ਾਂ ਵਿਚ ਪ੍ਰਚੱਲਤ ਕੀਤਾ। ਪਰ ਕਾਲ ਨੇ ਕਿਸੇ ਨੂੰ ਨਹੀਂ ਛੱਡਿਆ, ਬੇਸ਼ਕ ਉਨ੍ਹਾਂ ਨੇ ਇਕ ਲੱਖ ਵੀਹ ਹਜ਼ਾਰ ਸਾਲ ਤਕ ਤਪੱਸਿਆ ਕੀਤੀ ਪਰ ਕਾਲ ਦੀ ਤਲਵਾਰ ਉਨ੍ਹਾਂ ਦੇ ਸਿਰ ਤੇ ਵੀ ਮੰਡਲਾਂ ਰਹੀ ਸੀ। ਦਸਮ ਪਿਤਾ ਮਹਾਰਾਜ ਮੁਨੀ ਦਾ ਪ੍ਰਸੰਗ ਲੈਕੇ ਇਹ ਸਿਖਿਆ ਦਿੰਦੇ ਹਨ ਕਿ ਕਾਲ ਕਿਸੇ ਦਾ ਵੀ ਮਿੱਤਰ ਨਹੀਂ, ਇਸ ਨੇ ਕਿਸੇ ਨੂੰ ਵੀ ਨਹੀਂ ਛਡਿਆ ਹੈ।

ਉਹ ਕਹਿੰਦੇ ਹਨ ਕਿ ਵੱਡੇ ਵੱਡੇ ਰਾਜੇ, ਵੱਡੇ ਵੱਡੇ ਯੋਗੀ ਅਜ ਕਿਥੇ ਗਏ ਹਨ। ਜੀਵ ਇਸ ਦੁਨੀਆਂ ਵਿਚ ਸੱਚ ਝੂਠ ਬੋਲ ਕੇ ਧਨ ਕਮਾਉਂਦਾ ਹੈ, ਆਪਣਾ ਨਾਂ ਪੈਦਾ ਕਰਦਾ ਹੈ, ਪਰ ਜਦ ਕਾਲ ਚਾਹੁੰਦਾ ਹੈ ਉਸਨੂੰ ਮਿਲੀਮੇਟ ਕਰਕੇ ਰਖ ਦਿੰਦਾ ਹੈ, ਧਨ ਦੌਲਤ ਰਾਜ ਤਿਲਕ ਅਤੇ ਮੰਤਰ ਸਾਧਨਾਵਾਂ ਇਥੇ ਹੀ ਰਹਿ ਜਾਂਦੀਆਂ ਹਨ।

ਉਹ ਰਾਜ ਮੁਨੀ ਦੱਤ ਨੂੰ ਵੀ ਕਹਿੰਦਾ ਹੈ ਕਿ ਤੁਸੀਂ ਗੇਰੂਏ ਰੰਗ ਦੇ ਕੱਪੜੇ ਪਾਉਂਦੇ ਹੋ ਅਤੇ ਸਿਰ ਤੇ ਜੜਾਵਾਂ ਰਖਦੇ ਹੋ, ਪਰ ਅੰਤ ਨੂੰ ਇਹ ਗੇਰੂਏ ਕੱਪੜੇ ਅਤੇ ਜੜਾਵਾਂ ਅੱਗ ਵਿਚ ਸੜ ਜਾਣੀਆਂ ਹਨ। ਮੁਨੀ ਕੇਵਲ ਪਵਨ ਦਾ ਆਹਾਰ ਕਰਦੇ ਹਨ, ਪਰ ਇਸਦਾ ਕੀ ਲਾਭ ਜੇ ਅੰਤ ਨੂੰ ਇਹ ਸਰੀਰ ਖਤਮ ਹੀ ਹੋ ਜਾਣਾ ਹੈ। ਉਹ ਕਹਿੰਦੇ ਹਨ ਕਿ ਬੇਸ਼ਕ ਸੂਰਜ ਪੱਛਮ ਵਲੋਂ ਨਿਕਲੇ ਅਤੇ ਉਲਟੀ ਗੰਗਾ ਵਹਿਣ ਲੱਗ ਜਾਵੇ ਅਤੇ ਸੂਰਜ ਵੀ ਚੰਦ ਵਾਂਗ ਠੰਡਾ ਹੋ ਜਾਵੇ ਪਰ ਹਰ ਜੀਵ ਨੇ ਅੰਤ ਕਾਲ ਦੇ ਵੱਸ ਪੈਣਾ ਹੈ।

ਅੰਤ ਵਿਚ ਦੱਤ ਮੁਨੀ ਦਾ ਵੀ ਉਹੋ ਹਾਲ ਹੋਇਆ ਯੋਗ ਸਾਧਨਾ ਕਰਕੇ ਉਨ੍ਹਾਂ ਨੂੰ ਆਪਣੇ ਅੰਤ ਦਾ ਬੇਸ਼ਕ ਪਹਿਲਾਂ ਪਤਾ ਲੱਗ ਗਿਆ ਹੋਵੇਗਾ, ਪਰ ਅਖੀਰ ਉਨ੍ਹਾਂ ਦਾ ਅੰਤ ਹੋ ਕੇ ਰਿਹਾ, ਉਨ੍ਹਾਂ ਦੀ ਆਤਮਾ ਪਰਮ ਆਤਮਾ ਵਿਚ ਮਿਲ ਗਈ ਅਤੇ ਕੁਝ ਸਾਲ ਬਾਅਦ ਉਨ੍ਹਾਂ ਵਲੋਂ ਚਲਾਏ ਮੱਤਾਂ ਨੂੰ ਲੋਕ ਭੁੱਲ ਗਏ।

ਸਤਿਗੁਰੂ ਜੀ ਇਹੋ ਸਿਖਿਆ ਦਿੰਦੇ ਹਨ ਕਿ ਏਥੇ ਕਈ ਅਵਤਾਰ ਹੋਏ ਅਤੇ ਕਈ ਹੋਣਗੇ, ਪਰ ਅੰਤ ਸਾਰੇ ਕਾਲ ਦੇ ਵੱਸ ਪੈਣਗੇ। ਇਸ ਲਈ ਪਰਮ ਗੁਰੂ ਅਕਾਲ ਪੁਰਖ ਹੀ ਹੈ, ਉਸੇ ਦੀ ਪੂਜਾ ਅਤੇ ਉਸੇ ਦਾ ਜਾਪ ਕਰਨਾ ਚਾਹੀਦਾ ਹੈ। ਕਈ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਹੋਏ ਅਤੇ ਖਤਮ ਹੋ ਗਏ, ਜਿਸ ਜੀਵ ਦੇ ਸਿਰ ਤੇ ਕਾਲ ਦੀ ਤਲਵਾਰ ਲਟਕਦੀ ਹੈ, ਉਸਨੂੰ ਇਸ਼ਟ ਮੰਨਣਾ ਜਾਂ ਉਸਦੀ ਪੂਜਾ ਕਰਨੀ ਬੇਕਾਰ ਹੈ। ਭਿੰਨ ਭਿੰਨ ਪ੍ਰਕਾਰ ਦੇ ਭੇਖ ਧਾਰਨੇ ਅਤੇ ਘੋਰ ਤਪੱਸਿਆ ਕਰਕੇ ਆਪਣੇ ਸਰੀਰ ਨੂੰ ਕਸ਼ਟ ਦੇਣੇ ਵੀ ਵਿਅਰਥ ਹਨ ਜਿਹੜਾ ਵਿਅਕਤੀ ਇਕ ਮਨ ਇਕਾਗਰ ਹੋ ਕੇ ਪ੍ਰਭੂ ਨਾਲ ਪਿਆਰ ਕਰਦਾ ਹੈ ਉਹ ਉਸਨੂੰ ਪਾ ਲੈਂਦਾ ਹੈ।

# ਦੂਸਰਾ ਉੱਪ ਅਵਤਾਰ
# ਰਾਜਾ ਪਾਰਸ ਨਾਥ ਜੀ

**ਚੌਪਈ॥ ਇਹ ਬਿਧ ਦੱਤ ਰੁੱਦ੍ਰ ਅਵਤਾਰਾ॥ ਪੂਰਨ ਮਤ ਕੋ ਕੀਨ ਪਸਾਰਾ॥**
**ਅੰਤ ਜੋਤ ਸੋ ਜੋਤਿ ਮਿਲਾਨੀ॥ ਜਿਹ ਬਿਧਿ ਸੋ ਪਾਰਬ੍ਰਹਮ ਭਵਾਨੀ॥ ੧॥**

ਇਸ ਤਰ੍ਹਾਂ ਸ਼ਿਵਜੀ ਦਾ ਦੱਤ ਅਵਤਾਰ ਹੋਇਆ ਅਤੇ ਉਸ ਆਪਣੇ ਮੱਤ ਦਾ ਪ੍ਰਚਾਰ ਕੀਤਾ। ਅੰਤ ਵਿਚ ਪਾਰਬ੍ਰਹਮ ਪ੍ਰਭੂ ਦੀ ਇੱਛਾ ਅਨੁਸਾਰ ਉਸਦੀ ਜੋਤ ਪਰਮ ਜੋਤ ਵਿਚ ਮਿਲ ਗਈ॥੧॥

**ਏਕ ਲੱਛ ਦਸ ਬਰਖ ਪ੍ਰਮਨਾ॥ ਪਾਛੇ ਚਲਾ ਜੋਗ ਕੋ ਬਾਨਾ॥**
**ਗਜਾਰਵ ਬਰਖ ਬਿਤੀਤਤ ਭਯੋ॥ ਪਾਰਸ ਨਾਥ ਪੁਰਖ ਭੂਅ ਵਯੋ॥ ੨॥**

ਉਸਦੇ ਬਾਅਦ ਇਕ ਲੱਖ ਦਸ ਸਾਲ ਤਕ ਯੋਗ ਮਾਰਗ ਚਲਦਾ ਰਿਹਾ। ਜਦ ਗਿਆਰਵਾਂ ਸਾਲ ਬੀਤਿਆਂ ਤਦ ਪਾਰਸ ਨਾਥ ਦਾ ਜਨਮ ਧਰਤੀ ਤੇ ਹੋਇਆ॥੨॥

**ਰੋਹ ਦੇਸ ਸੁਭ ਦਿਨ ਭਲ ਥਾਨੂ॥ ਪਾਰਸ ਨਾਥ ਭਯੋ ਸੁਰ ਗਜਾਨੂ॥**
**ਅਮਿਤ ਤੇਜ ਅਸਿ ਅਵਰ ਨ ਹੋਊ॥ ਚੱਕ੍ਰਤ ਰਹੇ ਮਾਤ ਪਿਤ ਦੋਊ॥ ੩॥**

ਚੰਗੇ ਦਿਨ, ਚੰਗੀ ਜਗ੍ਹਾ ਅਤੇ ਰੋਹ ਦੇਸ਼ ਵਿਚ ਉਸ ਦਾ ਜਨਮ ਹੋਇਆ ਅਤੇ ਪਾਰਸ ਨਾਥ ਪਰਮ ਗਿਆਨੀ ਅਤੇ ਬਹੁ ਤੇਜ ਵਾਲਾ ਸੀ। ਉਸ ਵਰਗੇ ਤੇਜ ਵਾਲਾ ਹੋਰ ਕੋਈ ਨਹੀਂ ਸੀ ਅਤੇ ਉਸਨੂੰ ਵੇਖ ਕੇ ਮਾਤਾ ਪਿਤਾ ਹੈਰਾਨ ਹੁੰਦੇ ਸਨ॥੩॥

**ਦਸਊ ਦਿਸਨਿ ਤੇਜ ਅਤਿ ਬਢਾ॥ ਦ੍ਵਾਦਸ ਭਾਨ ਏਕ ਹ੍ਵੈ ਚਢਾ॥**
**ਦਹਦਿਸ ਲੋਕ ਉਠੇ ਅਕੁਲਾਈ॥ ਭੂਪਤ ਤੀਰ ਪੁਕਾਰੇ ਜਾਈ॥ ੪॥**

ਦਸਾਂ ਪਾਸਿਆਂ ਵਿਚ ਉਨ੍ਹਾਂ ਦਾ ਤੇਜ ਪਸਰ ਗਿਆ ਸੀ ਅਤੇ ਇੰਝ ਲੱਗ ਰਿਹਾ ਸੀ ਜਿਵੇਂ ਬਾਰਾਂ ਸੂਰਜ ਇਕ ਬਣ ਕੇ ਚਮਕ ਰਹੇ ਹੋਣ। ਦਸਾਂ ਪਾਸਿਆਂ ਦੇ ਲੋਕ ਵਿਆਕੁਲ ਹੋ ਗਏ ਅਤੇ ਰਾਜੇ ਕੋਲ ਜਾਕੇ ਪੁਕਾਰਨ ਲੱਗੇ॥੪॥

**ਸੁਨੋ ਭੂਪ ਇਕ ਕਹੌ ਕਹਾਨੀ॥ ਏਕ ਪੁਰਖ ਉਪਜਜੋ ਅਭਿਮਾਨੀ॥**
**ਜਿਹ ਸਮ ਰੂਪ ਜਗਤ ਨਹੀ ਕੋਈ॥ ਏਕੈ ਘੜਾ ਬਿਧਾਤਾ ਸੋਈ॥ ੫॥**

ਹੇ ਰਾਜਨ ! ਸੁਣੋ ਤੁਹਾਨੂੰ ਇਕ ਗੱਲ ਦੱਸਦੇ ਹਾਂ। ਤੁਹਾਡੇ ਸ਼ਹਿਰ ਵਿਚ ਇਕ ਅਭਿਮਾਨੀ ਪੁਰਖ ਪੈਦਾ ਹੋਇਆ ਹੈ ਜਿਸਦੇ ਸਮਾਨ ਸੁੰਦਰ ਰੂਪ ਵਾਲਾ ਜਗਤ ਵਿਚ ਕੋਈ ਵੀ ਨਹੀਂ ਹੈ। ਬਿਧਾਤਾ ਨੇ ਖੁਦ ਉਸਨੂੰ ਹੀ ਅਜਿਹੇ ਰੂਪ ਵਾਲਾ ਘੜਿਆ ਹੈ॥੫॥

**ਕੈ ਗੰਧ੍ਰਬ ਜੱਛ ਕੋਈ ਅਹਾ॥ ਜਾਨੁਕ ਦੂਸਰ ਭਾਨ ਚੜ ਰਿਹਾ॥**
**ਅਤਿ ਜੋਬਨ ਝਮਕਤ ਤਿਹ ਅੰਗਾ॥ ਨਿਰਖਤ ਜਨ ਕੇ ਲਜਤ ਅਨੰਗਾ॥ ੬॥**

ਜਾਂ ਕੋਈ ਜੱਛ ਹੈ ਜਾਂ ਕੋਈ ਗੰਧਰਬ ਹੈ ਜਾਂ ਮਾਨੋ, ਦੂਜਾ ਸੂਰਜ ਹੀ ਚੜ੍ਹ ਪਿਆ ਹੋਵੇ। ਉਸਦੇ ਸਰੀਰ ਦੀ ਸੁੰਦਰ ਜਵਾਨੀ ਦਮਕਾਂ ਮਾਰ ਰਹੀ ਹੈ, ਜਿਸਨੂੰ ਵੇਖਦਿਆਂ ਹੀ ਕਾਮਦੇਵ ਵੀ ਸ਼ਰਮਿੰਦਾ ਹੁੰਦਾ ਹੈ॥੬॥

**ਭੂਪਤ ਦੇਖਨ ਕਾਜ ਬੁਲਾਵਾ॥ ਪਹਿਲੇ ਦਜੋਸ ਸਾਥ ਚਲ ਆਵਾ॥**
**ਹਰਖ ਹ੍ਰਿਦੇ ਧਰ ਕੇ ਜਟ ਧਾਰੀ॥ ਜਾਨੁਕ ਦੁਤੀ ਦੱਤ ਅਵਤਾਰੀ॥ ੭॥**

ਰਾਜੇ ਨੇ ਵੇਖਣ ਦੇ ਵਾਸਤੇ ਉਸੇ ਵਲੇ ਹੀ ਮੰਗਵਾ ਲਿਆ। ਬੁਲਾਉਣ ਗਏ ਹੋਏ ਪੁਰਖ ਦੇ ਨਾਲ, ਉਹ ਪਹਿਲੇ ਦਿਨ ਹੀ ਚਲਕੇ ਰਾਜੇ ਕੋਲ ਆ ਗਿਆ। ਉਸਦੇ ਰੂਪ ਨੂੰ ਵੇਖਕੇ ਜਟਾਂ ਧਾਰੀਆਂ ਨੂੰ ਖੁਸ਼ੀ ਹੋਈ ਪਰ ਉਨ੍ਹਾਂ ਦੇ ਕਲੇਜੇ ਧੜਕਨ ਲੱਗ ਪਏ ਅਤੇ ਸਮਝਣ ਲੱਗੇ ਮਾਨੋ, ਇਹ ਦੱਤ ਦਾ ਦੂਜਾ ਅਵਤਾਰ ਹੋਇਆ ਹੋਵੇ॥੭॥

**ਨਿਰਖ ਰੂਪ ਕਾਂਪੇ ਜਟ ਧਾਰੀ॥ ਯਹ ਕੋਊ ਭਯੋ ਪੁਰਖ ਅਵਤਾਰੀ॥**
**ਯਹ ਮਤ ਦੂਰ ਹਮਾਰਾ ਕੈ ਹੈ॥ ਜਟਾਧਾਰ ਕੋਈ ਰਹੈ ਨ ਪੈ ਹੈ॥ ੮॥**

ਰੂਪ ਨੂੰ ਚੰਗੀ ਤਰ੍ਹਾਂ ਵੇਖ ਕੇ ਜਟਾਂ ਧਾਰੀ ਕੰਬਨ ਲੱਗ ਪਏ ਅਤੇ ਸੋਚਨ ਲੱਗੇ ਇਹ ਕੋਈ ਅਵਤਾਰ ਪੁਰਖ ਪ੍ਰਗਟ ਹੋਇਆ ਹੈ। ਇਹ ਸਾਡੇ ਮੱਤ ਨੂੰ ਦੂਰ ਕਰ ਦੇਵੇਗਾ ਅਤੇ ਜਗ ਵਿਚ ਕੋਈ ਜਟਾਂ ਧਾਰੀ ਰਹਿਣ ਨਹੀਂ ਪਾਏਗਾ॥੮॥

**ਤੇਜ ਪ੍ਰਭਾਵ ਨਿਰਖ ਤਬ ਰਾਜਾ॥ ਅਤਿ ਪ੍ਰਸੰਨਿ ਪੁਲਕਤ ਚਿਤ ਗਾਜਾ॥**
**ਜਿਹ ਜਿਹ ਲਖਾ ਰਹੇ ਬਿਸਮਾਈ॥ ਜਾਨੁਕ ਰੰਕ ਨਵੋਨਿਧਿ ਪਾਈ॥ ੯॥**

ਉਸ ਵੇਲੇ ਉਸਦੇ ਤੇਜ ਤੇ ਪ੍ਰਭਾਵ ਨੂੰ ਵੇਖ ਕੇ, ਰਾਜਾ ਚਿੱਤ ਵਿਚ ਬੜਾ ਹੀ ਪ੍ਰਸੰਨ ਹੋਇਆ। ਜਿਸ ਜਿਸ ਨੇ ਵੇਖਿਆ, ਉਹੀ ਪ੍ਰਸੰਨ ਹੋ ਗਿਆ ਮਾਨੋ ਕੰਗਾਲ ਨੇ ਨੌ ਨਿਧਾਂ ਪਾ ਲਈਆਂ ਸਨ॥੯॥

ਮੋਹਨ ਜਾਲ ਸਭਨ ਸਿਰਿ ਡਾਰਾ॥ ਚੇਟਕ ਬਾਨ ਚਕ੍ਰਿਤ ਹ੍ਵੈ ਮਾਰਾ॥
ਜੱਹ ਤੱਹ ਮੋਹਿ ਸਕਲ ਨਰਿ ਗਿਰੇ॥ ਜਾਨ ਸੁਭਟ ਸਾਮੁਹਿ ਰਣ ਭਿਰੇ॥ ੧੦॥

ਉਸਨੇ ਸਾਰਿਆਂ ਉਤੇ ਮੋਹਨੀ ਜਾਲ ਪਾ ਦਿੱਤਾ ਸੀ ਜਾਂ ਇਉਂ ਕਹੋ ਚੇਟਕ ਬਾਨ ਮਾਰਿਆ ਸੀ,ਇਸ ਲਈ ਸਭ ਚੱਕ੍ਰਤ ਹੋ ਰਹੇ ਹਨ। ਜਿਥੇ ਕਿਥੇ ਸਾਰੇ ਹੀ ਪੁਰਖ ਮੋਹਤ ਹੋ ਕੇ ਡਿੱਗੇ ਪਏ ਸਨ ਮਾਨੋ ਸੂਰਮੇ ਰਣ ਵਿਚ ਸਾਹਮਣੇ ਹੋ ਕੇ ਲੜੇ ਹੋਣ॥੧੦॥

ਨਰ ਨਾਰੀ ਜਿਹ ਜਿਹ ਤਹ ਪੇਖਾ॥ ਤਿਹ ਤਿਹ ਮਦਨ ਰੂਪ ਅਵਿਰੇਖਾ॥
ਸਾਧਨ ਸਰਬ ਸਿੱਧਿ ਕਰ ਜਾਨਾ॥ ਜੋਗਨ ਜੋਗ ਰੂਪ ਅਨਮਾਨਾ॥ ੧੧॥

ਜਿਸ ਨਰ ਨਾਰੀ ਨੇ ਵੀ ਉਸਨੂੰ ਵੇਖਿਆ, ਉਸ ਹੀ ਉਸਨੂੰ ਕਾਮਦੇਵ ਦਾ ਰੂਪ ਸਮਝਿਆ। ਸਾਧੂ ਉਸ ਨੂੰ ਸਿੱਧ ਦੇ ਰੂਪ ਵਿਚ ਅਤੇ ਯੋਗੀ ਯੋਗ ਦੇ ਰੂਪ ਵਿਚ ਮੰਨਣ ਲੱਗੇ॥੧੧॥

ਨਿਰਖ ਰੂਪ ਰਨਵਾਸ ਲੁਭਾਨਾ॥ ਦੇ ਤਹ ਸੁਤਾ ਨ੍ਰਿਪਤ ਮਨ ਮਾਨਾ॥
ਨ੍ਰਿਪ ਕੋ ਭਯੋ ਜਬੈ ਜਾਮਾਤਾ॥ ਮਹਾ ਧਨੁਖ ਧਰ ਬੀਰ ਬਿਖਜਾਤਾ॥ ੧੨॥

ਰਾਣੀਆਂ ਦਾ ਸਮੂਹ ਵੀ ਉਸਨੂੰ ਵੇਖ ਕੇ ਮੋਹਤ ਹੋ ਗਿਆ ਅਤੇ ਰਾਜੇ ਨੇ ਵੀ ਉਸ ਨਾਲ ਆਪਣੀ ਪੁੱਤਰੀ ਦਾ ਵਿਆਹ ਕਰਨ ਦਾ ਨਿਸਚਾ ਕਰ ਲਿਆ। ਉਹ ਜਦ ਰਾਜੇ ਦਾ ਜਵਾਈ ਬਣ ਗਿਆ ਤਾਂ ਉਹ ਮਹਾਨ ਧਨੁਖਧਾਰੀ ਦੇ ਰੂਪ ਵਿਚ ਪ੍ਰਸਿੱਧ ਹੋਇਆ॥੧੨॥

ਮਹਾ ਰੂਪ ਅਰੁ ਅਮਿਤ ਪ੍ਰਤਾਪੂ॥ ਜਾਨੁ ਜਪੈ ਹੈ ਆਪਨ ਜਾਪੂ॥
ਸ਼ਸਤ੍ਰ ਸ਼ਾਸਤ੍ਰ ਬੇਤਾ ਸੁਰਿ ਗਜਾਨਾ॥ ਜਾ ਸਮ ਪੰਡਿਤ ਜਗਤ ਨ ਆਨਾ॥ ੧੩॥

ਉਹ ਅਤਿ ਰੂਪਵਾਨ, ਮਹਾਨ ਪ੍ਰਤਾਪ ਸ਼ਾਲੀ ਅਤੇ ਆਪਣੇ ਆਪ ਵਿਚ ਹੀ ਮਸਤ ਸੀ। ਉਹ ਸ਼ਸਤਰ ਅਤੇ ਸ਼ਾਸਤਰ ਵਿਦਿਆ ਵਿਚ ਨਿਪੁੰਨ ਸੀ ਅਤੇ ਉਸ ਵਰਗਾ ਪੰਡਤ ਸੰਸਾਰ ਵਿਚ ਹੋਰ ਕੋਈ ਨਹੀਂ ਸੀ॥੧੩॥

ਫੇਰਿ ਬਹਿੱਕ੍ਰਮ ਬੁੱਧਿ ਬਿਸੇਖਾ॥ ਜਾਨੁਕ ਧਰਾ ਬਿਤਨ ਯਹਿ ਭੇਖਾ॥
ਜਿਹ ਜਿਹ ਰੂਪ ਤਵਨ ਕਾ ਲਹਾ॥ ਸੋ ਸੋ ਚਮਕ ਚਕ੍ਰਿਤ ਹੁਐ ਰਹਾ॥ ੧੪॥

ਉਹ ਬਹੁਤ ਤਾਕਤਵਰ ਅਤੇ ਚੰਗੀ ਬੁੱਧੀ ਦਾ ਮਾਲਕ ਸੀ ਮਾਨੋ ਮਨੁਖ ਸਰੀਰ ਧਾਰੀ ਕੋਈ ਜੱਛ ਹੋਵੇ। ਜਿਸ ਜਿਸ ਵੀ ਉਸਦੇ ਰੂਪ ਨੂੰ ਵੇਖਿਆ ਉਹੀ ਉਸਦੇ ਚਿਹਰੇ ਦੀ ਚਮਕ ਨੂੰ ਵੇਖ ਕੇ ਹੈਰਾਨ ਰਹਿ ਗਿਆ॥੧੪॥

ਸਵੈਯਾ॥ ਮਾਨ ਭਰੇ ਸਰ ਸਾਨ ਧਰੇ ਮਠ ਸਾਨ ਚੜੇ ਅਸਿ ਸ੍ਰੋਣਤਿ ਸਾਏ॥

**ਲੇਤ ਹਰੇ ਜਿਹ ਡੀਠ ਪਰੇ ਨਹੀਂ ਫੇਰਿ ਫਿਰੇ ਗ੍ਰਹਿ ਜਾਨ ਨ ਪਾਏ॥**
**ਝੀਮ ਝਰੇ ਜਨ ਸੇਲ ਹਰੇ ਇਹ ਭਾਂਤ ਗਿਰੇ ਜਨੁ ਦੇਖਨ ਆਏ॥**
**ਜਾਸ ਹਿਰੇ ਸੋਊ ਮੈਨ ਘਿਰੇ ਗਿਰ ਭੂਮ ਪਰੇ ਨ ਉਠੰਤ ਉਠਾਏ॥ ੧੫॥**

ਸਾਨ ਨਾਲ ਤੇਜ ਕੀਤੀ ਤਲਵਾਰ ਵਾਂਗ ਉਹ ਗੌਰਵਮਈ ਸੀ। ਜਿਸਨੇ ਵੀ ਉਸਨੂੰ ਵੇਖਿਆ ਉਹ ਵਾਪਸ ਮੁੜਕੇ ਘਰ ਨਹੀਂ ਜਾ ਸਕਿਆ। ਜੋ ਵੀ ਉਸਨੂੰ ਵੇਖਣ ਗਿਆ ਉਹ ਪਲਟ ਕੇ ਜ਼ਮੀਨ ਤੇ ਡਿੱਗ ਪਿਆ। ਜਿਸ ਨੂੰ ਪਾਰਸ ਨਾਥ ਨੇ ਵੇਖਿਆ ਉਹ ਕਾਮਦੇਵ ਦੇ ਤੀਰਾਂ ਨਾਲ ਵਿੰਨ੍ਹਿਆ ਹੋਇਆ ਅਤੇ ਉਥੇ ਹੀ ਧਰਤੀ ਉਤੇ ਡਿੱਗ ਕੇ ਤੜਫਨ ਲੱਗਾ ਅਤੇ ਫਿਰ ਉੱਠ ਕੇ ਨਾ ਜਾ ਸਕਿਆ॥ ੧੫॥

**ਸੋਭਤ ਜਾਨ ਸੁਧਾਸਰ ਸੁੰਦਰ ਕਾਮ ਕੇ ਮਾਨਹੁ ਕੂਪ ਸੁਧਾਰੇ॥**
**ਲਾਜਿ ਕੇ ਜਾਨ ਜਹਾਜ ਬਿਰਾਜਤ ਹੇਰਤ ਹੀ ਹਰ ਲੇਤ ਹਕਾਰੇ॥**
**ਹੌਉ ਚਹੁਕੁੰਟ ਭ੍ਰਮਜੋ ਖਗ ਜਜੌਂ ਇਨ ਕੇ ਸਮ ਰੂਪ ਨ ਨੈਕ ਨਿਹਾਰੇ॥**
**ਪਾਰਥ ਬਾਨ ਕਿ ਜੁੱਬਨ ਖਾਨ ਕਿ ਕਾਲ ਕ੍ਰਿਪਾਨ ਕਿ ਕਾਮ ਕਟਾਰੇ॥ ੧੬॥**

ਪਦ ਅਰਥ - ਕੂਪ=ਖੂਹ। ਹੇਰ ਤਹੀ=ਵੇਖਦਿਆ ਹੀ।

ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਕਾਮ ਦੇ ਭੰਡਾਰ ਖੁੱਲ੍ਹ ਗਏ ਹੋਣ ਅਤੇ ਪਾਰਸ ਨਾਥ ਚੰਦ ਵਾਂਗ ਸੁੰਦਰ ਸ਼ੋਭਾ ਪਾ ਰਿਹਾ ਹੋਵੇ। ਲੱਜਾ ਦੇ ਮਾਨੋ ਜਹਾਜ ਭਰੇ ਖੜੇ ਸਨ ਅਤੇ ਉਹ ਵੇਖਦਿਆਂ ਹੀ ਸਾਰਿਆਂ ਨੂੰ ਮੋਹਤ ਕਰ ਲੈਂਦੇ ਸਨ। ਚੌਹੀਂ ਪਾਸੀਂ ਪੰਛੀਆਂ ਵਾਂਗ ਘੁੰਮਣ ਵਾਲੇ ਵਿਅਕਤੀ ਇਹ ਕਹਿ ਰਹੇ ਸਨ ਕਿ ਅਜਿਹਾ ਰੂਪਵਾਨ ਉਨ੍ਹਾਂ ਨਹੀਂ ਵੇਖਿਆ ਸੀ। ਉਸ ਦੇ ਨੈਣ ਅਰਜਨ ਦੇ ਤੀਰਾਂ ਸਮਾਨ ਘਾਤਕ ਸਨ, ਜੋਬਨ ਦੀ ਖਾਨ ਸਨ ਅਤੇ ਕਾਲ ਦੀ ਕਿਰਪਾਨ ਵਾਂਗ ਸਾਰਿਆਂ ਨੂੰ ਵੱਸ ਵਿਚ ਕਰਨ ਵਾਲੇ ਅਤੇ ਕਾਮ ਦੀਆਂ ਕਟਾਰਾਂ ਵਾਂਗ ਸਨ॥ ੧੬॥

**ਤੰਤ ਭਰੇ ਕਿਧੌ ਜੰਤ੍ਰ ਜਰੇ ਅਰ ਮੰਤ੍ਰ ਹਰੇ ਚਖ ਚੀਨਤ ਯਾਤੇ॥**
**ਜੋਬਨ ਜੋਤ ਜਗੇ ਅਤਿ ਸੁੰਦਰ ਰੰਗ ਰੰਗੇ ਮਦ ਸੇ ਮਦੁਆਤੇ॥**
**ਰੰਗ ਸਹਾਬ ਕਿ ਫੂਲ ਗੁਲਾਬ ਸੇ ਸੀਖੇ ਹੈਂ ਜੋਰਿ ਕਰੋਰਕ ਘਾਤੇ॥**
**ਮਾਧੁਰੀ ਮੂਰਤਿ ਸੁੰਦਰ ਸੂਰਤ ਹੇਰਤਿ ਹੀ ਹਰ ਲੇਤ ਹੀਯਾ ਤੇ॥ ੧੭॥**

ਉਸਨੂੰ ਵੇਖਦਿਆਂ ਹੀ ਜੰਤਰ, ਮੰਤਰ ਅਤੇ ਤੰਤਰ ਦਾ ਪ੍ਰਭਾਵ ਖਤਮ ਹੋ ਜਾਂਦਾ ਸੀ ਅਤੇ ਉਸਦੇ ਨੈਣ ਜੋਬਨ ਦੀ ਜੋਤ ਵਾਂਗ ਜਗਮਗਾਉਂਦੇ ਹੋਏ ਅਤਿ ਸੁੰਦਰ ਅਤੇ ਮਦਮਸਤ ਲੱਗਦੇ ਸਨ। ਉਸਦੀਆਂ ਅੱਖਾਂ ਗੁਲਾਬ ਦੇ ਫੁੱਲਾਂ ਵਾਂਗ ਕਰੋੜਾ ਨੂੰ ਮਾਰ ਦੇਣ ਵਾਲੀਆਂ ਅਤੇ ਉਨ੍ਹਾਂ ਦਾ ਸੁੰਦਰ ਸਰੂਪ ਵੇਖ ਕੇ ਹੀ ਮਨ ਮੋਹਤ ਹੋ ਜਾਂਦਾ ਸੀ॥ ੧੭॥

ਪਾਨ ਚਬਾਇ ਸੀਂਗਾਰ ਬਨਾਇ ਸੁਗੰਧ ਲਗਾਇ ਸਭਾ ਜਬ ਆਵੈ॥
ਕਿੱਨਰ ਜੱਛ ਭੁਜੰਗ ਚਰਾਚਰ ਦੇਵ ਅਦੇਵ ਦੋਊ ਬਿਸਮਾਵੈ॥
ਮੋਹਿਤ ਜੇ ਮਹਿ ਲੋਗਨ ਮਾਨਨਿ ਮੋਹਤ ਤਉਨ ਮਹਾ ਸੁਖ ਪਾਵੈ॥
ਵਾਰਹਿ ਹੀਰ ਅਮੋਲਕ ਚੀਰ ਤ੍ਰੀਯਾ ਬਿਨ ਧੀਰ ਸਭੈ ਬਲ ਜਾਵੈ॥ ੧੮॥

ਪਾਨ ਖਾ ਕੇ ਅਤੇ ਸਰੀਰ ਨੂੰ ਖ਼ੁਸ਼ਬੂਦਾਰ ਇਤਰ ਆਦਿ ਲਾ ਕੇ ਜਦ ਉਹ ਸਭਾ ਵਿਚ ਜਾਂਦਾ ਸੀ ਤਾਂ ਕਿਨਰ, ਜੱਛ, ਨਾਗ, ਚਰਾਚਰ, ਅਤੇ ਦੇਵ-ਦਾਨਵ ਸਭ ਹੈਰਾਨ ਰਹਿ ਜਾਂਦੇ ਸਨ। ਇਸਤਰੀ ਅਤੇ ਪੁਰਸ਼ ਉਸ ਉਤੇ ਮੁਗਧ ਹੋ ਕੇ ਪਰਮ ਸੁਖ ਪ੍ਰਾਪਤ ਕਰਦੇ ਸਨ ਅਤੇ ਧੀਰਜ ਦੀ ਸੀਮਾਂ ਨੂੰ ਪਾਰ ਕਰਕੇ ਕੀਮਤੀ ਹੀਰੇ ਮੋਤੀ ਉਸ ਉਤੋਂ ਦੀ ਵਾਰ ਦਿੰਦੇ ਸਨ॥ ੧੮॥

ਸਵੈਯਾ॥ ਰੂਪ ਅਪਾਰ ਪੜੇ ਦਸ ਚਾਰ ਮਨੋ ਅਸੁਰਾਰ ਚਤੁਰ ਚਕ ਜਾਨਜੋ॥
ਆਹਵ ਜੁਕਤ ਜਿਤੀਕ ਹੁਤੀ ਜਗ ਸਰਬਨ ਮੈ ਸਭ ਹੀ ਅਨਮਾਨਜੋ॥
ਦੇਸਿ ਬਿਦੇਸਨ ਜੀਤ ਜੁਧਾਂਬਰ ਕ੍ਰਿਤ ਚੰਦੋਵ ਦਸੋ ਦਿਸ ਤਾਨਜੋ॥
ਦੇਵਨ ਇੰਦ੍ਰ ਗੋਪੀਨ ਗੋਬਿੰਦ ਨਿਸਾ ਕਰ ਚੰਦ ਸਮਾਨ ਪਛਾਨਜੋ॥ ੧੯॥

ਅਪਾਰ ਰੂਪ ਵਾਲੇ ਅਤੇ ਚੌਦਾਂ ਵਿਦਿਆਵਾਂ ਵਿਚ ਨਿਪੁੰਨ ਪਾਰਸ ਨਾਥ ਨੂੰ ਵੇਖ ਕੇ ਇੰਦਰ ਦੇਵਤਾ ਵੀ ਹੈਰਾਨ ਸੀ। ਪਾਰਸ ਨਾਥ ਨੇ ਯੁੱਧ ਦੀਆਂ ਸਾਰੀਆਂ ਕਲਾਵਾਂ ਅਤੇ ਜੁਗਤੀਆਂ ਨੂੰ ਜਾਣ ਲਿਆ ਸੀ ਅਤੇ ਦੇਸ਼ਾਂ ਵਿਦੇਸ਼ਾਂ ਨੂੰ ਜਿੱਤ ਕੇ ਦਸੀਂ ਪਾਸੀਂ ਆਪਣੀ ਜਿੱਤ ਦਾ ਝੰਡਾ ਲਹਿਰਾ ਦਿੱਤਾ ਸੀ। ਦੇਵਤਿਆਂ ਨੇ ਇੰਦਰ ਦੇ ਰੂਪ ਵਿਚ ਅਤੇ ਗੋਪੀਆਂ ਨੇ ਕ੍ਰਿਸ਼ਨ ਦੇ ਰੂਪ ਵਿਚ ਅਤੇ ਰਾਤ ਨੇ ਉਸ ਨੂੰ ਚੰਦ ਦੇ ਰੂਪ ਵਿਚ ਸਮਝਿਆ॥ ੧੯॥

ਚਉਧਿਤ ਚਾਰਦਿਸਾ ਭਈ ਚੱਕ੍ਰਤ ਭੂੰਮ ਅਕਾਸ਼ ਦੁਹੂੰ ਪਹਿਚਾਨਾ॥
ਜੁੱਧ ਸਮਾਨ ਲਖਜੋ ਜਗ ਜੋਧਨ ਬੋਧਨ ਬੋਧ ਮਹਾ ਅਨੁਮਾਨਾ॥
ਸੂਰ ਸਮਾਨ ਲਖਾ ਦਿਨ ਕੈ ਤਿਹ ਚੰਦ ਸਰੂਪ ਨਿਸਾ ਪਹਿਚਾਨਾ॥
ਰਾਨਨਿ ਰਾਵ ਸਵਾਨਿਨਿ ਸਾਵ ਭਵਾਨਿਨਿ ਭਾਵ ਭਲੋ ਮਨ ਮਾਨਾ॥ ੨੦॥

ਚੌਦਵੀਂ ਦੇ ਚੰਦ ਵਰਗੇ ਪ੍ਰਕਾਸ਼ਿਤ ਪਾਰਸ ਨਾਥ ਨੇ ਸਭ ਪਾਸਿਆਂ ਨੂੰ ਹੈਰਾਨ ਕਰ ਦਿੱਤਾ ਸੀ ਅਤੇ ਭੂਮੀ ਅਤੇ ਆਕਾਸ਼ ਉਤੇ ਸਭ ਜਗ੍ਹਾਂ ਪ੍ਰਸਿੱਧ ਹੋ ਗਏ। ਯੋਧਿਆਂ ਨੇ ਉਸਨੂੰ ਯੋਧੇ ਦੇ ਰੂਪ ਵਿਚ ਅਤੇ ਗਿਆਨੀਆਂ ਨੇ ਗਿਆਨੀ ਦੇ ਰੂਪ ਵਿਚ ਜਾਣਿਆ। ਦਿਨ ਨੇ ਉਸਨੂੰ ਸੂਰਜ ਸਮਾਨ ਅਤੇ ਰਾਤ ਨੇ ਉਸ ਨੂੰ ਚੰਦਰਮਾਂ ਵਾਂਗ ਸਮਝਿਆ। ਰਾਣੀਆਂ ਨੇ ਉਸਨੂੰ ਰਾਜੇ ਵਾਂਗ ਸੁਆਣੀਆਂ ਨੇ ਸੁਆਮੀ

ਵਾਂਗ ਅਤੇ ਦੇਵੀਆਂ ਨੇ ਉਸ ਨੂੰ ਪ੍ਰੇਮ ਭਾਵ ਵਾਂਗ ਸਮਝਿਆ॥ ੨੦॥

## ਭੁਜੰਗ ਪ੍ਰਯਾਤ ਛੰਦ॥

**ਬਿਤੇ ਬਰਖ ਦ੍ਵੈ ਅਸ਼ਟ ਮਾਸੰ ਪ੍ਰਮਾਨੰ॥ ਭਯੋ ਸੁ ਪ੍ਰਭੰ ਸਰਬ ਬਿਦਜਾ ਨਿਧਾਨੰ॥**
**ਜਪੈ ਹਿੰਗਲਾ ਠਿੰਗਲਾ ਪਾਣ ਦੇਵੀ॥ ਅਨਾਸਾ ਛੁਧਾ ਅੜ੍ਹਧਾਰੀ ਅਭੇਵੀ॥ ੨੧॥**

ਜਦ ਦੋ ਸਾਲ ਅਤੇ ਅੱਠ ਮਹੀਨੇ ਬੀਤ ਗਏ ਤਦ ਸਾਰੀਆਂ ਵਿਦਿਆਵਾਂ ਦਾ ਖਜ਼ਾਨਾ ਪਾਰਸ ਨਾਥ ਸੁੰਦਰ ਸ਼ਕਲ ਵਾਲੇ ਰਾਜੇ ਦੇ ਰੂਪ ਵਿਚ ਜਾਣਿਆ ਜਾਣ ਲੱਗਾ। ਉਹ ਹਿੰਗਲਾ, ਠਿੰਗਲਾ, ਅਨਾਸਾ, ਛੁਧਾ, ਅੜ੍ਹਧਾਰੀ, ਅਭੇਵੀ, ਨਾਂ ਨਾਲ ਜਾਣੀ ਜਾਣ ਵਾਲੀ ਸ਼ਸਤਰ ਧਾਰੀ ਦੁਰਗਾ ਦਾ ਜਾਪ ਕਰਨ ਲੱਗਾ॥ ੨੧॥

**ਜਪੈ ਤੋਤਲਾ ਸੀਤਲਾ ਖੱਗ ਪਾਣੀ॥ ਭ੍ਰਮਾ ਭੈਹਰੀ ਭੀਮ ਰੂਪਾ ਭਵਾਣੀ॥**
**ਚਲਾ ਚਲ ਸਿੰਘੰ ਝਮਾਝੰਮ ਅੱਤ੍ਰੰ॥ ਹਹਾ ਹੂਹਿ ਹਾਸੰ ਝਲਾ ਝਲ ਛੱਤ੍ਰੰ॥ ੨੨॥**

ਜੱਯਾ, ਤੋਤਲਾ, ਸੀਤਲਾ, ਖੱਗ ਪਾਣੀ, ਭ੍ਰਮਾ, ਭੈਹਰੀ ਭੀਮ ਰੂਪ ਭਵਾਨੀ ਆਦਿ ਦੇਵੀਆਂ ਦੀ ਪੂਜਾ ਹੋਣ ਲੱਗੀ ਅਤੇ ਚਮਕਦੇ ਲਿਸ਼ਕਦੇ ਅਸਤਰ ਸਸ਼ਤਰ, ਝਾਲ, ਛੱਤਰ ਅਤੇ ਹਾਸ ਵਿਲਾਸ ਉਸਦੀ ਸ਼ੋਭਾ ਵਧਾਉਣ ਲੱਗੇ॥ ੨੨॥

**ਅਟਾ ਅੱਟਿ ਹਾਸੰ ਛਟਾ ਛੁਟ ਕੇਸੰ॥ ਅਸੰ ਓਪ ਪਾਨੰ ਨਮੋ ਕ੍ਰੂਰ ਭੇਸੰ॥**
**ਸਿਰੰ ਮਾਲ ਸੁੱਛੰ ਲਸੈ ਦੰਤ ਪੰਤੰ॥ ਭਜੈ ਸ਼ਤ੍ਰੁ ਗੁੜੰ ਪ੍ਰਫੁਲੰਤ ਸੰਤੰ॥ ੨੩॥**

ਉਸਦੇ ਠਾਹ ਠਾਹ ਕਰਦੇ ਖੁੱਲੇ ਹਾਸੇ ਅਤੇ ਕੇਸਾਂ ਦੀ ਆਭਾ ਬੜੀ ਸੁੰਦਰ ਲੱਗਣ ਲੱਗੀ ਅਤੇ ਬਿਜਲੀ ਵਰਗੀ ਤਲਵਾਰ ਉਸਦੇ ਹੱਥਾ ਵਿਚ ਚਮਕਣ ਲੱਗੀ। ਉਸ ਨੇ ਸਿਰ ਉਤੇ ਸੁੰਦਰ ਮਾਲਾ ਪਹਿਨ ਰਖੀ ਸੀ ਅਤੇ ਉਸਦੇ ਨਿਰਮਲ ਅਤੇ ਸਵੱਛ ਦੰਦ ਸ਼ੋਭ ਰਹੇ ਸਨ। ਉਸਨੂੰ ਵੇਖ ਕੇ ਦੁਸ਼ਮਣ ਭੱਜ ਉੱਠਦੇ ਸਨ ਅਤੇ ਸੰਤ ਪ੍ਰਸੰਨ ਹੁੰਦੇ ਸਨ॥ ੨੩॥

**ਅਲਿੰਪਾਤ ਅਰਧੀ ਮਹਾ ਰੂਪ ਰਾਜੈ॥ ਮਹਾ ਜੋਤ ਜ੍ਵਾਲੰ ਕਰਾਲੰ ਬਿਰਾਜੈ॥**
**ਭ੍ਰਮੈ ਦੁਸ਼ਟ ਪੁਸ਼ਟੰ ਹਸੈ ਸੁਧ ਸਾਧੰ॥ ਭਜੋ ਪਾਨ ਦੁਰਗਾ ਅਰੂਪੀ ਅਗਾਧੰ॥ ੨੪॥**

ਪਦ ਅਰਥ - ਜ੍ਵਾਲੰ=ਜਵਾਲਾ। ਕਰਾਲੰ=ਵਿਕਰਾਲ। ਤ੍ਰਸੈ=ਡਰਦੇ ਸਨ। ਅਰੂਪੀ=ਰੂਪ ਰਹਿਤ। ਅਗਾਧੰ=ਰਹਿਸਮਈ।

ਉਹ ਮਹਾਨ ਰੂਪ ਵੰਤ ਰਾਜੇ ਦੇ ਤੌਰ ਤੇ ਸ਼ੋਭਾ ਪਾਉਣ ਲੱਗਾ ਅਤੇ ਵਿਕਰਾਲ ਜੋਤ ਜਵਾਲਾ ਉਨ੍ਹਾਂ ਤੇ ਬਿਰਾਜਮਾਨ ਹੋਣ ਲੱਗੀ। ਦੁਸ਼ਟ ਉਸਨੂੰ ਵੇਖ ਕੇ ਡਰਦੇ ਸਨ ਅਤੇ ਸਾਧੂ ਉਸ ਨੂੰ ਵੇਖ

ਕੇ ਪ੍ਰਸੰਨ ਚਿੱਤ ਮੁਸਕਰਾਉਂਦੇ ਸਨ ਉਹ ਰੂਪ ਰਹਿਤ ਅਗਾਧ ਰਹਿਸ ਮਈ ਦੁਰਗਾ ਦੀ ਆਰਾਧਨਾ ਕਰਦੇ ਸਨ॥੨੪॥

**ਸੁਨੇ ਉਸਤਤੀ ਭੀ ਭਵਾਨੀ ਕ੍ਰਿਪਾਲੰ॥ ਅਧੰ ਉਰਧਵੀ ਆਪ ਰੂਪੀ ਰਸਾਲੰ॥**
**ਦਏ ਇਖ੍ਵ ਧੀ ਦ੍ਵੈ ਅਭੰਗੰ ਖਤੰਗੰ॥ ਪਰੈਸਯੰ ਧਰੰ ਜਾਨ ਲੋਹੰ ਸੁਰੰਗੰ॥ ੨੫॥**

ਪਦ ਅਰਥ - ਕ੍ਰਿਪਾਲੰ=ਪ੍ਰਸੰਨ। ਅਭੰਗੰ=ਜੋ ਭੰਗ ਨ ਹੋ ਸਕਣ, ਅਚੁਕ। ਇਖ੍ਵਧੀ=ਅਸਤਰ।

ਆਪਣੀ ਉਸਤੱਤੀ ਸੁਣ ਕੇ ਭਵਾਨੀ ਉਸ ਉਤੇ ਪ੍ਰਸੰਨ ਹੋ ਗਈ ਅਤੇ ਉਸ ਨੂੰ ਸਭ ਪਾਸਿਆਂ ਤੋਂ ਵਚਿਤਰ ਸਰੂਪ ਪ੍ਰਦਾਨ ਕੀਤਾ । ਉਸਨੇ ਉਸਨੂੰ ਦੋ ਅਜਿਹੇ ਅਭੰਗ ਅਸਤਰ ਸ਼ਸਤਰ ਦਿੱਤੇ ਜਿਨ੍ਹਾਂ ਨਾਲ ਲੋਹ ਕਵਚ ਵਾਲੇ ਦੁਸ਼ਮਣ ਵੀ ਮਾਰੇ ਜਾ ਸਕਦੇ ਸਨ॥੨੫॥

**ਜਬੈ ਸ਼ਸਤ੍ਰ ਸਾਧੀ ਸਭੈ ਸ਼ਸਤ੍ਰ ਪਾਏ॥ ਉਘਾਰੇ ਚੁਮੇ ਕੰਠ ਸੀਸੰ ਛੁਹਾਏ॥**
**ਲਖਜੋ ਸਰ਼ਬ ਰਾਵੰ ਪ੍ਰਭਾਵੰ ਅਪਾਰੰ॥ ਅਜੋਨੀ ਅਜੈ ਬੇਦ ਬਿੱਦਿਆ ਬਿਚਾਰੰ॥ ੨੬॥**

ਪਦ ਅਰਥ - ਸਾਧੀ=ਸਾਧਨਾ ਕਰਨ ਵਾਲਾ। ਉਘਾਰੇ=ਖੋਲ੍ਹੇ। ਕੰਠ=ਗਲ। ਸੀਸੰ=ਸਿਰ।

ਸ਼ਸਤਰਾਂ ਦੀ ਸਾਧਨਾ ਕਰਨ ਵਾਲੇ ਰਾਜੇ ਪਾਰਸ ਨਾਥ ਨੇ ਜਦ ਸ਼ਸਤਰ ਪ੍ਰਾਪਤ ਕਰ ਲਏ,ਤਦ ਉਸ ਉਨ੍ਹਾਂ ਨੂੰ ਖੋਲਿਆ, ਨੰਗਿਆਂ ਕੀਤਾ, ਚੁੰਮਿਆ ਅਤੇ ਅਪਣੇ ਗਲ ਅਤੇ ਸਿਰ ਨਾਲ ਲਾਏ। ਸਾਰਿਆਂ ਰਾਜਿਆ ਨੇ ਉਸਨੂੰ ਜੂਨਾਂ ਤੋਂ ਰਹਿਤ ਨਾ ਜਿੱਤੇ ਜਾਣ ਵਾਲਾ ਅਤੇ ਵੇਦ ਵਿੱਦਿਆ ਦਾ ਮਾਹਿਰ ਮੰਨਿਆ॥੨੬॥

**ਗ੍ਰਿਹੀੜ੍ਹਾ ਜਬੈ ਸ਼ਸਤ੍ਰ ਅਸਤ੍ਰੰ ਅਪਾਰੰ॥ ਪੜ੍ਹੇ ਅਨਭਵੰ ਬੇਦ ਬਿੱਦਿਆ ਬਿਚਾਰੰ॥**
**ਪੜ੍ਹੇ ਸਰਬ ਬਿੱਦਿਆ ਹੁਤੀ ਸਰਬ ਦੇਸੰ॥ ਜਿਤੇ ਸਰਬ ਦੇਸੀ ਸੁ ਅਸਤ੍ਰੰ ਨਰੇਸੰ॥ ੨੭॥**

ਪਦ ਅਰਥ - ਗ੍ਰਹੀੜ੍ਹਾ=ਪ੍ਰਾਪਤ ਕਰਕੇ। ਹੁਤੀ=ਜਿੰਨੀ ਸੀ। ਅਸਤ੍ਰੰ=ਸ਼ਸਤਰਾਂ ਨਾਲ।

ਬੇਅੰਤ ਅਸਤਰ ਸ਼ਸਤਰ ਪ੍ਰਾਪਤ ਕਰਕੇ ਉਸ ਵੇਦ ਵਿਦਿਆ ਦਾ ਵਿਚਾਰ ਅਤੇ ਫਲਸਫੇ ਦਾ ਅਨਭਵ ਪ੍ਰਾਪਤ ਕੀਤਾ। ਸਾਰੇ ਦੇਸ਼ਾ ਦੀਆਂ ਵਿਦਿਆਵਾਂ ਦਾ ਵੀ ਉਸ ਅਧਿਐਨ ਕੀਤਾ ਅਤੇ ਆਪਣੇ ਸ਼ਸਤਰਾਂ ਦੀ ਸ਼ਕਤੀ ਨਾਲ ਸਭ ਰਾਜਿਆਂ ਨੂੰ ਜਿੱਤ ਲਿਆ॥੨੭॥

## ਭੁਜੰਗ ਪ੍ਰਯਾਤ ਛੰਦ॥

**ਪਠੇ ਕਾਗਦੰ ਦੇਸ ਦੇਸੰ ਅਪਾਰੀ॥ ਕਰੌ ਆਨ ਕੈ ਬੇਦ ਬਿੱਦਜਾ ਬਿਚਾਰੀ॥**
**ਜਟੀ ਦੰਡ ਮੁੰਡੀ ਤਪੀ ਬ੍ਰਹਮਚਾਰੀ॥ ਸਧੀ ਸ੍ਰਾਵਗੀ ਬੇਦ ਬਿੱਦਿਆ ਬਿਚਾਰੀ॥ ੨੮॥**

ਪਦ ਅਰਥ - ਪਠੇ=ਭੇਜੇ। ਕਾਗਦੰ=ਕਾਗਜ਼ ਚਿੱਠੀਆਂ।

ਉਸ ਬਾਹਰਲੇ ਦੇਸ਼ਾ ਵਿਚ ਵੇਦ ਵਿਦਿਆ ਦੇ ਵਿਚਾਰ ਵਟਾਂਦਰਾਂ ਕਰਨ ਲਈ ਵਿਦਵਾਨਾਂ ਅਤੇ ਹਰ

ਪ੍ਰਕਾਰ ਦੇ ਰਿਸ਼ੀਆਂ ਮੁੰਨੀਆਂ ਨੂੰ ਕਾਗਜ਼ ਲਿਖਕੇ ਸੱਦੇ ਭੇਜੇ। ਸੱਦੇ ਗਏ ਵਿਅਕਤੀਆਂ ਵਿਚ ਜਟਾਧਾਰੀ, ਦੰਡੀ, ਮੁੰਡੀ, ਬ੍ਰਹਮਚਾਰੀ, ਸਾਧਕ ਅਤੇ ਵੇਦ ਵਿਦਿਆ ਨੂੰ ਪੜ੍ਹਨ ਵਾਲੇ ਸਨ॥ ੨੮॥

**ਹਕਾਰੈ ਸਭੈ ਦੇਸ ਦੇਸਾ ਨਰੇਸੰ॥ ਬੁਲਾਏ ਸਭੈ ਮੋਨ ਮਾਨੀ ਸੁਬੇਸੰ॥**
**ਜਟਾ ਧਾਰ ਜੇਤੇ ਕਹੂੰ ਦੇਖ ਪੱਈਯੈ॥ ਬੁਲਾਵੈ ਤਿਸੈ ਨਾਥ ਭਾਖੈ ਬੁਲੱਈਯੈ॥ ੨੯॥**

ਪਦ ਅਰਥ - ਹਕਾਰੈ=ਬੁਲਾ ਲਏ। ਨਰੇਸੰ=ਰਾਜੇ। ਮੋਨ ਮਾਨੀ=ਮੋਨ ਧਾਰਨ ਕਰਨ ਵਾਲੇ।

ਸਾਰੇ ਦੇਸ਼ਾਂ ਦੇ ਰਾਜੇ ਅਤੇ ਮੋਨ ਧਾਰਨ ਕਰਨ ਵਾਲੇ ਸਾਧੂਆਂ ਨੂੰ ਬੁਲਾ ਲਿਆ। ਜਿਥੇ, ਵੀ ਕਿਤੇ ਜਟਾਧਾਰੀ ਸਾਧੂ ਦਿੱਸਦਾ ਸੀ ਉਸ ਨੂੰ ਪਾਰਸ ਨਾਥ ਦਾ ਹੁਕਮ ਦੱਸਕੇ ਬੁਲਾ ਲਿਆ ਜਾਂਦਾ ਸੀ॥ ੨੯॥

**ਫਿਰੇ ਸਰਬ ਦੇਸੰ ਨਰੇਸੰ ਬੁਲਾਵੈ॥ ਮਿਲੈ ਨਾ ਤਿਸੈ ਛੱਤ੍ਰ ਛੋਣੀ ਛਿਨਾਵੈ॥**
**ਪਠੈ ਪਤ੍ਰ ਏਕੈ ਦਿਸ਼ਾ ਏਕ ਧਾਵੈ॥ ਜਟੀ ਦੰਡ ਮੁੰਡੀ ਕਹੂੰ ਹਾਥ ਆਵੈ॥ ੩੦॥**

ਪਦ ਅਰਥ - ਛੱਤ੍ਰ ਛੋਣੀ ਛਿਨਾਵੈ=ਛੱਤਰ ਅਤੇ ਸੈਨਾ ਖੋਹ ਬਹਿੰਦਾ ਸੀ।

ਸਾਰੇ ਰਾਜਿਆਂ ਨੂੰ ਬੁਲਾਇਆ ਗਿਆ ਅਤੇ ਜਿਹੜਾ ਕਹਿਣ ਤੇ ਨਹੀਂ ਆਉਂਦਾ ਸੀ ਉਹ ਆਪਣਾ ਰਾਜ ਤੇ ਸੈਨਾ ਖੁਹਾ ਬਹਿੰਦਾ ਸੀ। ਸਾਰੇ ਪਾਸੇ ਪੱਤਰ ਅਤੇ ਸੈਨਿਕ ਭੇਜੇ ਗਏ ਸਨ ਤਾਕਿ ਜਿਥੇ ਜਿਸ ਨੂੰ ਵੀ ਜਟਾ ਧਾਰੀ, ਦੰਡੀ, ਮੁੰਡੀ, ਸਾਧੂ ਹੱਥ ਲੱਗ ਜਾਵੇ, ਉਹ ਉਸੇਨੂੰ ਫੜ ਲਿਆਵੇ॥ ੩੦॥

**ਰਚਜੋ ਜੱਗ ਰਾਜਾ ਚਲੇ ਸਰਬ ਜੋਗੀ॥ ਜਹਾਂ ਲਉ ਕੋਈ ਬੂਢ ਬਾਰੋ ਸਭੋਗੀ॥**
**ਕਹਾ ਰੰਕ ਰਾਜਾ ਕਹਾ ਨਾਰ ਹੋਈ॥ ਰਚਜੋ ਜੱਗ ਰਾਜਾ ਚਲਿਓ ਸਰਬ ਕੋਈ॥ ੩੧॥**

ਪਦ ਅਰਥ - ਰਚਜੋ=ਰਚਿਆ। ਬੂਢਾ=ਬੁਢਾ। ਬਾਰੋ=ਬਾਲਕ।

ਫਿਰ ਰਾਜੇ ਨੇ ਇਕ ਯੱਗ ਰਖਿਆ ਜਿਸ ਵਿਚ ਸਾਰੇ ਯੋਗੀ, ਬੁੱਢੇ, ਬਾਲਕ, ਰਾਜਾ, ਰੰਕ, ਪੁਰਸ਼ ਅਤੇ ਇਸਤਰੀਆਂ ਵੀ ਭਾਗ ਲੈਣ ਲਈ ਚੱਲ ਪਏ॥ ੩੧॥

**ਫਿਰੇ ਪੱਤ੍ਰ ਸਰਬੱਤ੍ਰ ਦੇਸੰ ਅਪਾਰੰ॥ ਜੁਰੇ ਸਰਬ ਰਾਜਾ ਨ੍ਰਿਪੰ ਆਨ ਦੁਆਰੰ॥**
**ਜਹਾਂ ਲੌ ਹੁਤੇ ਜਗਤ ਮੈ ਜਟਾਧਾਰੀ॥ ਮਿਲੈ ਰੋਹ ਦੇਸੰ ਭਏ ਭੇਖ ਭਾਰੀ॥ ੩੨॥**

ਪਦ ਅਰਥ - ਸਰਬੱਤ੍ਰ=ਸਾਰੇ। ਦੁਆਰੰ=ਦਰਵਾਜ਼ੇ ਉਤੇ। ਰੋਹ ਦੇਸੰ=ਰੋਹ ਦੇਸ਼ ਵਿਚ।

ਸਾਰੇ ਦੇਸ਼ਾਂ ਵਿਚ ਸੱਦੇ ਭੇਜੇ ਗਏ ਅਤੇ ਸਾਰੇ ਦੇਸ਼ਾਂ ਦੇ ਰਾਜੇ ਪਾਰਸ ਨਾਥ ਦੇ ਦਰਵਾਜ਼ੇ ਤੇ ਆ ਪਹੁੰਚੇ। ਜਗਤ ਵਿਚ ਜਿੰਨੇ ਵੀ ਜਟਾਧਾਰੀ ਸਨ ਸਾਰੇ ਇਕੱਠੇ ਹੋ ਕੇ ਰਾਜੇ ਦੇ ਕੋਲ ਰੋਹ ਦੇਸ਼ ਵਿਚ ਆ ਗਏ॥ ੩੨।

**ਜਹਾਂ ਲਉ ਹੁਤੇ ਜੋਗ ਜੋਗਿਸ਼ਟ ਸਾਧੇ॥ ਮਿਲੇ ਸੁਖ ਬਿਭੂਤੰ ਸੁ ਲੰਗੋਟ ਬਾਧੇ॥**

**ਜਟਾ ਸੀਸ ਧਾਰੇ ਨਿਹਾਰੇ ਅਪਾਰੰ॥ ਮਹਾ ਜੋਗ ਧਾਰੰ ਸੁ ਬਿੱਦਿਆ ਬਿਚਾਰੰ॥ ੩੩॥**

ਯੋਗ ਸਾਧਨਾ ਕਰਨ ਵਾਲੇ ਯੋਗੀ ਅਤੇ ਭਭੂਤੀ ਮਲਣ ਵਾਲੇ ਤੇ ਲੰਗੋਟੀ ਬੰਨਣ ਵਾਲੇ ਸਾਰੇ ਮੁਨੀ ਉਥੇ ਸੁਖੀ ਸੁਖੀ ਰਹਿਣ ਲੱਗੇ। ਉਥੇ ਅਨੇਕਾਂ ਮਹਾਂ ਯੋਗੀ, ਵਿਦਿਆਂ ਵਿਚਾਰਨ ਵਾਲੇ ਅਤੇ ਅਣਗਿਣਤ ਜਟਾਧਾਰੀ ਮੁਨੀ ਵਿਖਾਈ ਦੇਣ ਲੱਗੇ॥ ੩੩॥

**ਜਿਤੇ ਸਰਬ ਭੂਪੰ ਬੁਲੇ ਸਰਬ ਰਾਜਾ॥ ਚਹੂੰ ਚੱਕ ਮੋ ਦਾਨ ਨੀਸ਼ਾਨ ਬਾਜਾ॥**
**ਮਿਲੇ ਦੇਸ ਦੇਸਾਨ ਆਨੇਕ ਮੰਤ੍ਰੀ॥ ਕਰੈ ਸਾਧਨਾ ਜੋਗ ਬਾਜੰਤ੍ਰ ਤੰਤ੍ਰੀ॥ ੩੪॥**

ਰਾਜਾ ਪਾਰਸ ਨਾਥ ਨੇ ਸਾਰੇ ਰਾਜਿਆ ਨੂੰ ਬੁਲਾਇਆ ਸੀ ਅਤੇ ਚਾਰ ਚੱਕ ਉਸ ਦੇ ਦਾਨ ਪੁੰਨ ਦਾ ਡੰਕਾ ਵੱਜ ਗਿਆ। ਦੇਸ਼ਾ ਦੇਸ਼ਾ ਦੇ ਅਨੇਕ ਮੰਤਰੀ ਉਥੇ ਇਕੱਠੇ ਹੋਏ ਅਤੇ ਯੋਗ ਸਾਧਨਾ ਕਰਨ ਵਾਲੇ ਯੋਗਿਆਂ ਦੇ ਵਾਜੇ ਵੱਜਣ ਲੱਗੇ॥ ੩੪॥

**ਜਿਤੇ ਸਰਬ ਭੂਮਿਸ ਥਲੀ ਸੰਤ ਆਏ॥ ਤਿਤੇ ਸਰਬ ਪਾਰਸ ਨਾਥੰ ਬੁਲਾਏ॥**
**ਦਏ ਭਾਂਤ ਅਨੇਕ ਭੋਜ ਅਰਘ ਬਾਨੰ॥ ਲਜੀ ਪੇਖਿ ਦੇਵਿਸ ਥਲੀ ਮੋਨ ਮਾਨੰ॥ ੩੫॥**

ਪਦ ਅਰਥ - ਭੂਮਿਸ=ਸਥਾਨ। ਅਰਘ=ਜਲ ਦੁੱਧ, ਕਸ਼ਾ ਦਹੀਂ ਸਰੋ, ਚੋਲ ਅਤੇ ਜੋ ਆਦਿ ਜੋ ਦੇਵਤਿਆਂ ਨੂੰ ਭੇਟ ਕੀਤੇ ਜਾਂਦੇ ਹਨ।

ਇਸ ਧਰਤੀ ਉਤੇ ਜਿੰਨੇ ਸੰਤ ਸਨ, ਰਾਜੇ ਪਾਰਸ ਨਾਥ ਨੇ ਸਭ ਨੂੰ ਬੁਲਾਇਆ ਸੀ। ਉਸ ਉਨ੍ਹਾਂ ਨੂੰ ਕਈ ਪ੍ਰਕਾਰ ਦੇ ਭੋਜਨ ਅਤੇ ਅਰਘ ਦਾਨ ਦਿੱਤੇ ਜਿਸ ਨੂੰ ਵੇਖ ਕੇ ਦੇਵਤਿਆਂ ਦੀ ਧਰਤੀ ਵੀ ਲੱਜਿਤ ਹੋਣ ਲੱਗੀ॥ ੩੫॥

**ਕਰੈ ਬੈਠ ਕੇ ਬੇਦ ਬਿੱਦਿਆ ਬਿਚਾਰੰ॥ ਪ੍ਰਕਾਸ਼ੋ ਸਭੈ ਆਪੁ ਆਪੰ ਪ੍ਰਕਾਰੰ॥**
**ਟਕੰ ਟੱਕ ਲਾਗੀ ਮੁਖੰ ਮੁਖਿ ਪੇਖਿਓ॥ ਸੁਨਜੋ ਕਾਨ ਹੋਤੋ ਸੁ ਤੋ ਆਂਖਿ ਦੇਖਿਓ॥ ੩੬॥**

ਸਾਰੇ ਉਥੇ ਬੈਠ ਕੇ ਆਪਣੇ ਆਪਣੇ ਢੰਗ ਨਾਲ ਵੇਦ ਵਿਦਿਆਂ ਤੇ ਵਿਚਾਰ ਵਿਟਾਂਦਰਾ ਕਰਨ ਲੱਗੇ। ਸਾਰਿਆਂ ਇਕ ਟੱਕ ਇਕ ਦੂਸਰੇ ਦੇ ਮੂੰਹ ਵਲ ਵੇਖਿਆ ਅਤੇ ਜੋ ਕੁਝ ਉਹ ਹੁਣ ਤਕ ਸੁਣਦੇ ਹੀ ਰਹੇ ਸਨ, ਉਸਨੂੰ ਉਹਨਾਂ ਅੱਖਾਂ ਨਾਲ ਵੇਖ ਲਿਆ॥ ੩੬॥

**ਪ੍ਰਕਾਸ਼ੋ ਸਭੈ ਆਪ ਆਪੰ ਪੁਰਾਣੰ॥ ਰੜੋ ਦੇਸਿ ਦੇਸਾਣ ਬਿੱਦਿਆ ਮੁਹਾਣੰ॥**
**ਕਰੋ ਭਾਂਤ ਭਾਂਤੰ ਸੁ ਬਿੱਦਿਆ ਬਿਚਾਰੰ॥ ਨ੍ਰਿਭੈ ਚਿੱਤ ਦੈ ਕੈ ਮਹਾ ਤ੍ਰਾਸ ਟਾਰੰ॥ ੩੭॥**

ਸਾਰਿਆਂ ਨੇ ਆਪਣੇ ਆਪਣੇ ਪੁਰਾਣਾਂ ਤੇ ਚਾਨਣਾਂ ਪਾਇਆ ਅਤੇ ਦੂਸਰੇ ਦੇਸ਼ਾਂ ਦੀਆਂ ਵਿਦਿਆਵਾਂ ਪੜ੍ਹਨ ਲੱਗੇ। ਉਹ ਸਾਰੇ ਨਿਰਭੈਅ ਹੋ ਕੇ ਭਿੰਨ ਭਿੰਨ ਪ੍ਰਕਾਰ ਦੀਆਂ ਵਿਦਿਆਵਾਂ ਤੇ ਵਿਚਾਰ ਵਿਟਾਂਦਰਾਂ ਕਰਨ ਲੱਗੇ॥ ੩੭॥

**ਜੁਰੇ ਬੰਗਸੀ ਰਾਫਜੀ ਰੋਹ ਰੂਮੀ॥ ਚਲੇ ਬਾਲਖੀ ਛਾਡ ਕੈ ਰਾਜ ਭੂਮੀ॥**
**ਨ੍ਰਿਭੈ ਭਿੰਭਰੀ ਕਾਸ਼ਮੀਰੀ ਕਧਾਰੀ॥ ਕਿਕੈ ਕਾਲ ਮਾਖੀ ਕਸੇ ਕਾਸ ਕਾਰੀ॥ ੩੮॥**

ਉਥੇ ਬੰਗ ਦੇਸ਼ ਵਾਸੀ, ਰਾਫਜੀ, ਰੋਹੀ, ਰੂਮੀ, ਬੱਲਖੀ, ਕਸ਼ਮੀਰੀ, ਕੰਧਾਰੀ ਅਤੇ ਕਈ ਕਾਲ ਮੁਖ ਸੰਨਿਆਸੀ ਅਤੇ ਹੱਠੀ ਇਕੱਠੇ ਹੋਏ॥ ੩੮॥

**ਜੁਰੇ ਦੱਛਣੀ ਸ਼ਸਤ੍ਰ ਬੇਤਾ ਅਰਜਾਰੇ॥ ਦ੍ਰਜੈ ਦ੍ਰਾਵੜੀ ਤਪਤ ਤਈ ਲੰਗ ਵਾਰੇ॥**
**ਪਰੰ ਪੂਰਬੀ ਉਤ੍ਰਦੇਸੀ ਅਪਾਰੰ॥ ਮਿਲੇ ਦੇਸ ਦੇਸੇਣ ਜੋਧਾ ਜੁਝਾਰੰ॥ ੩੯॥**

ਉਥੇ ਦਖਣੀ, ਸ਼ਸਤਰਾਂ ਨੂੰ ਜਾਣਨ ਵਾਲੇ, ਹੱਠੀ ਅਤੇ ਨ ਜਿੱਤੇ ਜਾਣ ਵਾਲੇ ਦ੍ਰਾਵੜ ਵਾਸੀ, ਗਰਮ ਸੁਭਾਅ ਵਾਲੇ ਤਿਲੰਗ ਦੇਸ਼ ਵਾਸੀ ਇਕੱਠੇ ਹੋਏ ਸਨ। ਇਨ੍ਹਾਂ ਸਾਰਿਆਂ ਦੇ ਨਾਲ ਪੂਰਬੀ ਅਤੇ ਉਤਰੀ ਦੇਸ਼ਾਂ ਦੇ ਅਨੇਕਾਂ ਯੋਧੇ ਵੀ ਆ ਇਕੱਠੇ ਹੋਏ ਸਨ॥ ੩੯॥

**ਪਾਧਰੀ ਛੰਦ॥ ਇਹ ਭਾਂਤ ਬੀਰ ਬਹੁ ਬੀਰ ਜੋਰ॥ ਮਤ ਦੇਸ ਦੇਸ ਰਾਜਾ ਕਰੋਰ॥**
**ਦੈ ਹੀਰ ਚੀਰ ਬਹੁ ਦਰਬ ਸਾਜ॥ ਸਨਮਾਨ ਦਾਨ ਬਹੁ ਭਾਂਤ ਰਾਜ॥ ੪੦॥**

ਇਸ ਤਰ੍ਹਾਂ ਰਾਜਾ ਪਾਰਸ ਨਾਥ ਨੇ ਬਹੁਤ ਦੇਸ਼ਾਂ ਦੇ ਸੂਰਮੇ ਅਤੇ ਰਾਜੇ ਇਕੱਠੇ ਕੀਤੇ ਅਤੇ ਉਨ੍ਹਾਂ ਸਾਰਿਆਂ ਨੂੰ ਧਨ ਅਤੇ ਕੱਪੜੇ ਦੇ ਕੇ ਸਨਮਾਨ ਕੀਤਾ॥ ੪੦॥

**ਅਨਭੈ ਅਭੰਗ ਅਵਧੂਤ ਛਤ੍ਰ॥ ਅਨਜੀਤ ਜੁਧ ਬੇਤਾ ਅਤਿ ਅਤ੍ਰ॥**
**ਅਨਗੰਜ ਸੂਰ ਅਬਿਚਲ ਜੁਝਾਰ॥ ਰਣ ਰੰਗ ਅਭੰਗ ਜਿੱਤੇ ਹਜ਼ਾਰ॥ ੪੧॥**

ਉਥੇ ਅਨੇਕਾ ਛੱਤਰ ਧਾਰੀ, ਨਿਰਭੈਅ ਅਵਧੂਤ ਅਤੇ ਅਨੇਕਾਂ ਹੀ ਨ ਜਿੱਤੇ ਜਾਣ ਵਾਲੇ ਯੋਧੇ, ਜਿਹੜੇ ਅਸਤਰਾਂ ਸ਼ਸਤਰਾਂ ਵਿਚ ਨਿਪੁੰਨ ਸਨ, ਆਏ ਹੋਏ ਸਨ। ਅਨੇਕਾਂ ਹੀ ਮਹਾਂਬਲੀ ਸੂਰਮੇ ਜਿਨ੍ਹਾਂ ਹਜ਼ਾਰਾਂ ਯੁੱਧ ਜਿੱਤੇ ਹੋਏ ਸਨ, ਉਥੇ ਬਿਰਾਜਮਾਨ ਸਨ॥ ੪੧॥

**ਸਭ ਦੇਸ ਦੇਸ ਕੇ ਜੀਤ ਰਾਵ॥ ਕਰ ਕ੍ਰੁੱਧ ਜੁੱਧ ਨਾਨਾ ਉਪਾਵ॥**
**ਕੈ ਸਾਮ ਦਾਮ ਅਰੁ ਦੰਡ ਭੇਦ॥ ਅਵਨੀਪ ਸਰਬ ਜੋਰੇ ਅਛੇਦ॥ ੪੨॥**

ਪਦ ਅਰਥ - ਸਾਮ=ਸ਼ਰਨ ਵਿਚ ਲੈਣਾ। ਦਾਮ=ਮਾਇਆ ਦੇ ਕੇ ਅਧੀਨ ਕਰਨਾ। ਦੰਡ=ਡੰਨ ਲਾ ਕੇ ਅਧੀਨ ਕਰਨਾ। ਭੇਦ=ਜਾਸੂਸੀ ਦੁਆਰਾ ਅੰਦਰਲਾ ਭੇਦ ਲੈਣਾ।

ਪਾਰਸ ਨਾਥ ਕਈ ਪ੍ਰਕਾਰ ਦੇ ਉਪਾਅ ਅਤੇ ਯੁੱਧ ਕਰਕੇ ਦੇਸ਼ਾਂ ਦੇਸ਼ਾਂ ਦੇ ਰਾਜਿਆਂ ਨੂੰ ਜਿੱਤ ਲਿਆ ਸੀ। ਸ਼ਾਮ, ਦਾਮ, ਦੰਡ ਅਤੇ ਭੇਦ ਆਦਿ ਰਾਜਨੀਤੀ ਦੇ ਸਾਰੇ ਸਾਧਨ ਵਰਤ ਕੇ ਉਸ ਸਾਰਿਆਂ ਨੂੰ ਮਿਲਾਇਆ ਅਤੇ ਆਪਣੇ ਅਧੀਨ ਕਰ ਲਿਆ॥ ੪੨॥

**************************************************

ਜਬ ਸਰਬ ਭੂਪ ਜੋਰੇ ਮਹਾਨ॥ ਜੈ ਜੀਤ ਪਤ੍ਰ ਦਿੰਨੋ ਨਿਸ਼ਾਨ॥
ਦੈ ਹੀਰ ਚੀਰ ਅਨੁਭੰਗ ਦਿਰਬ॥ ਮਹਿਪਾਲ ਮੋਹਿ ਡਾਰੇ ਸੁ ਸਰਬ॥ ੪੩॥

ਪਦ ਅਰਥ - ਜੋਰੇ =ਇਕੱਠੇ ਕੀਤੇ। ਹੀਰ ਚੀਰ=ਹੀਰੇ ਅਤੇ ਕੱਪੜੇ। ਦਿਰਬ=ਧਨ

ਜਦ ਸਭ ਰਾਜਿਆਂ ਨੂੰ ਪਾਰਸ ਨਾਥ ਨੇ ਇਕੱਠੇ ਕਰ ਲਿਆ ਅਤੇ ਸਭ ਨੇ ਉਸਨੂੰ ਵਿਜੈ ਪਤਰ ਦੇ ਦਿੱਤਾ ਤਾਂ ਪਾਰਸ ਨਾਥ ਨੇ ਉਨ੍ਹਾਂ ਸਭ ਨੂੰ ਬੇਅੰਤ ਧਨ ਅਤੇ ਕੱਪੜੇ ਦੇ ਕੇ ਮੋਹਤ ਕਰ ਲਿਆ॥ ੪੩॥

ਇਕ ਦਜੌਂਸ ਬੀਤ ਪਾਰਸ੍ਰ ਰਾਇ॥ ਉੱਤਿਸ਼ਟ ਦੇਵ ਪੂਜੰਤ ਜਾਇ॥
ਉਸਤਤਿ ਕਿੰਨ ਬਹੁ ਬਿਧ ਪ੍ਰਕਾਰ॥ ਸੋ ਕਹੋਂ ਛੰਦ ਮੋਹਣ ਮਝਾਰ॥ ੪੪॥

ਇਕ ਦਿਨ ਪਾਰਸ ਨਾਥ ਉੱਠਕੇ ਦੇਵੀ ਦੀ ਪੂਜਾ ਕਰਨ ਗਏ, ਉਸ ਦੇਵੀ ਦੀ ਭਿੰਨ ਭਿੰਨ ਪ੍ਰਕਾਰ ਨਾਲ ਪੂਜਾ ਕੀਤੀ, ਜਿਸਦਾ ਬਿਆਨ ਮੈਂ ਮੋਹਣੀ ਛੰਦ ਰਾਹੀ ਕਰ ਰਿਹਾ ਹਾਂ॥ ੪੪॥

ਮੋਹਣੀ ਛੰਦ॥ ਜੈ ਦੇਵੀ ਭੇਵੀ ਭਾਵਾਣੀ॥ ਭਉ ਖੰਡੀ ਦੁਰਗਾ ਸਰਬਾਣੀ॥
ਕੇਸਰੀ ਆਬਾਹੀ ਕਊ ਮਾਰੀ॥ ਭੈਖੰਡੀ ਭੈਰਵਿ ਉੱਧਾਰੀ॥ ੪੫॥

ਪਾਰਸ ਨਾਥ ਫਿਰ ਦੁਰਗਾ ਮਾਤਾ ਅੱਗੇ ਇਸ ਤਰ੍ਹਾਂ ਪ੍ਰਾਰਥਨਾ ਅਤੇ ਉਸਤੱਤੀ ਕਰਨ ਲੱਗਾ, 'ਹੇ ਭੈਅ ਦਾ ਨਾਸ ਕਰਨ ਵਾਲੀ, ਭਵ ਸਾਗਰ ਤੋਂ ਪਾਰ ਕਰਨ ਵਾਲੀ, ਸ਼ੇਰ ਦੀ ਸਵਾਰੀ ਕਰਨ ਵਾਲੀ, ਭੈ ਨੂੰ ਭਜਾਉਣ ਵਾਲੀ ਅਤੇ ਉਧਾਰ ਕਰਨ ਵਾਲੀ ਭੈਰਵੀ ਦੁਰਗਾ ' ਤੇਰੀ ਜੈ ਹੋਵੇ॥ ੪੫॥

ਅਕਲੰਕਾ ਅੱਤ੍ਰੀ ਛਤ੍ਰਾਣੀ॥ ਮੋਹਣੀਅੰ ਸਰਬੰ ਲੋਕਾਣੀ॥
ਰਕਤਾਗੀ ਸਾਗੀ ਸਾਵਿਤ੍ਰੀ॥ ਪਰਮੇਸ੍ਰੀ ਪਰਮਾ ਪਾਵਿਤ੍ਰੀ॥ ੪੬॥

ਤੂੰ ਕਲੰਕ ਰਹਿਤ, ਅਸਤਰਾਂ, ਸ਼ਸਤਰਾਂ ਨੂੰ ਧਾਰਨ ਵਾਲੀ ਖੱਤਰਾਣੀ, ਸਾਰੇ ਲੋਕਾਂ ਨੂੰ ਮੋਹਿਤ ਕਰਨ ਵਾਲੀ, ਲਾਲ ਸਰੀਰ ਵਾਲੀ, ਸਤੀ ਸਵਿਤਰੀ ਅਤੇ ਪਰਮ ਪਵਿਤਰ ਪਰਮੇਸਵਰੀ ਏਂ॥ ੪੬॥

ਤੋਤਲੀਆ ਜਿਹਬਾ ਕਊਮਾਰੀ॥ ਭਵ ਭਰਣੀ ਹਰਣੀ ਉੱਧਾਰੀ॥
ਮ੍ਰਿਦ ਰੂਪਾ ਭੂਪਾ ਬੁੱਧਾਣੀ॥ ਜੈ ਜੰਪੈ ਸੁੱਧੰ ਸਿੱਧਾਣੀ॥ ੪੭॥

ਤੂੰ ਮਿਠੇ ਬਚਨ ਬੋਲਣ ਵਾਲੀ ਕੁਮਾਰੀ ਏਂ ਅਤੇ ਸੰਸਾਰ ਦੇ ਦੁਖਾਂ ਕਲੇਸ਼ਾਂ ਨੂੰ ਦੂਰ ਕਰਕੇ ਸਾਰਿਆਂ ਦਾ ਉਦਾਰ ਕਰਨ ਵਾਲੀ ਏਂ। ਤੂੰ ਸੁੰਦਰਤਾ ਦੀ ਮੂਰਤ ਅਤੇ ਬੁੱਧੀਵਾਨ ਰਾਜੇਸ਼ਵਰੀ ਏਂ। ਹੇ ਸਭ ਸਿੱਧੀਆਂ ਪ੍ਰਾਪਤ ਕਰਨ ਵਾਲੀ ਦੇਵੀ ! ਤੇਰੀ ਜੈ ਹੋਵੇ॥ ੪੭॥

ਜਗ ਧਾਰੀ ਭਾਰੀ ਭਗਤਾਯੰ॥ ਕਰ ਧਾਰੀ ਭਾਰੀ ਮੁਕਤਾਯੰ॥

**ਸੁੰਦਰ ਗੋਫਣੀਆ ਗੁਰਜਾਣੀ॥ ਤੇ ਬਰਣੀ ਹਰਣੀ ਭਾਮਾਣੀ॥ ੪੮॥**

ਪਦ ਅਰਥ - ਗੋਫਨੀਆਂ ਗੁਰਜਾਣੀ=ਘੁੰਮਣ ਵਾਲੀ ਗੁਰਜ। ਭਾਰੀ ਮੁਕਤਾਯੰ: =ਭਾਰੀ ਅਸਤਰ ਸ਼ਸਤਰ।

ਹੇ ਜਗਤ ਨੂੰ ਧਾਰਨ ਵਾਲੀ ! ਆਪਣੇ ਭਗਤਾਂ ਵਾਸਤੇ ਤੂੰ ਹੱਥਾਂ ਵਿਚ ਭਾਰੀ ਅਸਤਰ ਸ਼ਸਤਰ ਫੜੇ ਹੋਏ ਹਨ। ਤੇਰੇ ਹੱਥ ਵਿਚ ਘੁੰਮਣ ਵਾਲੇ ਗੁਰਜ ਬਹੁਤ ਸੋਭ ਰਹੇ ਹਨ ਅਤੇ ਉਨ੍ਹਾਂ ਦੀ ਸ਼ਕਤੀ ਕਾਰਨ ਹੀ ਤੂੰ ਪੂਜਨੀਕ ਅਤੇ ਉੱਤਮ ਇਸਤਰੀ ਦਿਖਾਈ ਦੇ ਰਹੀ ਏਂ॥ ੪੮॥

**ਭਿੰਭਰੀਆ ਜੱਛੰ ਸਰਬਾਣੀ॥ ਗੰਧਰਬੀ ਸਿੱਧੰ ਚਾਰਾਣੀ॥**
**ਅਕਲੰਕ ਸਰੂਪੰ ਨਿਰਮਲੀਅੰ॥ ਘਣ ਮੱਧੇ ਮਾਨੋ ਚੰਚਲੀਅੰ॥ ੪੯॥**

ਜੱਛ ਅਤੇ ਕਿੰਨਰਾਂ ਵਿਚ ਤੂੰ ਅਤਿ ਉੱਤਮ ਏਂ ਅਤੇ ਗੰਧਰਬ ਅਤੇ ਸਿੱਧ ਵੀ ਤੇਰੇ ਚਰਨਾ ਨਾਲ ਜੁੜੇ ਰਹਿੰਦੇ ਹਨ। ਤੁਹਾਡਾ ਰੂਪ ਇਸ ਤਰ੍ਹਾਂ ਨਿਰਮਲ ਹੈ ਕਿ ਮਾਨੋ ਬਦਲਾਂ ਵਿਚ ਬਿਜਲੀ ਚਮਕਦੀ ਹੋਵੇ॥ ੪੯॥

**ਅਸਪਾਣੰ ਮਾਣੰ ਲੋਕਾਯੰ॥ ਸੁਖ ਕਰਣੀ ਹਰਣੀ ਸ਼ੋਕਾਯੰ॥**
**ਦੁਸ਼ਟ ਹੰਤੀ ਸੰਤੰ ਉੱਧਾਰੀ॥ ਅਨਛੇਦਾ ਭੇਦਾ ਕਊਮਾਰੀ॥ ੫੦॥**

ਹੱਥ ਵਿਚ ਕਿਰਪਾਣ ਧਾਰਨ ਕਰਕੇ ਤੂੰ ਸੰਤਾਂ ਨੂੰ ਸਨਮਾਨ ਬਖਸ਼ਣ ਵਾਲੀ ਏਂ ਅਤੇ ਦੁਖ ਦੇਣ ਵਾਲੇ ਸੋਗ ਨੂੰ ਦੂਰ ਕਰਨ ਵਾਲੀ ਏਂ। ਤੂੰ ਦੁਸ਼ਟਾਂ ਨੂੰ ਮਾਰਨ ਵਾਲੀ ਅਤੇ ਸੰਤਾਂ ਨੂੰ ਬਚਾਉਣ ਵਾਲੀ ਏਂ। ਤੇ ਕਦੀ ਨ ਨਸ਼ਟ ਹੋਣ ਵਾਲੀ ਤੂੰ ਸਭ ਦਾ ਨਾਸ ਕਰਨ ਵਾਲੀ ਕੁਮਾਰੀ ਏਂ॥ ੫੦॥

**ਆਨੰਦੀ ਗਿਰਜਾ ਕਊਮਾਰੀ॥ ਅਨਛੇਦਾ ਭੇਦਾ ਉੱਧਾਰੀ॥**
**ਅਨਗੰਜ ਅਭੰਜਾ ਖੰਕਾਲੀ॥ ਮ੍ਰਿਗਨੈਣੀ ਰੂਪੰ ਉੱਜਾਲੀ॥ ੫੧॥**

ਤੂੰ ਆਨੰਦ ਦੇਣ ਵਾਲੀ ਗਿਰਜਾ ਕੁਮਾਰੀ ਏਂ ਅਤੇਂ ਕਦੀ ਨ ਨਾਸ ਹੋਣ ਵਾਲੀ, ਸਭ ਦਾ ਨਾਸ ਕਰਨ ਵਾਲੀ ਅਤੇ ਸਭ ਦਾ ਉਧਾਰ ਕਰਨ ਵਾਲੀ ਏਂ। ਤੂੰ ਨਾਸ ਰਹਿਤ ਅਤੇ ਟੁੱਟਣ ਰਹਿਤ ਕਾਲੀ ਦੇਵੀ ਏਂ। ਹੇ ਹਿਰਨ ਵਰਗੀਆਂ ਅੱਖਾਂ ਵਾਲੀ ! ਤੇਰਾ ਰੂਪ ਬਹੁਤ ਉੱਜਲ ਹੈ॥ ੫੧॥

**ਰਕਤਾਂਗੀ ਰੁਦ੍ਰਾ ਪਿੰਗਾਛੀ॥ ਕਟਿ ਕਛੀ ਸ੍ਵਛੀ ਹੁਲਾਸੀ॥**
**ਰਕਤਾਲੀ ਰਾਮਾ ਧਉਲਾਲੀ॥ ਮੋਹਣੀਆ ਮਾਈ ਖੰਕਾਲੀ॥ ੫੨॥**

ਹੇ ਲਾਲ ਸਰੀਰ ਵਾਲੀ, ਸ਼ਿਵਜੀ ਦੀ ਪਤਨੀ ਤੂੰ ਸਾਰਿਆਂ ਨੂੰ ਕੱਟਣ ਵਾਲੀ ਏਂ, ਪਰ ਫਿਰ ਵੀ ਪਵਿਤਰ ਅਤੇ ਆਨੰਦ ਦੇਣ ਵਾਲੀ ਹੈ। ਤੂੰ ਇਸ ਸੰਸਾਰ ਦੀ ਕ੍ਰਿਆ ਨੂੰ ਚਲਾਉਣ ਵਾਲੀ ਅਤੇ ਸੱਚੇ ਗੁਣਾਂ ਦੀ ਮਾਲਕ ਏਂ। ਤੂੰ ਮੋਹਣੀ ਏਂ ਪਰ ਤਲਵਾਰ ਧਾਰਨ ਕਰਨ ਵਾਲੀ ਕਾਲੀ ਦੇਵੀ ਏਂ॥ ੫੨॥

**ਜਗਦਾਨੀ ਮਾਨੀ ਭਾਵਾਣੀ॥ ਭਵਖੰਡੀ ਦੁਰਗਾ ਦੇਵਾਣੀ॥**
**ਰੁਦ੍ਰਾਗੀ ਰੁਦ੍ਰਾ ਰਕਤਾਂਗੀ॥ ਪਰਮੇਸਰੀ ਮਾਈ ਧਰਮਾਂਗੀ॥ ੫੩॥**

ਤੂੰ ਜਗਤ ਨੂੰ ਦਾਨ ਕਰਨ ਵਾਲੀ, ਸੰਸਾਰ ਦਾ ਨਾਸ ਕਰਨ ਵਾਲੀ ਦੁਰਗਾ ਦੇਵੀ ਏਂ। ਤੂੰ ਸ਼ਿਵਜੀ ਦੇ ਵਾਸ ਤੇ ਬਿਰਾਜਮਾਨ ਹੋਣ ਵਾਲੀ, ਤੂੰ ਪਰਮੇਸ਼ਵਰੀ ਅਤੇ ਧਰਮ ਧਾਰਨ ਕਰਨ ਵਾਲੀ ਮਾਤਾ ਏਂ॥ ੫੩॥

**ਮਹਿਖਾਸੁਰ ਦਰਣੀ ਮਹਿਪਾਲੀ॥ ਚਿਛੁਰਾਸੁਰ ਹੰਤੀ ਖੰਕਾਲੀ॥**
**ਅਸਿ ਪਾਣੀ ਮਾਣੀ ਦੇਵਾਣੀ॥ ਜੈ ਦਾਤੀ ਦੁਰਗਾ ਭਾਵਾਣੀ॥ ੫੪॥**

ਤੂੰ ਮਹਿਖਾਸੁਰ ਦੈਂਤ ਨੂੰ ਮਾਰਨ ਵਾਲੀ ਅਤੇ ਚਿਛੁਰਾਸੁਰ ਦੈਂਤ ਨੂੰ ਕਤਲ ਕਰਨ ਵਾਲੀ ਕਾਲੀ ਦੇਵੀ ਏਂ। ਤੂੰ ਦੇਵੀਆਂ ਨੂੰ ਮਾਣ ਬਖਸ਼ਣ ਵਾਲੀ, ਹੱਥ ਵਿਚ ਤਲਵਾਰ ਧਾਰਨ ਕਰਨ ਵਾਲੀ ਅਤੇ ਜਿੱਤ ਦੇਣ ਵਾਲੀ ਦੁਰਗਾ ਮਾਤਾ ਏਂ॥ ੫੪॥

**ਪਿੰਗਛੀ ਪਰਮਾ ਪਾਵਿਤ੍ਰੀ॥ ਸਾਵਿਤ੍ਰੀ ਸੰਧਿਆ ਗਾਇਤ੍ਰੀ॥**
**ਭੈ ਹਰਣੀ ਭੀਮਾ ਭਾਮਾਣੀ॥ ਜੈ ਦੇਵੀ ਦੁਰਗਾ ਦੇਵਾਣੀ॥ ੫੫॥**

ਤੂੰ ਭੂਰੀਆਂ ਅੱਖਾਂ ਵਾਲੀ ਪਰਮ ਪਵਿਤਰ ਪਾਰਵਤੀ, ਸਵਿਤਰੀ ਅਤੇ ਗਾਇਤਰੀ ਦੇਵੀ ਦਾ ਰੂਪ ਹੈ। ਭੈਅ ਨੂੰ ਦੂਰ ਕਰਨ ਵਾਲੀ ਭੀਮਾ ਦੇਵੀ ਦੁਰਗਾ ਤੇਰੀ ਜੈ ਹੋਵੇ॥ ੫੫॥

**ਦੁਰਗਾ ਦਲ ਗਾਹੀ ਦੇਵਾਣੀ॥ ਭੈ ਖੰਡੀ ਸਰਬੰ ਭੂਤਾਣੀ॥**
**ਜੈ ਚੰਡੀ ਮੁੰਡੀ ਸ਼ੱਤ੍ਰੂ ਹੰਤੀ॥ ਜੈ ਦਾਤੀ ਮਾਤਾ ਜੈ ਅੰਤੀ॥ ੫੬॥**

ਯੁੱਧ ਵਿਚ ਦਲਾਂ ਨੂੰ ਮੱਸਲਣ ਵਾਲੀ, ਸਾਹਿਆਂ ਦਾ ਡਰ ਦੂਰ ਕਰਨ ਵਾਲੀ, ਚੰਡ ਤੇ ਮੁੰਡ ਨਾਮੀਂ ਦੈਂਤਾਂ ਨੂੰ ਮਾਰਨ ਵਾਲੀ, ਹੇ ਵਿਜੈ ਦਾਤੀ ਤੇਰੀ ਜੈ ਹੋਵੇ॥ ੫੬॥

**ਸੰਸਰਣੀ ਤਰਣੀ ਲੋਕਾਣੀ॥ ਭਿੰਭਰਾਣੀ ਦਰਣੀ ਦਈ ਤਾਣੀ॥**
**ਕੈਕਰਣੀ ਕਾਰਣ ਲੋਕਾਣੀ॥ ਦੁਖ ਹਰਣੀ ਹਰਦੇਵੰ ਇੰਦ੍ਰਾਣੀ॥ ੫੭॥**

ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲੀ, ਦੈਂਤਾਂ ਦਾ ਦਲਣ ਕਰਨ ਵਾਲੀ, ਲੋਕਾਂ ਦੇ ਕਾਰਣਾਂ ਦੇ ਕਰਨ ਵਾਲੀ, ਹੇ ਦੁਰਗਾ ਮਾਤਾ ਤੂੰ ਇੰਦਰਾਣੀ ਦੇ ਦੁਖਾ ਨੂੰ ਦੂਰ ਕਰਨ ਵਾਲੀ ਏਂ॥ ੫੭॥

**ਸੁਭੰ ਹੰਤੀ ਜਜੰਤੀ ਖੰਕਾਲੀ॥ ਕੰਕੜੀਆ ਰੂਪਾ ਰਕਤਾਲੀ॥**
**ਤੋਤਲੀਆ ਜਿਹਵਾ ਸਿੰਧੁਨੀਆ॥ ਹਿੰਗੁਲੀਆ ਮਾਤਾ ਪਿੰਗੁਲੀਆ॥ ੫੮॥**

ਹੇ ਸੁੰਭ ਦੈਂਤ ਨੂੰ ਮਾਰਨ ਵਾਲੀ, ਲਾਲ ਰੰਗ ਵਾਲੀ ਕਾਲੀ ਦੇਵੀ, ਮਿਠੀ ਜਬਾਨ ਨਾਲ ਬੋਲਣ

ਵਾਲੀ, ਤੈਨੂੰ ਹੀ ਹਿੰਗਲਾਜ, ਪਿੰਗਲਾਜ ਮਾਤਾ ਕਹਿੰਦੇ ਹਨ॥੫੮॥

**ਚੰਚਾਲੀ ਚਿਤ੍ਰਾ ਚਿਤ੍ਰਾਂਗੀ॥ ਭਿੰਭਰੀਆ ਭੀਮਾ ਸਰਬਾਂਗੀ॥**
**ਬੁਧ ਭੂਪਾ ਕੂਪਾ ਜੁਜ੍ਵਾਲੀ॥ ਅਕਲੰਕਾ ਮਾਈ ਨ੍ਰਿਮਾਲੀ॥੫੯॥**

ਤੂੰ ਚਿਤਰ ਵਾਂਗ ਸੁੰਦਰ ਸੁੰਦਰ ਅੰਗਾਂ ਵਾਲੀ ਏਂ ਅਤੇ ਤੇਰੇ ਸਾਰੇ ਅੰਗ ਵਿਸ਼ਾਲ ਹਨ। ਤੂੰ ਬੁੱਧੀ ਦਾ ਖਜ਼ਾਨਾ ਏਂ ਅਤੇ ਤੇਜ ਦਾ ਖੂਹ ਏਂ। ਹੇ ਜਗਤ ਮਾਤਾ ਤੂੰ ਨਿਰਮਲ ਅਤੇ ਕਲੰਕ ਰਹਿਤ ਏਂ॥੫੯॥

**ਉਛਲੈ ਲੰਕੜੀਆ ਛਤ੍ਰਾਲਾ॥ ਭਿੰਭਰੀਆ ਭੈਰੋ ਭਉਹਾਲਾ॥**
**ਜੈ ਦਾਤਾ ਮਾਤਾ ਜੈ ਦਾਣੀ॥ ਲੋਕੇਸੀ ਦੁਰਗਾ ਭਾਵਾਣੀ॥੬੦॥**

ਹੇ ਮਾਤਾ ਹਨੂਮਾਨ ਅਤੇ ਭੈਰੋਂ ਵੀ ਤੇਰੀ ਹੀ ਸ਼ਕਤੀ ਨਾਲ ਉਛੱਲਦੇ ਅਤੇ ਘੁੰਮਦੇ ਹਨ। ਹੇ ਵਿਜੈਦਾਤੀ, ਸਭ ਲੋਕਾਂ ਦੀ ਸੁਆਮਣੀ, ਦੁਰਗਾ ਮਾਤਾ ਤੇਰੀ ਜੈ ਹੋਵੇ॥੬੦॥

**ਸੰਮੋਹੀ ਸਰਬੰ ਜਗਤਾਯੰ॥ ਨਿੰਦ੍ਰਾ ਛੁਧਜਾ ਪਿਪਾਸਾਯੰ॥**
**ਜੈ ਕਾਲੰ ਰਾਤ੍ਰੀ ਸਕ੍ਰਾਣੀ॥ ਉਧਾਰੀ ਭਾਰੀ ਭਗਤਾਣੀ॥੬੧॥**

ਹੇ ਮਾਤਾ ! ਤੂੰ ਹੀ ਸਾਰੇ ਜਗਤ ਨੂੰ ਨੀਂਦ, ਭੁਖ ਅਤੇ ਪਿਆਸ ਵਿਚ ਮੋਹਿਤ ਕਰ ਰਖਿਆ ਹੈ। ਹੇ ਕਾਲ ਰਾਤ ਅਤੇ ਇੰਦਰਾਣੀ ਦੇ ਸਮਾਨ ਦੇਵੀ; ਹੇ ਭਗਤਾ ਦਾ ਉਧਾਰ ਕਰਨ ਵਾਲੀ ਮਾਤਾ ਤੇਰੀ ਜੈ ਹੋਵੇ॥੬੧॥

**ਜੈ ਮਾਈ ਗਾਈ ਬੇਦਾਣੀ॥ ਅਨਛਿੱਜਾ ਅਭਿੱਦਾ ਅਖਿ ਦਾਣੀ॥**
**ਭੈ ਹਰਣੀ ਸਰਬੰ ਸੰਤਾਣੀ॥ ਜੈ ਦਾਤਾ ਮਾਤਾ ਕ੍ਰਿਪਾਣੀ॥੬੨॥**

ਵੇਦਾਂ ਨੇ ਵੀ ਤੇਰੀ ਜੈ ਜੈ ਕਾਰ ਕੀਤੀ ਹੈ। ਤੂੰ ਨ ਟੁੱਟਣ ਵਾਲੀ, ਸਾਰੇ ਸੰਤਾਂ ਦਾ ਭੈ ਦੂਰ ਕਰਨ ਵਾਲੀ ਹੈਂ। ਹੇ ਵਿਜੈ ਦੇਣ ਵਾਲੀ ਅਤੇ ਕਿਰਪਾਣ ਧਾਰਨ ਕਰਨ ਵਾਲੀ ਮਾਤਾ ਤੇਰੀ ਜੈ ਹੋਵੇ॥੬੨॥

**ਅਚਕੜਾ ਛੰਦ॥ ਅੰਬਕਾ ਤੋਤਲਾ ਸੀਤਲਾ ਸਾਕਣੀ॥ਸਿੰਧਰੀ ਸੁ ਪ੍ਰਭਾ ਸੁਭ੍ਰਮਾ ਡਾਕਣੀ॥**
**ਸਾਵਜਾ ਸੰਭਿਰੀ ਸਿੰਧਲਾ ਦੁਖ ਹਰੀ॥ ਸੁੰਮਿਲਾ ਸੰਭਿਲਾ ਸੁਪ੍ਰਭਾ ਦੁਧਰੀ॥੬੩॥**

ਹੇ ਮਾਤਾ ! ਤੂੰ ਹੀ ਅੰਬਕਾ,ਸੀਤਲਾ ਅਤੇ ਮਿੱਠੀ ਜ਼ਬਾਨ ਵਾਲੀ ਤੋਤਲਾ ਹੋ। ਤੂੰ ਹੀ ਸਮੁੰਦਰ ਦੇ ਵਾਂਗ ਪ੍ਰਭਾਵਸ਼ਾਲੀ ਅਤੇ ਡਾਕਣੀ ਹੋ। ਤੂੰ ਹੀ ਹਾਥੀ ਦੀ ਸ਼ਕਤੀ ਵਾਲੀ ਸਾਵਜਾ, ਸੰਭਰੀ, ਸਿੰਧਲਾ ਅਤੇ ਦੁਖ ਦੂਰ ਕਰਨ ਵਾਲੀ ਹੋ, ਤੂੰ ਸਾਰਿਆਂ ਵਿਚ ਮਿਲੀ ਹੋਈ, ਸਾਰਿਆਂ ਦਾ ਭਲਾ ਕਰਨ ਵਾਲੀ ਸੁੰਦਰ ਅਤੇ ਦੋ ਧਾਰੀ ਕਿਰਪਾਣ ਵਾਲੀ ਸਭ ਦਾ ਨਾਸ ਕਰਨ ਵਾਲੀ ਹੋ॥੬੩॥

**ਭਾਵਨਾ ਭੈ ਹਰੀ ਭੂਤਿਲੀ ਭੈਹਰਾ॥ ਟਾਕਣੀ ਝਾਕਣੀ ਸਾਕਣੀ ਸਿੰਧੁਲਾ॥**

**ਦੁਧਰਾ ਦੂਮਖਾ ਦੂਕਟਾ ਦੁਧਰੀ॥ ਕੰਪਿਲਾ ਜੰਪਿਲਾ ਹਿੰਗੁਲਾ ਭੈਹਰੀ॥ ੬੪॥**

ਪਦ ਅਰਥ- ਭੈ ਹਰੀ=ਭੈ ਦੂਰ ਕਰਨ ਵਾਲੀ। ਭੂਤਲੀ=ਧਰਤੀ ਤੇ ਰਹਿਣ ਵਾਲੀ। ਟਾਕਣੀ=ਟੁਕੜੇ ਕਰਨ ਵਾਲੀ। ਡਾਕਣੀ=ਵੇਖਣ ਵਾਲੀ। ਸਾਕਣੀ=ਪ੍ਰਿਥਵੀ ਜਿਸ ਤੋਂ ਸਾਗ ਪੈਦਾ ਹੁੰਦੇ ਹਨ. ਦੇਵੀ ਦੀ ਅਰਦਲ ਵਿਚ ਰਹਿਣ ਵਾਲੀ ਇਕ ਯੋਗਿਨੀ ਜੋ ਲਹੂ ਮਿੱਝ ਦਾ ਆਹਾਰ ਕਰਦੀ ਹੈ। ਸਕੰਦ ਪੁਰਾਣ ਵਿਚ ਲਿਖਿਆ ਹੈ ਕਿ ਦਕ ਦਾ ਜਗ ਨਾ ਕਰਨ ਲਈ ਵੀਰ ਭਦਰ ਨਾਲ ਸ਼ਾਕਿਣੀ ਵੀ ਗਈ ਸੀ। ਸਿੰਧਲਾ =ਸਮੁੰਦਰ ਨਾਲ ਸਬੰਧਤ।

ਤੂੰ ਸਾਰਿਆਂ ਦੀਆ ਭਾਵਨਾਵਾ ਪੂਰੀਆਂ ਕਰਨ ਵਾਲੀ ਅਤੇ ਧਰਤੀ ਤੇ ਰਹਿਣ ਵਾਲਿਆ ਦਾ ਭੈਅ ਦੂਰ ਕਰਨ ਵਾਲੀ ਹੈਂ। ਤੂੰ ਸਭ ਦੇ ਟੁਕੜੇ ਕਰਨ ਵਾਲੀ. ਸਭ ਨੂੰ ਵੇਖਣ ਵਾਲੀ. ਸਾਕਣੀ ਅਤੇ ਸਮੁੰਦਰ ਵਾਂਗ ਡੂੰਗੀ ਹੈਂ। ਤੂੰ ਦੋ ਧਾਰੀ ਤਲਵਾਰ ਹੈਂ. ਦੋ ਮੂੰਹਾਂ ਵਾਲੀ ਦੁਰਗਾ ਅਤੇ ਕੱਦੀ ਨ ਕੱਟੀ ਜਾਣ ਵਾਲੀ ਹੈਂ। ਤੂੰ ਹੀ ਸਭ ਦਾ ਦੁਖ ਦੂਰ ਕਰਨ ਵਾਲੀ ਹਿੰਗਲਾਜ ਹੋ ਜਿਸ ਦਾ ਸਾਰੇ ਨਾਂ ਜਪਦੇ ਹਨ॥ ੬੪॥

**ਚਿੜੱਨੀ ਚਾਪਣੀ ਚਾਰਣੀ ਚੱਛਣੀ॥ ਹਿੰਗੁਲਾ ਪਿੰਗੁਲਾ ਗੰਧ੍ਰਬਾ ਜੱਛਣੀ॥**
**ਬਰਮਣੀ ਚਰਮਣੀ ਪਰਘਣੀ ਪ੍ਰਾਸਣੀ॥ ਖੜਗਣੀ ਗੜਗਣੀ ਸੈਥਣੀ ਸਾਪਣੀ॥ ੬੫॥**

ਪਦ ਅਰਥ - ਚਿੜੱਨੀ=ਸ਼ੇਰ ਦੀ ਸਵਾਰੀ ਕਰਨ ਵਾਲੀ। ਚਾਪਣੀ=ਧਨੁੱਖ ਧਾਰਨ ਕਰਨ ਵਾਲੀ। ਚਾਰਣੀ=ਚੰਚਲ, ਭੱਟਣੀ। ਚੱਛਣੀ=ਅੱਖਾਂ ਵਾਲੀ

ਤੂੰ ਹੀ ਸ਼ੇਰ ਦੀ ਸਵਾਰੀ ਕਰਨ ਵਾਲੀ. ਧਨੁੱਖ ਧਾਰਨ ਕਰਨ ਵਾਲੀ ਸੁੰਦਰ ਚੰਚਲ ਨੈਣਾਂ ਵਾਲੀ ਹੈਂ। ਤੂੰ ਹੀ ਹਿੰਗਲਾਜ, ਪਿੰਗਲਾਜ. ਗੰਧ੍ਰਬ ਇਸਤਰੀ ਅਤੇ ਜੱਛ ਇਸਤਰੀ ਹੈ। ਤੂੰ ਹੀ ਕਵਚਾਂ ਦਾ ਨਾਸ ਕਰਨ ਵਾਲੀ. ਹੱਥ ਵਿਚ ਤਲਵਾਰ ਫੜਕੇ ਗੱਜਣ ਵਾਲੀ ਅਤੇ ਨਾਗਣ ਵਰਗੀ ਬਰਛੀ ਹੈਂ॥ ੬੫॥

**ਭੀਮੜਾ ਸਮਦੜਾ ਹਿੰਗਲਾ ਕਾਰਤਕੀ॥ ਸੁ ਪ੍ਰਭਾ ਅੱਛਿਦਾ ਅੱਧਰਾ ਮਾਰਤਕੀ॥**
**ਗਿੰਗਲੀ ਹਿੰਗਲੀ ਠਿੰਗਲੀ ਪਿੰਗਲਾ॥ ਚਿੱਕਣੀ ਚਰਕਟਾ ਚਰਪਟਾ ਚਾਂਵਡਾ॥ ੬੬॥**

ਪਦ ਅਰਥ - ਭੀਮੜਾ=ਡਰਾਉਣ ਵਾਲੀ. ਦੁਰਗਾ ਦੇਵੀ। ਸਮਦੜਾ=ਹੰਕਾਰੀ. ਨਸ਼ਈ, ਅਭਿਮਾਨ ਵਾਲੀ।

ਤੂੰ ਹੀ ਡਰਾਉਣੇ ਵਿਸ਼ਾਲ ਸਰੀਰ ਵਾਲੀ ਅਤੇ ਅਭਿਮਾਨੀ ਹੋ। ਤੂੰ ਹੀ ਹਿੰਗਲਾਜ ਅਤੇ ਕਾਰਤਕੀ ਦੇਵੀ ਹੋ। ਤੂੰ ਹੀ ਸੁੰਦਰ ਆਭਾ ਵਾਲੀ, ਕਦੀ ਨ ਨਸ਼ਟ ਹੋਣ ਵਾਲੀ ਪਰ ਸਭ ਨੂੰ ਖਤਮ ਕਰਨ ਦਾ ਆਧਾਰ ਹੋ। ਗਿੰਗਲਾਜ. ਹਿੰਗਲਾਜ, ਠਿੰਗਲਾਜ ਅਤੇ ਪਿੰਗਲਾਜ ਆਦਿ ਤੇਰੇ ਕਈ ਨਾਂ ਹਨ ਤੂੰ ਹੀ ਤੇਜ ਗਤੀ ਵਾਲੀ ਇੱਲ ਹੈਂ॥ ੬੬॥

**ਅਚਕੜਾ॥ ਤ੍ਵਪ੍ਰਸਾਦਿ॥ ਅਛਿੱਦਾ ਅਭਿੱਦਾ ਅਸਿੱਤਾ ਅੱਧਰੀ॥ ਅਕਿੱਟਾ ਅਖੱਡਾ ਅਛੱਟਾ ਦੁੱਧਰੀ॥**
**ਅੰਜਨੀ ਅੰਬਕਾ ਅਸਤ੍ਰਣੀ ਧਾਰਣੀ॥ ਅੱਛਰੰ ਅਧਰਾ ਜਗਤਿ ਉਧਾਰਣੀ॥ ੬੭॥**

ਪਦ ਅਰਥ - ਅਛਿੱਦਾ=ਨਾ ਟੁੱਟਣ ਵਾਲੀ। ਅਭਿੱਦਾ=ਭੇਦ ਰਹਿਤ। ਅਸਿੱਤਾ=ਸਫੇਦੀ ਰਹਿਤ, ਕਾਲੀ। ਅੱਧਰੀ=ਆਧਾਰ। ਅਕਿੱਟਾ=ਅਕਾਟ।

ਹੇ ਮਾਤਾ! ਤੂੰ ਹੀ ਨਾ ਟੁਟਣ ਵਾਲੀ, ਭੇਦ ਰਹਿਤ, ਕਾਲੀ ਅਤੇ ਸਭ ਦਾ ਆਧਾਰ ਹੈ। ਤੂੰ ਹੀ ਅਕਾਟ ਅਤੇ ਕਦੀ ਵੀ ਨਾਂ ਛਟੇ ਜਾਣ ਵਾਲੀ ਦੋ ਧਾਰੀ ਤਲਵਾਰ ਹੈ। ਤੂੰ ਹੀ ਹਨੂਮਾਨ ਦੀ ਮਾਤਾ ਅੰਜਨੀ ਹੈ ਅਤੇ ਤੂੰ ਹੀ ਸ਼ਸਤਰਾਂ ਨੂੰ ਧਾਰਨ ਵਾਲੀ ਅੰਬਕਾ ਹੈ। ਤੂੰ ਹੀ ਅੱਖਰ ਹੈ, ਸਭ ਦਾ ਆਧਾਰ ਹੈ ਅਤੇ ਜਗਤ ਦਾ ਆਧਾਰ ਕਰਨ ਵਾਲੀ ਹੈ॥ ੬੭॥

**ਅੰਜਨੀ ਗੰਜਨੀ ਸਾਕੜੀ ਸੀਤਲਾ॥ ਸਿਧਰੀ ਸੁ ਪ੍ਰਭਾ ਸਮਾਲਾ ਤੋਤਲਾ॥**
**ਸੰਭਰੀ ਗੰਭਰੀ ਅੰਭਰੀ ਅਕਟਾ॥ ਦੁਸਲਾ ਦੂਭਖਾ ਦੂਕਟਾ ਅਮਿਟਾ॥ ੬੮॥**

ਪਦ ਅਰਥ - ਗੰਜਨੀ=ਨਾਸ ਕਰਨ ਵਾਲੀ। ਸਾਕੜੀ=ਸਾਗ ਖਾਣ ਵਾਲੀ।

ਤੂੰ ਹੀ ਅੰਜਨੀ ਹੈ, ਸਭ ਦਾ ਨਾਸ ਕਰਨ ਵਾਲੀ ਭਿਆਨਕ ਸੀਤਲਾ ਹੈ। ਤੂੰ ਸਮੁੰਦਰ ਵਾਂਗ ਗੰਭੀਰ ਅਤੇ ਮਦ ਮਸਤ ਰਹਿਣ ਵਾਲੀ ਹੈ। ਤੂੰ ਸੰਭਰੀ, ਗੰਭੀਰ, ਅਕਾਸ਼ ਵਾਂਗ ਵਿਸ਼ਾਲ ਅਤੇ ਅਕਾਟ ਹੈ। ਤੂੰ ਸਾਰੇ ਸੰਸਾਰ ਨੂੰ ਆਪਣੇ ਵਿਚ ਵਲ੍ਹੇਟ ਰਖਿਆ ਹੈ, ਆਪ ਨਾ ਮਿਟਣ ਵਾਲੀ ਪਰ ਸਭ ਦਾ ਨਾਸ ਕਰਨ ਵਾਲੀ ਹੈ॥ ੬੮॥

**ਭੈਰਵੀ ਭੈਹਰੀ ਭੂਚਰਾ ਭਾਵਨੀ॥ ਤ੍ਰਿਕੁਟਾ ਚਰਪਟਾ ਚਾਂਪੜਾ ਮਾਨਵੀ॥**
**ਜੋਬਨਾ ਜੈਕਰੀ ਜੰਭਹਰ ਜਾਲਪਾ॥ ਤੋਤਲਾ ਤੁੰਦਲਾ ਦੰਤਲੀ ਕਾਲਕਾ॥ ੬੯॥**

ਹੇ ਮਾਤਾ ! ਤੂੰ ਹੀ ਭੇਰਵੀ, ਭੈ ਦਾ ਨਾਸ ਕਰਨ ਵਾਲੀ ਅਤੇ ਸਾਰੇ ਸੰਸਾਰ ਵਿਚ ਵਿਚਰਨ ਵਾਲੀ ਤੇ ਇੱਛਾਵਾਂ ਪੂਰੀਆਂ ਕਰਨ ਵਾਲੀ ਹੈ। ਤਿੰਨਾਂ ਕੂਟਾਂ ਵਿਚ ਵਿਚਰਨ ਵਾਲੀ ਤੂੰ ਹੀ ਯੋਗ ਸ਼ਕਤੀ, ਇੱਲ ਸ਼ਕਤੀ ਅਤੇ ਮਾਨਵ ਸ਼ਕਤੀ ਹੈ। ਤੂੰ ਜੋਬਨ ਵਾਲੀ, ਜੰਭ ਨਾਮੀ ਦੈਂਤ ਨੂੰ ਮਾਰਨ ਵਾਲੀ ਜਾਲਪਾ, ਤੋਤਲਾ, ਤੁੰਧਲਾ ਅਤੇ ਵੱਡੇ ਵੱਡੇ ਦੰਦਾਂ ਵਾਲੀ ਕਾਲਕਾ ਦੇਵੀ ਹੈ॥ ੬੯॥

**ਭਰਮਣਾ ਨਿਭ੍ਰਮਾ ਭਾਵਨਾ ਭੈ ਹਰੀ॥ ਬਰ ਬੁਧਾਂ ਦਾੜ੍ਰਣੀ ਸ਼ੱਤ੍ਰਣੀ ਛੈਕਰੀ॥**
**ਦੂਕਟਾ ਦੂਭਿਦਾ ਦੁਧਰ ਦੂਮਦੀ॥ ਅੜ੍ਰਤਾ ਅਛਟਾ ਅਜਟਾ ਅਭਿਦੀ॥ ੭੦॥**

ਤੂੰ ਹੀ ਭ੍ਰਮਣ ਵਾਲੀ, ਭਰਮਾਂ ਤੋਂ ਪਰੇ, ਭਾਵਨਾਵਾਂ ਪੂਰੀਆਂ ਕਰਨ ਵਾਲੀ ਅਤੇ ਭੈਅ ਦਾ ਨਾਸ ਕਰਨ ਵਾਲੀ ਹੈ। ਤੂੰ ਹੀ ਵਰ ਦਾਨ ਦੇਣ ਵਾਲੀ ਅਤੇ ਦੁਸ਼ਮਣਾਂ ਦਾ ਨਾਸ ਕਰਨ ਵਾਲੀ ਹੈ। ਤੂੰ ਬੁਰੀ ਤਰ੍ਹਾਂ ਕਟਣ ਵਾਲੀ, ਅਕਾਟ ਅਤੇ ਦਰੱਖਤ ਵਾਂਗ ਉੱਚੀ ਹੈ। ਤੂੰ ਅਸਤਰਾਂ ਨੂੰ ਧਾਰਨ ਕਰਨ ਵਾਲੀ, ਸਾਰੀਆਂ ਛਟਾਵਾਂ ਤੋਂ ਪਰੇ ਖੁਲੀਆਂ ਜਟਾਵਾਂ ਵਾਲੀ ਅਤੇ ਭੇਦ ਰਹਿਤ ਹੈ॥ ੭੦॥

**ਤੰਤਲਾ ਅੰਤਲਾ ਸੰਤਲਾ ਸਾਵਜਾ॥ ਭੀਮੜਾ ਭੈਹਰੀ ਭੂਤਲਾ ਭਾਵਜਾ॥**
**ਡਾਕਣੀ ਸਾਕਣੀ ਝਾਕਣੀ ਕਾਕੜਾ॥ ਕਿੰਕੜੀ ਕਾਲਕਾ ਜਾਲਪਾ ਜੈ ਮ੍ਰਿੜਾ॥ ੭੧॥**

ਤੂੰ ਤੰਤਰ ਮੰਤਰ ਦੀ ਗਿਆਤਾ ਅਤੇ ਸਭ ਨੂੰ ਪੈਦਾ ਕਰਨ ਵਾਲੀ ਹੈ. ਤੂੰ ਡਰਾਉਣੇ ਵੱਡੇ ਸਰੀਰ ਵਾਲੀ, ਭੈਅ ਦਾ ਨਾਸ ਕਰਨ ਵਾਲੀ ਅਤੇ ਧਰਤੀ ਦੀ ਭਾਵਨਾ ਰੂਪ ਹੈ। ਤੂੰ ਹੀ ਚੁੜੇਲ,ਸ਼ਾਕਾਹਾਰੀ ਅਤੇ ਮਿੱਠੀ ਬੋਲੀ ਵਾਲੀ ਹੈ। ਹੇ ਕਿੰਕਣੀ ਕਾਲਕਾ ਜਾਲਪਾ ਤੇਰੀ ਜੈ ਹੋਵੇ॥ ੭੧॥

**ਠਿੰਗੁਲਾ ਹਿੰਗੁਲਾ ਪਿੰਗੁਲਾ ਪ੍ਰਾਸਣੀ॥ ਸ਼ੱਸਤ੍ਰਣੀ ਅੱਸਤ੍ਰਣੀ ਸੂਲਣੀ ਸਾਸਣੀ॥**
**ਕੰਨਿਕਾ ਅੰਨਿਕਾ ਧੰਨਿਕਾ ਧਉਲਰੀ॥ ਰਕਤਿਕਾ ਸਕਤਿਕਾ ਭਕਤਕਾ ਜੈਕਰੀ॥ ੭੨॥**

ਪਦ ਅਰਥ - ਪ੍ਰਾਸਣੀ=ਪੂਜਣ ਯੋਗ। ਸਾਸਣ=ਦੁਖ ਦੇਣ ਵਾਲੀ। ਕੰਨਿਕਾ=ਕਣ ਕਣ. ਅੰਨਿਕਾ=ਅੰਨ ਦੀ ਦੇਵੀ। ਧੰਨਿਕਾ=ਧਨ ਦੀ ਦੇਵੀ।

ਤੂੰ ਹੀ ਛੋਟੇ ਆਕਾਰ ਵਾਲੀ ਅਤੇ ਪੂਜਣ ਯੋਗ ਹਿੰਗਲਾਜ ਪਿੰਗਲਾਜ ਹੈ। ਤੂੰ ਹੀ ਕਣ ਕਣ ਵਿਚ ਵੱਸ ਰਹੀ ਹੈ ਅਤੇ ਅੰਨ ਅਤੇ ਧਨ ਅਤੇ ਮਹਿਲ ਮਾੜੀਆਂ ਦੀ ਦੇਵੀ ਹੈ। ਤੂੰ ਲਾਲ ਰੰਗ ਵਾਲੀ ਸ਼ਕਤੀ ਸਰੂਪ ਹੈ। ਹੇ ਭਗਤਾਂ ਦੀ ਪਾਲਣਾਂ ਕਰਨ ਵਾਲੀ ਦੇਵੀ ਤੇਰੀ ਜੈ ਹੋਵੇ॥ ੭੨॥

**ਝਿੰਗੜਾ ਪਿਗੰੜਾ ਜਿੰਗੜਾ ਜਾਲਪਾ॥ ਜੋਗਣੀ ਭੋਗਣੀ ਰੋਗ ਹਰੀ ਕਾਲਕਾ॥**
**ਚੰਚਲਾ ਚਾਂਵਡਾ ਚਾਚਰਾ ਚਿਤ੍ਰਤਾ॥ ਤੰਤਰੀ ਭਿੰਭਰੀ ਛੱਤ੍ਰਣੀ ਛਿੰਛਲਾ॥ ੭੩॥**

ਪਦ ਅਰਥ - ਝਿੰਗੜਾ=ਦੁਰਗਾ। ਪਿੰਗੜਾ=ਪਿੰਗਲਾ. ਦੁਰਗਾ. ਤਾਮੜਾ। ਜਿੰਗੜਾ=ਦੁਰਗਾ। ਜਾਲਪਾ=ਦੁਰਗਾ। ਛਿੰਛਲਾ=ਦੁਰਗਾ

ਹੇ ਮਾਤਾ ਤੈਨੂੰ ਹੀ ਝਿੰਗੜਾ, ਪਿੰਗਲਾ, ਜਿੰਗੜਾ ਅਤੇ ਜਾਲਪਾ ਕਹਿੰਦੇ ਹਨ। ਤੂੰ ਹੀ ਜੋਗਨੀ. ਭੋਗਨੀ ਅਤੇ ਰੋਗਾਂ ਦਾ ਨਸ਼ਟ ਕਰਨ ਵਾਲੀ ਕਾਲਕਾ ਹੈ। ਤੂੰ ਹੀ ਕਦੀ ਇੱਲ ਦੇ ਰੂਪ ਵਿਚ ਫਿਰਦੀ ਹੈ ਅਤੇ ਕਦੀ ਤੂੰ ਹੀ ਇਕ ਚਿੱਤਰ ਵਾਂਗ ਸੁੰਦਰ ਹੈ। ਤੂੰ ਮੰਤਰ ਵਿਦਿਆ ਦੀ ਗਿਆਤਾ ਅਤੇ ਹਰ ਥਾਂ ਫਿਰਨ ਵਾਲੀ ਛੱਤਰ ਧਾਰੀ ਦੁਰਗਾ ਕਾਲੀ ਹੈ, ਜਿਹੜੀ ਕਿ ਲਹੂ ਦੇ ਛਿਟਿਆ ਨਾਲ ਲਿਬੜੀ ਹੈ॥ ੭੩॥

**ਦੰਤੁਲਾ ਦਾਮਣੀ ਦੂਕਟਾ ਦੂਭ੍ਰਮਾ॥ ਛੁੱਧਿਤਾ ਨਿਦ੍ਰਕਾ ਨ੍ਰਿਭਿਖਾ ਨ੍ਰਿਗਮਾ॥**
**ਕਦ੍ਰਕਾ ਚੂੜਕਾ ਚਾਚਕਾ ਚਾਪਣੀ॥ ਚਿਚੂੜੀ ਚਾਵੜਾ ਚਿੰਪਿਲਾ ਜਾਪਣੀ॥ ੭੪॥**

ਤੂੰ ਵਡਿਆਂ ਦੰਦਾਂ ਵਾਲੀ ਬਿਜਲੀ ਹੈ. ਤੂੰ ਅਕੱਟ ਹੈ ਅਤੇ ਸਭ ਭਰਮਾਂ ਤੋਂ ਦੂਰ ਹੈ। ਤੂੰ ਹੀ ਭੁਖ, ਨੀਂਦ, ਭੇਸ ਅਤੇ ਸਾਰਿਆਂ ਦੀ ਗਤੀ ਹੈ ਤੂੰ ਹੀ ਧਨੁੱਖ ਧਾਰਨ ਕਰਨ ਵਾਲੀ ਅਤੇ ਸੁੰਦਰ ਗਹਿਣੇ ਪਾਉਣ ਵਾਲੀ ਹੈ। ਤੂੰ ਹੀ ਵੱਖ ਵੱਖ ਰੂਪ ਅਤੇ ਵੱਖ ਵੱਖ ਨਾਵਾਂ ਨਾਲ ਹਰ ਥਾਂ ਬਿਰਾਜਮਾਨ ਹੈ॥ ੭੪॥

# ਜਗਤ ਮਾਤਾ ਭਵਾਨੀ ਵਲੋਂ ਪਾਰਸ ਨਾਥ ਨੂੰ ਵਰਦਾਨ

**ਬਿਸ਼ਨਪਦ॥ ਤ੍ਵਪ੍ਰਸਾਦਿ ਕਥਤਾ॥ ਪਰਜ॥ ਕੈਸੇ ਕੈ ਪਾਇਨ ਪ੍ਰਭਾ ਉਚਾਰੋਂ॥**
**ਜਾਨੁਕ ਨਿਪਟ ਅਘਟ ਅੰਮ੍ਰਿਤ ਸਮ ਸੁਭ ਸੰਪਟ ਸਭਟ ਬਿਕਾਰੋਂ॥**
**ਮਨ ਮਧੁਕਰਹਿ ਚਰਣ ਕਮਲਨ ਪਰ ਹੁਐ ਮਨਮੱਤ ਗੁੰਜਾਰੌ॥**
**ਮਾਤ੍ਰਿਕ ਸਪਤ ਸਪਤ ਪਿਤਰਨ ਕੁਲ ਚੌਦਹੂੰ ਕੁਲੀ ਉਧਾਰੌ॥ ੧॥ ੭੫॥**

ਪਦ ਅਰਥ - ਪਰਜ=ਇਕ ਰਾਗਣੀ ਦਾ ਨਾਂ ਹੈ। ਮਧੁਕਰਹਿ=ਭੌਰਾ। ਗੁੰਜਾਰੌ=ਗੂੰਜਾਂ। ਚੌਦਹੂੰ ਕੁਲੀ=ਚੌਦਾਂ ਕੁਲਾਂ।

ਹੇ ਮਾਤਾ ! ਤੇਰੇ ਚਰਨਾਂ ਦੀ ਸ਼ੋਭਾ ਦਾ ਮੈਂ ਕਿਵੇਂ ਵਰਣਨ ਕਰਾਂ ? ਤੇਰੇ ਚਰਨ, ਕਮਲ ਵਾਂਗ ਸ਼ੁਭ ਅਤੇ ਵਿਕਾਰ ਰਹਿਤ ਹਨ, ਮੇਰਾ ਮਨ ਭੌਰਾ ਬਣਕੇ ਤੇਰੇ ਚਰਨਾਂ ਉਤ ਗੂੰਜਣ ਨੂੰ ਚਾਹ ਰਿਹਾ ਹੈ। ਜੋ ਵੀ ਜੀਵ ਆਪਦੇ ਚਰਨ ਕਮਲਾਂ ਦਾ ਧਿਆਨ ਧਰੇਗਾ। ਉਸ ਜੀਵ ਦੀਆਂ ਮਾਤਾ ਪਿਤਾ ਸਮੇਤ ਪਿਤਰਾਂ ਦੀਆਂ ਚੌਦਾਂ ਕੁਲਾਂ ਤਰ ਜਾਣਗੀਆਂ॥ ੧॥ ੭੫॥

**ਬਿਸ਼ਨਪਦ॥ ਕਾਫੀ॥ ਤਾ ਦਿਨ ਦੇਹ ਸਫਲ ਕਰ ਜਾਨੋ॥**
**ਜਾ ਦਿਨ ਜਗਤ ਮਾਤ ਪ੍ਰਫੁਲਿਤ ਹ੍ਵੈ ਦੇਹਿ ਬਿਜੈ ਬਰ ਦਾਨੋ॥**
**ਤਾ ਦਿਨ ਸ਼ਸਤ੍ਰ ਅਸਤ੍ਰ ਕਟ ਬਾਂਧੋ ਚੰਦਨ ਚਿਤ੍ਰ ਲਗਾਊਂ॥**
**ਜਾਕਹੁ ਨੇਤ ਨਿਗਮ ਕਹਿ ਬੋਲਤ ਤਾਸ ਸੁ ਬਰ ਜਬ ਪਾਊਂ॥ ੨॥ ੭੬॥**

ਮੈਂ ਉਸ ਦਿਨ ਨੂੰ ਧੰਨ ਅਤੇ ਸਫਲ ਸਮਝਾਂਗਾ ਜਿਸ ਦਿਨ ਜਗਤ ਮਾਤਾ ਭਵਾਨੀ ਪ੍ਰਸੰਨ ਹੋ ਕੇ ਮੈਨੂੰ ਵਿਜੈ ਦਾ ਵਰਦਾਨ ਦੇਵੇਗੀ। ਉਸ ਦਿਨ ਮੈਂ ਅਸਤਰ ਸ਼ਸਤਰ ਲੱਕ ਨਾਲ ਬੰਨ੍ਹ ਕੇ ਆਪਣੇ ਮੱਥੇ ਤੇ ਚੰਦਨ ਦਾ ਟਿਕਾ ਲਗਾਵਾਂਗਾ। ਮੈਂ ਕੇਵਲ ਉਸ ਪਾਸੋਂ ਵਰਦਾਨ ਮੰਗਾਂਗਾ ਜਿਸ ਨੂੰ ਵੇਦ 'ਬੇਅੰਤ ਬੇਅੰਤ' ਕਹਿੰਦੇ ਹਨ॥ ੨॥ ੭੬॥

**ਸੋਰਠ॥ ਤ੍ਵਪ੍ਰਸਾਦਿ ਕਥਤਾ॥ ਅੰਤਰਜਾਮੀ ਅਭਯ ਭਵਾਨੀ॥**
**ਅਤਿ ਹੀ ਨਿਰਖ ਪ੍ਰੇਮ ਪਾਰਸ ਕੋ ਚਿਤ ਕੀ ਬ੍ਰਿਥਾ ਪਛਾਨੀ॥**
**ਆਪਨ ਭਗਤ ਜਾਨ ਭਵਖੰਡਨ ਅਭਯਸ ਰੂਪ ਦਿਖਾਯੋ॥**

**********************************************************************

**ਚੱਕ੍ਰਤ ਰਹੇ ਪੇਖ ਮੁਨ ਜਨ ਸੁਰ ਅਜਰ ਅਮਰ ਪਦ ਪਾਯੋ॥ ੩ ॥ ੭੭॥**

ਪਦ ਅਰਥ - ਅਭਯ=ਭੈ ਰਹਿਤ। ਬ੍ਰਿਥਾ=ਵਿਥਿਆ। ਭਵ ਖੰਡਨ=ਜਨਮ ਮਰਨ ਦਾ ਖੰਡਨ ਕਰਨ ਵਾਲਾ। ਅਜਰ=ਨ ਜਰੇ ਜਾਣ ਵਾਲਾ।

ਮਨ ਦੀ ਗੱਲ ਨੂੰ ਸਮਝ ਲੈਣ ਵਾਲੀ ਮਾਤਾ ਭਵਾਨੀ ਨੇ ਰਾਜਾ ਪਾਰਸ ਨਾਥ ਦੇ ਅਤਿ ਪਿਆਰ ਨੂੰ ਵੇਖ ਕੇ ਉਸ ਦੇ ਮਨ ਦੀ ਗੱਲ ਸਮਝ ਗਈ। ਉਸ ਨੂੰ ਆਪਣਾ ਭਗਤ ਜਾਣ ਕੇ ਉਸ ਨੂੰ ਆਪਣਾ ਜਨਮ ਮਰਨ ਦਾ ਖੰਡਨ ਕਰਨ ਵਾਲਾ, ਨਿਰਭੈਅ ਸਰੂਪ ਵਿਖਾਇਆ। ਉਸ ਨੂੰ ਵੇਖ ਕੇ ਮੁਨੀ ਜਨ ਅਤੇ ਦੇਵਤੇ ਹੈਰਾਨ ਰਹਿ ਗਏ ਅਤੇ ਉਸਨੇ ਸਦਾ ਜਵਾਨ ਰਹਿਣ ਵਾਲੇ ਅਮਰ ਪਦ ਦੀ ਪ੍ਰਾਪਤੀ ਕੀਤੀ॥ ੩ ॥ ੭੭॥

**ਸੋਭਤ ਬਾਮਹਿ ਪਾਨ ਕ੍ਰਿਪਾਣੀ॥**
**ਜਾ ਤਰ ਜੱਛ ਕਿੰਨਰ ਅਸੁਰਨ ਕੀ ਸਭ ਕੀ ਕ੍ਰਿਯਾ ਹਿਰਾਨੀ॥**
**ਜਾ ਤਨ ਮਧੁਕੀਟਭ ਕਹੁ ਖੰਡਜੋ ਸੁੰਭ ਨਿਸੁੰਭ ਸੰਘਾਰੇ॥**
**ਸੋਈ ਕ੍ਰਿਪਾਨ ਨਿਦਾਨ ਲਗੇ ਜਗ ਦਾਹਨ ਰਹੋ ਹਮਾਰੇ॥ ੪ ॥ ੭੮॥**

ਪਦ ਅਰਥ - ਬਾਮਹਿ=ਦੇਵੀ ਦੇ। ਸੰਘਾਰੇ=ਮਾਰੇ।

ਦੇਵੀ ਦੇ ਖੱਬੇ ਹੱਥ ਵਿਚ ਤਲਵਾਰ ਸ਼ੋਭ ਰਹੀ ਸੀ ਜਿਸ ਤਲਵਾਰ ਨਾਲ ਉਸ ਜੱਛ, ਦੈਂਤ ਅਤੇ ਕਿੰਨਰ ਆਦਿ ਦਾ ਨਾਸ ਕੀਤਾ ਸੀ। ਇਸੇ ਕਿਰਪਾਨ ਨੇ ਮਧ ਕੀਟਭ, ਸੁੰਭ ਅਤੇ ਨਿਸੁੰਭ ਦੈਤ ਮਾਰੇ ਸਨ। ਉਹੀ ਕਿਰਪਾਨ ਮੇਰੇ ਸੱਜੇ ਹੱਥ ਵਿਚ ਰਹੇ ਅਤੇ ਸਦਾ ਹੀ ਮੈਂ ਇਸ ਨੂੰ ਪਹਿਨ ਕੇ ਰਖਾਂ॥ ੪ ॥ ੭੮॥

**ਜਾਤ ਨ ਬਿੜਾਲਾਛ ਚਿਛ੍ਰਾਦਿਕ ਖੰਡਨ ਖੰਡ ਉਠਾਏ॥**
**ਧੂਲੀਕਰਨ ਧੂਮ੍ਰਲੋਚਨ ਕੇ ਮਾਸਨ ਗਿੱਧ ਰਜਾਏ॥**
**ਰਾਮ ਰਸੂਲ ਕਿਸ਼ਨ ਬਿਸ਼ਨਾਇਕ ਕਾਲ ਕ੍ਰਵਾਲਹਿ ਕੂਟੇ॥**
**ਕੋਟ ਉਪਾਇ ਧਾਇ ਸਭ ਥਾਕੇ ਬਿਨ ਤਿਹ ਭਜਨ ਨ ਛੂਟੇ॥ ੫ ॥ ੭੯॥**

ਪਦ ਅਰਥ - ਜਾ ਤਨ=ਜਿਸ ਨਾਲ। ਬਿੜਲਾਛ=ਬਿੱਲੀਆਂ ਅੱਖਾਂ ਵਾਲਾ ਇਕ ਦੈਂਤ। ਕਰਵਾਲਹਿ=ਤਲਵਾਰ ਦੁਆਰਾ।

ਇਸ ਕਿਰਪਾਨ ਨੇ ਬਿੜਾਲਾਛ, ਚਿਛਰ ਆਦਿ ਦੈਂਤਾਂ ਨੂੰ ਖੰਡ ਖੰਡ ਕੀਤਾ ਅਤੇ ਇਸੇ ਕਿਰਪਾਨ ਨੇ ਧੂਮਰਲੋਚਨ ਨੂੰ ਮਾਰ ਕੇ ਉਸ ਦਾ ਮਾਸ ਗਿੱਰਝਾਂ ਨੂੰ ਖੁਆਇਆ ਸੀ। ਰਾਮ, ਹਜਰਤ ਮੁਹੰਮਦ, ਕ੍ਰਿਸ਼ਨ ਅਤੇ ਵਿਸ਼ਨੂੰ ਆਦਿ ਸਾਰੇ ਹੀ ਕਾਲ ਦੁਆਰਾ ਖਤਮ ਕਰ ਦਿੱਤੇ ਗਏ। ਕਰੋੜਾਂ ਲੋਕਾਂ ਨੇ ਕਰੋੜਾਂ ਉਪਾਅ ਕੀਤੇ, ਪਰ ਪ੍ਰਭੂ ਦੀਂ ਭਗਤੀ ਤੋਂ ਬਗੈਰ ਕੋਈ ਵੀ ਮੁਕਤੀ ਪ੍ਰਾਪਤ ਨਹੀ ਕਰ ਸਕਿਆ॥ ੫ ॥ ੭੯।

**ਸੂਹੀ॥ ਤ੍ਵਪ੍ਰਸਾਦਿ ਕਥਤਾ॥ ਸੋਭਤ ਪਾਨ ਕ੍ਰਿਪਾਨ ਉਜਾਰੀ॥**
**ਜਾ ਤਨ ਇੰਦ੍ਰ ਕੋਟਿ ਕਈ ਖੰਡੇ ਬਿਸ਼ਨ ਕ੍ਰੋਰ ਤ੍ਰਿਪੁਰਾਰੀ॥**
**ਜਾਕਹੁ ਰਾਮ ਉਚਰ ਮੁਨ ਜਨ ਸਭ ਸੇਵਤ ਧਿਆਨ ਲਗਾਏ॥**
**ਤਸ ਤੁਮ ਰਾਮ ਕ੍ਰਿਸ਼ਨ ਕਈ ਕੋਟਿਕ ਬਾਰ ਉਪਾਇ ਮਿਟਾਏ॥ ੬॥ ੮੦॥**

ਪਦ ਅਰਥ - ਸੇਵਤ=ਸਿਮਰਨ। ਕਈ ਕੋਟਿਕ ਬਾਰ=ਕਈ ਕਰੋੜਾਂ ਵਾਰ। ਉਪਾਇ ਮਿਟਾਏ=ਪੈਦਾ ਕੀਤੇ ਤੇ ਫਿਰ ਮਾਰ ਦਿੱਤੇ। ਪਾਨ=ਹੱਥ। ਉਜਾਰੀ=ਨੰਗੀ। ਤ੍ਰਿਪੁਰਾਰੀ=ਤ੍ਰਿਪੁਰ ਦੈਂਤ ਦਾ ਵੈਰੀ, ਸ਼ਿਵਜੀ।

ਹੱਥ ਵਿਚ ਉਹੋ ਕਿਰਪਾਨ ਸੋਭ ਰਹੀ ਸੀ ਜਿਸ ਕਰੋੜਾਂ ਵਿਸ਼ਨੂੰ, ਇੰਦਰ ਅਤੇ ਸ਼ਿਵ ਮਾਰ ਦਿੱਤੇ ਸੀ। ਉਸੇ ਕਿਰਪਾਨ ਰੂਪੀ ਸ਼ਕਤੀ ਦਾ ਮੁਨੀਜਨ ਧਿਆਨ ਲਾਉਂਦੇ ਹਨ। ਹੇ ਪ੍ਰਭੂ ! ਤੁਸੀਂ ਰਾਮ ਕ੍ਰਿਸ਼ਨ ਵਰਗੇ ਅਨੇਕਾਂ ਸੂਰਮਿਆਂ ਨੂੰ ਪੈਦਾ ਕੀਤਾ ਅਤੇ ਫਿਰ ਖਤਮ ਕਰ ਦਿੱਤਾ॥ ੬॥ ੮੦॥

**ਅਨਭਵ ਰੂਪ ਸਰੂਪ ਅਗੰਜਨ ਕਹੋ ਕਵਨ ਬਿਧ ਗੱਈਯੈ॥**
**ਜਿਹਬਾ ਸਹੰਸ੍ਰ ਰਟਤ ਗੁਨ ਥਾਕੀ ਕਬਿ ਜਿਹਵੇ ਕਥਤੱਈਯੈ॥**
**ਭੂਮ ਅਕਾਸ਼ ਪਤਾਰ ਜਵਨ ਕਰ ਚਉਦਹ ਖੰਡ ਬਿਹੰਡੇ॥**
**ਜਗਮਗ ਜੋਤ ਹੋਤ ਭੂਤਲਿ ਮੈ ਖੰਡਨ ਅਉ ਬ੍ਰਹਮੰਡੇ॥ ੭॥ ੮੧॥**

ਅਗੰਜਨ=ਨਸ਼ਟ ਨ ਹੋਣ ਵਾਲਾ। ਸਹੰਸ੍ਰ=ਹਜ਼ਾਰ। ਰਟਤ=ਸਿਮਰਨ ਕਰਦੀ। ਪਤਾਰ=ਪਾਤਾਲ ਬ੍ਰਿਹੰਡੇ=ਨਾਸ ਕੀਤੇ। ਭੂਤਲਿ=ਧਰਤੀ ਉਤੇ

ਪ੍ਰਭੂ ਦਾ ਨ ਨਸ਼ਟ ਹੋਣ ਵਾਲਾ ਸਰੂਪ ਕੇਵਲ ਅਨਭਵ ਹੀ ਕੀਤਾ ਜਾ ਸਕਦਾ ਹੈ ਫਿਰ ਮੈਂ ਉਸ ਦਾ ਗੁਣ ਗਾਇਨ ਕਿਸ ਤਰ੍ਹਾਂ ਕਰਾਂ ? ਸ਼ੇਸ਼ ਨਾਗ ਦੀ ਹਜ਼ਾਰ ਜੀਭ ਉਸਦੇ ਗੁਣ ਗਾਉਂਦੀ ਥਕ ਗਈ ਹੈ, ਪਰ ਉਸਦਾ ਅੰਤ ਨਹੀਂ ਪਾ ਸਕੀ, ਇਸ ਲਈ ਕਵੀ ਦੀ ਇਕ ਜੀਭ ਉਸਦੇ ਕਿਥੋਂ ਤਕ ਗੁਣ ਗਾ ਸਕਦੀ ਹੈ। ਜਿਸ ਨੇ ਭੂਮੀ ਆਕਾਸ਼ ਪਾਤਾਲ ਅਤੇ ਚੌਦਾਂ ਲੋਕਾਂ ਦਾ ਨਾਸ ਕਰ ਦਿੱਤਾ ਹੈ, ਉਸ ਪ੍ਰਭੂ ਦੀ ਜੋਤ ਹੀ ਸਾਰੇ ਜਗ ਮਗਾ ਰਹੀ ਹੈ॥ ੭॥ ੮੧॥

**ਸੋਰਠ॥ ਬਿਸ਼ਨਪਦ॥ ਜੈ ਜੈ ਰੂਪ ਅਰੇਖ ਅਪਾਰ॥**
**ਜਾਸਿ ਪਾਇ ਭ੍ਰਮਾਇ ਜਹ ਤਹ ਭੀਖ ਕੋ ਸ਼ਿਵ ਦੁਆਰ॥**
**ਜਾਸਿ ਪਾਇ ਲਗਜੋ ਨਿਸੇਸਹਿ ਕਾਰਮਾ ਤਨ ਏਕ॥**
**ਦੇਵਤੇਸ਼ ਸਹੰਸ੍ਰ ਭੇ ਭਗ ਜਾਸਿ ਪਾਇ ਅਨੇਕ॥ ੮॥ ੮੨॥**

ਪਦ ਅਰਥ - ਆਰੇਖ=ਨਿਰਾਕਾਰ। ਕਾਰਮਾ=ਕਾਲਖ, ਕਲੰਕ। ਨਿਸੇਸਹਿ=ਚੰਦ੍ਰਮਾਂ ਦੇ।

**************************************************************
ਦੇਵਤੇਸ=ਇੰਦਰ।

ਉਸ ਅਕਾਰ ਰਹਿਤ ਅਪਰ ਅਪਾਰ ਸਰੂਪ ਵਾਲੇ ਪ੍ਰਭੂ ਦੀ ਜੈ ਹੋਵੇ। ਉਸ ਦੇ ਹੁਕਮ ਅਨੁਸਾਰ ਸ਼ਿਵਜੀ ਦਰ ਦਰ ਤੇ ਭੀਖ ਮੰਗਦਾ ਸੀ ਅਤੇ ਉਸਦੇ ਹੁਕਮ ਅਨੁਸਾਰ ਚੰਦ੍ਰਮਾਂ ਕਲੰਕਤ ਹੋ ਗਿਆ, ਸੀ। ਉਸ ਦੇ ਹੁਕਮ ਅਨੁਸਾਰ ਇੰਦਰ ਦੇਵਤਾ ਦੇ ਸਰੀਰ ਉਤੇ ਹਜ਼ਾਰਾਂ ਭਗਾਂ ਦੇ ਚਿੰਨ੍ਹ ਬਣ ਗਏ ਸਨ॥ ੮॥ ੮੨॥

**ਕ੍ਰਿਸ਼ਨ ਰਾਮ ਭਏ ਕਿਤੇ ਪੁਨ ਕਾਲ ਪਾਇ ਬਿਹਾਨ॥**
**ਕਾਲ ਕੌ ਅਨ ਕਾਲ ਕੈ ਅਕਲੰਕ ਮੂਰਤ ਮਾਨ॥**
**ਜਾਸਿ ਪਾਇ ਭਯੋ ਸਭੈ ਜਗ ਜਾਸ ਪਾਇ ਬਿਲਾਨ॥**
**ਤਾਹਿ ਤੈ ਅਬਿਚਾਰ ਜੜ ਕਰਤਾਰ ਕਾਹਿ ਨ ਜਾਨ॥ ੯॥ ੮੩॥**

ਪਦ ਅਰਥ - ਬਿਲਾਨ=ਨਾਸ ਹੋ ਗਿਆ। ਅਬਿਚਾਰ ਜੜ=ਵਿਚਾਰ ਹੀਣ ਮੂਰਖ।

ਪ੍ਰਭੂ ਦੇ ਪ੍ਰਭਾਵ ਨਾਲ ਕਈ ਕ੍ਰਿਸ਼ਨ ਤੇ ਰਾਮ ਹੋਏ ਹਨ, ਪਰ ਫਿਰ ਸਮਾ ਪਾ ਕੇ ਨਾਸ ਹੋ ਗਏ ਹਨ। ਕਾਲ ਆਪ ਕਦੀ ਵੀ ਨਸ਼ਟ ਜਾਂ ਕਲੰਕਤ ਹੋਣ ਵਾਲਾ ਨਹੀਂ ਹੈ। ਜਿਸਦੇ ਪ੍ਰਭਾਵ ਨਾਲ ਸਾਰਾ ਜਗ ਪੈਦਾ ਅਤੇ ਨਸ਼ਟ ਹੁੰਦਾ ਹੈ, ਹੇ ਵਿਚਾਰ ਹੀਣ ਮੂਰਖ ਤੂੰ ਉਸ ਕਰਤਾ ਪੁਰਖ ਨੂੰ ਕਿਉਂ ਨਹੀਂ ਜਾਣਦਾ, ਭਾਵ ਉਸਦਾ ਸਿਮਰਨ ਕਿਉਂ ਨਹੀਂ ਕਰਦਾ॥ ੯॥ ੮੩॥

**ਨਰਹਰਿ ਜਾਨ ਕਾਹਿ ਨ ਲੇਤ॥**
**ਤੈ ਭਰੋਸ ਪਰਜੋ ਪਸ਼ੂ ਜਿਹ ਮੋਹਿ ਬੌਧਿ ਅਚੇਤ॥**
**ਰਾਮ ਕ੍ਰਿਸ਼ਨ ਰਸੂਲ ਕੋ ਉਠਿ ਲੇਤ ਨਿਤਪ੍ਰਤ ਨਾਉ॥**
**ਕਹਾ ਵੇ ਅਬ ਜੀਅਤ ਜਗ ਮੈ ਕਹਾ ਤਿਨ ਕੋ ਗਾਉ॥ ੧੦॥ ੮੪॥**

ਹੇ ਜੀਵ ! ਨਰ ਹਰੀ ਪਰਮਾਤਮਾ ਨੂੰ ਕਿਉਂ ਨਹੀਂ ਜਾਣ ਲੈਂਦਾ, ਮਾਇਆ ਦੇ ਪ੍ਰਭਾਵ ਹੇਠ ਆ ਕੇ ਆਪਣੀ ਬੁੱਧੀ ਨੂੰ ਮੋਹ ਜਾਲ ਫਸਾ ਕੇ ਅਚੇਤ ਪਿਆ ਹੈ। ਹੇ ਮੂਰਖ ! ਤੂੰ ਸਦਾ ਰਾਮ ਕ੍ਰਿਸ਼ਨ ਅਤੇ ਰਸੂਲ ਦਾ ਨਾਂ ਲੈਂਦਾ ਹੈ, ਪਰ ਇਹ ਦੱਸ ਕੀ ਉਹ ਜੀਉਂਦੇ ਹਨ ਅਤੇ ਕੀ ਉਨ੍ਹਾਂ ਦਾ ਇਸ ਸੰਸਾਰ ਵਿਚ ਅਜ ਕੋਈ ਥਾਂ ਟਿਕਾਣਾ, ਘਰ ਬਾਰ ਹੈ॥ ੧੦॥ ੮੪॥

**ਸੋਰਠ॥ ਤਾਸ ਕਿਉ ਨ ਪਛਾਨ ਹੀ ਜੋ ਹੋਹਿ ਹੈ ਅਬ ਹੈ॥**
**ਨਿਹਫਲ ਕਾਹੇ ਭਜਤ ਪਾਹਨ ਤੋਹਿ ਕਛੁ ਫਲਿ ਦੈ॥**
**ਤਾਸ ਸੇਵਹੁ ਜਾਸ ਸੇਵਤਿ ਹੋਹਿ ਪੂਰਣ ਕਾਮ॥**

**ਹੋਹਿ ਮਨਸਾ ਸਕਲ ਪੂਰਣ ਲੈਤ ਜਾਕੋ ਨਾਮ॥੧੧॥੮੫॥**

ਤੂੰ ਉਸ ਨੂੰ ਕਿਉਂ ਨਹੀਂ ਪਛਾਣਦਾ ਜਿਹੜਾ ਭਵਿਖ ਵਿਚ ਵੀ ਹੋਵੇਗਾ ਤੇ ਅਜ ਵੀ ਹੈ। ਤੂੰ ਫਜ਼ੂਲ ਵਿਚ ਪਥਰਾਂ ਦੀ ਪੂਜਾ ਕਰ ਰਿਹਾ ਹੈ, ਪਰ ਇਹ ਪੂਜਾ ਤੈਨੂੰ ਕੀ ਫਲ ਦੇਵੇਗੀ। ਤੂੰ ਉਸਦੀ ਪੂਜਾ ਕਰ, ਜਿਸਦੀ ਪੂਜਾ ਨਾਲ ਤੇਰੇ ਮਨ ਦੀਆਂ ਕਾਮਨਾਵਾਂ ਪੂਰੀਆਂ ਹੋਣ। ਉਸ ਪ੍ਰਭੂ ਦਾ ਨਾਮ ਜਪ ਜਿਸ ਨਾਲ ਤੇਰੀਆ ਸਾਰੀਆਂ ਇੱਛਾਵਾਂ ਪੂਰੀਆ ਹੋ ਜਾਣਗੀਆਂ॥੧੧॥੮੫॥

**ਬਿਸ਼ਨਪਦ॥ ਰਾਮਕਲੀ॥ ਤ੍ਵਪ੍ਰਸਾਦਿ॥ ਇਹ ਬਿਧਿ ਕੀਨੀ ਜਬੈ ਬਡਾਈ॥**
**ਰੀਝੇ ਦੇਵ ਦਿਆਲ ਤਿਹ ਊਪਰ ਪੂਰਣ ਪੁਰਖ ਸਦਾਈ॥**
**ਆਪਨਿ ਮਿਲੇ ਦੇਵ ਦਰਸ਼ਨਿ ਭਯੋ ਸਿੰਘ ਕਰੀ ਅਸਵਾਰੀ॥**
**ਲੀਨੇ ਛੱਤ੍ਰ ਲੰਕਰਾ ਕੂਦਤ ਨਾਚਣ ਗਣ ਦੈ ਤਾਰੀ॥੧੨॥੮੬॥**

ਪਦ ਅਰਥ - ਬਡਾਈ=ਵਡਿਆਈ। ਸਿੰਘ ਅਸਵਾਰੀ=ਸ਼ੇਰ ਦੀ ਸਵਾਰੀ।

ਇਸ ਪ੍ਰਕਾਰ ਜਦ ਉਸ ਦੀ ਵਡਿਆਈ ਕੀਤੀ ਗਈ ਤਾਂ ਪਰਮ ਪੁਰਖ ਪਰਮਾਤਮਾ ਰਾਜਾ ਪਾਰਸ ਨਾਥ ਤੇ ਖੁਸ਼ ਹੋ ਗਿਆ। ਉਨ੍ਹਾਂ ਨੇ ਦਰਸ਼ਨ ਦੇਣ ਲਈ ਸ਼ੇਰ ਦੀ ਸਵਾਰੀ ਕੀਤੀ। ਉਸਦੇ ਸਿਰ ਉਪਰ ਛੱਤਰ ਝੁਲ ਰਿਹਾ ਸੀ ਅਤੇ ਉਸਦੇ ਅੱਗੇ ਦੇਵੀ ਦੇਵਤਿਆ ਦੇ ਸਾਥੀ ਸੇਵਕ ਤਾਲੀ ਵਜਾ ਕੇ ਨੱਚ ਰਹੇ ਸਨ॥੧੨॥੮੬॥

**ਰਾਮਕਲੀ॥ ਝਮਕਤ ਅਸਤ੍ਰ ਛਟਾ ਸ਼ੱਸਤ੍ਰਨਿ ਕੀ ਬਾਜਤ ਡਉਰ ਅਪਾਰ॥**
**ਨਿਰਤਤ ਭੂਤ ਪ੍ਰੇਤ ਨਾਨਾ ਬਿਧ ਡਹਕਤ ਫਿਰਤ ਬੈਤਾਰ॥**
**ਕੁਹਕਤਿ ਫਿਰਤਿ ਕਾਕਣੀ ਕੁਹਰਤ ਡਹਰਤ ਕਠਨ ਮਸਾਨ॥**
**ਘਹਰਤਿ ਗਗਨਿ ਸਘਨ ਰਿਖ ਦਹਲਤ ਬਿਡਰਤ ਬਜੋਮ ਬਿਵਾਨ॥੧੩॥੮੭॥**

ਪਦ ਅਰਥ - ਡਉਰ=ਡੌਰੂ। ਬੈਤਾਰ=ਬੈਤਾਲ, ਭੂਤ। ਬਿਵਾਨ=ਵਿਮਾਨ। ਘਹਰਤਿ=ਬਦਲਾਂ ਦਾ ਗੱਜਣਾਂ।

ਅਸਤਰ ਸ਼ਸਤਰ ਲਿਸ਼ਕ ਰਹੇ ਸਨ ਅਤੇ ਘਨ ਘੋਰ ਡਮਰੂ ਵੱਜਣ ਲੱਗੇ। ਭੂਤ ਪ੍ਰੇਤ ਨੱਚ ਰਹੇ ਸਨ ਅਤੇ ਬੈਤਾਲ ਡਕਾਰਦੇ ਫਿਰਦੇ ਸਨ। ਕਾਂ, ਕਾਂ ਕਾਂ ਕਰਨ ਲੱਗੇ ਅਤੇ ਭੂਤ ਪ੍ਰੇਤ ਕੂਕਾਂ ਮਾਰਦੇ ਫਿਰਦੇ ਸਨ। ਗੰਭੀਰ ਧੁੰਨ ਵਿਚ ਅਕਾਸ਼ ਗੱਜਣ ਲੱਗਾ ਅਤੇ ਰਿਖੀ ਮੁਨੀ ਡਰਦੇ ਮਾਰੇ ਵਿਮਾਨਾਂ ਵਿਚ ਚੜ੍ਹ ਕੇ ਅਕਾਸ਼ ਵਿਚ ਘੁੰਮਣ ਲੱਗੇ॥੧੩॥੮੭॥

**ਦੇਵੀ ਬਾਚ॥ ਸਾਰੰਗ ਬਿਸ਼ਨਪਦ॥ ਤ੍ਵਪ੍ਰਸਾਦਿ॥ ਕਛੂ ਬਰ ਮਾਗਹੁ ਪੂਤ ਸਯਾਨੇ॥**

ਭੂਤ ਭਵਿੱਖ ਨਹੀ ਤੁਮਰੀ ਸਰ ਸਾਧ ਚਰਤ ਹਮ ਜਾਨੇ॥
ਜੋ ਬਰਦਾਨ ਚਹੋ ਸੋ ਮਾਂਗੋ ਸਭ ਹਮ ਤੁਮੈ ਦਿਵਾਰ॥
ਕੰਚਨ ਰਤਨ ਬੱਜ੍ਰ ਮੁਕਤਾਫਲ ਲੀਜਹਿ ਸਕਲ ਸੁਧਾਰ॥੧੪॥੮੮॥

ਦੇਵੀ ਨੇ ਕਿਹਾ," ਹੇ ਸਿਆਣੇ ਪੁੱਤਰ, ਜੋ ਵੀ ਮੰਗਣਾ ਹੈ, ਮੰਗ ਲਵੋ। ਤੇਰੇ ਵਰਗਾ ਸਾਧਨਾਂ ਕਰਨ ਵਾਲ ਨਾ ਭੂਤ ਵਿਚ ਹੋਇਆ ਅਤੇ ਨ ਹੀ ਭਵਿਖ ਵਿਚ ਹੋਵੇਗਾ। ਤੂੰ ਜੋ ਕੁਝ ਚਾਹੁੰਦਾ ਹੈ, ਵਰ ਮੰਗ ਲੈ ਮੈਂ ਤੈਨੂੰ ਮੂੰਹ ਮੰਗਿਆ ਵਰ ਦੇਵਾਂਗੀ। ਤੂੰ ਜੋ ਚਾਹੇ, ਸੋਨਾਂ, ਰਤਨ, ਹੀਰੇ, ਮੁਕਤਾ ਫਲ, ਮੈਂ ਤੈਨੂੰ ਦੇਵਾਂਗੀ॥੧੪॥੮੮॥

## *ਪਾਰਸ ਨਾਥ ਬਾਚ॥ਸਾਰੰਗ॥ ਬਿਸ਼ਨ ਪਦ॥*

ਸਭ ਹੀ ਪੜੋ ਬੇਦ ਬਿਦਿਆ ਬਿਧਿ ਸਭ ਹੀ ਸ਼ਸਤ੍ਰ ਚਲਾਊ॥
ਸਭ ਹੀ ਦੇਸ ਜੇਰ ਕਰਿ ਆਪਨ ਆਪੇ ਮਤਾ ਮਤਾਊ॥
ਕਹਿ ਤਥਾਸਤੁ ਭਈ ਲੋਪ ਚੰਡਕਾ ਤਾਸ ਮਹਾਂ ਬਰ ਦੈ ਕੈ॥
ਅੰਤ੍ਰ ਧਜਾਨ ਹੁਐ ਗਈ ਆਪਨ ਪਰ ਸਿੰਘ ਅਰੂੜਤ ਹੁਐ ਕੈ ॥੧੫॥੮੯॥

ਪਦ ਅਰਥ - ਮਤਾ ਮਤਾਊ=ਮੱਤ ਚਲਾਵਾਂ। ਤਥਾ ਸਤੁ=ਇਸ ਤਰ੍ਹਾਂ ਹੀ ਹੋਵੇਗਾ। ਅਰੂੜਤ=ਸਵਾਰ।

ਪਾਰਸ ਨਾਥ ਨੇ ਕਿਹਾ ਕਿ ਮੈਂ ਚਾਹੁੰਦਾ ਹਾਂ ਕਿ ਮੈਂ ਸਭ ਪ੍ਰਕਾਰ ਦੀ ਵੇਦ ਵਿਦਿਆ ਦਾ ਗਿਆਤਾ ਹੋ ਜਾਵਾਂ ਅਤੇ ਹਰ ਵਿਧੀ ਅਨੁਸਾਰ ਹਰ ਪ੍ਰਕਾਰ ਦਾ ਸ਼ਸਤਰ ਚਲਾ ਸਕਾਂ। ਮੈਂ ਸਾਰੇ ਦੇਸ਼ਾਂ ਨੂੰ ਜਿੱਤ ਕੇ ਆਪਣਾ ਮੱਤ ਚਲਾਵਾਂ। ਚੰਡੀ ਦੇਵੀ ਇਹ ਕਹਿ ਕੇ ਕਿ 'ਇਸ ਤਰ੍ਹਾਂ ਹੀ ਹੋਵੇਗਾ' ਵਰਦਾਨ ਦੇ ਕੇ ਤੇ ਆਪਣੇ ਸ਼ੇਰ ਤੇ ਸਵਾਰ ਹੋ ਕੇ ਅਲੋਪ ਹੋ ਗਈ॥੧੫॥੮੯॥

ਬਿਸ਼ਨ ਪਦ॥ ਤ੍ਵਪ੍ਰਸਾਦਿ॥ ਗਉਰੀ॥ ਪਾਰਸ ਕਰਿ ਡੰਡੌਤ ਫਿਰਿ ਆਏ॥
ਆਵਤ ਬੀਰ ਦੇਸ ਦੇਸਨ ਤੇ ਮਾਨੁਖ ਭੇਜ ਬੁਲਾਏ॥
ਨ੍ਰਿਪ ਕੋ ਰੂਪ ਬਿਲੋਕ ਸੁਭਟ ਸਭ ਚੱਕ੍ਰਤ ਚਿੱਤ ਬਿਸਮਾਏ॥
ਐਸੇ ਕਬਹੀ ਲਖੇ ਨਹੀ ਰਾਜਾ ਜੈਸੇ ਆਜੁ ਲਖਾਏ॥
ਚੱਕ੍ਰਤ ਭਈ ਗਗਨਿ ਕੀ ਬਾਲਾ ਗਨ ਉਡਗਨ ਬਿਰਮਾਏ॥
ਝਿਮ ਝਿਮ ਮੇਘ ਬੂੰਦ ਜਯੋਂ ਦੇਵਨ ਅਮਰ ਪੁਹਪ ਬਰਖਾਏ॥

**ਜਾਨੁਕ ਜੁਬਨ ਖਾਨ ਹੁਐ ਨਿਕਸੇ ਰੂਪ ਸਿੰਧ ਅਨਵਾਏ॥**
**ਜਾਨੁਕ ਧਰਨ ਡਾਰ ਬਸੁਧਾ ਪਰ ਕਾਮ ਕਲੇਵਰ ਆਏ॥ ੧੬ ॥ ੯੦॥**

ਪਦ ਅਰਥ - ਸੁਭਟ=ਸੂਰਮੇ। ਪੁਹਪ=ਫੁਲ। ਗਗਨ ਕੀ ਬਾਲਾ=ਅਪੱਛਰਾਵਾਂ।

ਪਾਰਸ ਨਾਥ ਚੰਡੀ ਦੇਵੀ ਨੂੰ ਡੰਡੌਤ ਕਰਕੇ ਵਾਪਸ ਆ ਗਏ ਅਤੇ ਆਉਂਦਿਆਂ ਹੀ ਉਨ੍ਹਾਂ ਨੇ ਦੇਸ਼ਾਂ ਵਿਦੇਸ਼ਾਂ ਦੇ ਸੂਰਮਿਆਂ ਨੂੰ ਸੁਨੇਹੇ ਭੇਜ ਕੇ ਬੁਲਵਾ ਲਿਆ। ਰਾਜੇ ਦਾ ਨਵਾਂ ਸਰੂਪ ਵੇਖ ਕੇ ਸਾਰੇ ਸੂਰਮੇ ਹੈਰਾਨ ਰਹਿ ਗਏ ਅਤੇ ਇਹ ਕਹਿਣ ਲੱਗੇ ਕਿ ਜਿਸ ਤਰ੍ਹਾਂ ਦਾ ਰੂਪ ਅਸੀਂ ਰਾਜੇ ਦਾ ਅਜ ਵੇਖਿਆ ਹੈ ਇਹੋ ਜੇਹਾ ਪਹਿਲਾਂ ਕਦੇ ਨਹੀਂ ਵੇਖਿਆ ਸੀ। ਅਪੱਛਰਾਵਾਂ ਵੀ ਹੈਰਾਨ ਰਹਿ ਗਈਆਂ ਅਤੇ ਸ਼ਿਵਜੀ ਦੇ ਦੇਵਤੇ ਵੀ ਪਰੇਛਾਨ ਹੋ ਗਏ। ਦੇਵਤਿਆ ਨੇ ਬਦਲਾਂ ਵਿਚੋਂ ਡਿੱਗਦੀਆ ਬੂੰਦਾਂ ਵਾਂਗ ਫੁਲਾਂ ਦੀ ਵਰਖਾ ਕੀਤੀ। ਰਾਜਾ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਜੋਬਨ ਦੀ ਖਾਨ ਹੋਵੇ ਜਾਂ ਕਿਸੇ ਰੂਪ ਦੇ ਸਮੁੰਦਰ ਵਿਚੋਂ ਇਸ਼ਨਾਨ ਕਰਕੇ ਨਿਕਲਿਆ ਹੋਵੇ। ਉਹ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਧਰਤੀ ਉਤੇ ਕਾਮਦੇਵ ਦਾ ਅਵਤਾਰ ਹੋਵੇ॥੧੬॥੯੦॥

**ਬਿਸ਼ਨ ਪਦ॥ ਸਾਰੰਗ॥ਤ੍ਵਪ੍ਰਸਾਦਿ॥ ਭੂਪਤ ਪਰਮ ਗਜਾਨ ਜਬ ਪਾਯੋ॥**
**ਮਨ ਬਚ ਕਰਮ ਕਠਨ ਕਰ ਤਾਕੋ ਜੋ ਕਰਿ ਧਜਾਨ ਲਗਾਯੋ॥**
**ਕਰ ਬਹੁ ਨਜਾਸ ਕਠਨ ਜਪੁ ਸਾਧਜੋ ਦਰਸ਼ਨਿ ਦੀਯੋ ਭਵਾਨੀ॥**
**ਤਤ ਛਿਨ ਪਰਮ ਗਜਾਨ ਉਪਦੇਸਜੋ ਲੋਕ ਚਤੁਰ ਦਸ ਰਾਨੀ॥**
**ਤਿਹ ਛਿਨ ਸਰਬ ਸ਼ਾਸਤ੍ਰ ਮੁਖ ਉਚਰੇ ਤੱਤ ਅਤੱਤ ਪਛਾਨਾ॥**
**ਅਵਰ ਅਤੱਤ ਸਭੈ ਕਰ ਜਾਨੇ ਇਕ ਤੱਤ ਠਹਰਾਨਾ॥**
**ਅਨਭਵ ਜੋਤ ਅਨੂਪ ਪ੍ਰਕਾਸ਼ੀ ਅਨਹਦ ਨਾਦ ਬਜਾਯੋ॥**
**ਦੇਸ ਬਿਦੇਸ ਜੀਤ ਰਾਜਨ ਕਹ ਸੁਭਟ ਅਭੈ ਪਦ ਪਾਯੋ॥ ੧੭॥ ੯੧॥**

ਪਦ ਅਰਥ - ਨਿਯਾਸ=ਸਾਧਨਾਂ। ਚਤਰ ਦਸ=ਚੌਦਾਂ

ਰਾਜੇ ਨੂੰ ਜਦ ਪਰਮ ਗਿਆਨ ਪ੍ਰਾਪਤ ਹੋਇਆ ਸੀ ਤਾਂ ਉਸ ਤੋਂ ਪਹਿਲਾਂ ਉਸ ਮਨ, ਬਚਨ ਅਤੇ ਕਰਮ ਕਰਕੇ ਪਰਮਾਤਮਾ ਦੀ ਘੋਰ ਤਪੱਸਿਆ ਕੀਤੀ ਸੀ। ਕਈ ਪ੍ਰਕਾਰ ਦੇ ਸਖਤ ਆਸਨ ਅਤੇ ਜਪ ਤਪ ਜਦ ਉਸ ਕੀਤੇ ਤਦ ਹੀ ਭਵਾਨੀ ਨੇ ਉਸਨੂੰ ਦਰਸ਼ਨ ਦਿੱਤੇ ਅਤੇ ਉਸ ਚੌਦਾਂ ਲੋਕਾਂ ਦੀ ਰਾਣੀ ਨੇ ਪਰਮ ਗਿਆਨ ਉਪਦੇਸ਼ ਦਿੱਤਾ। ਰਾਜੇ ਨੇ ਉਸੇ ਵੇਲੇ ਸਭ ਸ਼ਾਸਤਰਾਂ ਦਾ ਮੁਖ ਤੋਂ ਉਚਾਰਣ ਕੀਤਾ ਅਤੇ ਉਸ ਤੱਤ ਤੇ ਅਤੱਤ ਨੂੰ ਪਛਾਣ ਲਿਆ। ਉਸ ਬਾਕੀ ਤੱਤਾ ਨੂੰ ਛੱਡ ਦਿੱਤਾ ਅਤੇ ਇਕ ਤੱਤ ਨੂੰ ਹੀ ਅਸਲ ਮੰਨਿਆ। ਉਸ ਨੇ ਪਰਮ ਜੋਤ ਦੇ ਅਨੂਪਮ ਪ੍ਰਕਾਸ਼ ਨੂੰ ਅਨਭਵ

ਕਰਕੇ ਅਨਹਦ ਨਾਦ ਵਜਾਇਆ। ਫਿਰ ਦੇਸ਼ਾਂ ਵਿਦੇਸ਼ਾਂ ਦੇ ਰਾਜਿਆਂ ਨੂੰ ਜਿੱਤ ਕੇ 'ਅਭੈ ਪਦ' ਦੀ ਪ੍ਰਾਪਤੀ ਕੀਤੀ॥੧੭॥੯੧॥

**ਬਿਸ਼ਨ ਪਦ॥ ਪਰਜ॥ ਐਸੇ ਅਮਰ ਪਦ ਕਹੁ ਪਾਇ॥**
**ਦੇਸ ਅਉਰ ਬਿਦੇਸ ਭੂਪਤ ਜੀਤ ਲੀਨ ਬੁਲਾਇ॥**
**ਭਾਂਤਿ ਭਾਂਤਿ ਭਰੇ ਗੁਮਾਨ ਨਿਸ਼ਾਨ ਸਰਬ ਬਜਾਇ॥**
**ਚਉਂਪ ਚਉਂਪ ਚਲੇ ਚਮੂੰ ਪਤਿ ਚਿੱਤ ਚਉਂਪ ਬਢਾਇ॥**
**ਆਨ ਆਨ ਸਭੈ ਲਗੇ ਪਗ ਭੂਪ ਕੇ ਜੁਹਰਾਇ॥**
**ਆਵ ਆਵ ਸੁਭਾਵ ਸੌਂ ਕਹਿ ਲੀਨ ਕੰਠ ਲਗਾਇ॥**
**ਹੀਰ ਚੀਰ ਸੁਬਾਜ ਦੇ ਗਜ ਰਾਜ ਦੈ ਪਹਿਰਾਇ॥**
**ਸਾਧ ਦੈ ਸਨਮਾਨ ਕੈ ਕਰ ਲੀਨ ਚਿੱਤ ਚੁਰਾਇ॥੧੮॥੯੨॥**

ਪਦ ਅਰਥ - ਗੁਮਾਨ=ਗੌਰਵ। ਜੁਹਰਾਇ=ਨਮਸ਼ਕਾਰ ਕੀਤਾ।

ਇਸ ਤਰ੍ਹਾਂ ਅਮਰ ਪਦ ਪ੍ਰਾਪਤ ਕਰਕੇ ਦੇਸ਼ਾ ਵਿਦੇਸ਼ਾਂ ਦੇ ਰਾਜੇ ਜਿੱਤ ਕੇ ਉਨ੍ਹਾਂ ਨੂੰ ਆਪਣੇ ਪਾਸ ਬੁਲਾ ਲਿਆ। ਸਾਰੇ ਰਾਜੇ ਵੀ ਪ੍ਰਸੰਨ ਹੋ ਕੇ ਗੌਰਵਮਈ ਨਗਾਰੇ ਵਜਾਉਂਦੇ ਪਾਰਸ ਨਾਥ ਵੱਲ ਚਲ ਪਏ। ਉਹ ਸਾਰੇ ਆ ਕੇ ਰਾਜੇ ਪਾਰਸ ਨਾਥ ਦੇ ਚਰਨਾ ਨਾਲ ਜੁੜ ਗਏ ਅਤੇ ਉਸ ਵੀ ਸਾਰਿਆ ਦਾ ਸਵਾਗਤ ਕਰਦਿਆਂ ਉਨ੍ਹਾਂ ਨੂੰ ਗਲ ਨਾਲ ਲਾਇਆ ਉਨ੍ਹਾਂ ਸਾਰਿਆਂ ਨੂੰ ਗਹਿਣੇ, ਕੱਪੜੇ, ਹਾਥੀ, ਘੋੜੇ ਆਦਿ ਦਿੱਤੇ ਅਤੇ ਇਸ ਤਰ੍ਹਾਂ ਉਨ੍ਹਾਂ ਸਾਰਿਆਂ ਦਾ ਸਨਮਾਨ ਕਰਕੇ ਸਾਰਿਆਂ ਦਾ ਮਨ ਮੋਹ ਲਿਆ॥੧੮॥੯੨॥

**ਕਾਫੀ॥ ਬਿਸ਼ਨ ਪਦ॥ ਤ੍ਵਪ੍ਰਸਾਦਿ॥ ਇਮ ਕਰ ਦਾਨ ਦੈ ਸਨਮਾਨ॥**
**ਭਾਂਤਿ ਭਾਂਤਿ ਬਿਮੋਹਿ ਭੂਪਤਿ ਭੂਪ ਬੁੱਧ ਨਿਧਾਨ॥**
**ਭਾਂਤਿ ਭਾਂਤਿਨ ਸਾਜ ਦੈ ਬਰਬਾਜ ਅਉ ਗਜਰਾਜ॥**
**ਆਪਨੇ ਕੀਨੋ ਨ੍ਰਿਪੰ ਸਭ ਪਾਰਸੈ ਮਹਾਰਾਜ॥**
**ਲਾਲ ਜਾਲ ਪ੍ਰਵਾਲ ਬਿੰਦ੍ਰਮ ਹੀਰ ਚੀਰ ਅਨੰਤ॥**
**ਲੱਛ ਲੱਛ ਸ੍ਵਰਣ ਸਿੰਙੀ ਦਿਜ ਏਕ ਏਕ ਮਿਲੰਤ॥**
**ਮੋਹਿ ਭੂਪਤਿ ਭੂਮਿਕੈ ਇਕ ਕੀਨ ਜੱਗ ਬਨਾਇ॥**

**ਭਾਂਤਿ ਭਾਂਤਿ ਸਭਾ ਬਨਾਇਸ ਬੈਠ ਭੂਪਤਿ ਆਏ॥੧੯॥੯੩॥**

ਇਸ ਤਰ੍ਹਾਂ ਦਾਨ ਸਨਮਾਨ ਦੇ ਕੇ ਬੁੱਧੀ ਦੇ ਖਜ਼ਾਨੇ ਰਾਜਾ ਪਾਰਸ ਨਾਥ ਨੇ ਸਾਰਿਆਂ ਦਾ ਮਨ ਮੋਹ ਲਿਆ। ਕਈ ਪ੍ਰਕਾਰ ਦੇ ਹਾਥੀ ਘੋੜੇ ਦੇ ਕੇ ਰਾਜਾ ਪਾਰਸ ਨਾਥ ਨੇ ਸਭ ਰਾਜਿਆਂ ਨੂੰ ਆਪਣਾ ਬਣਾ ਲਿਆ। ਲਾਲ, ਜਵਾਹਰ, ਹੀਰੇ ਮੋਤੀ, ਕੱਪੜੇ, ਸੋਨਾ ਅਤੇ ਲੱਖ ਲੱਖ ਗਊਆਂ ਸਿੰਗਾਂ ਤੇ ਸੋਨਾ ਚਾੜ੍ਹਕੇ ਇਕ ਇਕ ਬ੍ਰਾਹਮਣ ਨੂੰ ਦਾਨ ਵਿਚ ਦਿੱਤੀਆਂ। ਫਿਰ ਰਾਜੇ ਨੇ ਇਕ ਯੱਗ ਦਾ ਇੰਤਜ਼ਾਮ ਕੀਤਾ ਜਿਸ ਵਿਚ ਬਹੁਤ ਰਾਜੇ ਸ਼ਾਮਲ ਹੋਏ॥੧੯॥੯੩॥

**ਬਿਸ਼ਨ ਪਦ॥ ਕਾਫੀ॥ ਇਕ ਦਿਨ ਬੈਠੇ ਸਭਾ ਬਨਾਈ॥**
**ਬਡੇ ਬਡੇ ਛਤ੍ਰੀ ਬਸੁਧਾ ਕੇ ਲੀਨੇ ਨਿਕਟਿ ਬੁਲਾਈ॥**
**ਅਰੁ ਜੇ ਹੁਤੇ ਦੇਸ ਦੇਸਨ ਮੈ ਤੇ ਭੀ ਸਰਬ ਬੁਲਾਏ॥**
**ਸੁਨਿ ਇਹ ਭਾਂਤਿ ਸਰਬ ਜਟਧਾਰੀ ਦੇਸ ਦੇਸ ਤੇ ਆਏ॥**
**ਨਾਨਾ ਭਾਂਤਿ ਜਟਨ ਕਹ ਧਾਰੇ ਅਰੁ ਮੁਖ ਬਿਭੂਤ ਲਗਾਏ॥**
**ਬਲਕੁਲ ਅੰਗ ਦੀਰਘ ਨਖ ਸੋਭਤ ਮ੍ਰਿਗਪਤਿ ਦੇਖ ਲਜਾਏ॥**
**ਮੁੰਦ੍ਰਤ ਨੇਤ੍ਰ ਊਰਧ ਕਰ ਓਪਤ ਪਰਮ ਕਾਛਨੀ ਕਾਛੇ॥**
**ਨਿਸ ਦਿਨ ਜਪਜੋ ਕਰਤ ਦੱਤਾ ਤ੍ਰੈ ਮਹਾ ਮੁਨੀਸ਼ਰ ਆਛੇ॥੨੦॥੯੪॥**

ਪਦ ਅਰਥ - ਬਸੁਧਾ=ਸਿੰਘਾਸਨ। ਬਲਕੁਲ=ਭੋਜਪਤਰ। ਦੀਰਘ=ਬਹੁਤ ਵੱਡੇ। ਮ੍ਰਿਗਪਤਿ=ਸ਼ੇਰ

ਇਕ ਦਿਨ ਰਾਜਾ ਜਦ ਸਭਾ ਲਾ ਕੇ ਬੈਠਾ ਸੀ ਤਾਂ ਉਸ ਵੱਡੇ ਵੱਡੇ ਛੱਤਰ ਧਾਰੀ ਰਾਜਿਆਂ ਨੂੰ ਆਪਣੇ ਸਿੰਘਾਸਨ ਦੇ ਕੋਲ ਬੁਲਾ ਲਿਆ। ਦੇਸ਼ਾ ਵਿਦੇਸ਼ਾਂ ਦੇ ਹੋਰ ਲੋਕਾਂ ਨੂੰ ਵੀ ਬੁਲਾਇਆ ਅਤੇ ਸਭ ਜਟਾ ਧਾਰੀ ਸਾਧੂ ਅਤੇ ਯੋਗੀ ਉਨ੍ਹਾਂ ਪਾਸ ਪਹੁੰਚ ਗਏ। ਉਨ੍ਹਾਂ ਸਾਰਿਆਂ ਨੇ ਕਈ ਪ੍ਰਕਾਰ ਦੀਆਂ ਜੜਾਵਾਂ ਰਖੀਆ ਹੋਇਆ ਸਨ ਅਤੇ ਮੂੰਹ ਉਤੇ ਭਭੂਤੀ ਮਲੀ ਹੋਈ ਸੀ। ਉਨ੍ਹਾਂ ਦੇ ਸਰੀਰ ਤੇ ਭੋਜ ਪਤਰ ਦੇ ਕੱਪੜੇ ਸ਼ੋਭ ਰਹੇ ਸਨ ਅਤੇ ਉਨ੍ਹਾਂ ਦੇ ਵੱਡੇ ਵੱਡੇ ਨੋਂਹਾਂ ਨੂੰ ਵੇਖ ਕੇ ਸ਼ੇਰ ਵੀ ਲੱਜਿਤ ਹੋ ਰਿਹਾ ਸੀ। ਉਹ ਅੱਖਾਂ ਬੰਦ ਕਰਕੇ ਅਤੇ ਹੱਥ ਚੁੱਕ ਕੇ ਪਰਮ ਸਾਧਨਾ ਕਰਨ ਵਲੇ ਸਨ ਅਤੇ ਰਾਤ ਦਿਨ ਦੱਤਾ ਤ੍ਰੇਅ ਮੁਨੀ ਦਾ ਜਾਪ ਕਰਨ ਵਾਲੇ ਸਨ॥੨੦॥੯੪॥

**ਪਾਰਸ ਨਾਥ ਬਾਚ॥ ਧਨਾਸਰੀ॥ ਤ੍ਰਪ੍ਰਸਾਦਿ॥ ਕੈ ਤੁਮ ਹਮ ਕੋ ਪਰਚੌ ਦਿਖਾਓ॥**
**ਨਾਤਰ ਜਿਤੇ ਤੁਮ ਹੋ ਜਟਧਾਰੀ ਸਭ ਹੀ ਜਟਾ ਮੁੰਡਾਓ॥**
**ਜੋਗੀ ਜੋਗੁ ਜਟਨ ਕੇ ਭੀਤਰ ਜੇਕਰ ਕਛੂਅਕ ਹੋਈ॥**

ਤਉ ਹਰਿ ਧਜਾਨ ਛੋਰਿ ਦਰ ਦਰ ਤੇ ਭੀਖ ਨ ਮਾਂਗੈ ਕੋਈ॥
ਜੇਕਰ ਮਹਾਂ ਤਤ ਕਹੁ ਚੀਨੇ ਪਰਮ ਤੱਤ ਕਹ ਪਾਵੈ॥
ਤਬ ਯਹ ਮੋਨ ਸਾਧ ਮਨ ਬੈਠੇ ਅਨਤ ਨ ਖੋਜਨ ਧਾਵੈ॥
ਜਾਕੀ ਰੂਪ ਰੇਖ ਨਹਿ ਜਾਨੀਐ ਸਦਾ ਅਦ੍ਵੈਖ ਕਹਾਯੋ॥
ਜਉਨ ਅਭੇਖ ਰੇਖ ਨਹੀ ਸੋ ਕਹੁ ਭੇਖ ਬਿਖੈ ਕਿਉ ਆਯੋ॥ ੨੧॥ ੯੫॥

ਪਦ ਅਰਥ - ਪਰਚੋ=ਕਰਾਮਾਤ। ਨਾਤਰ=ਨਹੀਂ ਤਾਂ। ਅਨਤ=ਹੋਰ ਕਿਸੇ ਨੂੰ। ਅਦ੍ਵੈਖ=ਦੂਈ ਤੋਂ ਬਗੈਰ।

ਪਾਰਸ ਨਾਥ ਨੇ ਜੋਗੀਆਂ ਨੂੰ ਕਿਹਾ ਕਿ ਜਾਂ ਤੁਸੀ ਮੈਨੂੰ ਯੋਗ ਦਾ ਪਰੀਚੇ ਦੇਵੋ ਭਾਵ ਕੋਈ ਕਰਾਮਾਤ ਵਖਾਓ, ਨਹੀਂ ਤਾਂ ਤੁਸੀਂ ਸਾਰੇ ਇਹਨਾਂ ਜੜਾਵਾਂ ਨੂੰ ਮੁੰਨਵਾ ਦਿਉ। ਹੇ ਯੋਗੀਓ ! ਜੇ ਜੜਾਵਾਂ ਦੇ ਅੰਦਰ ਯੋਗ ਦਾ ਕੋਈ ਰਹਿਸ ਹੁੰਦਾ ਤਾਂ ਪਰਮਾਤਮਾ ਦਾ ਧਿਆਨ ਛੱਡ ਕੇ ਕੋਈ ਵੀ ਯੋਗੀ ਦਰ ਦਰ ਭੀਖ ਨਾ ਮੰਗਦਾ ਫਿਰਦਾ। ਜਿਹੜਾ ਮਹਾਂ ਤੱਤ ਨੂੰ ਜਾਣਦਾ ਹੈ, ਉਹ ਹੀ ਪਰਮ ਤੱਤ ਨੂੰ ਪ੍ਰਾਪਤ ਕਰ ਸਕਦਾ ਹੈ। ਉਸ ਨੂੰ ਪ੍ਰਾਪਤ ਕਰਨ ਲਈ ਮੋਨ ਧਾਰ ਕੇ ਕੇਵਲ ਇਕ ਹੀ ਥਾਂ ਬੈਠਣਾ ਹੈ ਅਤੇ ਉਸਨੂੰ ਖੋਜਣ ਵਾਸਤੇ ਹੋਰ ਕਿਤੇ ਨਹੀਂ ਜਾਣਾ। ਪ੍ਰਭੂ ਦਾ ਕੋਈ ਰੂਪ ਅਤੇ ਆਕਾਰ ਨਹੀਂ ਹੈ। ਜਿਹੜਾ ਖੁਦ ਦੂਈ ਤੋਂ ਬਗੈਰ ਅਤੇ ਭੇਸ ਰਹਿਤ ਹੈ, ਉਹ ਕਿਸੇ ਭੇਸ ਰਾਹੀ ਕਿਵੇਂ ਜਾਣਿਆ ਜਾ ਸਕਦਾ ਹੈ॥ ੨੧॥ ੯੫॥

ਸਾਰੰਗ॥ ਤ੍ਵਪ੍ਰਸਾਦਿ॥ ਜੇ ਜੇ ਤਿਨਮੈ ਹੁਤੇ ਸਿਯਾਨੇ॥
ਪਾਰਸ ਪਰਮ ਤੱਤ ਕੇ ਬੇਤਾ ਮਹਾਂ ਪਰਮ ਕਰ ਮਾਨੇ॥
ਸਭਹਿਨਿ ਸੀਸ ਨਜਾਇ ਕਰਿ ਜੋਰੇ ਇਹ ਬਿਧਿ ਸੰਗਿ ਬਖਾਨੇ॥
ਜੋ ਜੋ ਗੁਰੂ ਕਹਾ ਸੋ ਕੀਨਾ ਅਉਰੁ ਹਮ ਕਛੁ ਨ ਜਾਨੇ॥
ਸੁਨਹੋ ਮਹਾਰਾਜ ਰਾਜਨ ਕੇ ਜੋ ਤੁਮ ਬਚਨ ਬਖਾਨੇ॥
ਸੋ ਹਮ ਦੱਤ ਬਕਤ੍ਰ ਤੇ ਸੁਨ ਕਰ ਸਾਚ ਹੀਐ ਅਨਮਾਨੇ॥
ਜਾਨੁਕ ਪਰਮ ਅੰਮ੍ਰਿਤ ਤੇ ਨਿਕਸੇ ਮਹਾਂ ਰਸਨ ਰਸ ਮਾਨੇ॥
ਜੋ ਜੋ ਬਚਨ ਭਏ ਇਹ ਮੁਖਿ ਤੇ ਸੋ ਸੋ ਸਭ ਹਮ ਮਾਨੇ॥ ੨੨॥ ੯੬॥

ਪਦ ਅਰਥ - ਬੇਤਾ=ਜਾਣਨ ਵਾਲੇ। ਸਭਹਨਿ=ਸਾਰਿਆ। ਬਕੱਤ੍ਰ=ਮੂੰਹ।

ਉਨ੍ਹਾਂ ਜਟਾ ਧਾਰੀਆਂ ਵਿਚ ਜਿੰਨੇ ਬੁੱਧੀਮਾਨ ਅਤੇ ਸਿਆਣੇ ਸਨ ਉਨ੍ਹਾਂ ਨੇ ਪਾਰਸ ਨਾਥ ਨੂੰ

ਪਰਮ ਤੱਤ ਨੂੰ ਜਾਣਨ ਵਾਲਾ ਮੰਨ ਲਿਆ। ਸਾਰਿਆਂ ਨੇ ਸਿਰ ਨਿਵਾਂ ਕੇ ਹੱਥ ਜੋੜੇ ਅਤੇ ਕਹਿਣ ਲੱਗੇ ਕਿ ਜੋ ਜੋ ਗੁਰੂ ਦੇ ਰੂਪ ਵਿਚ ਦੱਤਾ ਤ੍ਰੈਅ ਨੇ ਸਾਨੂੰ ਕਿਹਾ ਹੈ, ਅਸੀਂ ਉਸ ਤਰ੍ਹਾਂ ਹੀ ਕੀਤਾ ਹੈ, ਹੋਰ ਅਸੀਂ ਕੁਝ ਨਹੀਂ ਜਾਣਦੇ। ਹੇ ਮਹਾਰਾਜ ! ਸਾਡੀ ਗੱਲ ਸੁਣੋ, ਜੋ ਕੁਝ ਤੁਸੀਂ ਕਿਹਾ ਹੈ ਉਹੋ ਕੁਝ ਅਸੀਂ ਦੱਤਾ ਤ੍ਰੈਅ ਮੁਨੀ ਪਾਸੋਂ ਵੀ ਸੁਣਿਆ ਹੈ ਅਤੇ ਸਚਾਈ ਦਾ ਅਨਭਵ ਕੀਤਾ ਹੈ। ਤੁਹਾਡੀ ਜੀਭ ਵਿਚੋਂ ਪਰਮ ਅੰਮ੍ਰਿਤ ਦੇ ਸਮਾਨ ਇਹ ਸ਼ਬਦ ਨਿਕਲੇ ਹਨ ਅਤੇ ਜੋ ਜੋ ਗੱਲਾਂ ਤੁਸੀਂ ਕਹੀਆਂ ਹਨ ਅਸੀਂ ਉਨ੍ਹਾਂ ਸਾਰੀਆਂ ਨੂੰ ਮੰਨਦੇ ਹਾਂ॥੨੨॥੯੬॥

**ਬਿਸ਼ਨਪਦ॥ ਸੋਰਠ॥ ਜੋਗੀ ਜੋਗੁ ਜਟਨ ਮੋ ਨਾਹੀ॥**
**ਭ੍ਰਮ ਭ੍ਰਮ ਮਰਤ ਕਹਾ ਪਚਿ ਪਚਿ ਕਰ ਦੇਖਿ ਸਮਝ ਮਨ ਮਾਹੀ॥**
**ਜੋ ਮਨ ਮਹਾਤੱਤ ਕਹੁ ਜਾਨੈ ਪਰਮਗਜਾਨ ਕਹੁਪਾਵੈ॥**
**ਤਬ ਯਹ ਏਕ ਠਉਰ ਮਨ ਰਾਖੈ ਦਰਦਰ ਭ੍ਰਮਤ ਨ ਧਾਵੈ ॥**
**ਕਹਾ ਭਯੋ ਗ੍ਰਿਹਤਜਿ ਉਠ ਭਾਗੇ ਬਨ ਮੈ ਕੀਨ ਨਿਵਾਸਾ॥**
**ਮਨ ਤੌਂ ਰਹਾ ਸਦਾ ਘਰ ਹੀ ਮੋ ਸੋ ਨਹੀ ਭਯੋ ਉਦਾਸਾ॥**
**ਅਧਕ ਪ੍ਰਪੰਚ ਦਿਖਾਇ ਠਗਾ ਜਗ ਜਾਨ ਜੋਗ ਕੋ ਜੋਰਾ॥**
**ਤੁਮ ਜੀਅ ਲਖਾ ਤਜੀ ਹਮ ਮਾਯਾ ਮਾਯਾ ਤੁਮੈ ਨ ਛੋਰਾ॥੨੩॥੯੭॥**

ਪਦ ਅਰਥ - ਠਉਰ=ਟਿਕਾਣਾ। ਭ੍ਰਮਤ=ਭਟਕਦਾ। ਪ੍ਰਪੰਚ=ਪਖੰਡ।

ਹੇ ਜੋਗੀਓ ! ਯੋਗ ਜਟਾਵਾਂ ਵਿਚ ਨਹੀਂ ਹੈ, ਤੁਸੀਂ ਮਨ ਵਿਚ ਸਮਝ ਕੇ ਵੇਖੋ ਅਤੇ ਭਰਮਾਂ ਵਿਚ ਪੈ ਕੇ ਦੁਖੀ ਨਾ ਹੋਵੋ। ਜਦ ਮਨ ਪਰਮ ਤੱਤ ਨੂੰ ਸਮਝ ਕੇ ਪਰਮ ਗਿਆਨ ਨੂੰ ਪ੍ਰਾਪਤ ਕਰ ਲੈਂਦਾ ਹੈ ਤਦ ਇਹ ਇਕ ਥਾਂ ਤੇ ਟਿਕ ਜਾਂਦਾ ਹੈ ਅਤੇ ਇਧਰ ਉਧਰ ਭੱਟਕਦਾ ਨਹੀਂ ਫਿਰਦਾ। ਘਰ ਨੂੰ ਛੱਡ ਕੇ ਜੰਗਲ ਵਿਚ ਨਿਵਾਸ ਕਰ ਲੈਣ ਨਾਲ ਕੀ ਹੁੰਦਾ ਹੈ। ਕਿਉਂਕਿ ਮਨ ਤਾਂ ਸਦਾ ਹੀ ਘਰ ਵਿਚ ਲੱਗਾ ਰਹੇਗਾ ਅਤੇ ਸੰਸਾਰ ਨੂੰ ਪਖੰਡ ਵਿਖਾ ਕੇ ਯੋਗ ਦੇ ਵਸੀਲੇ ਰਾਹੀ ਸੰਸਾਰ ਨੂੰ ਠੱਗਿਆ ਹੈ ਅਤੇ ਮਨ ਵਿਚ ਇਹ ਮੰਨਿਆ ਹੈ ਕਿ ਅਸੀਂ ਮਾਇਆ ਨੂੰ ਛੱਡ ਦਿੱਤਾ ਹੈ, ਪਰ ਅਸਲ ਮਾਇਆ ਤੁਹਾਡੇ ਲੋਕਾਂ ਨੂੰ ਨਹੀਂ ਛੱਡਦੀ॥੨੩॥੯੭॥

**ਬਿਸ਼ਨਪਦ॥ ਸੋਰਠ॥ਭੇਖੀ ਜੋਗਨ ਭੇਖ ਦਿਖਾਏ॥**
**ਨਾਹਨ ਜਟਾ ਬਿਭੂਤ ਨਖਨ ਮੈ ਨਾਹਿਨ ਬਸਤ੍ਰ ਰੰਗਾਏ॥**
**ਜੌ ਬਨ ਬਸੈ ਜੋਗ ਕਹੁ ਪੱਈਐ ਪੰਛੀ ਸਦਾ ਬਸਤ ਬਨ॥**

**************************************************
ਕੁੰਚਰ ਸਦਾ ਧੂਰ ਸਿਰ ਮੇਲਤ ਦੇਖਹੁ ਸਮਝ ਤੁਮਹੀ ਮਨ॥
ਦਾਦਰ ਮੀਨ ਸਦਾ ਤੀਰਥ ਮੋ ਕਰਯੋ ਕਰਤ ਇਸ਼ਨਾਨਾ॥
ਧਜਾਨ ਬਿੜਾਲ ਬਕੀ ਬਕ ਲਾਵਤ ਤਿਨ ਕਿਆ ਜੋਗੁ ਪਛਾਨਾ॥
ਜੈਸੇ ਕਸ਼ਟ ਠਗਨ ਕਹ ਠਾਟਤ ਐਸੇ ਹਰਿ ਹਿਤ ਕੀਜੈ॥
ਤਬਹੀ ਮਹਾਂ ਗਜਾਨ ਕੋ ਜਾਨੈ ਪਰਮ ਪਯੂਖਹਿ ਪੀਜੈ॥ ੨੪ ॥ ੯੮ ॥

ਹੇ ਭੇਸ ਧਾਰੀ ਯੋਗੀਓ ! ਤੁਸੀਂ ਕੇਵਲ ਬਾਹਰੀ ਭੇਸ ਹੀ ਪਾਉਂਦੇ ਹੋ, ਪਰ ਉਹ ਪਰਮਾਤਮਾ ਨ ਤਾਂ ਜੜਾਵਾਂ ਵਿਚ, ਨ ਭਭੂਤੀ ਵਿਚ, ਨ ਹੀ ਨੌਹਾਂ ਵਿਚ ਅਤੇ ਨਾ ਹੀ ਗੇਰੂਏ ਰੰਗ ਵਿਚ ਰੰਗੇ ਹੋਏ ਕੱਪੜਿਆਂ ਵਿਚ ਪਾਇਆ ਜਾ ਸਕਦਾ ਹੈ। ਜੇ ਜੰਗਲ ਵਿਚ ਰਹਿਣ ਨਾਲ ਯੋਗ ਪ੍ਰਾਪਤ ਹੁੰਦਾ ਹੈ ਤਾਂ ਪੰਛੀ ਸਾਰੇ ਜੰਗਲ ਵਿਚ ਰਹਿੰਦੇ ਹਨ, ਜੇ ਭਭੂਤੀ ਮਲਣ ਨਾਲ ਯੋਗ ਦੀ ਪ੍ਰਾਪਤੀ ਹੋ ਜਾਂਦੀ ਹੈ, ਇਸ ਤਰ੍ਹਾਂ ਹਾਥੀ ਸਦਾ ਹੀ ਆਪਦੇ ਸਰੀਰ ਨੂੰ ਮਿੱਟੀ ਮੱਲਦਾ ਰਹਿੰਦਾ ਹੈ, ਉਸ ਨੂੰ ਯੋਗ ਦੀ ਪ੍ਰਾਪਤੀ ਕਿਉਂ ਨਹੀਂ ਹੋ ਜਾਂਦੀ। ਇਹ ਗੱਲ ਤੁਸੀਂ ਸਮਝ ਕੇ ਵੇਖ ਲਵੋ, ਡੱਡੂ ਅਤੇ ਮਛੀ ਸਦਾ ਤੀਰਥ ਵਿਚ ਇਸ਼ਨਾਨ ਕਰਦੇ ਰਹਿੰਦੇ ਹਨ ਅਤੇ ਬਗਲਾ ਤੇ ਬਿੱਲਾ ਧਿਆਨ ਲਾ ਕੇ ਬੈਠੇ ਰਹਿੰਦੇ ਹਨ, ਪਰ ਫਿਰ ਉਨ੍ਹਾਂ ਕਦੀ ਯੋਗ ਨੂੰ ਪਛਾਇਆ ਨਹੀਂ ਹੈ। ਜਿਸ ਤਰ੍ਹਾਂ ਲੋਕਾਂ ਨੂੰ ਠੱਗਣ ਲਈ ਤੁਸੀਂ ਕਈ ਪ੍ਰਕਾਰ ਦੇ ਕਸ਼ਟ ਝਲਦੇ ਹੋ, ਉਸੇ ਤਰ੍ਹਾਂ ਪਰਮਾਤਮਾ ਵਿਚ ਚਿੱਤ ਲਾਉਣ ਦਾ ਯਤਨ ਕਰੋ, ਫਿਰ ਹੀ ਪਰਮ ਤੱਤ ਨੂੰ ਪ੍ਰਾਪਤ ਕਰਕੇ ਪਰਮ ਅੰਮ੍ਰਿਤ ਨੂੰ ਪੀ ਸਕੋਗੇ॥ ੨੪ ॥ ੯੮ ॥

ਸਾਰੰਗ॥ ਸੁਨਿ ਸੁਨਿ ਐਸੇ ਬਚਨ ਸਿਯਾਨੇ॥
ਉਠ ਉਠ ਮਹਾਂ ਬੀਰ ਪਾਰਸ ਕੇ ਪਾਇਨ ਸੌ ਲਪਟਾਨੇ॥
ਜੇ ਜੇ ਹੁਤੇ ਮੂੜ ਅਗਿਆਨੀ ਤਿਨ ਤਿਨ ਬੈਨ ਨ ਮਾਨੇ॥
ਉਠ ਉਠ ਲਗੇ ਕਰਨ ਬਕਬਾਦਹ ਮੂਰਖ ਮੁਗਧ ਇਆਨੇ॥
ਉਠ ਉਠ ਭਜੇ ਕਿਤੇ ਕਾਨਨ ਕੋ ਕੇਤਕਿ ਜਲਹਿ ਸਮਾਨੇ॥
ਕੇਤਕ ਭਏ ਜੁਧ ਕਹ ਪ੍ਰਾਪਤ ਸੁਨਤ ਸ਼ਬਦੁ ਘਹਰਾਨੇ॥
ਕੇਤਕ ਆਨ ਆਨ ਸਨਮੁਖਿ ਭਏ ਕੇਤਕ ਛੋਰਿ ਪਰਾਨੇ॥
ਕੇਤਕ ਜੂਝ ਸੋਭੇ ਰਣ ਮੰਡਲ ਬਾਸਵ ਲੋਕ ਸਿਧਾਨੇ॥ ੨੫ ॥ ੯੯ ॥

ਪਦ ਅਰਥ - ਪਾਇਨ=ਪੈਰੀਂ। ਬੈਨ=ਬਚਨ। ਬਕਬਾਦਹ=ਵਾਦ ਵਿਵਾਦ। ਕਾਨਨ=ਜੰਗਲ। ਬਾਸਵ ਲੋਕ=ਇੰਦਰਪੁਰੀ, ਸਵੱਰਗ।

ਇਸ ਪ੍ਰਕਾਰ ਦੇ ਸਿਆਣੇ ਬਚਨ ਸੁਣਕੇ ਸਾਰੇ ਮਹਾਂਬੀਰ ਜਟਾ ਧਾਰੀ ਪਾਰਸ ਨਾਥ ਦੇ ਚਰਨੀ ਢਹਿ ਪਏ। ਜਿਹੜੇ ਮੂਰਖ ਅਗਿਆਨੀ ਸਨ, ਉਨ੍ਹਾਂ ਨੇ ਪਾਰਸ ਨਾਥ ਦੇ ਬਚਨਾਂ ਨੂੰ ਨਹੀਂ ਮੰਨਿਆ ਅਤੇ ਉਹ ਮੂਰਖ ਪਾਰਸ ਨਾਥ ਨਾਲ ਵਾਦ ਵਿਵਾਦ ਕਰਨ ਲੱਗੇ। ਕਈ ਲੋਕ ਉੱਠ ਕੇ ਜੰਗਲਾਂ ਨੂੰ ਭੱਜ ਗਏ ਅਤੇ ਕਈ ਜਲ ਵਿਚ ਜਾ ਲੁਕੇ। ਕਈ ਲੋਕ ਯੁੱਧ ਕਰਨ ਲਈ ਤਿਆਰ ਹੋ ਗਏ ਅਤੇ ਰਾਜੇ ਦੇ ਸਾਹਮਣੇ ਆ ਖਲੋਤੇ। ਕਈ ਉਹ ਥਾਂ ਛੱਡ ਕੇ ਭੱਜ ਗਏ ਅਤੇ ਕਈ ਰਣ ਖੇਤਰ ਵਿਚ ਲੜ ਕੇ ਸਵਰਗ ਪੁਰੀ ਨੂੰ ਚਲੇ ਗਏ॥੨੫॥੯੯॥

**ਤਿਲੰਗ॥ ਤ੍ਵਪ੍ਰਸਾਦਿ॥ ਕਥਤਾ॥ ਜਬ ਹੀ ਸੰਖ ਸ਼ਬਦ ਘਹਰਾਏ॥**
**ਜੇ ਜੇ ਹੁਤੇ ਸੂਰ ਜਟਧਾਰੀ ਤਿਨ ਤਿਨ ਤੁਰੰਗ ਨਚਾਏ॥**
**ਚੱਕ੍ਰਤ ਭਈ ਗਗਨ ਕੀ ਤਰਨੀ ਦੇਵ ਅਦੇਵ ਤ੍ਰਸਾਏ॥**
**ਨਿਰਖਤ ਭਯੋ ਸੂਰ ਰਥ ਥੰਭਤ ਨੈਨ ਨਿਮੇਖ ਨ ਲਾਏ॥**
**ਸ਼ੱਸਤ੍ਰ ਅੱਸਤ੍ਰ ਨਾਨਾ ਬਿਧਿ ਛੱਡੇ ਬਾਣ ਪ੍ਰਯੋਗ ਚਲਾਏ॥**
**ਮਾਨਹੁ ਮਹਾਂ ਮੇਘ ਬੂੰਦਨ ਜਿਯੋਂ ਬਾਣ ਬਯੂਹ ਬਰਸਾਏ॥**
**ਚਟਪਟ ਚਰਮ ਬਰਮ ਪਰ ਚਟਕੇ ਦਾ ਝਤ ਤ੍ਰਿਣਾ ਲਜਾਏ॥**
**ਸ੍ਰੋਣਤ ਭਰੇ ਬਸਤ੍ਰ ਸੋਭਿਤ ਜਨੁ ਚਾਚਰ ਖੇਲ ਸਿਧਾਏ॥੨੬॥੧੦੦॥**

ਪਦ ਅਰਥ - ਘਹਰਾਏ=ਗੂੰਜੇ। ਤੁਰੰਗ=ਘੋੜੇ। ਗਗਨ ਕੀ ਤਰਨੀ=ਪਰੀਆਂ। ਤ੍ਰਸਾਏ=ਡਰ ਗਏ। ਚਰਮ=ਚਮੜਾ। ਬਰਮ=ਕਵਚ। ਚਾਚਰ ਖੇਲ=ਹੋਲੀ ਖੇਡ ਕੇ

ਜਦ ਯੁੱਧ ਦਾ ਸੰਖ ਵਜਿਆ ਤਾਂ ਜਟਾਧਾਰੀ ਸੂਰਮੇ ਆਪਣੇ ਆਪਣੇ ਘੋੜੇ ਨਚਾਉਣ ਲੱਗੇ। ਪਰੀਆਂ ਹੈਰਾਨ ਹੋ ਗਈਆ ਅਤੇ ਦੇਵ ਦਾਨਵ ਡਰ ਗਏ। ਉਸ ਯੁੱਧ ਨੂੰ ਵੇਖਣ ਵਾਸਤੇ ਸੂਰਜ ਨੇ ਵੀ ਆਪਣਾ ਰੱਥ ਰੋਕ ਲਿਆ ਅਤੇ ਵੇਖਿਆ ਕਿ ਉਸ ਯੁੱਧ ਵਿਚ ਕਈ ਪ੍ਰਕਾਰ ਦੇ ਅਸਤਰ ਸ਼ਸਤਰ ਚੱਲ ਰਹੇ ਸਨ। ਤੀਰ ਇਸ ਤਰ੍ਹਾਂ ਵਰ੍ਹ ਰਹੇ ਸਨ ਜਿਵੇਂ ਬਦਲਾਂ ਚੋਂ ਮੀਂਹ ਪੈ ਰਿਹਾ ਹੋਵੇ। ਕਵਚਾਂ ਅਤੇ ਢਾਲਾਂ ਉਤੇ ਤੀਰ ਲੱਗਣ ਨਾਲ ਅੱਗ ਨਿਕਲ ਰਹੀ ਸੀ ਅਤੇ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਘਾਹ ਨੂੰ ਅੱਗ ਲੱਗਣ ਨਾਲ ਚੰਗਿਆੜੇ ਨਿਕਲ ਰਹੇ ਹੋਣ। ਲਹੂ ਨਾਲ ਲਿਬੜੇ ਕੱਪੜੇ ਇੰਝ ਸ਼ੋਭ ਰਹੇ ਸਨ ਕਿ ਜਿਵੇਂ ਉਹ ਹੋਲੀ ਖੇਡ ਕੇ ਆਏ ਹੋਣ॥੨੬॥੧੦੦॥

**ਕਿਦਾਰਾ॥ ਇਹ ਬਿਧ ਭਯੋ ਆਹਵ ਘੋਰ॥**
**ਭਾਂਤਿ ਭਾਂਤਿ ਗਿਰੇ ਧਰਾ ਪਰ ਸੂਰ ਸੁੰਦਰ ਕਿਸ਼ੋਰ॥**
**ਕੋਪ ਕੋਪ ਹਠੀ ਘਟੀ ਰਣਿ ਸ਼ੱਸਤ੍ਰ ਅਸਤ੍ਰ ਚਲਾਇ॥**

ਜੂਝਿ ਜੂਝਿ ਗਿਰੇ ਦਿਵਾਲਯ ਢੋਲ ਬੋਲ ਬਜਾਇ॥
ਹਾਇ ਹਾਇ ਭਈ ਜਹਾਂ ਤਹ ਭਾਜ ਭਾਜ ਸੁਬੀਰ॥
ਪੈਠ ਪੈਠ ਗਏ ਤ੍ਰੀਆ ਲੈ ਹਾਰ ਹਾਰ ਅਧੀਰ॥
ਅਪ੍ਰਮਾਨ ਛੁਟੇ ਸਰਾਨ ਦਿਸਾਨ ਭਜੋ ਅੰਧਿਆਰ॥
ਟੂਕ ਟੂਕ ਪਰੇ ਜਹਾਂ ਤਹ ਮਾਰ ਮਾਰ ਜੁਝਾਰ॥ ੨੭॥ ੧੦੧॥

ਪਦ ਅਰਥ - ਕਿਸ਼ੋਰ=ਜਵਾਨ॥ ਕੋਪ=ਗੁੱਸੇ ਵਿਚ। ਅਧੀਰ=ਧੀਰਜ ਰਹਿਤ।

ਇਸ ਤਰ੍ਹਾਂ ਬੜਾ ਭਿਆਨਕ ਯੁੱਧ ਹੋਇਆ ਅਤੇ ਸੁੰਦਰ ਸੂਰਮੇ ਧਰਤੀ ਤੇ ਡਿੱਗ ਪਏ। ਉਨ੍ਹਾਂ ਹੱਠੀਆਂ ਨੇ ਗੁੱਸੇ ਵਿਚ ਆ ਕੇ ਅਸਤਰ ਸ਼ਸਤਰ ਚਲਾਏ ਅਤੇ ਲੜਦੇ ਹੋਏ ਢੋਲ ਨਗਾਰੇ ਵਜਾਉਂਦੇ ਹੋਏ ਧਰਤੀ ਤੇ ਡਿੱਗ ਪਏ। 'ਹਾਏ ਹਾਏ' ਦੀਆਂ ਆਵਾਜ਼ਾਂ ਸਾਰਿਆਂ ਪਾਸਿਆਂ ਤੋਂ ਆਉਣ ਲਗੀਆਂ ਅਤੇ ਸੂਰਬੀਰ ਇਧਰ ਉਧਰ ਭੱਜਣ ਲੱਗੇ। ਕਈ ਹਾਰ ਜਾਣ ਕਰਕੇ ਧੀਰਜ ਖੋਹ ਕੇ ਇਸਤਰੀਆਂ ਦੇ ਘਰਾਂ ਵਿਚ ਪਰਵੇਸ਼ ਕਰ ਗਏ ਸਨ। ਅਸੰਖ ਤੀਰਾਂ ਦੇ ਚੱਲਣ ਨਾਲ ਦਿਨੇ ਹੀ ਹਨ੍ਹੇਰਾ ਛਾ ਗਿਆ ਅਤੇ ਮਰੇ ਹੋਏ ਸੂਰਮੇ ਟੁੱਕੜੇ ਟੁੱਕੜੇ ਹੋ ਕੇ ਖਿਲਰੇ ਪਏ ਵਿਖਾਈ ਦੇ ਰਹੇ ਸਨ॥ ੨੭॥ ੧੦੧॥

ਦੇਵਗੰਧਾਰੀ॥ ਮਾਰੂ ਸ਼ਬਦੁ ਸੁਹਾਵਨ ਬਾਜੇ॥
ਜੇ ਜੇ ਹੁਤੇ ਸੁਭਟ ਰਣ ਸੁੰਦਰ ਗਹਿ ਗਹਿ ਆਯੁਧ ਗਾਜੇ॥
ਕਵਚ ਪਹਰ ਪਾਖਰ ਸੋ ਡਾਰੀ ਅਉਰੈ ਆਯੁਧ ਸਾਜੇ॥
ਭਰੇ ਗੁਮਾਨ ਸੁਭਟ ਸਿੰਘਨ ਜਯੋਂ ਆਹਵ ਭੂਮ ਬਿਰਾਜੇ॥
ਗਹਿ ਗਹਿ ਚਲੇ ਸਦਾ ਗਾਜੀ ਸਭ ਸੁਭਟ ਅਯੋਧਨ ਕਾਜੇ॥
ਆਹਵ ਭੂਮਿ ਸੂਰ ਅਸ ਸੋਭੇ ਨਿਰਖ ਇੰਦ੍ਰ ਦੁਤਿ ਲਾਜੇ॥
ਟੂਕ ਟੂਕ ਹੂਐ ਗਿਰੇ ਧਰਨ ਪਰ ਆਹਵ ਛੋਰ ਨ ਭਾਜੇ॥
ਪ੍ਰਾਪਤ ਭਏ ਦੇਵ ਮੰਦਰ ਕਹ ਸ਼ਸਤ੍ਰਨ ਸੁਭਟ ਨਿਵਾਜੇ॥ ੨੮॥ ੧੦੨॥

ਪਦ ਅਰਥ - ਆਯੁਧ=ਹਥਿਆਰ। ਆਹਵ=ਰਣ ਖੇਤਰ। ਧਰਨ=ਧਰਤੀ।

ਯੁੱਧ ਵਿਚ ਮਾਰੂ ਵਾਜੇ ਵੱਜਣ ਲੱਗੇ ਅਤੇ ਰਣ ਖੇਤਰ ਵਿਚ ਜਿਹੜੇ ਵੀ ਸੂਰਮੇ ਸਨ, ਹੱਥਾਂ ਵਿਚ ਹਥਿਆਰ ਫੜ ਕੇ ਗੱਜਣ ਲੱਗੇ। ਕਵਚ ਪਾ ਕੇ ਵਾਰ ਕਰਦੇ ਹੋਏ ਉਹ ਸ਼ੋਭ ਰਹੇ ਸਨ ਅਤੇ ਸਾਰੇ ਸੂਰਬੀਰ ਸ਼ੇਰਾਂ ਵਾਂਗ ਅਭਿਮਾਨ ਦੇ ਭਰੇ ਯੁੱਧ ਭੂਮੀ ਵਿਚ ਬਿਰਾਜ ਰਹੇ ਸਨ। ਸੂਰਮੇ ਗਦਾਵਾਂ ਲੈ ਕੇ ਯੁੱਧ ਵਾਸਤੇ ਚੱਲ ਪਏ। ਯੁੱਧ ਭੂਮੀ ਵਿਚ ਯੋਧੇ ਇਸ ਤਰ੍ਹਾਂ ਸ਼ੋਭ ਰਹੇ ਸਨ ਕਿ ਉਹਨਾਂ ਨੂੰ

******************************************************
ਵੇਖ ਕੇ ਇੰਦਰ ਦੀ ਸੁੰਦਰਤਾ ਵੀ ਲੱਜਿਤ ਹੋ ਰਹੀ ਸੀ। ਉਹ ਟੁੱਕੜੇ ਟੁੱਕੜੇ ਹੋ ਕੇ ਧਰਤੀ ਤੇ ਡਿੱਗ ਰਹੇ ਸਨ ਪਰ ਯੁੱਧ ਭੂਮੀ ਛੱਡ ਕੇ ਭੱਜ ਨਹੀਂ ਰਹੇ ਸਨ। ਸ਼ਸਤਰਾਂ ਨਾਲ ਸ਼ਹੀਦੀਆਂ ਪਾ ਕੇ ਸੂਰਮੇ ਦੇਵ ਪੁਰੀ ਭਾਵ ਸਵਰਗ ਨੂੰ ਚਲੇ ਗਏ ਸਨ॥ ੨੮॥ ੧੦੨॥

**ਕਲਿਆਨ॥ ਦਹਦਿਸ ਧਾਵਤ ਭਏ ਜੁਝਾਰੇ॥**
**ਮੁਦਗਰ ਗੁਫਨ ਗੁਰਜ ਗੋਲਾ ਲੇ ਪੱਟੀਸ ਪਰਘ ਪ੍ਰਹਾਰੇ॥**
**ਗਿਰ ਗਿਰ ਪਰੇ ਸੁਭਟ ਰਨ ਮੰਡਲ ਜਾਨੁ ਬਸੰਤ ਖਿਲਾਰੇ॥**
**ਉਠ ਉਠ ਭਏ ਜੁੱਧ ਕਉ ਪ੍ਰਾਪਤ ਰੋਹ ਭਰੇ ਰਜਵਾਰੇ॥**
**ਭਖ ਭਖ ਬੀਰ ਪੀਸ ਦਾਂਤਨ ਕਹ ਰਣ ਮੰਡਲੀ ਹਕਾਰੇ॥**
**ਬਰਛੀ ਬਾਨ ਕ੍ਰਿਪਾਨ ਗਜਾਇਧੁ ਅਸਤ੍ਰ ਸ਼ਸਤ੍ਰ ਸੰਭਾਰੇ॥**
**ਭਸਮੀ ਭੂਤ ਭਏ ਗੰਧ੍ਰਬ ਗਣ ਦਾਝਤ ਦੇਵ ਪੁਕਾਰੇ॥**
**ਹਮ ਮਤਿ ਮੰਦ ਚਰਣ ਸ਼ਰਣਾਗਤਿ ਕਾਹਿ ਨ ਲੇਤ ਉਬਾਰੇ॥ ੨੯॥ ੧੦੩॥**

ਸਾਰੇ ਪਾਸੇ ਸੂਰਮੇ ਧਾਵਾ ਕਰ ਕੇ ਪੈ ਗਏ ਅਤੇ ਮੁਦਗਰ, ਗੁਫਨ, ਗੁਰਜ, ਗਦਾ, ਕੁਹਾੜੇ ਆਦਿ ਨਾਲ ਵਾਰ ਕਰਨ ਲੱਗੇ। ਰਣ ਭੂਮੀ ਵਿਚ ਡਿੱਗੇ ਹੋਏ ਸੂਰਮੇ ਬਸੰਤ ਰੁੱਤ ਦੇ ਫੁਲਾਂ ਵਾਂਗ ਵਿਖਾਈ ਦੇ ਰਹੇ ਸਨ। ਕਈ ਘਮੰਡੀ ਰਾਜੇ ਮੁੜ ਮੁੜ ਉੱਠ ਕੇ ਯੁੱਧ ਕਰ ਰਹੇ ਸਨ ਅਤੇ ਚੀਕਾ ਮਾਰਦੇ, ਦੰਦ ਪੀਂਹਦੇ ਹੋਏ ਰਣ ਮੰਡਲੀ ਨੂੰ ਲਲਕਾਰ ਰਹੇ ਸਨ। ਬਰਛੀ, ਤੀਰ ਕਮਾਨ, ਕਿਰਪਾਣ ਅਤੇ ਅਸਤਰ ਸ਼ਸਤਰ ਲੈ ਕੇ ਲੜਦੇ ਹੋਏ ਗੰਧਰਬ ਸੜ ਰਹੇ ਸਨ ਅਤੇ ਪੁਕਾਰ ਰਹੇ ਸਨ ਕਿ ਹੈ ਪ੍ਰਭੂ ਅਸੀਂ ਗੰਦੀ ਮਤ ਵਾਲੇ ਤੁਹਾਡੇ ਚਰਨਾਂ ਦੀ ਸ਼ਰਨ ਵਿਚ ਆਏ ਹਾਂ, ਕਿਸ ਕਰਕੇ ਸਾਨੂੰ ਬਚਾਉਂਦੇ ਨਹੀਂ ਹੋ॥ ੨੯॥ ੧੦੩॥

**ਮਾਰੂ॥ ਦੋਊ ਦਿਸ ਸੁਭਟ ਜਬੈ ਜੁਰ ਆਏ॥**
**ਦੂੰਦਭ ਢੋਲ ਮ੍ਰਿਦੰਗ ਬਜਤ ਸੁਨ ਸਾਵਨ ਮੇਘ ਲਜਾਏ॥**
**ਦੇਖਨ ਦੇਵ ਅਦੇਵ ਮਹਾਂਹਵ ਚੜ੍ਹੇ ਬਿਬਾਨ ਸੁਹਾਏ॥**
**ਕੰਚਨ ਜਟਤ ਖਚੇ ਰਤਨਨ ਨਖ ਗੰਧ੍ਰਬ ਨਗਰ ਰਿਸਾਏ॥**
**ਕਛਿ ਕਛਿ ਕਾਛ ਕਛੇ ਕਛਨੀ ਚੜ ਕੋਪ ਭਰੇ ਨਿਜਕਾਏ॥**
**ਕੋਊ ਕੋਊ ਰਹੇ ਸੁਭਟ ਰਣ ਮੰਡਲ ਕੋਇਕੁ ਛਾਡ ਪਰਾਏ॥**

ਝਿਮ ਝਿਮ ਮਹਾਂ ਮੇਘ ਪਰਲੈ ਜਜੋਂ ਬ੍ਰਿੰਦ ਬਿਸਿਖ ਬਰਸਾਏ॥
ਐਸੋ ਨਿਰਖ ਬਡੇ ਕਵਤਕ ਕਹ ਪਾਰਸ ਆਪ ਸਿਧਾਏ॥ ੩੦॥ ੧੦੪॥

ਪਦ ਅਰਥ ਕੰਚਨ=ਸੋਨਾ। ਰਿਸਾਏ=ਰੋਹ ਵਿਚ ਆਏ। ਬਿਸਿਖ=ਤੀਰ।

ਦੋਵਾਂ ਪਾਸਿਆਂ ਦੇ ਯੋਧੇ ਜਦ ਲੜਨ ਲਈ ਆਏ ਅਤੇ ਇਕ ਦੂਸਰੇ ਸਾਹਮਣੇ ਹੋਏ ਤਾਂ ਦੁੰਦਭੀ, ਢੋਲ, ਮ੍ਰਿਦੰਗ ਆਦਿ ਦੀ ਗਰਜ ਸੁਣ ਕੇ ਸਾਵਣ ਦੇ ਬਦਲ ਵੀ ਲਜਿੱਤ ਹੋ ਗਏ। ਦੇਵ-ਦੈਂਤ ਯੁੱਧ ਵੇਖਣ ਵਾਸਤੇ ਵਿਮਾਨਾਂ ਵਿਚ ਚੜ ਕੇ ਆਉਣ ਲੱਗੇ। ਸੋਨੇ ਅਤੇ ਰਤਨ ਜੜੇ ਗਹਿਣੇ ਵੇਖਕੇ ਗੰਧਰਬ ਵੀ ਕ੍ਰੋਧ ਵਿਚ ਆਉਣ ਲੱਗੇ ਅਤੇ ਰੋਹ ਨਾਲ ਭਰ ਕੇ ਸੂਰਮਿਆਂ ਨੂੰ ਰਣ ਭੂਮੀ ਵਿਚੋਂ ਕਟੱਣ ਲੱਗੇ। ਯੁੱਧ ਮੰਡਲ ਵਿਚ ਕੋਈ ਕੋਈ ਸੂਰਮਾ ਬਚਿਆ ਅਤੇ ਕਈ ਤਾਂ ਮੈਦਾਨੇ ਜੰਗ ਛੱਡ ਕੇ ਹੀ ਭੱਜ ਗਏ। ਤੀਰਾਂ ਦੀ ਵਰਖਾ ਇਸ ਤਰਾਂ ਹੋ ਰਹੀ ਸੀ ਕਿ ਮਾਨੋ ਪਰਲੋ ਵਾਲੇ ਦਿਨ ਦੇ ਬਦਲਾਂ ਚੋਂ ਪਾਣੀ ਡਿੱਗ ਰਿਹਾ ਹੋਵੇ। ਇਸ ਪ੍ਰਕਾਰ ਦਾ ਅਸਚਰਜ ਯੁੱਧ ਵੇਖਣ ਵਾਸਤੇ ਪਾਰਸ ਨਾਥ ਉਥੇ ਖੁਦ ਪਹੁੰਚੇ॥ ੩੦॥ ੧੦੪॥

ਭੈਰੋਂ॥ਬਿਸ਼ਨ ਪਦ॥ਤ੍ਵਪ੍ਰਸਾਦਿ॥ ਦੈ ਰੇ ਦੈ ਰੇ ਦੀਹ ਦਮਾਮਾ॥
ਕਰਹੌ ਰੁੰਡ ਮੁੰਡ ਬਸੁਧਾ ਪਰ ਲਖਤ ਸ੍ਵਰਗ ਕੀ ਬਾਮਾ॥
ਧੁਕਿ ਧੁਕਿ ਪਰਹਿ ਧਰਨ ਭਾਰੀ ਭਟ ਬੀਰ ਬੈਤਾਲ ਰਜਾਊ॥
ਭੂਤ ਪਿਸਾਚ ਡਾਕਣੀ ਜੋਗਣ ਕਾਕਣ ਰੁਧਰ ਪਿਵਾਊ॥
ਭਕਿਭਕਿ ਉਠੇ ਭੀਮ ਭੈਰੋ ਰਣ ਅਰਧ ਉਰਧ ਸੰਘਾਰੋ॥
ਇੰਦ੍ਰ ਚੰਦ੍ਰ ਸੂਰਜ ਬਰਣਾਦਿਕ ਆਜ ਸਭੈ ਚੁਣ ਮਾਰੋ॥
ਮੋਹਿ ਬਰ ਦਾਨ ਦੇਵਤਾ ਦੀਨਾ ਜਿਹ ਸਰਿ ਅਉਰ ਨ ਕੋਈ॥
ਮੈ ਹੀ ਭਯੋ ਜਗਤ ਕੋ ਕਰਤਾ ਜੋ ਮੈ ਕਰੋਂ ਸੁ ਹੋਈ॥ ੩੧॥ ੧੦੫॥

ਪਦ ਅਰਥ - ਸ੍ਵਰਗ ਕੀ ਬਾਮਾ=ਸਵਰਗ ਦੀਆਂ ਇਸਤਰੀਆਂ, ਅਪੱਛਰਾਵਾਂ। ਧਰਣ=ਧਰਤੀ। ਭਾਰੀ ਭੱਟ=ਵੱਡੇ ਵੱਡੇ ਸੂਰਮੇ। ਬੀਰ ਬੈਤਾਲ=ਭੂਤ ਪ੍ਰੇਤ। ਡਾਕਣੀ=ਚੜੇਲ। ਕਾਕਣ=ਕਾਂ।

ਪਾਰਸ ਨਾਥ ਨੇ ਰਣ ਖੇਤਰ ਵਿਚ ਆ ਕੇ ਕਿਹਾ ਕਿ ਜ਼ੋਰ ਜ਼ੋਰ ਨਾਲ ਨਗਾਰਾ ਵਜਾਓ। ਮੈਂ ਇਨ੍ਹਾਂ ਅਪੱਛਰਾਵਾਂ ਦੇ ਵੇਖਦੇ ਵੇਖਦੇ ਇਸ ਧਰਤੀ ਨੂੰ ਰੁੰਡ ਮੁੰਡ ਕਰ ਦੇਵਾਂਗਾ। ਧਕ ਧਕ ਕਰਕੇ ਵੱਡੇ ਵੱਡੇ ਸੂਰਮੇ ਇਸ ਧਰਤੀ ਤੇ ਡਿੱਗ ਪੈਣਗੇ ਅਤੇ ਉਨ੍ਹਾਂ ਦੇ ਮਾਸ ਨਾਲ ਮੈ ਭੂਤ ਪ੍ਰੇਤਾਂ ਨੂੰ ਰਜਾਵਾਂਗਾ। ਭੂਤਾਂ, ਪਿਸ਼ਾਚਾ, ਚੁੜੇਲਾ, ਜੋਗਣੀਆਂ ਅਤੇ ਕਾਕੁਣੀਆਂ ਨੂੰ ਰਜਵਾਂ ਲਹੂ ਪਿਆਵਾਂਗਾ। ਇਸ ਯੁੱਧ ਵਿਚ ਅਨੇਕਾਂ ਭੈਰੋਂ ਪੈਦਾ ਹੋ ਜਾਣਗੇ ਅਤੇ ਮੈਂ ਅਕਾਲ ਪਾਤਾਲ ਵਿਚ ਰਹਿੰਦੇ ਸਭ ਨੂੰ ਕਤਲ ਕਰ ਦੇਵਾਂਗਾ।

ਮੈਂ ਅਜ ਹੀ ਇੰਦਰ, ਚੰਦਰ, ਸੂਰਜ, ਵਰਣ ਆਦਿ ਚੁਣ ਚੁਣ ਕੇ ਮਾਰ ਦੇਵਾਂਗਾ, ਮੈਨੂੰ ਦੇਵਤਾ ਨੇ ਵਰਦਾਨ ਦਿੱਤਾ ਹੈ,। ਜਿਸ ਵਰਗਾ ਹੋਰ ਕੋਈ ਨਹੀਂ ਹੈ। ਮੈਂ ਹੀ ਜਗਤ ਦਾ ਕਰਤਾ ਹਾਂ, ਜੋ ਮੈਂ ਕਰਾਂਗਾ ਉਹੋ ਹੀ ਹੋਵੇਗਾ। ੩੧॥੧੦੫॥

**ਤ੍ਵਪ੍ਰਸਾਦਿ ਕਥਤਾ ਗਉਰੀ॥ ਮੋ ਤੇ ਅਉਰ ਬਲੀ ਕੋ ਹੈ॥**
**ਜਉਨ ਮੋ ਤੇ ਜੰਗ ਜੀਤੇ ਜੁੱਧ ਮੈ ਕਰ ਜੈ॥**
**ਇੰਦ੍ਰ ਚੰਦ ਉਪਿੰਦ੍ਰ ਕੌ ਪਲ ਮੱਧਿ ਜੀਤੌਂ ਜਾਇ॥**
**ਅਉਰ ਐਸੋ ਕੋ ਭਯੋ ਰਣ ਮੋਹਿ ਜੀਤੈ ਆਇ॥**
**ਸਾਤ ਸਿੰਧ ਸੁਕਾਇ ਡਾਰੋ ਨੈਕ ਰੋਸੁ ਕਰੋਂ॥**
**ਜੱਛ ਗੰਧ੍ਰਬ ਕਿੰਨ੍ਰ ਕੋਰ ਕਰੋਰ ਮੋਰ ਧਰੋਂ॥**
**ਦੇਵ ਔਰ ਅਦੇਵ ਜੀਤੇ ਕਰੇ ਸਭੈ ਗੁਲਾਮ॥**
**ਦਿੱਬ ਦਾਨ ਦਯੋ ਮੁਝੈ ਛੁਐ ਸਕੈ ਕੋ ਮੁਹਿ ਛਾਮ॥੩੨॥੧੦੬॥**

ਪਦ ਅਰਥ - ਜੁਉਨ=ਜਿਹੜਾ। ਕੋ=ਕੌਣ। ਸਾਤ ਸਿੰਧ=ਸਤ ਸਮੁੰਦਰ। ਦਿਬ ਦਾਨ=ਅਸਤਰ ਸ਼ਸਤਰਾਂ ਦਾ ਦਾਨ। ਛਾਮ=ਪਰਛਾਵਾਂ

ਮੇਰੇ ਨਾਲੋਂ ਬਲਵਾਨ ਹੋਰ ਕੌਣ ਹੈ ? ਜਿਹੜਾ ਮੇਰੇ ਪਾਸੋਂ ਜੁੱਧ ਜਿੱਤੇਗਾ ਅਤੇ ਜੁੱਧ ਵਿਚ ਮੈਨੂੰ ਜਿੱਤ ਲਵੇਗਾ ? ਇੰਦਰ ਚੰਦ੍ਰਮਾਂ ਤੇ ਉਪਿੰਦਰ ਨੂੰ ਮੈਂ ਇਕ ਪਲ ਵਿਚ ਜਾ ਕੇ ਜਿੱਤ ਲਵਾਂਗਾ। ਜਗਤ ਵਿਚ ਹੋਰ ਕੋਈ ਅਜਿਹਾ ਕੌਣ ਹੋਇਆ ਹੈ, ਜੋ ਆਕੇ ਮੈਨੂੰ ਜਿੱਤ ਲਵੇਗਾ। ਜੇਕਰ ਮੈਂ ਰੱਤੀ ਜਿੰਨਾਂ ਵੀ ਕਰੋਧ ਕਰ ਲਵਾਂ ਤਾਂ ਸੱਤਾਂ ਸਮੁੰਦਰਾਂ ਨੂੰ ਸੁੱਕਾ ਸੁੱਟਾਂਗਾ। ਜੱਛ, ਕਿੰਨਰ ਤੇ ਗੰਧਰਬ, ਕਰੋੜਾਂ ਨੂੰ ਮੈ ਇਕ ਅੱਖ ਦੇ ਪਲਕਾਰੇ ਵਿਚ ਮਰੋੜਕੇ ਰਖ ਦੇਵਾਂਗਾ। ਦੇਵੇਤੇ ਅਤੇ ਦੈਂਤ ਜਿੱਤਕੇ, ਸਾਰੇ ਗੁਲਾਮ ਬਣਾ ਲਏ ਹਨ। ਮੈਨੂੰ ਦੁਰਗਾਂ ਨੇ ਦਿੱਬ ਅਸਤਰਾਂ ਦਾ ਦਾਨ ਦਿੱਤਾ ਹੋਇਆ ਹੈ। ਜਿਨ੍ਹਾਂ ਦੇ ਪ੍ਰਤਾਪ ਕਰਕੇ ਮੇਰੀ ਛਾਂ ਵੀ ਕੋਈ ਛੂਹ ਨਹੀਂ ਸਕਦਾ॥੩੨॥੧੦੬॥

**ਮਾਰੂ॥ ਯੌਂ ਕਹਿ ਪਾਰਸ ਰੋਹ ਬਢਾਯੋ॥**
**ਦੁੰਦਭ ਢੋਲ ਬਜਾਇ ਮਹਾਂ ਧੁਨਿ ਸਮੁਹਿ ਸੰਨਜਾਸਨਿ ਆਯੋ॥**
**ਅਸਤ੍ਰ ਸ਼ਸਤ੍ਰ ਨਾਨ ਬਿਧਿ ਛੱਡੇ ਬਾਣ ਪ੍ਰਯੋਗ ਚਲਾਏ॥**
**ਸੁਭਟਿ ਸਨਾਹਿ ਪਤ੍ਰ ਚਲ ਦਲ ਜਯੋਂ ਬਾਨਨ ਬੇਧ ਉਡਾਏ॥**
**ਦੁਹ ਦਿਸ ਬਾਨ ਪਾਨ ਤੇ ਛੂਟੇ ਦਿਨੀਪਤਿ ਦੇਹ ਦੁਰਾਨਾ॥**

**ਭੂਮਿ ਅਕਾਸ਼ ਏਕ ਜਨ ਹੁਐ ਗਏ ਚਾਲ ਚਹੂੰ ਚਕ ਮਾਨਾ॥**
**ਇੰਦ੍ਰ ਚੰਦ ਮੁਨਿਵਰ ਸਭ ਕਾਂਪੇ ਬਸੁ ਦਿਗਿਪਾਲ ਡਰਾਨਿਯ॥**
**ਬਰਨ ਕੁਬੇਰ ਛਾਡ ਪੁਰ ਭਾਜੇ ਦੁਤੀਯ ਪ੍ਰਲੈ ਕਰ ਮਾਨਿਯ॥ ੩੩॥ ੧੦੭॥**

ਇਸ ਤਰ੍ਹਾਂ ਕਹਿ ਕੇ ਪਾਰਸ ਨਾਥ ਨੇ ਮਨ ਵਿਚ ਕ੍ਰੋਧ ਵਧਾ ਲਿਆ. ਧੌਂਸੇ ਤੇ ਢੋਲਾਂ ਨੂੰ ਵਜਾ ਕੇ ਬੜੀ ਭਾਰੀ ਗੂੰਜ ਕਰਦਾ ਹੋਇਆ, ਸੰਨਿਆਸੀਆਂ ਦੇ ਸਾਹਮਣੇ ਧਾਵਾ ਕਰਕੇ ਚਲਿਆ ਗਿਆ। ਅਸਤਰ ਤੇ ਸ਼ਸਤਰ ਆ ਕੇ ਅਨੇਕ ਤਰ੍ਹਾਂ ਦੇ ਚਲਾਏ ਅਤੇ ਝੁੰਡਾ ਦੇ ਝੁੰਡ ਤੀਰ ਚਲਾ ਦਿੱਤੇ। ਸੂਰਮਿਆਂ ਦੇ ਸ੍ਵਾਮੀਆ ਨੂੰ ਪਿਤਲ ਦੇ ਪੱਤ੍ਰਾਂ ਵਾਂਗੂ ਜਾਣਕੇ ਤੀਰਾਂ ਨਾਲ ਵਿੰਨ੍ਹ ਵਿੰਨ੍ਹਕੇ ਉਡਾ ਦਿੱਤਾ। ਦੋਹਾਂ ਪਾਸਿਆ ਦੇ ਸੂਰਮਿਆਂ ਦੇ ਹੱਥਾਂ ਵਿਚੋਂ ਤੀਰ ਚੱਲਦੇ ਸਨ, ਜਿਨ੍ਹਾਂ ਨਾਲ ਸੂਰਜ ਦੀ ਦੇਹ ਲੁਕ ਗਈ ਸੀ ਭਾਵ ਤੀਰਾਂ ਨਾਲ ਸੂਰਜ ਢਕਿਆ ਗਿਆ ਸੀ। ਧਰਤੀ ਤੇ ਅਕਾਸ਼ ਇਹ ਦੋਵੇਂ ਮਾਨੋ ਇਕੋ ਹੋ ਗਏ ਸਨ। ਸਾਰੇ ਜਗਤ ਨੇ ਮੰਨ ਲਿਆ ਕਿ ਹੇਠਲੀ ਉਪਰ ਹੋਣ ਵਾਲੀ ਸੀ। ਇੰਦਰ ਚੰਦ੍ਰਮਾਂ ਤੇ ਹੋਰ ਸਾਰੇ ਮਹਾਂ ਮੁਨੀ ਕੰਬ ਗਏ ਸਨ। ਵਰਣ ਅਤੇ ਕੁਬੇਰ ਵੀ ਡਰ ਗਏ ਸਨ ਅਤੇ ਆਪਣੀਆਂ ਆਪਣੀਆ ਪੁਰੀਆ ਨੂੰ ਛੱਡ ਕੇ ਭੱਜ ਗਏ ਸਨ॥ ੩੩॥ ੧੦੭॥

**ਮਾਰੂ॥ ਸੁਰਪੁਰ ਨਾਰਿ ਬਧਾਵਾ ਮਾਨਾ॥**
**ਬਰਿ ਹੈ ਆਜ ਮਹਾ ਸੁਭਟਨ ਕੋ ਸਮਰ ਸੁਯੰਬਰ ਜਾਨਾ॥**
**ਲਖਿ ਹੈ ਏਕ ਪਾਇ ਠਾਢੀ ਹਮ ਜਿਮ ਜਿਮ ਸੁਭਟ ਜੁਝੈ ਹੈਂ॥**
**ਤਿਮ ਤਿਮ ਘਾਲ ਪਾਲਕੀ ਆਪਨ ਅਮਰ ਪੁਰੀ ਲੈ ਜੈ ਹੈਂ॥**
**ਚੰਦਨ ਚਾਦਰ ਚਿਤ੍ਰ ਚੰਦਨ ਕੇ ਚੰਚਲ ਅੰਗ ਚੜਾਊ॥**
**ਜਾ ਦਿਨ ਸਮਰ ਸੁਯੰਬਰ ਕਰ ਕੈ ਪਰਮ ਪਿਅਰਵਹਿ ਪਾਊ॥**
**ਤਾਂ ਦਿਨ ਦੇਹ ਸਫਲ ਕਰਿ ਮਾਨੋ ਅੰਗ ਸੀਗਾਰ ਧਰੋਂ॥**
**ਜਾ ਦਿਨ ਸਮਰ ਸੁਯੰਬਰ ਸਖੀ ਰੀ ਪਾਰਸ ਨਾਥ ਬਰੋਂ॥ ੩੪॥ ੧੦੮॥**

ਦੇਵਤਿਆਂ ਦੀ ਪੁਰੀ, ਸੁਰਗ ਦੀਆਂ ਇਸਤਰੀਆਂ ਅਤੇ ਅਪੱਛਰਾਵਾਂ ਨੇ ਖੁਸ਼ੀਆਂ ਮਨਾਈਆਂ ਕਿਉਂਕਿ ਉਨ੍ਹਾਂ ਨੇ ਜਾਣ ਲਿਆ ਸੀ ਕਿ ਅੱਜ ਜੁੱਧ ਰੂਪ ਸੁਅੰਬਰ ਵਿਚ ਮਹਾਨ ਜੋਧਿਆਂ ਨੂੰ ਅਸੀਂ ਵਰ ਪ੍ਰਾਪਤ ਕਰਾਂਗੀਆਂ। ਇਕ ਪੈਰ ਦੇ ਭਾਰ ਖੜੀਆਂ ਹੋ ਕੇ ਅਸੀਂ ਵੇਖਾਂਗੀਆਂ ਕਿ ਜਿਵੇਂ ਜਿਵੇਂ ਸੂਰਬੀਰ ਸ਼ਹੀਦ ਹੋਣਗੇ ਤਿਵੇਂ ਤਿਵੇਂ ਹੀ ਅਸੀਂ ਉਨ੍ਹਾਂ ਨੂੰ ਆਪਣੀ ਪਾਲਕੀ ਵਿਚ ਬਿਠਾ ਕੇ ਅਮਰ ਲੋਕ ਵਿਚ ਲੈ ਆਵਾਂਗੀਆਂ। ਚੰਦਨ ਦੇ ਬੜੇ ਹੀ ਸੁੰਦਰ ਚਿੱਤ੍ਰ ਬਣਾ ਕੇ ਚੰਦਨ ਵਰਗੇ ਸੁੰਦਰ ਤੇ ਚੰਚਲ ਸਰੀਰ ਉਤੇ ਚੜ੍ਹਾਵਾਂਗੀਆਂ। ਹੇ ਸਖੀ ਜਿਸ ਦਿਨ ਜੁੱਧ ਰੂਪ ਸੁਅੰਬਰ ਵਿਚ ਪਰਮ ਪਿਆਰੇ

ਪਾਰਸ ਨਾਥ ਨੂੰ ਪਾਵਾਂਗੀਆਂ ਉਸ ਦਿਨ ਦੇਹ ਨੂੰ ਸਫਲ ਕਰਕੇ ਮੰਨਾਂਗੀਆਂ ਅਤੇ ਸਰੀਰ ਦੇ ਸਾਰੇ ਅੰਗਾਂ ਵਿਚ ਸ਼ਿੰਗਾਰ ਧਾਰਨ ਕਰਾਂਗੀਆਂ ॥੩੪॥੧੦੮॥

**ਕਾਫੀ॥ ਚਹੁ ਦਿਸ ਮਾਰੂ ਸ਼ਬਦ ਬਜੇ॥**
**ਗਹਿ ਗਹਿ ਗਦਾ ਗੁਰਜ ਗਾਜੀ ਸਭ ਹਠ ਰਣ ਆਨ ਗਜੇ॥**
**ਬਾਨ ਕਮਾਨ ਕ੍ਰਿਪਾਨ ਸੈਹਥੀ ਬਾਣ ਪ੍ਰਯੋਘ ਚਲਾਏ॥**
**ਜਾਨੁਕ ਮਹਾ ਮੇਘ ਬੂੰਦਨ ਜਯੋਂ ਬਿਸਿਖ ਬਯੂਹਿ ਬਰਸਾਏ॥**
**ਝਟਪਟ ਚਰਮ ਬਰਮ ਸਭ ਬੇਧੇ ਸਟਪਟ ਪਾਰ ਪਰਾਨੇ॥**
**ਖਟਪਟ ਸਰਬ ਭੂਮਿ ਕੇ ਬੇਧੇ ਨਾਗਨ ਲੋਗ ਸਿਧਾਨੇ॥**
**ਝਮਕਤ ਖੜਗ ਕਾਢ ਨਾਨਾ ਬਿਧਿ ਸੈਹਥੀ ਸੁਭਟ ਚਲਾਵਤ॥**
**ਜਾਨੁਕ ਪ੍ਰਗਟ ਬਾਟ ਸੁਰ ਪੁਰ ਕੀ ਨੀਕੇ ਹ੍ਰਿਦੇ ਦਿਖਾਵਤ॥ ੩੫॥ ੧੦੯॥**

ਚੌਹਾਂ ਪਾਸਿਆਂ ਤੋਂ ਮਾਰੂ ਨਾਦ ਵੱਜਣ ਲੱਗੇ ਅਤੇ ਸੂਰਮੇ ਗਦਾ ਗੁਰਜ ਧਾਰਨ ਕਰਕੇ ਰਣ ਖੇਤਰ ਵਿਚ ਆ ਗੱਜੇ। ਤੀਰ ਕਮਾਨ, ਕਿਰਪਾਨ, ਬਰਛੀ ਆਦਿ ਚੱਲਨ ਲੱਗੇ ਅਤੇ ਤੀਰਾਂ ਦੇ ਝੁੰਡ ਇਸ ਤਰ੍ਹਾਂ ਚੱਲਣ ਲੱਗੇ ਕਿ ਮਾਨੋ ਬਦਲਾਂ ਵਿਚੋਂ ਮੀਂਹ ਦੀ ਵਾਛੜ ਪੈ ਰਹੀ ਹੋਵੇ। ਤੀਰ ਝੱਟ ਹੀ ਕਵਚ ਅਤੇ ਚਮੜੇ ਨੂੰ ਪਾੜਦੇ ਹੋਏ ਸਿੱਧੇ ਪਾਰ ਨਿਕਲਣ ਲੱਗੇ ਅਤੇ ਧਰਤੀ ਨੂੰ ਪਾੜ ਕੇ ਪਾਤਾਲ ਵਿਚ ਜਾਣ ਲੱਗੇ। ਸੂਰਮੇਂ ਲਿਸ਼ਕਦੀਆਂ ਤਲਵਾਰਾਂ ਅਤੇ ਬਰਛੀਆਂ ਕੱਢ ਕੇ ਨੱਚਣ ਲੱਗੇ ਅਤੇ ਇਹ ਸ਼ਸਤਰ ਇਸ ਤਰ੍ਹਾਂ ਲੱਗ ਰਹੇ ਸਨ ਕਿ ਮਾਨੋ ਹਿਰਦਾ ਪਾੜ ਕੇ ਉਨ੍ਹਾਂ ਨੂੰ ਸਵਰਗ ਦਾ ਰਾਹ ਵਿਖਾ ਰਹੇ ਸਨ॥ ੩੫॥ ੧੦੯॥

**ਬਿਸ਼ਨ ਪਦ॥ ਸੋਰਠ॥ ਬਾਨਨ ਬੇਧੇ ਅਮਿਤ ਸੰਨਿਆਸੀ॥**
**ਤੇ ਤਜ ਦੇਹ ਨੇਹ ਸੰਪਤਿ ਕੋ ਭਏ ਸ੍ਵਰਗ ਕੇ ਬਾਸੀ॥**
**ਚਰਮ ਬਰਮ ਰਥ ਧੁਜਾ ਪਤਾਕਾ ਬਹੁ ਬਿਧਿ ਕਾਟ ਗਿਰਾਏ॥**
**ਸੋਭਤ ਭਏ ਇੰਦ੍ਰ ਪੁਰ ਜਮ ਪੁਰ ਸੁਰ ਪੁਰ ਨਿਰਖ ਲਜਾਏ॥**
**ਭੂਖਨ ਬਸਤ੍ਰ ਰੰਗ ਰੰਗਨ ਕੇ ਛੂਟ ਛੂਟ ਭੂਮ ਗਿਰੇ॥**
**ਜਨੁਕ ਅਸ਼ੋਕ ਬਾਗੁ ਦਿਵਪਤ ਕੇ ਪੁਹਪ ਬਸੰਤਿ ਝਰੇ॥**
**ਕਟਿ ਕਟਿ ਗਿਰੇ ਗਜਨ ਕੁੰਭ ਸਥਲ ਮੁਕਤਾ ਬਿਥੁਰਿ ਪਰੇ॥**

**ਜਾਨੁਕ ਅੰਮ੍ਰਿਤ ਕੁੰਡ ਮੁਖ ਛੂਟੇ ਜਲ ਕਨ ਸੁਭਗ ਝਰੇ॥ ੩੬॥ ੧੧੦॥**

ਬੇਅੰਤ ਸੰਨਿਆਸੀ ਤੀਰਾਂ ਨਾਲ ਵਿੰਨ੍ਹੇ ਗਏ ਅਤੇ ਉਹ ਸਾਰੇ ਧੰਨ ਸੰਪਤੀ ਨਾਲ ਪਿਆਰ ਤੱਜ ਕੇ ਸਵਰਗ ਦੇ ਵਾਸੀ ਹੋ ਗਏ। ਕਵਚ, ਰਥ, ਝੰਡਾ ਅੰਤ ਝੰਡੀਆਂ ਨੂੰ ਕੱਟ ਕੇ ਡੇਗ ਦਿੱਤਾ। ਇਹ ਸਾਰੇ ਜਾ ਕੇ ਸਵਰਗ, ਜਮ ਲੋਕ ਅਤੇ ਇੰਦਰ ਲੋਕ ਦੀ ਸ਼ੋਭਾ ਵਧਾਉਣ ਲੱਗੇ। ਉਨ੍ਹਾਂ ਦੇ ਅਨੇਕਾਂ ਰੰਗਾਂ ਵਾਲੇ ਕਪੜੇ ਧਰਤੀ ਤੇ ਡਿੱਗ ਪਏ। ਉਹ ਸਾਰੇ ਇਸ ਤਰ੍ਹਾਂ ਲੱਗ ਰਹੇ ਸਨ ਕਿ ਮਾਨੋਂ ਇੰਦਰ ਦੇ ਬਾਗ ਅਸ਼ੋਕ ਵਾਟਿਕਾ ਵਿਚ ਬਸੰਤ ਰੁੱਤ ਵਿਚ ਫੁੱਲ ਡਿਗ ਰਹੇ ਹੋਣ। ਹਾਥੀਆਂ ਦੀਆਂ ਸੁੰਡਾਂ ਅਤੇ ਮੋਤੀਆਂ ਦੇ ਹਾਰ ਟੁੱਟ ਕੇ ਖਿਲਰੇ ਪਏ ਸਨ। ਉਹ ਇਸ ਤਰ੍ਹਾਂ ਲੱਗ ਰਹੇ ਸਨ ਜਿਵੇਂ ਅੰਮ੍ਰਿਤ ਕੁੰਡ ਵਿਚੋਂ ਅੰਮ੍ਰਿਤ ਦੀ ਬੂੰਦਾਂ ਡਿੱਗ ਕੇ ਖਿਲਰੀਆਂ ਪਈਆਂ ਹੋਣ। ੩੬॥੧੧੦॥

**ਦੇਵਗੰਧਾਰੀ ਤਰਹਾ ਦੂਜੀ॥ ਦੁਹ ਦਿਸ ਪਰੇ ਬੀਰ ਹੱਕਾਰ॥**
**ਕਾਢਿ ਕਾਢਿ ਕ੍ਰਿਪਾਣ ਧਾਵਤ ਮਾਰ ਮਾਰ ਉਚਾਰ॥**
**ਪਾਨ ਰੋਕਸ ਰੌਖ ਰਾਵਤ ਕ੍ਰੁੱਧ ਜੁੱਧ ਫਿਰੇ॥**
**ਗਾਹਿ ਗਾਹਿ ਗਜੀ ਰਥੀ ਰਣ ਅੰਤ ਭੂਮ ਗਿਰੇ॥**
**ਤਾਨ ਤਾਨ ਸੰਧਾਨ ਬਾਨ ਪ੍ਰਮਾਨ ਕਾਨ ਸੁਬਾਹ॥**
**ਬਾਹਿ ਬਾਹਿ ਫਿਰੇ ਸੁਬਾਹਨ ਛੱਤ੍ਰ ਧਰਮ ਨਿਬਾਹਿ॥**
**ਬੇਧ ਬੇਧ ਸੁ ਬਾਨ ਅੰਗ ਜੁਆਨ ਜੂਝੇ ਐਸ॥**
**ਭੂਰਿ ਭਾਰਥ ਕੇ ਸਮੇ ਸਰ ਸੇਜ ਭੀਖਮ ਜੈਸ॥ ੩੭॥ ੧੧੧॥**

ਪਦ ਅਰਥ – ਸੰਧਾਨ=ਨਿਸ਼ਾਨਾ ਬੰਨਣਾ, ਸ਼ਿਸਤ ਲਾਉਣੀ। ਸੁਬਾਹਨ=ਸੂਰਬੀਰ। ਬੇਧ ਬੇਧ=ਵਿੰਨ੍ਹ ਵਿੰਨ੍ਹ। ਭੂਰ ਭਾਰਥ= ਮਹਾਂ ਭਾਰਤ ਦਾ ਅਰਜਨ। ਭੀਖਮ= ਭੀਸ਼ਮ ਪਿਤਾਮਾ।

ਦੋਹਾਂ ਪਾਸਿਆਂ ਤੋਂ ਸੂਰਮੇ ਟੁੱਟ ਕੇ ਪੈ ਗਏ ਅਤੇ ਕਿਰਪਾਨਾਂ ਕੱਢ ਕੇ 'ਮਾਰੋ ਮਾਰੋ' ਕਰਦੇ ਅੱਗੇ ਚੱਲ ਪਏ। ਹੱਥ ਵਿਚ ਸ਼ਸਤਰ ਫੜਕੇ ਅਤੇ ਰੋਹ ਵਿਚ ਆਕੇ ਸੂਰਮੇ ਘੁੰਮਣ ਲੱਗੇ ਅਤੇ ਹਾਥੀਵਾਨਾਂ, ਰੱਥਵਾਨਾਂ ਨੂੰ ਮਾਰ ਕੇ ਅੰਤ ਧਰਤੀ ਤੇ ਡਿੱਗਣ ਲੱਗੇ। ਤੀਰ ਕਮਾਨਾਂ ਨੂੰ ਕੰਨਾਂ ਤੱਕ ਖਿਚੱਕੇ ਸ਼ਿਸ਼ਤ ਬੰਨ੍ਹ ਕੇ ਮਾਰਦੇ ਸਨ ਅਤੇ ਇਸ ਤਰ੍ਹਾਂ ਸ਼ਸਤਰ ਚਲਾਉਂਦੇ ਹੋਏ ਖੱਤਰੀ ਧਰਮ ਦੀ ਪਾਲਣਾ ਕਰਨ ਲੱਗੇ। ਤੀਰਾਂ ਨਾਲ ਵਿੰਨ੍ਹੇ ਸੂਰਮੇ ਇਸ ਤਰ੍ਹਾਂ ਡਿੱਗਣ ਲੱਗੇ ਜਿਵੇਂ ਅਰਜਨ ਦੇ ਸਮੇਂ, ਭੀਸ਼ਮ ਪਿਤਾਮਾ ਤੀਰਾਂ ਦੀ ਸੇਜ ਉਤੇ ਸੁਤੇ ਸਨ॥ ੩੭॥੧੧੧॥

**ਬਿਸ਼ਨ ਪਦ॥ ਸਾਰੰਗ॥ ਇਹ ਬਿਧਿ ਬਹੁਤੁ ਸੰਨਜਾਸੀ ਮਾਰੇ॥**
**ਕੇਤਿਕ ਬਾਂਧ ਬਾਰ ਮੋ ਬੋਰੇ ਕਿਤੇ ਅਗਨ ਮੋ ਜਾਰੇ॥**

**ਕੇਤਨ ਏਕ ਹਾਥ ਕਟ ਡਾਰੇ ਕੇਤਿਕ ਕੇ ਦ੍ਵੈ ਹਾਥ॥**
**ਤਿਲ ਤਿਲ ਪਾਇ ਰਥੀ ਕਟਿ ਡਾਰੇ ਕਟੇ ਕਿਤਨ ਕੇ ਮਾਥ॥**
**ਛਤ੍ਰ ਚਮ੍ਰ ਰਥ ਬਾਜ ਕਿਤਨ ਕੋ ਕਾਟਿ ਕਾਟਿ ਰਣ ਡਾਰੇ॥**
**ਕੇਤਨ ਮੁਕਟ ਲਕੁਟ ਲੈ ਤੋਰੇ ਕੇਤਨ ਜੂਟ ਉਪਾਰੇ॥**
**ਭਕਿ ਭਕਿ ਗਿਰੇ ਭਿੰਭਰ ਬਸੁਧਾ ਪਰ ਘਾਇ ਅੰਗ ਭਿਭਰਾਰੇ॥**
**ਜਨੁਕ ਅੰਤ ਬਸੰਤ ਸਭੈ ਮਿਲਿ ਚਾਚਰ ਖੇਲ ਸਿਧਾਰੇ॥ ੩੮॥੧੧੨॥**

ਇਸ ਤਰ੍ਹਾਂ ਨਾਲ ਬਹੁਤ ਸਾਰੇ ਸੰਨਿਆਸੀ ਮਾਰ ਸੁਟੇ ਸਨ। ਕਈਆਂ ਨੂੰ ਬੰਨ੍ਹਕੇ ਪਾਣੀ ਵਿਚ ਡੋਬਿਆ ਅਤੇ ਕਿੰਨੇ ਹੀ ਅੱਗ ਵਿਚ ਸਾੜ ਦਿੱਤੇ। ਕਿੰਨਿਆ ਦਾ ਇਕ ਹੱਥ ਕੱਟ ਸੁਟਿਆ ਅਤੇ ਕਈਆਂ ਦੇ ਦੋਵੇਂ ਹੱਥ ਵੱਢ ਸੁੱਟੇ ਸਨ। ਰੱਥਾਂ ਵਾਲੇ ਤੇ ਪੈਦਲਾਂ ਨੂੰ ਨਿਕਾ ਨਿਕਾ ਕਰ ਦਿੱਤਾ ਅਤੇ ਕਈਆਂ ਦੇ ਸਿਰ ਕੱਟ ਸੁੱਟੇ ਸਨ। ਛੱਤਰ, ਚੌਰ, ਰੱਥ ਤੇ ਘੋੜੇ ਹੀ ਕਿੰਨਿਆਂ ਦੇ ਕੱਟ ਕੱਟ ਕੇ ਸੁੱਟ ਦਿੱਤੇ ਸਨ। ਹੱਥ ਵਿਚ ਲਕੜ ਲੈ ਕੇ ਕਈਆਂ ਦੇ ਮੁਕਟ ਹੀ ਤੋੜ ਸੁਟੇ ਸਨ ਅਤੇ ਕਈਆਂ ਦੇ ਜੂੜੇ ਪੁੱਟ ਘੱਤੇ ਸਨ। ਧਰਤੀ ਉਤੇ ਡਿੱਗੇ ਹੋਏ ਜ਼ਖਮੀਆਂ ਦੇ ਜ਼ਖਮਾਂ ਵਿਚੋਂ ਭੱਕ ਭੱਕ ਕਰਕੇ ਲਹੂ ਵੱਗਦਾ ਸੀ ਅਤੇ ਬਹੁਤਿਆਂ ਦੇ ਜ਼ਖਮ ਭੱਭਕ ਰਹੇ ਇਸ ਤਰ੍ਹਾਂ ਲੱਗਦੇ ਸਨ ਮਾਨੋ, ਬਸੰਤ ਰੁੱਤ ਵਿਚ ਇਕੱਠੇ ਹੋ ਕੇ ਹੋਲੀ ਖੇਡਨ ਦੇ ਵਾਸਤੇ ਗਏ ਸਨ॥ ੩੮॥੧੧੨॥

**ਬਿਸ਼ਨ ਪਦ॥ ਅਡਾਨ॥ ਚੁਪ ਰੇ ਚਾਰ ਚਿਕਨੇ ਕੇਸ॥**
**ਆਨ ਆਨ ਫਿਰੀ ਚਹੂੰ ਦਿਸ ਨਾਰ ਨਾਗਰ ਭੇਸ॥**
**ਚਿਬਕ ਚਾਰ ਸੁਧਾਰ ਬੇਸਰ ਡਾਰ ਕਾਜਰ ਨੈਨ॥**
**ਜੀਵ ਜੰਤਨ ਕਾ ਚਲੀ ਚਿਤ ਲੇਤ ਚੋਰਸ ਮੈਨ॥**
**ਦੇਖ ਰੀ ਸੁ ਕੁਮਾਰ ਸੁੰਦਰ ਆਜੁ ਬਰ ਹੈ ਬੀਰ॥**
**ਬੀਨ ਬੀਨ ਧਰੋ ਸਬੰਗਨ ਸੁੱਧ ਕੇਸਰ ਚੀਰ॥**
**ਚੀਨ ਚੀਨ ਬਰਿ ਹੈ ਸੁਬਾਹ ਸੁ ਮੱਧ ਜੁੱਧ ਉਛਾਹ॥**
**ਤੇਗ ਤੀਰਨ ਬਾਨ ਬਰਛਨ ਜੀਤ ਕਰਿ ਹੈ ਬਜਾਹ॥ ੩੯॥੧੧੩॥**

ਤੇਲ ਨਾਲ ਕੇਸ ਸਵਾਰ ਕੇ ਸੁੰਦਰ ਇਸਤਰੀਆ ਦੇ ਭੇਸ ਬਣਾ ਕੇ ਅਪੱਛਰਾਵਾਂ ਚੌਹੀਂ ਪਾਸੀਂ ਫਿਰਦੀਆਂ ਸਨ। ਜੀਵਾਂ ਜੰਤਾਂ ਦੀ ਗੱਲ ਹੀ ਕੀ ਕਹਿਣੀ ਉਨ੍ਹਾਂ ਦੀ ਸੁੰਦਰਤਾ ਨੇ ਕਾਮਦੇਵ ਦਾ ਚਿੱਤ ਚੁਰਾ ਲਿਆ ਸੀ। ਉਸ ਕੁਮਾਰ ਨੂੰ ਸੁੰਦਰੀਆਂ ਵੇਖ ਰਹੀਆਂ ਸਨ ਕਿ ਅੱਜ ਅਸੀਂ ਇਸ ਜੋਧੇ

*************************************************************

ਨੂੰ ਵਰਾਂਗੀਆਂ ਉਨ੍ਹਾਂ ਚੁਣ ਚੁਣ ਕੇ ਸਾਰੇ ਅੰਗਾਂ ਉਤੇ ਪਵਿਤਰ ਕੇਸਰ ਦੇ ਕੱਪੜੇ ਧਾਰੇ ਹੋਏ ਸਨ। ਉਸ ਜੁੱਧ ਦੇ ਉਤਸ਼ਾਹ ਵਿਚੋਂ ਚੁਣ ਚੁਣ ਕੇ ਅਪੱਛਰਾਵਾਂ ਤਲਵਾਰਾਂ, ਤੀਰਾਂ ਤੇ ਬਰਛੀਆਂ ਨਾਲ ਜਿੱਤੇ ਗਏ ਸੂਰਮਿਆਂ ਨਾਲ ਵਿਆਹ ਕਰ ਰਹੀਆਂ ਸਨ॥ ੩੯॥ ੧੧੩॥

**ਬਿਸ਼ਨ ਪਦ॥ ਸੋਰਠ॥ ਕਹਾਂ ਲੌ ਉਪਮਾ ਇਤੀ ਕਰੌਂ॥**
**ਗ੍ਰੰਥ ਬਢਨ ਕੇ ਕਾਜ ਸੁਨਹੁ ਜੂ ਚਿਤ ਮੈ ਅਧਿਕ ਡਰੌਂ॥**
**ਤਊ ਸੁਧਾਰ ਬਿਚਾਰ ਕਥਾ ਕਹਿ ਕਹਿ ਸੰਛੇਪ ਬਖਾਨੋ॥**
**ਜੈਸੇ ਤਵ ਪ੍ਰਤਾਪ ਕੇ ਬਲ ਤੇ ਜਥਾ ਸ਼ਕਤਿ ਅਨਮਾਨੋ॥**
**ਜਬ ਪਾਰਸ ਇਹ ਬਿਧ ਰਨ ਮੰਡਯੋ ਨਾਨਾ ਸ਼ਸਤ੍ਰ ਚਲਾਏ॥**
**ਹਤੇ ਸੁ ਹਤੇ ਜੀਅ ਲੈ ਭਾਜੇ ਚਹੁਦਿਸ ਗਏ ਪਰਾਏ॥**
**ਜੇ ਹਠ ਤਿਆਗ ਆਨ ਪਗ ਲਾਗੇ ਤੇ ਸਭ ਲਏ ਬਚਾਈ॥**
**ਭੂਖਨ ਬਸਨ ਬਹੁਤੁ ਬਿਧਿ ਦੀਨੇ ਦੈ ਦੈ ਬਹੁਤ ਬਡਾਈ॥ ੪੦॥ ੧੧੪॥**

ਕਿਥੋਂ ਤੱਕ ਉਪਮਾਂ ਨੂੰ ਸਮਾਪਤ ਕਰਾਂ ! ਗ੍ਰੰਥ ਵਧ ਜਾਣ ਦੇ ਕਾਰਨ ਚਿੱਤ ਵਿਚ ਬਹੁਤਾ ਡਰਦਾ ਹਾਂ। ਤਦ ਵੀ ਵਿਚਾਰ ਨਾਲ ਸੁਧਾਰ ਕੇ ਕਥਾ ਕਹਿੰਦਾ ਹਾਂ ਅਤੇ ਥੋੜੀ ਜੇਹੀ ਥੋੜੇ ਵਿਚ ਹੀ ਕਥਨ ਕਰਦਾ ਹਾਂ। ਜਿਸ ਤਰ੍ਹਾਂ ਦੀ ਤੇਰੇ ਪ੍ਰਤਾਪ ਦੇ ਜ਼ੋਰ ਨਾਲ ਮੈਨੂੰ ਆਉਂਦੀ ਹੈ ਅਤੇ ਜਿਸ ਤਰ੍ਹਾਂ ਦੀ ਮੇਰੀ ਤਾਕਤ ਹੈ, ਉਸ ਤਰ੍ਹਾਂ ਦਾ ਵਿਚਾਰ ਵਰਣਨ ਕਰਦਾ ਹਾਂ। ਜਦ ਪਾਰਸ ਨਾਥ ਨੇ ਇਸ ਤਰ੍ਹਾਂ ਦਾ ਜੁੱਧ ਮਚਾਇਆ ਅਤੇ ਅਨੇਕ ਤਰ੍ਹਾਂ ਦੇ ਸ਼ਸਤਰ ਚਲਾਏ। ਮਾਰੇ ਗਏ ਸੋ ਮਾਰੇ ਗਏ, ਜਿਹੜੇ ਬਾਕੀ ਸਨ ਉਹ ਜਾਨਾ ਲੈ ਕੇ ਭੱਜ ਗਏ ਅਤੇ ਚੌਹਾ ਪਾਸਿਆਂ ਵੱਲ ਚਲੇ ਗਏ। ਜਿਹੜੇ ਹਠ ਨੂੰ ਛੱਡਕੇ, ਆ ਕੇ ਪਾਰਸ ਨਾਥ ਦੀ ਚਰਨੀਂ ਲੱਗ ਗਏ, ਉਹ ਸਾਰੇ ਉਨ੍ਹਾਂ ਨੇ ਮਰਨ ਤੋਂ ਬਚਾ ਲਏ। ਗਹਿਣੇ, ਕਪੜੇ ਤੇ ਹੋਰ ਬਹੁਤ ਤਰ੍ਹਾਂ ਦਾ ਦਾਨ ਸਨਮਾਨ ਤੇ ਵਡਿਆਈ ਦੇ ਦੇ ਕੇ ਉਨ੍ਹਾਂ ਨੂੰ ਵਿਦਾ ਕਰ ਦਿੱਤਾ॥ ੪੦॥ ੧੧੪॥

**ਬਿਸ਼ਨ ਪਦ॥ ਕਾਫੀ॥ ਪਾਰਸ ਨਾਥ ਬਡੋ ਰਣ ਪਾਰਯੋ॥**
**ਆਪਨ ਪ੍ਰਚੁਰ ਜਗਤ ਮਤੁ ਕੀਨਾ ਦੇਵ ਦੱਤ ਕੋ ਟਾਰਯੋ॥**
**ਲੈ ਲੈ ਸ਼ਸਤ੍ਰ ਨਾਨਾ ਬਿਧਿ ਭਾਂਡ ਅਨਿਕ ਅਰਿ ਮਾਰੇ॥**
**ਜੀਤੇ ਪਰਮ ਪਾਰਸ ਕੇ ਸਗਲ ਜਟਾ ਧਰ ਹਾਰੇ॥**
**ਬੇਖ ਬੇਖ ਭਟ ਪਰੇ ਧਰਨ ਗਿਰ ਬਾਨ ਪ੍ਰਯੋਘਨ ਘਾਏ॥**

ਜਾਨੁਕ ਪਰਮ ਲੋਕ ਪਾਵਨ ਕਹੁੰ ਪ੍ਰਾਨਨ ਪੰਖ ਲਗਾਏ॥
ਟੂਕ ਟੂਕ ਹ੍ਵੈ ਗਿਰੇ ਕਵਚ ਕਟ ਪਰਮ ਪ੍ਰਭਾ ਕਹੁ ਪਾਈ॥
ਜਣੁ ਦੈ ਚਲੈ ਨਿਸ਼ਾਣ ਸੁਰਗ ਕਹ ਕੁਲਹਿ ਕਲੰਕ ਮਿਟਾਈ॥ ੪੧॥ ੧੧੫॥

ਪਾਰਸ ਨਾਥ ਨੇ ਬੜਾ ਭਾਰਾ ਜੁੱਧ ਕੀਤਾ। ਜਗਤ ਵਿਚ ਆਪਣਾ ਮੱਤ ਫੈਲਾਇਆ ਅਤੇ ਦੱਤਾ ਤ੍ਰੇਅ ਦਾ ਮਤ ਦੂਰ ਕਰ ਦਿੱਤਾ। ਅਨੇਕ ਤਰ੍ਹਾਂ ਦੇ ਸ਼ਸਤਰ ਤੇ ਅਸਤਰ ਲੈ ਲੈ ਕੇ ਅਨੇਕ ਤਰ੍ਹਾਂ ਨਾਲ ਵੈਰੀਆਂ ਨੂੰ ਮਾਰਿਆ। ਪਰਮ ਪੁਰਖ ਪਾਰਸ ਨਾਥ ਦੇ ਸੂਰਮੇ ਜਿੱਤ ਗਏ ਸਨ ਅਤੇ ਸਾਰੇ ਜਟਾਂ ਧਾਰੀ ਹਾਰ ਗਏ ਸਨ। ਅਨੇਕਾਂ ਭੇਸਾਂ ਦੇ ਸੂਰਮੇ ਤੀਰਾਂ ਦੇ ਝੁੰਡਾਂ ਦੇ ਮਾਰੇ ਹੋਏ ਧਰਤੀ ਤੇ ਡਿੱਗੇ ਪਏ ਸਨ। ਇਉਂ ਮਲੂਮ ਹੁੰਦਾ ਸੀ ਮਾਨੋ,ਪਰਮ ਲੋਕ ਨੂੰ ਪਾਉਨ ਦੇ ਵਾਸਤੇ, ਉਨ੍ਹਾਂ ਦੇ ਪ੍ਰਾਣਾਂ ਨੂੰ ਜਿਵੇਂ ਖੰਭ ਲੱਗ ਗਏ ਸਨ। ਲੱਕਾਂ ਨਾਲੋਂ ਸੰਜੋਆਂ ਟੁਕੜੇ ਟੁਕੜੇ ਹੋ ਕੇ ਡਿੱਗੀਆ ਪਈਆਂ ਸਨ ਅਤੇ ਉਨ੍ਹਾਂ ਨੇ ਬੜੀ ਭਾਰੀ ਪ੍ਰਭਾ ਨੂੰ ਪਾ ਲਿਆ ਸੀ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਵੀਰ ਕੁਲ ਦੇ ਕਲੰਕ ਦਾ ਚਿੰਨ੍ਹ ਧਰਤੀ ਉਤੇ ਹੀ ਛੱਡ ਕੇ ਸਵਰਗ ਨੂੰ ਚਲੇ ਗਏ ਸਨ॥ ੪੧॥ ੧੧੫।

ਸੂਹੀ॥ ਪਾਰਸ ਨਾਥ ਬਡੋ ਰਣ ਜੀਤੋ॥
ਜਾਨੁਕ ਭਈ ਦੂਸਰ ਕਰਣਾਰਜੁਨ ਭਾਰਥ ਸੋ ਹੁਇ ਬੀਤੋ॥
ਬਹੁ ਬਿਧਿ ਚਲੇ ਪ੍ਰਵਾਹਿ ਸ੍ਰੋਣ ਕੇ ਰਥ ਗਜ ਅਸਵ ਬਹਾਏ॥
ਭੈ ਕਰ ਜਾਨ ਭਯੋ ਬਡ ਆਹਵ ਸਾਤ ਸਮੁੰਦ੍ਰ ਲਜਾਏ॥
ਜਹ ਤਹ ਚਲੇ ਭਾਜ ਸੰਨਜਾਸੀ ਬਾਣਨ ਅੰਗ ਪ੍ਰਹਾਰੇ॥
ਜਾਨੁਕ ਬੱਜ੍ਰ ਇੰਦ੍ਰ ਕੇ ਭੈ ਤੇ ਪੱਬ ਸਪੱਛ ਸਿਧਾਰੇ॥
ਜਿਹ ਤਿਹ ਗਿਰਤ ਸ੍ਰੋਣ ਕੀ ਧਾਰਾ ਅਰ ਘੂਮਤ ਭਿਭਰਾਤ॥
ਨਿੰਦਾ ਕਰਤ ਛਤ੍ਰੀਯ ਧਰਮੀ ਕੀ ਭਜਤ ਦਸੋ ਦਿਸ ਜਾਤ॥ ੪੨॥ ੧੧੬॥

ਪਾਰਸ ਨਾਥ ਨੇ ਬੜਾ ਭਾਰਾ ਜੁੱਧ ਜਿੱਤ ਲਿਆ। ਇਸ ਤਰ੍ਹਾਂ ਲੱਗਦਾ ਸੀ ਕਿ ਮਾਨੋ. ਦੂਜੀ ਵਾਰ ਕਰਣ ਤੇ ਅਰਜੁਨ ਪੈਦਾ ਹੋ ਗਏ ਸਨ ਅਤੇ ਮਹਾਂ ਭਾਰਤ ਵਾਂਗੂੰ ਇਹ ਜੁੱਧ ਹੋਇਆ ਹੈ। ਇਸ ਤਰ੍ਹਾਂ ਨਾਲ ਲਹੂ ਦੇ ਪ੍ਰਵਾਹ ਚਲ ਪਏ ਸਨ ਜਿਸਨੇ ਰੱਥ, ਹਾਥੀ ਤੇ ਘੋੜੇ ਰੁੜਾ ਲਏ ਸਨ। ਬੜਾ ਡਰਾਉਣਾ ਜੁੱਧ ਹੋਇਆ ਅਤੇ ਇਸ ਤੋਂ ਪੈਦਾ ਹੋਏ ਲਹੂ ਨੂੰ ਵੇਖਕੇ ਸੱਤ ਸਮੁੰਦਰ ਲੱਜਾ ਕਰ ਰਹੇ ਸਨ। ਸੰਨਿਆਸੀ ਲੋਕ ਹੀ ਜਿਥੇ ਕਿਥੇ ਭੱਜ ਗਏ ਸਨ. ਜਿਨ੍ਹਾਂ ਦੇ ਅੰਗ ਤੀਰਾਂ ਨਾਲ ਵੱਢੇ ਗਏ ਸਨ। ਇਉਂ ਮਾਲੂਮ ਹੁੰਦਾ ਸੀ ਮਾਨੋ, ਇੰਦਰ ਦੇ ਬੱਜਰ ਤੋਂ ਡਰਦੇ ਹੋਏ ਖੰਭਾਂ ਵਾਲੇ ਪਹਾੜ ਭੱਜਕੇ ਜਾ ਰਹੇ ਸਨ। ਸਭ ਪਾਸੇ ਲਹੂ ਦੀ ਧਾਰਾ ਵੱਗ ਰਹੀ ਸੀ ਅਤੇ ਲੋਕ ਜ਼ਖਮੀ ਹੋ ਕੇ ਘੁੰਮ ਰਹੇ ਸਨ।

ਉਹ ਹਰ ਪਾਸੇ ਭੱਜੇ ਜਾ ਰਹੇ ਸਨ ਅਤੇ ਖੱਤਰੀ ਧਰਮ ਦੀ ਨਿੰਦਿਆ ਕਰ ਰਹੇ ਸਨ॥ ੪੨ ॥ ੧੧੬ ॥

ਪਾਰਸ ਨਾਥ ਨੇ ਵਰਦਾਨ ਪ੍ਰਾਪਤ ਕਰਨਾ ਅਤੇ ਸੰਨਿਆਸੀਆਂ ਦੀ ਯੁੱਧ ਵਿਚ ਹਾਰ ਸਮਾਪਤ॥ ੪੨ ॥ ੧੧੬ ॥

## ਪਾਰਸ ਨਾਥ ਵਲੋਂ ਭੂਪ ਮੇਧ ਯੱਗ ਕਰਨਾ

**ਸੋਰਠ॥ ਬਿਸ਼ਨ ਪਦ॥ ਜੇਤਕ ਜੀਅਤ ਬਚੇ ਸੰਨਜਾਸੀ॥**
**ਤ੍ਰਾਸ ਮਰਤ ਫਿਰ ਬਹੁਰ ਨ ਆਏ ਹੋਤ ਭਏ ਬਨਬਾਸੀ॥**
**ਦੇਸ ਬਿਦੇਸ ਢੂੰਢ ਬਨ ਬੇਹੜ ਜਹ ਤਹ ਪਕਰ ਸੰਘਾਰੇ॥**
**ਖੋਜ ਪਤਾਲ ਅਕਾਸ਼ ਸੁਰਗ ਕਹੁੰ ਜਹਾਂ ਤਹਾਂ ਚੁਨ ਮਾਰੇ॥**
**ਇਹ ਬਿਧਿ ਨਾਸ ਕਰੇ ਸੰਨਜਾਸੀ ਆਪਨ ਮਤਹ ਮਤਾਯੋ॥**
**ਆਪਨ ਨਜਾਸ ਸਿਖਾਇ ਸਭਨ ਕਹੁੰ ਆਪਨ ਮੰਤ੍ਰ ਚਲਾਯੋ॥**
**ਜੇ ਜੇ ਗਹੇ ਤਿਨੋ ਤੇ ਘਾਇਲ ਤਿਨ ਕੀ ਜਟਾ ਮੁੰਡਾਈ॥**
**ਦੋਹੀ ਦੂਰ ਦੱਤ ਕੀ ਕੀਨੀ ਆਪਨ ਫੇਰ ਦੁਹਾਈ॥ ੧੧੭॥**

ਜਿੰਨੇ ਸੰਨਿਆਸੀ ਜੀਊਂਦੇ ਬਚ ਗਏ ਡਰਦੇ ਮਾਰੇ ਹੋਏ, ਫਿਰ ਮੁੜਕੇ ਦੇਸ਼ ਵਿਚ ਨਾ ਆਏ, ਜਿਥੇ ਸਨ ਉਥੇ ਹੀ ਬਨਬਾਸੀ ਹੋ ਗਏ। ਦੇਸ਼ਾਂ,ਪ੍ਰਦੇਸ਼ਾਂ ਜੰਗਲ ਬੇਲਿਆਂ ਵਿਚੋਂ ਢੂੰਡਕੇ, ਜਿਥੋਂ ਕਿਥੋਂ ਵੀ ਮਿਲੇ ਫੜਕੇ ਮਾਰ ਸੁਟੇ। ਪਤਾਲ, ਅਕਾਸ਼ ਤੋਂ ਸੁਰਗ ਤਕ ਨੂੰ ਖੋਜ ਕੇ, ਥਾਂ ਪਰ ਥਾਂ ਤੋਂ ਚੁਣ ਚੁਣ ਕੇ ਮਾਰ ਸੁਟੇ ਸਨ ਇਸ ਤਰ੍ਹਾਂ ਨਾਲ ਸੰਨਿਆਸੀਆਂ ਨੂੰ ਨਾਸ ਕਰ ਦਿੱਤਾ ਅਤੇ ਆਪਣਾ ਮੱਤ ਤੋਰ ਦਿੱਤਾ। ਆਪਣੀ ਸਾਧਨਾਂ ਸਭਨਾਂ ਨੂੰ ਸਿਖਾ ਦਿੱਤੀ ਅਤੇ ਆਪਣਾ ਮੰਤ੍ਰ ਚਲਾ ਦਿੱਤਾ। ਜਿਹੜੇ ਜਟਾਧਾਰੀ ਜ਼ਖਮੀ ਉਹਨਾਂ ਨੇ ਫੜੇ ਸਨ, ਉਨ੍ਹਾਂ ਦੀਆਂ ਜਟਾਂ ਮੁੰਨਵਾ ਦਿੱਤੀਆਂ। ਇਸ ਤਰਾਂ ਨਾਲ ਦੱਤ ਦੇ ਪ੍ਰਭਾਵ ਨੂੰ ਜਗਤ ਤੋਂ ਦੂਰ ਕਰ ਦਿੱਤਾ ਅਤੇ ਪਾਰਸ ਨਾਥ ਨੇ ਆਪਣਾ ਡੰਕਾ ਵਜਾ ਦਿੱਤਾ॥ ੧੧੭॥

**ਬਸੰਤ॥ ਬਿਸ਼ਨ ਪਦ॥ ਇਹ ਬਿਧਿ ਫਾਗ ਕ੍ਰਿਪਾਨਨ ਖੇਲੇ॥**
**ਸੋਭਤ ਢਾਲ ਮਾਲ ਡਫ ਮਾਲੈ ਮੂਠ ਗੁਲਾਲਨ ਸੇਲੇ॥**
**ਜਾਨ ਤੁਫੰਗ ਭਰਤ ਪਿਚਕਾਰੀ ਸੂਰਨ ਅੰਗ ਲਗਾਵਤ॥**
**ਨਿਕਸਤ ਸ੍ਰੋਣ ਅਧਿਕ ਛਬਿ ਉਪਜਤ ਕੇਸਰ ਜਾਨ ਸੁਹਾਵਤ॥**

ਸ੍ਰੋਣਤ ਭਰੀ ਜਟਾ ਅਤਿ ਸੋਭਤ ਛਬਹਿ ਜਾਤ ਕਹਜੋ॥
ਮਾਨਹੁ ਪਰਮ ਪ੍ਰੇਮ ਸੌ ਡਾਰਜੋ ਈਂਗਰ ਲਾਗਿ ਰਹਜੋ॥
ਜੱਹ ਤੱਹ ਗਿਰਤ ਭਏ ਨਾਨਾ ਬਿਧਿ ਸਾਂਗਨ ਸ਼ੱਤ੍ਰੂ ਪਰੋਏ॥
ਜਾਨੁਕ ਖੇਲ ਧਮਾਰ ਪਸਾਰ ਕੈ ਅਧਿਕ ਸ੍ਰਮਿਤ ਹ੍ਵੈ ਸੋਏ॥੧੧੮॥

ਇਸ ਤਰ੍ਹਾਂ ਕਿਰਪਾਨਾਂ ਨਾਲ ਹੋਲੀ ਖੇਡੀ ਗਈ। ਢਾਲਾਂ ਡਫਲੀਆਂ ਬਣ ਗਈਆਂ ਅਤੇ ਲਹੂ ਗੁਲਾਲ ਬਣ ਗਿਆ। ਤੀਰ ਪਿਚਕਾਰੀਆਂ ਵਾਂਗੂੰ ਸੂਰਬੀਰਾਂ ਦੇ ਅੰਗਾਂ ਨਾਲ ਸ਼ੋਭ ਰਹੇ ਸਨ ਅਤੇ ਖ਼ੂਨ ਨਿਕਲਣ ਨਾਲ ਸੂਰਮਿਆਂ ਦੀ ਸੁੰਦਰਤਾ ਵਧਣ ਲੱਗੀ ਜਿਵੇਂ ਕਿ ਉਨ੍ਹਾਂ ਕੇਸਰ ਛਿੜਕ ਲਿਆ ਹੋਵੇ। ਲਹੂ ਦੀਆਂ ਭਰੀਆਂ ਜਟਾਂ ਬੜੀ ਭਾਰੀ ਸੋਭਾ ਪਾਂਉਦੀਆਂ ਸਨ। ਜਿਨ੍ਹਾਂ ਦੀ ਸ਼ੋਭਾ ਕਹੀ ਨਹੀਂ ਜਾ ਸਕਦੀ। ਉਹ ਇਸ ਤਰ੍ਹਾਂ ਲਗਦੀਆਂ ਸਨ ਮਾਨੋ ਬੜੇ ਹੀ ਪ੍ਰੇਮ ਨਾਲ ਕੇਸਰ ਸੁਟਿਆ ਹੋਵੇ। ਬਰਛਿਆਂ ਨਾਲ ਪ੍ਰੋਤੇ ਹੋਏ ਸ਼ਤਰੂ ਜਿਥੇ ਕਿਥੇ ਅਨੇਕ ਤਰ੍ਹਾਂ ਨਾਲ ਡਿੱਗੇ ਹੋਏ ਸਨ। ਇਸ ਤਰ੍ਹਾਂ ਪ੍ਰਤੀਤ ਹੁੰਦੇ ਸਨ ਕਿ ਮਾਨੋ, ਹੋਲੀ ਖੇਡਦੇ ਹੋਏ ਬੜੇ ਹੀ ਥੱਕ ਗਏ ਸਨ, ਇਸ ਲਈ ਪੈਰ ਪਸਾਰਕੇ ਸੁਤੇ ਪਏ ਸਨ॥੧੧੮॥

ਬਿਸ਼ਨ ਪਦ॥ ਪਰਜ॥ ਦਸ ਸੈ ਬਰਖ ਰਾਜ ਤਿਨ ਕੀਨਾ॥
ਕੈ ਕੈ ਦੂਰ ਦੱਤ ਕੇ ਮਤ ਕਹੁ ਰਾਜ ਜੋਗ ਦੋਊ ਲੀਨਾ॥
ਜੇ ਜੇ ਛਪੇ ਲੁਕੇ ਕਹੂ ਬਾਚੇ ਰਹਿ ਰਹਿ ਵਹੈ ਗਏ॥
ਐਸੇ ਇਕ ਨਾਮ ਲੈਬੇ ਕੋ ਜਗ ਮੋ ਰਹਤ ਭਏ॥
ਭਾਂਤ ਭਾਂਤ ਰਾਜ ਕਰਤ ਯੌ ਭਾਂਤ ਭਾਂਤ ਧਨ ਜੋਰਜੋ॥
ਜਹਾਂ ਤਹਾਂ ਮਾਨਸ ਸ੍ਰਉਨਨ ਸੁਨ ਤਹਾਂ ਤਹਾਂ ਤੇ ਤੋਰਜੋ॥
ਇਹ ਬਿਧਿ ਜੀਤ ਦੇਸ ਪੁਰ ਦੇਸਨ ਜੀਤ ਨਿਸ਼ਾਨ ਬਜਾਯੋ॥
ਆਪਨ ਕਰਣ ਕਾਰਣ ਕਰਿ ਮਾਨਜੋ ਕਾਲ ਪੁਰਖ ਬਿਸਰਾਯੋ॥੧੧੯॥

ਇਕ ਹਜ਼ਾਰ ਸਾਲ ਉਸਨੇ ਰਾਜ ਕੀਤਾ। ਦੱਤ ਦੇ ਮੰਤ੍ਰ ਨੂੰ ਦੂਰ ਕਰਕੇ, ਰਾਜ ਤੇ ਜੋਗ ਦੋਹਾਂ ਨੂੰ ਪ੍ਰਾਪਤ ਕਰ ਲਿਆ। ਜਿਹੜੇ ਜਿਹੜੇ ਲੁਕੇ ਛੁਪੇ ਹੋਏ ਜਟਾਧਾਰੀ ਕਿਧਰੇ ਬਚੇ ਰਹਿ ਗਏ, ਉਹੀ ਜਟਾਧਾਰੀ ਜਗਤ ਵਿਚ ਰਹਿ ਗਏ। ਇਸ ਤਰ੍ਹਾਂ ਨਾਲ ਨਾਮ ਲੈਣ ਦੇ ਵਾਸਤੇ ਜਗ ਵਿਚ ਕੁਝ ਸੰਨਿਆਸੀ ਰਹਿ ਗਏ। ਤਰ੍ਹਾਂ ਤਰ੍ਹਾਂ ਨਾਲ ਰਾਜ ਕੀਤਾ ਅਤੇ ਭਾਂਤ ਭਾਂਤ ਨਾਲ ਧਨ ਇਕੱਠਾ ਕਰ ਲਿਆ। ਜਿਥੇ ਕਿਥੇ ਸੰਨਿਆਸੀ ਬਾਰੇ ਕੰਨੀ ਸੁਣ ਲਿਆ ਉਥੋਂ ਉਥੋਂ ਹੀ ਨਾਸ ਕਰ ਦਿੱਤਾ। ਇਸ ਤਰ੍ਹਾਂ ਨਾਲ ਦੇਸ਼ ਸ਼ਹਿਰ ਤੇ ਦੇਸ਼ਾਂ ਨੂੰ ਜਿੱਤ ਕੇ, ਜਿੱਤ ਦਾ ਧੌਂਸਾ ਵਜਾ ਦਿੱਤਾ, ਫਿਰ ਆਪ ਨੂੰ ਕਰਣ ਕਾਰਣ ਮੰਨ

ਲਿਆ ਅਤੇ ਅਕਾਲ ਪੁਰਖ ਨੂੰ ਮਨ ਤੋਂ ਭੁਲਾ ਦਿੱਤਾ॥੧੧੯॥

**ਰੂਆਮਲ ਛੰਦ॥ ਦਸ ਸਹੰਸ੍ਰ ਪ੍ਰਮਾਣ ਬਰਖ ਸੁ ਕੀਨ ਰਾਜ ਸੁਧਾਰ॥**
**ਭਾਂਤ ਭਾਂਤ ਧਰਾਨ ਲੈ ਅਰੁ ਸ਼ੱਤ੍ਰ ਸਰਬ ਸੰਘਾਰ॥**
**ਜੀਤ ਜੀਤ ਅਨੂਪ ਭੂਪ ਅਨੂਪ ਰੂਪ ਅਪਾਰ॥**
**ਭੂਪ ਮੇਧ ਠਟਜੋ ਨ੍ਰਿਪੋਤਮ ਏਕ ਜਗ ਸੁਧਾਰ॥੧੨੦॥**

ਪਦ ਅਰਥ - ਦਸ ਸਹੰਸ=ਦਸ ਹਜ਼ਾਰ। ਭੂਪ ਮੇਧ=ਰਾਜ ਮੇਧ ਯੱਗ ਜਿਸ ਵਿਚ ਰਾਜਿਆ ਦੀ ਕੁਰਬਾਨੀ ਦਿੱਤੀ ਜਾਂਦੀ ਸੀ।

ਦਸ ਹਜ਼ਾਰ ਸਾਲ ਤੱਕ ਉਸਨੇ ਸੁਧਾਰ ਕੇ ਰਾਜ ਕੀਤਾ। ਤਰ੍ਹਾਂ ਤਰ੍ਹਾਂ ਦੀ ਧਰਤੀ ਜਿੱਤ ਲਈ ਅਤੇ ਸਾਰੇ ਵੈਰੀਆਂ ਨੂੰ ਮਾਰ ਸੁੱਟਿਆਂ। ਅਨੇਕ ਰਾਜਿਆਂ ਨੂੰ ਜਿੱਤ ਕੇ ਉੱਤਮ ਰਾਜੇ ਨੇ ਇਕ ਰਾਜ ਮੇਧ ਜੱਗ ਕਰਨ ਦਾ ਇਰਾਦਾ ਬਣਾ ਲਿਆ॥੧੨੦॥

**ਦੇਸ ਦੇਸਨ ਕੇ ਨਰੇਸ਼ਨ ਬਾਂਧਿ ਕੈ ਇਕ ਬਾਰ॥**
**ਰੋਹ ਦੇਸ ਬਿਖੈ ਗਯੋ ਲੈ ਪੁੱਤ੍ਰ ਮਿੱਤ੍ਰ ਕੁਮਾਰ॥**
**ਨਾਰਿ ਸੰਜੁਤ ਬੈਠ ਬਿਧਵਤ ਕੀਨ ਜੱਗ ਅਰੰਭ॥**
**ਬੋਲ ਬੋਲ ਕਰੋਰ ਰਿਤੱਜ ਔਰ ਬਿੱਪ੍ਰ ਅਸੰਭ॥੧੨੧॥**

ਪਦ ਅਰਥ - ਸੁੰਜਤ=ਸਮੇਤ। ਬਿਧਵਤ=ਵਿਧੀ ਜਾਂ ਮਰਯਾਦਾ ਅਨੁਸਾਰ। ਰਿਤਜ=ਰੁਤ ਅਨੁਸਾਰ ਕੁਰਬਾਨੀ ਕਰਨ ਵਾਲਾ, ਯੱਗ ਵਿਧੀ ਵਾਲਾ ਬ੍ਰਾਹਮਣ, ਯੱਗ ਵਿਚ ਸੋਲਾਂ ਰਿਤਜ ਹੁੰਦੇ ਹਨ, ਜਿਨ੍ਹਾਂ ਵਿਚ ਚਾਰ ਪ੍ਰਧਾਨ ਹੁੰਦੇ ਹਨ।

ਆਪਣੇ ਪੁੱਤਰਾਂ ਮਿੱਤਰਾਂ ਸਮੇਤ ਰਾਜਾ ਦੇਸ਼ਾ ਦੇਸ਼ਾਂ ਦੇ ਰਾਜਿਆਂ ਨੂੰ ਇਕੋ ਵੇਰੀ ਬੰਨਕੇ ਰੋਹ ਦੇਸ਼ਾ ਦੇ ਵਿਚ ਲੈ ਗਿਆ। ਇਸਤਰੀ ਦੇ ਸਮੇਤ ਸਿੰਘਾਸਨ ਉਤੇ ਬੈਠ ਕੇ ਮਰਯਾਦਾ ਦੇ ਅਨੁਸਾਰ ਜੱਗ ਅਰੰਭ ਕਰ ਦਿੱਤਾ। ਕ੍ਰੋੜਾਂ ਬ੍ਰਾਹਮਣ ਸੱਦ ਲਏ ਅਤੇ ਕਰੋੜਾਂ ਹੀ ਰਿੱਤਜ ਸੱਦ ਲਏ॥੧੨੧॥

**ਰਾਜਮੇਧ ਕਰਜੋ ਲਗੈ ਆਰੰਭ ਭੂਪ ਅਪਾਰ॥**
**ਭਾਂਤ ਭਾਂਤ ਸਮ੍ਰਿਧ ਜੋਰ ਸੁਮਿੱਤ੍ਰ ਸ਼ੱਤ੍ਰ ਕੁਮਾਰ॥**
**ਭਾਂਤ ਅਨੇਕਨ ਕੇ ਜੁਰੇ ਜਨ ਆਨਕੈ ਤਿਹ ਦੇਸ॥**
**ਛੀਨ ਛੀਨ ਲਏ ਨ੍ਰਿਪਾਬਰ ਦੇਸ਼ ਦਿਰਬ ਅਵਿਨੇਸ॥੧੨੨॥**

ਅਪਾਰ ਰਾਜੇ ਨੇ ਵੱਖ ਵੱਖ ਮਿੱਤਰਾਂ, ਵੈਰੀਆਂ ਅਤੇ ਪੁੱਤਰਾਂ ਨੂੰ ਇਕੱਤਰ ਕਰਕੇ ਰਾਜ ਮੇਧ

ਯੱਗ ਆਰੰਭ ਕਰਨ ਲੱਗਾ। ਅਨੇਕਾਂ ਪ੍ਰਕਾਰ ਦੇ ਲੋਕ ਉਥੇ ਇਕੱਠੇ ਹੋ ਗਏ। ਰਾਜੇ ਨੇ ਸ੍ਰੇਸ਼ਟ ਰਾਜਿਆਂ ਦਾ ਧਨ ਅਤੇ ਸਮੱਗਰੀ ਖੋਹ ਲਈ॥੧੨੨॥

**ਦੇਖ ਕੈ ਇਹ ਭਾਂਤ ਸਰਬ ਸੁ ਭੂਪ ਸੰਪਤ ਨੈਣ॥**
**ਗਰਬ ਸੋ ਭੁਜਦੰਡ ਕੈ ਇਹ ਭਾਂਤ ਬੋਲਾ ਬੈਣ॥**
**ਭੂਪ ਮੇਧ ਕਰੋ ਸਭੈ ਤੁਮ ਆਜ ਜੱਗ ਅਰੰਭ॥**
**ਸਤਜੁੱਗ ਮਾਹ ਭਯੋ ਜਿਹੀ ਬਿਧ ਕੀਨ ਰਾਜੈ ਜੰਭ॥੧੨੩॥**

ਅਪਾਰ ਧਨ ਦੌਲਤ ਨੂੰ ਵੇਖ ਕੇ ਰਾਜਾ ਆਪਣੀ ਬਾਹਾਂ ਉਤੇ ਘੁਮੰਡ ਕਰਦਾ ਹੋਇਆ ਬੋਲਿਆ, "ਹੇ ਬ੍ਰਾਹਮਣੋ ! ਹੁਣ ਤੁਸੀਂ ਉਸਤਰ੍ਹਾਂ ਦਾ ਹੀ ਰਾਜ ਮੇਧ ਯੱਗ ਕਰੋ ਜਿਸ ਤਰ੍ਹਾਂ ਦਾ ਸਤਿਜੁਗ ਵਿਚ ਜੰਭਾਸੁਰ ਨੇ ਕੀਤਾ ਸੀ॥੧੨੩॥

**ਮੰਤ੍ਰੀਯ ਬਾਚ॥ ਲੱਛ ਜਉ ਨ੍ਰਿਪ ਮਾਰੀਯੈ ਤਬ ਹੋਤ ਹੈ ਨ੍ਰਿਪ ਮੇਧ॥**
**ਏਕ ਏਕ ਅਨੇਕ ਸੰਪਤ ਦੀਜੀਯੈ ਭਵਿਖੇਧ॥**
**ਲੱਛ ਲੱਛ ਤੁਰੰਗ ਏਕਹਿ ਦੀਜੀਐ ਅਬਿਚਾਰ॥**
**ਜੱਗ ਪੂਰਣ ਹੋਤੁ ਹੈ ਸੁਨ ਰਾਜ ਰਾਜਵਤਾਰ॥੧੨੪॥**

ਰਾਜੇ ਦੀ ਇਹ ਗੱਲ ਸੁਣਕੇ ਮੰਤਰੀ ਨੇ ਕਿਹਾ, "ਹੇ ਰਾਜਨ ! ਜੇ ਇਕ ਲੱਖ ਰਾਜਿਆਂ ਨੂੰ ਮਾਰਿਆ ਜਾਵੇ ਅਤੇ ਇਕ ਇਕ ਬ੍ਰਾਹਮਣ ਨੂੰ ਬੇਅੰਤ ਸੰਪਤੀ ਅਤੇ ਇਕ ਇਕ ਲੱਖ ਘੋੜਾ ਮਰਯਾਦ ਅਨੁਸਾਰ ਦਿੱਤਾ ਜਾਵੇ ਤਦ ਹੀ ਯੱਗ ਸੰਪੂਰਣ ਹੁੰਦਾ ਹੈ॥੧੨੪॥

**ਭਾਂਤ ਭਾਂਤ ਸੁਮ੍ਰਿਧ ਸੰਪਤਿ ਦੀਜੀਯੈ ਇਕ ਬਾਰ॥**
**ਲੱਛ ਹਸਤ ਤੁਰੰਗ ਦ੍ਵੈ ਲੱਛ ਸੁਵਰਨ ਭਾਰ ਅਪਾਰ॥**
**ਕੋਟ ਕੋਟ ਦਿਜੇਕ ਏਕਹਿ ਦੀਜੀਯੈ ਅਬਿਲੰਬ॥**
**ਜੱਗ ਪੂਰਣ ਹੋਇ ਤਉ ਸੁਨ ਰਾਜ ਰਾਜ ਅਸੰਭ॥੧੨੫॥**

ਮੰਤਰੀ ਨੇ ਫਿਰ ਕਿਹਾ ਕਿ ਭਿੰਨ ਭਿੰਨ ਪ੍ਰਕਾਰ ਦੀ ਸਮਗਰੀ ਅਤੇ ਸੰਪਤੀ ਇਕੋ ਵਾਰੀ ਦੇਣੀ ਚਾਹੀਦੀ ਹੈ। ਇਕ ਲੱਖ ਹਾਥੀ ਅਤੇ ਦੋ ਲੱਖ ਘੋੜੇ ਅਤੇ ਅਨੇਕਾਂ ਮਣ ਸੋਨਾ ਇਕ ਇਕ ਕਰਕੇ ਕਰੋੜਾਂ ਬ੍ਰਾਹਮਣਾਂ ਨੂੰ ਦੇਣ ਨਾਲ ਹੀ ਹੇ ਰਾਜਨ ! ਇਹ ਅਸੰਭਵ ਯੋਗ, ਸੰਭਵ ਹੁੰਦਾ ਹੈ॥੧੨੫॥

**ਪਾਰਸ ਨਾਥ ਬਾਚ॥ ਰੂਆਲ ਛੰਦ॥ ਸੁਵਰਨ ਕੀ ਨ ਇਤੀ ਕਮੀ ਜਉ ਟੂਟ ਹੈ ਬਹੁ ਬਰਖ॥**

ਹਸਤ ਕੀ ਨ ਕਮੀ ਮੁਝੈ ਹਯ ਸਾਰ ਲੀਜੈ ਪਰਖ॥
ਅਉਰ ਜਉ ਧਨ ਚਾਹੀਯੈ ਸੋ ਲੀਜੀਯੈ ਅਬਿਚਾਰ॥
ਚਿੱਤ ਮੈ ਨ ਕਛੂ ਕਰੋ ਸੁਨ ਮੰਤ੍ਰ ਮਿਤ੍ਰ ਅਵਤਾਰ॥੧੨੬॥

ਮੰਤਰੀ ਦੀ ਗੱਲ ਸੁਣ ਕੇ ਪਾਰਸ ਨਾਥ ਨੇ ਕਿਹਾ ਕਿ ਸੋਨੇ ਦੀ ਕੋਈ ਘਾਟ ਨਹੀਂ ਹੈ. ਇਹ ਕਈ ਸਾਲਾਂ ਤਕ ਦਾਨ ਕਰਦੇ ਰਹਿਣ ਤੇ ਵੀ ਮੁਕਣ ਵਾਲਾ ਨਹੀਂ। ਹਾਥੀਆਂ ਅਤੇ ਘੋੜਿਆਂ ਦੇ ਅਸਤਬਲ ਚਲ ਕੇ ਵੇਖ ਲਵੋ ਇਨ੍ਹਾਂ ਦੀ ਵੀ ਕੋਈ ਘਾਟ ਨਹੀਂ ਹੈ। ਹੇ ਮੇਰੇ ਮਿੱਤਰ ਮੰਤਰੀ ! ਮੇਰੀ ਗੱਲ ਸੁਣੋ। ਚਿੱਤ ਵਿਚ ਕੋਈ ਸ਼ੰਕਾ ਨ ਕਰ, ਜਿੰਨਾਂ ਧਨ ਚਾਹੀਦਾ ਤੁਰੰਤ ਲੈ ਲਵੋ॥੧੨੬॥

ਯਿਉ ਜਬੈ ਨ੍ਰਿਪ ਉਚਰਯੋ ਤਬ ਮੰਤ੍ਰਿ ਬਰ ਸੁਨ ਬੈਨ॥
ਹਾਥ ਜੋਰ ਸਲਾਮ ਕੈ ਨ੍ਰਿਪ ਨੀਚ ਕੈ ਜੁਗ ਨੈਨ॥
ਅਉਰ ਏਕ ਸੁਨੋ ਨ੍ਰਿਪੋਤਮ ਉੱਚਰੌ ਇਕ ਗਾਥ॥
ਜੌਨ ਮੋਂਧ ਸੁਨੀ ਪੁਰਾਨਨ ਅਉਰ ਸਿੰਮ੍ਰਿਤ ਸਾਥ॥੧੨੭॥

ਇਸ ਪ੍ਰਕਾਰ ਜਦ ਰਾਜੇ ਨੇ ਕਿਹਾ ਤਾਂ ਮੰਤਰੀ ਨੇ ਦੋਵੇਂ ਹੱਥ ਜੋੜ ਕੇ ਅਤੇ ਅੱਖਾਂ ਨੀਵੀਆਂ ਕਰਕੇ ਰਾਜੇ ਨੂੰ ਨਮਸ਼ਕਾਰ ਕੀਤੀ ਅਤੇ ਕਹਿਣ ਲੱਗਾ. ਹੇ ਰਾਜਨ ! ਇਕ ਹੋਰ ਗੱਲ ਸੁਣੋ ਜਿਸਨੂੰ ਮੈਂ ਪੁਰਾਣਾਂ ਅਤੇ ਸਿੰਮ੍ਰਿਤੀਆਂ ਵਿਚ ਕਥਾ ਦੇ ਰੂਪ ਵਿਚ ਸੁਣਿਆ ਹੈ॥੧੨੭॥

ਮੰਤ੍ਰੀ ਬਾਾਚ॥ ਰੂਆਲ ਛੰਦ॥ ਅਉਰ ਜੋ ਸਭ ਦੇਸ ਕੇ ਨ੍ਰਿਪ ਜੀਤੀਯੈ ਸੁਨਿਭੂਪ॥
ਪਰਮ ਰੂਪ ਪਵਿਤ੍ਰ ਗਾਤ ਅਪਵਿਤ੍ਰ ਹਰਨ ਸਰੂਪ॥
ਐਸ ਜਉ ਸੁਨ ਭੂਪ ਭੂਪਤਿ ਪੂਛਆ ਤਿਹ ਗਾਥ॥
ਪੂਛ ਆਉ ਸਭੈ ਨ੍ਰਿਪਾਲਨ ਹਉ ਕਹੋ ਤੁਹ ਸਾਥ॥੧੨੮॥

ਹੇ ਰਾਜਨ ! ਸੁਣੋ. ਤੁਸੀਂ ਪਰਮ ਪਵਿਤਰ ਅਤੇ ਕਲੰਕ ਰਹਿਤ ਸਰੂਪ ਵਾਲੇ ਹੋ. ਜੇ ਹੋਰ ਵੀ ਕਿਸੇ ਦੇਸ਼ ਦਾ ਰਾਜਾ ਰਹਿ ਗਿਆ ਹੋਵੇ ਤਾਂ ਉਸਨੂੰ ਵੀ ਜਿੱਤੋ। ਕੋਈ ਵੀ ਐਸਾ ਰਾਜਾ ਨਹੀਂ ਰਹਿਣਾ ਚਾਹੀਦਾ ਜਿਹੜਾ ਤੁਸੀਂ ਜਿਤਿਆ ਨਾ ਹੋਵੇ. ਭਾਵ ਜਿਸ ਨੇ ਤੁਹਾਡੀ ਈਨ ਨ ਮੰਨੀ ਹੋਵੇ। ਰਾਜੇ ਨੇ ਮੰਤਰੀ ਨੂੰ ਕਿਹਾ ਕਿ ਜਿਸ ਭੇਦ ਦੀ ਤੁਸੀਂ ਗੱਲ ਕਰ ਰਹੇ ਹੋ. ਆਪ ਹੀ ਸਾਰਿਆਂ ਰਾਜਿਆਂ ਤੋਂ ਪੁੱਛ ਲਵੋ॥੧੨੮॥

ਰੂਆਲ॥ ਯੌਂ ਕਹੈ ਜਬ ਬੈਨ ਭੂਪਤਿ ਮੰਤ੍ਰਿ ਬਰ ਸੁਨ ਧਾਇ॥
ਪੰਚ ਲੱਛ ਬੁਲਾਇ ਭੂਪਤ ਪੂਛ ਸਰਬ ਬੁਲਾਇ॥

ਅਉਰ ਸਾਤਹੂੰ ਲੋਕ ਭੀਤਰ ਦੇਹ ਅਉਰ ਬਤਾਇ॥
ਜਉਨ ਜਉਨ ਨ ਜੀਤਿਆ ਨ੍ਰਿਪ ਰੋਸ ਕੈ ਨ੍ਰਿਪਰਾਇ॥੧੨੯॥

ਜਦ ਰਾਜੇ ਨੇ ਇਹ ਗੱਲ ਕਹੀ ਤਾਂ ਸਿਆਣਾ ਮੰਤਰੀ ਚਲ ਪਿਆ ਅਤੇ ਉਸ ਪੰਜ ਲੱਖ ਰਾਜਿਆਂ ਨੂੰ ਬੁਲਾਇਆ। ਉਨ੍ਹਾਂ ਪਾਸੋਂ ਮੰਤਰੀ ਨੇ ਪੁਛਿਆਂ ਕਿ ਦੱਸੋ, ਸੱਤਾਂ ਲੋਕਾਂ ਵਿਚ ਕੌਣ ਐਸਾ ਰਾਜਾ ਹੈ ਜਿਸਨੂੰ ਰਾਜੇ ਨੇ ਗੁੱਸੇ ਵਿਚ ਆ ਕੇ ਹਾਲੇ ਤਕ ਨਹੀਂ ਜਿੱਤਿਆਂ ਹੈ॥੧੨੯॥

ਰੂਆਲ॥ ਦੇਖ ਦੇਖ ਰਹੇ ਸਭੈ ਤਰ ਕੋ ਨ ਦੇਤ ਬਿਚਾਰ॥
ਐਸ ਕਉਨ ਰਹਾ ਧਰਾ ਪਰ ਦੇਹ ਤਾਹਿ ਉਚਾਰ॥
ਏਕ ਏਕ ਬੁਲਾਇ ਭੂਪਤਿ ਪੂਛ ਸਰਬ ਬੁਲਾਇ॥
ਕੋ ਅਜੀਤ ਰਹਾ ਨਹੀ ਜਿਹ ਠਉਰ ਦੇਹੁ ਬਤਾਇ॥੧੩੦॥

ਸਾਰੇ ਮੂੰਹ ਨੀਵਾਂ ਕਰਕੇ ਵੇਖਣ ਲੱਗੇ ਅਤੇ ਸੋਚਨ ਲੱਗੇ ਕਿ ਅਜਿਹਾ ਧਰਤੀ ਉਤੇ ਕੌਣ ਹੈ ਜਿਸ ਦਾ ਨਾਂ ਲਿਆ ਜਾਵੇ। ਪਾਰਸ ਨਾਥ ਇਕ ਇਕ ਰਾਜੇ ਨੂੰ ਬੁਲਾ ਕੇ ਪੁਛਿਆ ਕਿ ਦੱਸੋ ਇਸ ਧਰਤੀ ਉਤੇ ਅਜੈ ਕੌਣ ਹੈ॥੧੩੦॥

ਏਕ ਨ੍ਰਿਪ ਬਾਚ॥ ਰੂਆਲ ਛੰਦ॥ ਏਕ ਭੂਪਤਿ ਉੱਚਰੋ ਸੁਨਿ ਲੇਹ ਰਾਜਾ ਬੈਨ॥
ਜਾਨ ਮਾਫ ਕਰੋ ਕਹੋ ਤਬ ਰਾਜ ਰਾਜ ਸੁ ਨੈਨ॥
ਏਕ ਹੈ ਮੁਨ ਸਿੰਧ ਮੇ ਅਰ ਮੱਛ ਕੇ ਉਰ ਮਾਹਿ॥
ਮੋਹਿ ਰਾਵ ਬਬੇਕ ਭਾਖੋ ਤਾਹਿ ਭੂਪਤਿ ਨਾਹਿ॥੧੩੧॥

ਇਕ ਰਾਜੇ ਨੇ ਕਿਹਾ ਕਿ ਜੇ ਜਾਨ ਬਖਸ਼ੀ ਕਰੋ ਤਾਂ ਮੈਂ ਕੁਝ ਕਹਾਂ। ਸਮੁੰਦਰ ਵਿਚ ਇਕ ਮੱਛ ਹੈ ਅਤੇ ਉਸਦੇ ਪੇਟ ਵਿਚ ਇਕ ਮੁਨੀ ਹੈ। ਮੈਂ ਸੱਚ ਕਹਿ ਰਿਹਾ ਹਾਂ ਕਿ ਉਸ ਪਾਸੋਂ ਪੁਛੋ ਉਸ ਵਿਚ ਨਿਰਣਾ ਕਰਨ ਵਾਲੀ ਬੁੱਧੀ ਹੈ ਹੋਰ ਰਾਜਿਆਂ ਨੂੰ ਪੁੱਛਣ ਦੀ ਲੋੜ ਨਹੀਂ॥੧੩੧॥

ਰੂਆਲ॥ ਏਕ ਦਜੋਸ ਜਟ ਧਰੀ ਨ੍ਰਿਪ ਕੀਨੁ ਛੀਰ ਪ੍ਰਵੇਸ॥
ਚਿਤ੍ਰ ਰੂਪ ਹੁਤੀ ਤਹਾਂ ਇਕ ਨਾਰ ਨਾਗਰ ਭੇਸ॥
ਤਾਸ ਦੇਖਿਸ ਵੇਸ ਕੋ ਗਿਰ ਬਿੰਧ ਸਿੰਧ ਮਝਾਰ॥
ਮੱਛ ਪੇਟ ਮਛਿੰਦ੍ਰ ਜੋਗੀ ਬੈਠ ਹੈ ਨ੍ਰਿਪਬਾਰ॥੧੩੨॥

ਉਸ ਕਿਹਾ ਹੇ ਰਾਜਨ ! ਇਕ ਦਿਨ ਜਟਾਧਾਰੀ ਸ਼ਿਵ ਨੇ ਸਮੁੰਦਰ ਵਿਚ ਪ੍ਰਵੇਸ਼ ਕੀਤਾ

ਅਤੇ ਉਥੇ ਉਨ੍ਹਾਂ ਇਕ ਅਨੂਪਮ ਸੁੰਦਰ ਇਸਤਰੀ ਨੂੰ ਵੇਖਿਆ। ਉਸ ਇਸਤਰੀ ਨੂੰ ਵੇਖ ਕੇ ਉਨ੍ਹਾਂ ਦਾ ਸਮੁੰਦਰ ਵਿਚ ਹੀ ਬੀਰਜਪਾਤ ਹੋ ਗਿਆ ਅਤੇ ਉਸੇ ਕਰਕੇ ਮੱਛ ਦੇ ਪੇਟ ਵਿਚ ਮਛੰਦਰ ਯੋਗੀ ਬਿਰਾਜਮਾਨ ਹਨ॥੧੩੨॥

**ਰੂਆਲ ਛੰਦ॥ ਤਾਸ ਤੇ ਚਲ ਪੂਛੀਐ ਨ੍ਰਿਪ ਸਰਬ ਬਾਤ ਬਿਬੇਕ॥**
**ਏ ਨ ਤੋਹਿ ਬਤਾਇ ਹੈ ਨ੍ਰਿਪ ਭਾਖਿ ਹੋ ਜੁ ਅਨੇਕ॥**
**ਐਸ ਬਾਤ ਸੁਨੀ ਜਬੈ ਤਬ ਰਾਜ ਰਾਜ ਅਵਤਾਰ॥**
**ਸਿੰਧੁ ਖੋਜਨ ਕੋ ਚਲਾ ਲੈ ਜਗਤ ਕੇ ਸਭ ਜਾਰ॥੧੩੩॥**

ਹੇ ਰਾਜਨ ! ਤੁਸੀਂ ਉਸੇ ਪਾਸੋਂ ਜਾਕੇ ਪੁਛੋ, ਇਹ ਰਾਜੇ ਜਿਹੜੇ ਤੁਸੀਂ ਬੁਲਾਏ ਹੋਏ ਹਨ, ਇਹ ਕੁਝ ਨਹੀਂ ਜਾਣਦੇ ਅਤੇ ਨਾ ਹੀ ਕੁਝ ਦੱਸ ਸਕਣਗੇ। ਇਹ ਗੱਲ ਜਦ ਰਾਜਾ ਪਾਰਸ ਨਾਥ ਨੇ ਸੁਣੀ ਤਾਂ ਉਹ ਸਾਰੇ ਸੰਸਾਰ ਦੇ ਜਾਲ ਲੈ ਕੇ ਸਮੁੰਦਰ ਵਿਚੋਂ ਉਸ ਮੱਛੀ ਨੂੰ ਲੱਭਣ ਵਾਸਤੇ ਚੱਲ ਪਿਆ॥੧੩੩॥

**ਰੂਆਲ ਛੰਦ॥ ਭਾਂਤ ਭਾਂਤ ਮੰਗਾਇ ਜਾਲਨ ਸੰਗ ਲੈ ਦਲ ਸਰਬ॥**
**ਜੀਤ ਦੁੰਦਭ ਦੈ ਚਲਾ ਨ੍ਰਿਪ ਜਾਨਕੈ ਜੀਅ ਗਰਬ॥**
**ਮੰਤ੍ਰੀ ਮਿਤ੍ਰ ਕੁਮਾਰਿ ਸੰਪਤ ਸਰਬ ਮੱਧਿ ਬੁਲਾਇ॥**
**ਸਿੰਧ ਜਾਰ ਡਰੇ ਜਹਾ ਤਹਾ ਮੱਛ ਸ਼ੱਤ੍ਰ ਡਰਾਇ॥੧੩੪॥**

ਕਈ ਪ੍ਰਕਾਰ ਦੇ ਜਾਲ ਮੰਗਵਾ ਕੇ ਅਤੇ ਆਪਣੀ ਸਰਬ ਸੈਨਾ ਨੂੰ ਨਾਲ ਲੈ ਕੇ ਰਾਜਾ ਢੋਲ ਨਗਾਰੇ ਵਜਾਉਂਦਾ ਬੜੇ ਮਾਣ ਨਾਲ ਚਲ ਪਿਆ। ਮੰਤਰੀ, ਮਿੱਤਰ, ਰਾਜ ਕੁਮਾਰ ਆਦਿ ਸਭ ਨੂੰ ਬੁਲਾਇਆ ਅਤੇ ਸਮੁੰਦਰ ਵਿਚ ਜਾਲ ਸੁੱਟ ਦਿੱਤੇ। ਜਾਲਾਂ ਨੂੰ ਵੇਖ ਕੇ ਸਭ ਮੱਛੀਆ ਡਰ ਗਈਆ॥੧੩੪॥

**ਭਾਂਤ ਭਾਂਤਨ ਮੱਛ ਕੱਛਪ ਅਉਰ ਜੀਵ ਅਪਾਰ॥**
**ਬੱਧਿ ਜਾਰਨ ਹ੍ਵੈ ਕਢੇ ਕਬ ਤਿਆਗ ਪ੍ਰਾਨ ਸੁਧਾਰ॥**
**ਸਿੰਧ ਤੀਰ ਗਏ ਜਬੈ ਜਲ ਜੀਵ ਏਕੈ ਬਾਰ॥**
**ਐਸ ਭਾਂਤ ਲਏ ਬਖਾਨਤ ਸਿੰਧ ਪੈ ਮਤ ਸਾਰ॥੧੩੫॥**

ਕਈ ਪ੍ਰਕਾਰਾਂ ਦੀਆਂ ਮੱਛੀਆਂ, ਕਛੂ ਅਤੇ ਅਨੇਕਾ ਜੀਵ ਜਾਲਾਂ ਵਿਚ ਫਸਕੇ ਨਿਕਲਣ ਲੱਗੇ ਅਤੇ ਮਰਨ ਲੱਗੇ। ਤਦ ਸਾਰੇ ਜਲ ਜੀਵ ਇਕੱਠੇ ਹੋ ਕੇ ਸਮੁੰਦਰ ਦੇਵਤਾ ਦੇ ਪਾਸ ਗਏ ਅਤੇ ਉਸਨੂੰ ਆਪਣੇ ਦੁੱਖ ਬਾਰੇ ਦੱਸਣ ਲੱਗੇ॥੧੩੫॥

**ਬਿੱਪ ਕੋ ਧਰ ਸਿੰਧ ਮੂਰਤ ਆਇਯੋ ਤਿਹ ਪਾਸਿ॥**
**ਰਤਨ ਹੀਰ ਪ੍ਰਵਾਲ ਮਾਨ ਦੀਨ ਹੈ ਅਨਿਆਸ॥**
**ਜੀਵ ਕਾਹਿ ਸੰਘਾਰੀਐ ਸੁਨਿ ਲੀਜੀਐ ਨ੍ਰਿਪ ਬੈਨ॥**
**ਜਉਨ ਕਾਰਜ ਕੋ ਚਲੇ ਤੁਮ ਸੋ ਨਹੀ ਇਹ ਠੈਨ॥੧੩੬॥**

ਉਨ੍ਹਾਂ ਦੇ ਦੁੱਖ ਦੀ ਵਿਥਿਆ ਸੁਣਕੇ ਸਮੁੰਦਰ ਬ੍ਰਾਹਮਣ ਦਾ ਰੂਪ ਧਾਰ ਕੇ ਰਾਜੇ ਦੇ ਕੋਲ ਆਇਆ ਅਤੇ ਰਾਜੇ ਨੂੰ ਹੀਰੇ, ਮੋਤੀ, ਰਤਨ ਆਦਿ ਭੇਂਟ ਕਰਕੇ ਬੋਲਿਆ ਕਿ ਹੇ ਰਾਜਨ ! ਤੁਸੀਂ ਇਨ੍ਹਾਂ ਜੀਵਾਂ ਨੂੰ ਕਿਉਂ ਮਾਰ ਰਹੇ ਹੋ, ਕਿਉਂਕਿ ਜਿਸ ਕੰਮ ਲਈ ਤੁਸੀਂ ਏਥੇ ਆਏ ਹੋ, ਉਹ ਕੰਮ ਏਥੇ ਨਹੀਂ ਬਣ ਸਕੇਗਾ॥੧੩੬॥

**ਸਿੰਧ ਬਾਚ॥ ਰੂਆਲ ਛੰਦ॥ ਛੀਰ ਸਾਗਰ ਹੈ ਜਹਾ ਸੁਨ ਰਾਜ ਰਾਜਵਤਾਰ॥**
**ਮੱਛ ਉਦਰ ਮਛਿੰਦ੍ਰ ਜੋਗੀ ਬੈਠ ਹੈ ਬ੍ਰਿਤਧਾਰ॥**
**ਡਾਰ ਜਾਰ ਨਿਕਾਰ ਤਾਕਹ ਪੂਛ ਲੇਹ ਬਨਾਇ॥**
**ਜੋ ਕਹਾ ਸੋ ਕੀਜੀਐ ਨ੍ਰਿਪ ਇਹੀ ਸੱਤ ਉਪਾਇ॥੧੩੭॥**

ਇਸ ਲਈ ਹੇ ਰਾਜਨ, ਸ਼ੀਰ ਸਾਗਰ ਵਿਚ ਮਛੰਦਰ ਯੋਗੀ ਇਕ ਮੱਛ ਦੇ ਪੇਟ ਵਿਚ ਸਮਾਧੀ ਲਾਈ ਬੈਠਾ ਹੈ। ਉਸ ਨੂੰ ਜਾਲ ਸੁੱਟ ਕੇ ਫੜ ਲਵੋ ਅਤੇ ਉਸ ਪਾਸੋਂ ਹੀ ਪੁਛੋ। ਹੇ ਰਾਜਨ ! ਜੋ ਮੈਂ ਕਿਹਾ ਹੈ ਆਪ ਉਸੇ ਤਰ੍ਹਾਂ ਕਰੋ, ਇਹੋ ਇਕ ਸੱਚਾ ਉਪਾਅ ਹੈ॥੧੩੭॥

**ਜੋਰਿ ਬੀਰਨ ਲਾਖ ਸਿੰਧਹ ਆਗ ਚਾਲ ਸੁਬਾਹ॥**
**ਹੂਰ ਪੂਰ ਰਹੀ ਜਹਾਂ ਤਹਾਂ ਜੱਤ੍ਰ ਤੱਤ੍ਰ ਉਛਾਹ॥**
**ਭਾਂਤ ਭਾਂਤ ਬਜੰਤ੍ਰ ਬਾਜਤ ਅਉਰ ਘੁਰਤ ਨਿਸ਼ਾਨ॥**
**ਛੀਰ ਸਿੰਧ ਹੁਤੋ ਜਹਾ ਤਿਹ ਠਾਮ ਪਹੁੰਚੇ ਆਨ॥੧੩੮॥**

ਰਾਜਾ ਲੱਖਾਂ ਸੂਰਮਿਆਂ ਨੂੰ ਲੈ ਕੇ ਸਮੁੰਦਰ ਤੋਂ ਅੱਗੇ ਚਲ ਪਿਆ ਅਤੇ ਉਥੇ ਪਹੁੰਚ ਗਿਆ ਜਿਥੇ ਹੂਰ ਪਰੀਆਂ ਬੜੇ ਉਤਸ਼ਾਹ ਅਤੇ ਚਾਹ ਨਾਲ ਰਹਿੰਦੀਆਂ ਸਨ। ਕਈ ਪ੍ਰਕਾਰ ਦੇ ਨਗਾਰੇ ਅਤੇ ਵਾਜੇ ਵਜਾਉਂਦੇ ਉਥੇ ਆ ਪੁਜੇ ਜਿਥੇ ਸ਼ੀਰ ਸਮੁੰਦਰ ਭਾਵ ਦੁੱਧ ਦਾ ਸਮੁੰਦਰ ਸੀ॥੧੩੮।

**ਸੂਤ੍ਰ ਜਾਰ ਬਨਾਇ ਕੈ ਤਿਹ ਮੱਧਿ ਡਾਰ ਅਪਾਰ॥**
**ਅਉਰ ਜੀਵ ਘਨੇ ਗਹੇ ਨ ਵਿਲੋਕਯੋ ਸ਼ਿਵ ਬਾਰ॥**

**********************************************************

ਹਾਰ ਹਾਰ ਫਿਰੈ ਸਭੈ ਭਟ ਆਨ ਭੂਪਤ ਤੀਰ॥
ਅਉਰ ਜੀਵ ਘਨੇ ਗਹੇ ਪਰ ਸੋ ਨ ਪਾਵ ਫਕੀਰ॥੧੩੯॥

ਪਦ ਅਰਥ - ਸੂਤ੍ਰ ਜਾਰ=ਸੂਤ ਦਾ ਜਾਲ। ਸ਼ਿਵ ਬਾਰ=ਸ਼ਿਵਜੀ ਦਾ ਬਾਲਕ, ਮਛੰਦਰ।

ਸੂਤ ਦਾ ਜਾਲ ਬਣਾਕੇ ਸਮੁੰਦਰ ਵਿਚ ਸੁੱਟਿਆ ਗਿਆ। ਜਿਸ ਵਿਚ ਹੋਰ ਕਈ ਜੀਵ ਤਾਂ ਫੜੇ ਗਏ, ਪਰ ਸ਼ਿਵਜੀ ਦਾ ਪੁੱਤਰ ਕਿਤੇ ਵੀ ਵਿਖਾਈ ਨ ਦਿੱਤਾ। ਸਾਰੇ ਸੂਰਬੀਰ ਥੱਕ ਕੇ ਰਾਜੇ ਕੋਲ ਆਏ ਅਤੇ ਕਹਿਣ ਲੱਗੇ ਕਿ ਹੋਰ ਜੀਵ ਤਾਂ ਬਹੁਤ ਫੜੇ ਗਏ ਹਨ, ਪਰ ਸ਼ਿਵਜੀ ਦਾ ਪੁੱਤਰ ਕਿਤੇ ਹੱਥ ਨਹੀਂ ਆਇਆ॥੧੩੯॥

ਮੱਛ ਪੇਟ ਮਛਿੰਦ੍ਰ ਜੋਗੀ ਬੈਠ ਹੈ ਬਿਨ ਆਸ॥
ਜਾਰ ਭੇਟ ਸਕੈ ਨ ਵਾਕੋ ਮੋਨ ਅੰਗ ਸੁਬਾਸ॥
ਏਕ ਜਾਰ ਸੁਨਾ ਨਯੋ ਤਿਹ ਡਾਰੀਐ ਅਬਿਚਾਰ॥
ਸੱਤ ਬਾਤ ਕਹੋ ਤੁਮੈ ਸੁਨਿ ਰਾਜ ਰਾਜ ਵਤਾਰ॥੧੪੦॥

ਉਹ ਕਹਿਣ ਲੱਗੇ ਕਿ ਮੱਛੀ ਦੇ ਪੇਟ ਵਿਚ ਯੋਗੀ ਆਸ ਰਹਿਤ ਬੈਠਾ ਹੈ, ਇਸ ਲਈ ਇਹ ਜਾਲ ਉਸ ਨੂੰ ਫੜ ਨਹੀਂ ਸਕਦਾ। ਹੇ ਰਾਜਨ ! ਹੁਣ ਉਸ ਉਤੇ ਇਕ ਨਵਾਂ ਜਾਲ ਸੁੱਟੋ ਅਤੇ ਇਹੀ ਉਸ ਨੂੰ ਫੜਨ ਦੀ ਠੀਕ ਵਿਧੀ ਹੈ॥੧੪੦॥

ਰੂਆਲ॥ ਗਿਆਨ ਨਾਮ ਸੁਨਾ ਹਮੋ ਤਿਹ ਜਾਰਿ ਕੋ ਨ੍ਰਿਪ ਰਾਇ॥
ਤਉਨ ਤਾ ਮੈ ਡਾਰਕੈ ਮੁਨ ਰਾਜ ਲੇਹੁ ਗਹਾਇ॥
ਯੌ ਨ ਹਾਥਿ ਪਰੇ ਮੁਨੀਸ਼ਰ ਬੀਤ ਹੈ ਬਹੁ ਬਰਖ॥
ਸੱਤ ਬਾਤ ਕਹੋ ਤੁਮੈ ਸੁਨਿ ਲੀਜੀਐ ਭਰਤਰਖ॥੧੪੧॥

ਹੇ ਰਾਜਨ ! ਅਸੀਂ ਉਸ ਜਾਲ ਦਾ ਨਾਂ 'ਗਿਆਨ' ਸੁਣਿਆ ਹੈ, ਇਸ ਲਈ ਉਸ 'ਗਿਆਨ' ਰੂਪੀ ਜਾਲ ਨੂੰ ਸਮੁੰਦਰ ਵਿਚ ਸੁੱਟ ਕੇ ਮੁਨੀ ਰਾਜ ਨੂੰ ਫੜ ਲਵੋ। ਕਈ ਸਾਲ ਬੀਤ ਜਾਣ ਤੇ ਵੀ ਹੋਰ ਕੋਈ ਉਪਾਅ ਕਰਨ ਨਾਲ ਮੁਨੀ ਰਾਜ ਹੱਥ ਨਹੀਂ ਲੱਗਣਗੇ। ਹੇ ਮਹਾਰਾਜ ਅਸੀਂ ਸੱਚ ਕਹਿ ਰਹੇ ਹਾਂ, ਸਾਡੀ ਗੱਲ ਧਿਆਨ ਨਾਲ ਸੁਣੋ॥੧੪੧॥

ਰੂਆਲ॥ ਯੋਂ ਨ ਪਾਨ ਪਰੇ ਮੁਨਾਬਰ ਹੋਹਿ ਕੋਇ ਉਪਾਇ॥
ਡਾਰ ਕੈ ਤੁਮ ਗਜਾਨ ਜਾਰ ਸੁ ਤਾਸੁ ਲੇਹੁ ਗਹਾਇ॥

**ਗਜਾਨ ਜਾਰ ਜਬੈ ਨ੍ਰਿਪੰ ਬਰ ਡਾਰਯੋ ਤਿਹ ਬੀਚ॥**
**ਤਉਨ ਜਾਰ ਗਹੋ ਮੁਨਾਬਰ ਜਾਨ ਦੂਜ੍ਰ ਦਧੀਚ॥੧੪੨॥**

ਹੋਰ ਭਾਵੇਂ ਕਰੋੜਾਂ ਉਪਾਅ ਕਰ ਲਵੋ, ਉਹ ਮੁਨੀ ਹੱਥ ਨਹੀਂ ਆਵੇਗਾ. ਕੇਵਲ 'ਗਿਆਨ' ਦਾ ਜਾਲ ਪਾ ਕੇ ਉਸ ਨੂੰ ਫੜ ਲਵੋ। ਰਾਜੇ ਨੇ ਜਦ ਗਿਆਨ ਦਾ ਜਾਲ ਸਮੁੰਦਰ ਵਿਚ ਸੁੱਟਿਆ ਤਾਂ ਦਧੀਚ ਮੁਨੀ ਵਾਂਗ ਉਸ ਨੂੰ ਜਾਲ ਵਿਚ ਫੜ ਲਿਆ॥੧੪੨॥

**ਮੱਛ ਸਹਿਤ ਮਛਿੰਦ੍ਰ ਜੋਗੀ ਬੱਧਿ ਜਾਰ ਮਝਾਰ॥**
**ਮੱਛ ਲੋਕ ਬਿਲੋਕ ਕੈ ਸਭ ਹ੍ਵੈ ਗਏ ਬਿਸੰਭਾਰ॥**
**ਦ੍ਵੈ ਮਹੂਰਤ ਬਿਤੀ ਜਬੈ ਸੁਧ ਪਾਇਕੈ ਕਛੁ ਅੰਗ॥**
**ਭੂਪ ਦ੍ਵਾਰ ਗਏ ਸਭੈ ਭਟ ਬਾਂਧਿ ਅਸਤ੍ਰ ਉਤੰਗ॥੧੪੩॥**

ਮੱਛ ਦੇ ਸਮੇਤ ਮਛੰਦਰ ਜੋਗੀ ਨੂੰ ਜਾਲ ਵਿਚ ਬੰਨ੍ਹ ਲਿਆ। ਉਸ ਨੂੰ ਵੇਖ ਕੇ ਸਾਰੇ ਹੈਰਾਨ ਰਹਿ ਗਏ ਅਤੇ ਆਪਣੀ ਸੁੱਧ ਬੁੱਧ ਖੋਹ ਬੈਠੇ। ਇਕ ਘੜੀ ਬਾਅਦ ਜਦ ਸਾਰੇ ਲੋਕਾਂ ਨੂੰ ਹੋਸ਼ ਆਈ ਤਾਂ ਸਾਰੇ ਸੂਰਮੇ ਅਸਤਰ ਸ਼ਸਤਰ ਬੰਨ੍ਹ ਕੇ ਰਾਜੇ ਦੇ ਦਰਵਾਜ਼ੇ ਤੇ ਪਹੁੰਚ ਗਏ॥੧੪੩॥

**ਮੱਛ ਉਦਰ ਲਗੇ ਸੇ ਚੀਰਨ ਕਿਉਹੂੰ ਨ ਚੀਰਾ ਜਾਇ॥**
**ਹਾਰਿ ਹਾਰਿ ਪਰੈ ਜਬੈ ਤਬ ਪੂਛ ਮਿਤ੍ਰ ਬੁਲਾਇ॥**
**ਅਉਰ ਕਉਨ ਬਿਚਾਰੀਐ ਉਪਕਾਰ ਤਾਕਰ ਆਜ॥**
**ਦ੍ਰਿਸ਼ਟਿ ਜਾਤ ਪਰੇ ਮੁਨੀਸ਼੍ਵਰ ਸਰੇ ਹਮਰੋ ਕਾਜੁ॥੧੪੪॥**

ਉਹ ਸਾਰੇ ਮਿਲ ਕੇ ਮੱਛੀ ਦਾ ਪੇਟ ਚੀਰਨ ਲੱਗੇ, ਪਰ ਕਿਸੇ ਪਾਸੋਂ ਵੀ ਉਹ ਚੀਰਿਆ ਨ ਗਿਆ। ਜਦ ਸਭ ਹਾਰ ਗਏ ਤਾਂ ਰਾਜੇ ਨੇ ਆਪਣੇ ਮਿੱਤਰਾਂ ਨੂੰ ਬੁਲਾਇਆ ਅਤੇ ਪੁਛਿਆਂ ਕਿ ਹੁਣ ਕੀ ਉਪਾਅ ਕੀਤਾਂ ਜਾਵੇ ਕਿ ਸਾਡਾ ਕੰਮ ਹੋ ਜਾਵੇ ਅਤੇ ਮਨੀਸ਼ਵਰ ਦਿੱਸ ਪਵੇ॥੧੪੪॥

**ਦੋਹਰਾ॥ ਮੱਛ ਪੇਟ ਕਿਹੂੰ ਨਾ ਫੁਟੇ ਸਭ ਕਰ ਹਟੇ ਉਪਾਇ॥**
**ਗਜਾਨ ਗੁਰੂ ਤਿਨਕੋ ਹੁਤੋ ਪੂਛਾ ਤਾਹਿ ਬਨਾਇ॥੧੪੫॥**

ਸਭ ਉਪਾਅ ਕਰ ਚੁਕੇ ਪਰ ਮੱਛੀ ਦਾ ਪੇਟ ਨ ਪਾੜਿਆ ਗਿਆ, ਤਦ ਰਾਜੇ ਨੇ ਆਪਣੇ ਗੁਰੂ ਗਿਆਨ ਪਾਸੋਂ ਚੰਗੀ ਤਰ੍ਹਾਂ ਪੁਛਿਆ॥੧੪੫॥

**ਤੋਮਰ ਛੰਦ॥ ਭਟ ਤਜਾਗ ਕੈ ਸਭ ਗਰਬ॥ ਨ੍ਰਿਪ ਤੀਰ ਬੋਲੇ ਸਰਬ॥**

**ਨ੍ਰਿਪ ਪੂਛੀਐ ਗੁਰ ਗਜਾਨ॥ ਕਹ ਦੇਇ ਤੋਹਿ ਬਿਧਾਨ॥ ੧੪੬॥**

ਸਾਰੇ ਸੂਰਬੀਰ ਹੰਕਾਰ ਛੱਡ ਕੇ ਰਾਜੇ ਦੇ ਨੇੜੇ ਆ ਕੇ ਬੋਲੇ ਕਿ ਹੇ ਰਾਜਨ ! ਗਿਆਨ ਨਾਮੀ ਗੁਰੂ ਪਾਸੋਂ ਪੁਛ ਲਵੋ, ਇਹ ਸਾਰੀਆਂ ਵਿਧੀਆਂ ਦੱਸ ਦੇਵੇਗਾ॥ ੧੪੬॥

**ਤੋਟਕ॥ ਬਿਧ ਪੂਰ ਕੈ ਸੁਭ ਚਾਰ॥ ਅਰ ਗਜਾਨ ਰੀਤਿ ਬਿਚਾਰ॥**
**ਗੁਰ ਭਾਖੀਐ ਮੁਹਿ ਭੇਵ॥ ਕਿਮ ਦੇਖੀਐ ਮੁਨਿ ਦੇਵ॥ ੧੪੭॥**

ਰਾਜੇ ਨੇ ਵਿਧੀ ਅਨੁਸਾਰ ਵਿਚਾਰ ਕਰਕੇ ਗੁਰੂ 'ਗਿਆਨ' ਨੂੰ ਬੁਲਾਇਆ ਅਤੇ ਕਿਹਾ, "ਹੇ ਗੁਰੂਦੇਵ ਮੈਨੂੰ ਇਹ ਭੇਦ ਸਮਝਾਵੋ ਕਿ ਕਿਸ ਤਰ੍ਹਾਂ ਮੁਨੀ ਜੀ ਦੇ ਦਰਸ਼ਨ ਹੋ ਸਕਦੇ ਹਨ॥ ੧੪੭॥

**ਗੁਰ ਗਜਾਨ ਬੋਲਜੋ ਬੈਨ॥ ਸੁਭ ਬਾਚ ਸੋ ਸੁਖ ਦੈਨ॥**
**ਛੁਰਕਾ ਬਿਬੇਕ ਲੈ ਹਾਥ॥ ਇਹ ਫਾਰੀਐ ਤਿਹ ਸਾਥ॥ ੧੪੮॥**

ਗੁਰੂ ਗਿਆਨ ਨੇ ਫਿਰ ਅੰਮ੍ਰਿਤ ਵਰਗੇ ਮਿੱਠੇ ਸ਼ਬਦ ਕਹੇ ਕਿ ਹੇ ਰਾਜਨ ! ਬਿਬੇਕ ਦੀ ਛੁਰੀ ਲੈ ਅਤੇ ਆਪ ਇਸ ਮੱਛ ਦਾ ਪੇਟ ਪਾੜੋ॥ ੧੪੮॥

**ਕੋਟਕ॥ ਤਬ ਕਾਮ ਤੈਸੋ ਈ ਕੀਨ॥ ਗੁਰ ਗਜਾਨ ਜਜੋਂ ਸਿੱਖ ਦੀਨ॥**
**ਗਹਿ ਕੈ ਬਿਬੇਕਹਿ ਹਾਥ॥ ਤਿਹ ਚੀਰਿਆ ਤਿਹ ਸਾਥ॥ ੧੪੯॥**

ਪਦ ਅਰਥ - ਸਿਖ ਦੀਨ=ਸਿਖਿਆ ਦਿੱਤੀ ਸੀ। ਬਿਬੇਕ-ਵਸਤੂ ਦੇ ਸਰੂਪ ਦਾ ਠੀਕ ਠਾਕ ਨਿਰਣਾ ਕਰਨਾ, ਵਿਚਾਰ, ਯਥਾਰਥ, ਸੱਤ ਅੱਸਤ ਦਾ ਵਿਚਾਰ।

ਜਿਵੇਂ ਗੁਰੂ ਨੇ ਸਿਖਿਆ ਦਿੱਤੀ ਸੀ, ਉਸ ਤਰ੍ਹਾਂ ਦਾ ਹੀ ਕਾਰਜ ਕੀਤਾ ਗਿਆ। ਬਿਬੇਕ ਵਿਚਾਰ ਦੀ ਛੁਰੀ ਲੈ ਕੇ ਉਸ ਮੱਛ ਦਾ ਪੇਟ ਚੀਰਿਆ ਗਿਆ॥ ੧੪੯॥

## *ਪਾਰਸ- ਮਛੰਦਰ ਵਾਰਤਾਲਾਪ*

**ਜਬ ਚੀਰ ਪੇਟ ਬਨਾਇ॥ ਤਬ ਦੇਖਏ ਜਗਰਾਇ॥**
**ਜੁਤ ਧਜਾਨ ਮੁਦ੍ਰਤ ਨੈਨ॥ ਬਿਨ ਆਸ ਚਿਤ ਨ ਡੁਲੈਨ॥ ੧੫੦॥**

ਜਦ ਮੱਛ ਦੇ ਪੇਟ ਨੂੰ ਚੀਰਿਆ ਗਿਆ ਤਦ ਜਗਤ ਦੇ ਰਾਜਾ ਮਛੰਦਰ ਮੁਨੀ ਦਿਖਾਈ ਦਿੱਤੇ। ਉਹ ਆਸ ਰਹਿਤ ਹੋ ਕੇ, ਇਕਾਗਰ ਚਿਤ, ਅੱਖਾਂ ਬੰਦ ਕਰਕੇ ਬੈਠੇ ਹੋਏ ਸਨ॥ ੧੫੦॥

**ਤੋਟਕ॥ ਸੱਤ ਧਾਤ ਪੁਤ੍ਰਾ ਕੀਨ॥ ਮੁਨਿ ਦ੍ਰਿਸ਼ਟਿ ਤਰ ਧਰ ਦੀਨ॥**
**ਜਬ ਛੂਟਿ ਰਿਖ ਕੋ ਧਜਾਨ॥ ਤਬ ਭਏ ਭਸਮ ਪ੍ਰਮਾਨ॥ ੧੫੧॥**

ਤਦ ਸੱਤਾਂ ਧਾਤਾਂ ਦਾ ਬਣਿਆ ਹੋਇਆ ਪੁਤਲਾ ਉਸ ਮੁਨੀ ਦੀ ਦ੍ਰਿਸ਼ਟੀ ਦੇ ਥੱਲੇ ਰੱਖ ਦਿੱਤਾ। ਜਦ ਮੁਨੀ ਦਾ ਧਿਆਨ ਟੁਟਿਆ ਤਾਂ ਨਜ਼ਰ ਪੈਂਦਿਆਂ ਹੀ ਉਹ ਪੁਤਲਾ ਦ੍ਰਿਸ਼ਟੀ ਦੇ ਤੇਜ਼ ਕਰਕੇ ਭਸਮ ਹੋ ਗਿਆ॥੧੫੧॥

**ਜੋ ਅਉਰ ਦ੍ਰਿਗ ਤਰ ਆਉ॥ ਸੋਊ ਜੀਅਤ ਜਾਨ ਨ ਪਾਉ॥**
**ਸੋ ਭਸਮ ਹੋਵਤ ਜਾਨ॥ ਬਿਨੁ ਪ੍ਰੀਤਿ ਭਗਤਿ ਨ ਮਾਨ॥੧੫੨॥**

ਜੇ ਕੋਈ ਹੋਰ ਨਜ਼ਰ ਦੇ ਥੱਲੇ ਆਉਂਦਾ ਤਾਂ ਉਹ ਭਸਮ ਹੋਣ ਤੋਂ ਬਚ ਨ ਸਕਦਾ। ਬਿਨਾਂ ਸੱਚੀ ਪ੍ਰੀਤ ਦੇ ਭਗਤੀ ਨਹੀਂ ਹੁੰਦੀ॥੧੫੨॥

**ਜਬ ਭਏ ਪੁਤ੍ਰਾ ਭਸਮ॥ ਜਨ ਅੰਧਤਾ ਰਵ ਰਸਮ॥**
**ਪੁਨ ਪੂਛੀਆ ਤਿਹ ਜਾਇ॥ ਮੁਨ ਰਾਜ ਭੇਦ ਬਤਾਇ॥੧੫੩॥**

ਜਿਵੇਂ ਸੂਰਜ ਦੀ ਕਿਰਨਾਂ ਹਨੇਰੇ ਦਾ ਨਾਸ ਕਰ ਦਿੰਦੀਆਂ ਹਨ ਇਸ ਤਰ੍ਹਾਂ ਹੀ ਉਹ ਪੁਤਲਾ ਸੜ ਕੇ ਭਸਮ ਹੋ ਗਿਆ। ਤਦ ਰਾਜਾ ਉਸ ਮੁਨੀ ਦੇ ਪਾਸ ਗਏ ਅਤੇ ਉਸ ਪਾਸੋਂ ਭੇਦ ਬਾਰੇ ਪੁਛਿਆ॥੧੫੩॥

**ਨਰਾਜ ਛੰਦ॥ ਕਉਨ ਭੂਪ ਭੂੰਮ ਮੈ ਬਤਾਇ ਮੋਹਿ ਦੀਜੀਯੈ॥**
**ਜੁ ਮੋਹਿ ਤ੍ਰਾਸਿ ਨ ਤ੍ਰਸਜੋ ਕ੍ਰਿਪਾ ਰਿਖੀਸ ਕੀਜੀਯੈ॥**
**ਸੁ ਅਉਰ ਕਉਨ ਹੈ ਹਠੀ ਸੁ ਜਉਨ ਮੋ ਨ ਜੀਤਿਯੋ॥**
**ਅਤ੍ਰਾਸ ਕਉਨ ਠਉਰ ਹੈ ਜਹਾ ਨ ਮੋਹ ਬੀਤਿਯੋ॥੧੫੪॥**

ਉਸ ਕਿਹਾ ਕਿ ਮੁਨੀ ਰਾਜ ! ਕਿਰਪਾ ਕਰਕੇ ਮੈਨੂੰ ਉਸ ਰਾਜੇ ਦਾ ਨਾਂ ਦੱਸ ਦੇਵੋ ਜਿਹੜਾ ਕਿ ਮੈਥੋਂ ਡਰਦਾ ਨਹੀਂ ਹੈ। ਉਹ ਕਿਹੜਾ ਹੱਠੀ ਹੈ ਜਿਸ ਨੂੰ ਮੈਂ ਹਾਲੇ ਤਕ ਜਿਤਿਆ ਨਹੀਂ ਹੈ। ਉਹ ਕਿਹੜਾ ਸਥਾਨ ਹੈ ਜਿਹੜਾ ਮੈਂ ਹਾਲੇ ਆਪਣੇ ਅਧੀਨ ਨਹੀਂ ਕੀਤਾ॥੧੫੪॥

**ਨਰਾਜ॥ ਨ ਸ਼ੰਕ ਚਿੱਤ ਆਨੀਯੈ ਨਿਸ਼ੰਕ ਭਾਖ ਦੀਜੀਯੈ॥**
**ਸੁ ਕੋ ਅਜੀਤ ਹੈ ਰਹਾ ਉਚਾਰ ਤਾਸ ਕੀਜੀਯੈ॥**
**ਨਰੇਸ਼ ਦੇਸ ਦੇਸ ਕੇ ਅਸੇਸ ਜੀਤ ਮੈ ਲੀਏ॥**
**ਛਿਤੇਸ ਭੇਸ ਭੇਸ ਕੇ ਗੁਲਾਮ ਆਨ ਹੁਐ ਰਹੇ॥੧੫੫॥**

ਆਪ ਬਿਲਕੁਲ ਬਿਨਾਂ ਕਿਸੇ ਸ਼ਕ ਦੇ ਉਸ ਸੂਰਬੀਰ ਦਾ ਨਾਂ ਦੱਸੋ ਜਿਹੜਾ ਹੁਣ ਤਕ ਅਜਿਤ ਹੈ। ਮੈਂ ਦੇਸ਼ਾਂ ਵਿਦੇਸ਼ਾਂ ਦੇ ਰਾਜਿਆਂ ਨੂੰ ਜਿੱਤ ਲਿਆ ਹੈ ਅਤੇ ਸਾਰੀ ਧਰਤੀ ਦੇ ਰਾਜਿਆਂ ਨੂੰ ਆਪਣਾ ਗ਼ੁਲਾਮ ਬਣਾ ਲਿਆ ਹੈ॥੧੫੫॥

ਨਰਾਜ॥ ਅਸੇਖ ਰਾਜ ਰਾਜ ਕਾਜ ਮੋ ਲਗਾਇਕੈ ਦੀਏ॥
ਅਨੰਤ ਤੀਰਥ ਨ੍ਹਾਤ ਅਛਿੱਨ ਪੁੰਨ ਮੈ ਕੀਏ॥
ਅਨੰਤ ਛਤ੍ਰੀ ਆਨ ਛੈ ਦੁਰੰਤ ਰਾਜ ਮੈ ਕਰੋ॥
ਸੁ ਕੋ ਤਿਹੂ ਜਹਾਨ ਮੈ ਸਮਾਜ ਜਉਨ ਤੇ ਟਰੋ॥੧੫੬॥

ਮੈਂ ਅਨੇਕਾਂ ਰਾਜਿਆਂ ਨੂੰ ਨੋਕਰਾਂ ਦੇ ਤੋਰ ਤੇ ਆਪਣੇ ਰਾਜ ਦੇ ਕੰਮ ਵਿਚ ਲਾਇਆ ਹੋਇਆ ਹੈ, ਅਤੇ ਮੈਂ ਅਨੇਕਾਂ ਤੀਰਥਾਂ ਤੇ ਇਸ਼ਨਾਨ ਕਰਕੇ ਕਈ ਪ੍ਰਕਾਰ ਦਾ ਦਾਨ ਪੁੰਨ ਕੀਤਾ ਹੈ। ਅਨੇਕ ਖਤਰੀਆਂ ਦਾ ਖਾਤਮਾਂ ਕਰਕੇ ਮੈਂ ਰਾਜ ਕਰ ਰਿਹਾ ਹਾਂ। ਮੈਂ ਤਿੰਨਾਂ ਜਹਾਨਾਂ ਤੇ ਉਹ ਹਾਂ ਜਿਸ ਪਾਸੋਂ ਸਾਰਾ ਸਮਾਜ ਅਤੇ ਸਾਰੇ ਜੀਵ ਡਰ ਕੇ ਭੱਜਦੇ ਹਨ॥੧੫੬॥

ਨਰਾਜ॥ ਅਨੰਗ ਰੰਗ ਰੰਗ ਕੇ ਸੁਰੰਗ ਬਾਜ ਮੈ ਹਰੇ॥
ਬਸੇਖ ਰਾਜਸੂਇ ਜਗ ਬਾਜ ਮੇਧ ਮੈ ਕਰੈ॥
ਭੂਮ ਐਸਕੋ ਰਹੀ ਨ ਜੱਗ ਖੰਭ ਜਾਨਿਯੈ॥
ਜਗਤ੍ਰ ਕਰਣ ਕਾਰਣ ਕਰੁ ਦੁਤੀਯ ਮੋਹਿ ਮਾਨਿਯੈ॥੧੫੭॥

ਪਦ ਅਰਥ - ਅਨੰਗ=ਅਣਗਿਣਤ। ਸੁਰੰਗ=ਸੁੰਦਰ ਰੰਗਾਂ ਵਾਲੇ। ਬਾਜ ਮੇਧ=ਅਸ੍ਵਮੇਧ। ਜਗਤ੍ਰ ਕਰਣ ਕਾਰਣ=ਜਗਤ ਦਾ ਕਰਤਾ, ਰੱਬ।

ਮੈਂ ਅਨੇਕਾਂ ਰੰਗਾਂ ਵਾਲੇ ਘੋੜੇ ਖੋਹੇ ਹਨ ਅਤੇ ਕਈ ਪ੍ਰਕਾਰ ਦੇ ਰਾਜ ਸੂਇ ਅਤੇ ਅਸ੍ਵਮੇਧ ਯੱਗ ਕੀਤੇ ਹਨ। ਧਰਤੀ ਦਾ ਕੋਈ ਐਸਾ ਭਾਗ ਨਹੀਂ ਜਿਥੇ ਮੇਰਾ ਜੱਗ ਥੰਭ ਨਹੀਂ ਖੜਾ ਹੈ। ਤੁਸੀਂ ਮੈਨੂੰ ਜਗਤ ਦਾ ਦੂਸਰਾ ਰੱਬ ਹੀ ਮੰਨੋ॥੧੫੭॥

ਸੁ ਅੱਤ੍ਰ ਛੱਤ੍ਰ ਜੇ ਧਰੇ ਸੁ ਛੱਤ੍ਰ ਸੂਰ ਸੇਵਹੀ॥
ਅਦੰਡ ਖੰਡ ਖੰਡਕੇ ਸੁਦੰਡ ਮੋਹਿ ਦੇਵਹੀ॥
ਸੁ ਐਸ ਅਉਰ ਕੌਨ ਹੈ ਪ੍ਰਤਾਪਵਾਨ ਜਾਨੀਐ॥
ਤ੍ਰਿਲੋਕ ਆਜ ਕੇ ਬਿਖੈ ਜੋਗਿੰਦ੍ਰ ਮੋਹਿ ਮਾਨੀਐ॥੧੫੮॥

ਅਸਤਰਾਂ ਸ਼ਸਤਰਾਂ ਨੂੰ ਧਾਰਨ ਕਰਨ ਵਾਲੇ ਸੂਰਬੀਰ ਮੇਰੇ ਸੇਵਕ ਹਨ। ਜਿਹੜੇ ਮੈਨੂੰ ਟੈਕਸ ਨਹੀਂ ਭਰਦੇ ਸਨ ਉਨ੍ਹਾਂ ਨੂੰ ਮੈਂ ਟੁਕੜੇ ਟੁਕੜੇ ਕਰਕੇ ਰੱਖ ਦਿੱਤਾ ਹੈ ਅਤੇ ਉਹ ਮੈਨੂੰ ਹੁਣ ਟੈਕਸ ਦੇ ਰਹੇ ਹਨ। ਮੇਰੇ ਜਿਹੇ ਪ੍ਰਤਾਪ ਵਾਲਾ ਰਾਜਾ ਹੋਰ ਕੋਈ ਨਹੀਂ ਮੰਨਿਆ ਜਾਂਦਾ। ਹੇ ਜੋਗੀ ਰਾਜ ਤਿੰਨਾਂ ਲੋਕਾਂ ਦਾ ਮਾਲਕ ਮੈਨੂੰ ਹੀ ਸਮਝੋ॥੧੫੮॥

## ਮਛਿੰਦ੍ਰ ਬਾਚ॥ ਪਾਰਸ ਨਾਥ ਸੋ॥ ਸਵੈਯਾ॥

**ਕਹਾ ਭਯੋ ਜੋ ਸਭ ਹੀ ਜਗ ਜੀਤ ਸੋ ਲੋਗਨ ਕੋ ਬਹੁ ਤ੍ਰਾਸ ਦਿਖਾਯੋ॥**
**ਅਉਰ ਕਹੀ ਜੁ ਪੈ ਦੇਸ ਬਿਦੇਸਨ ਮਾਹਿ ਭਲੇ ਗਜ ਗਾਹਿ ਬਧਾਯੋ॥**
**ਜੋ ਮਨ ਜੀਤਤ ਹੈ ਸਭ ਦੇਸ ਵਹੈ ਤੁਮਰੈ ਨ੍ਰਿਪ ਹਾਥਿ ਨ ਆਯੋ॥**
**ਲਾਜ ਗਈ ਕਛੁ ਕਾਜ ਸਰਯੋ ਨਹੀ ਲੋਕ ਗਯੋ ਪਰਲੋਕ ਨ ਪਾਯੋ॥ ੧੫੯॥**

ਮਛਿੰਦਰ ਨੇ ਪਾਰਸ ਨਾਥ ਨੂੰ ਕਿਹਾ ਕਿ ਕੀ ਹੋਇਆ ਜੇ ਸਾਰੇ ਸੰਸਾਰ ਨੂੰ ਜਿੱਤ ਕੇ ਤੂੰ ਲੋਕਾਂ ਨੂੰ ਬਹੁਤ ਡਰਾਇਆ ਹੈ, ਕੀ ਹੋਇਆ ਜੇ ਦੇਸ਼ਾਂ ਵਿਦੇਸ਼ਾਂ ਨੂੰ ਤੂੰ ਆਪਣੇ ਹਾਥਿਆਂ ਦੇ ਪੈਰਾਂ ਥਲੇ ਕੁਚਲਿਆ ਹੈ, ਜੋ ਮਨ ਸਾਰੇ ਦੇਸ਼ਾਂ ਨੂੰ ਜਿੱਤਦਾ ਹੈ, ਉਹ ਮਨ ਤਾਂ ਤੇਰੇ ਵੱਸ ਵਿਚ ਨਹੀਂ ਹੈ, ਤੂੰ ਉਸ ਮਨ ਦੇ ਸਾਹਮਣੇ ਕਦੀ ਵੀ ਸ਼ਰਮਿੰਦਾ ਵੀ ਹੋਇਆ ਨਹੀਂ ਹੈ, ਇਸ ਤਰ੍ਹਾਂ ਤੇਰਾ ਇਹ ਲੋਕ ਤੇ ਗਿਆ ਹੀ ਸੀ, ਤੂੰ ਆਪਣਾ ਪਰਲੋਕ ਵੀ ਗਵਾ ਲਿਆ ਹੈ॥੧੫੯॥

**ਸ੍ਵੈਯਾ॥ ਭੂਮ ਕੋ ਕਉਨ ਗੁਮਾਨ ਹੈ ਭੂਪਤ ਸੋ ਨਹੀ ਕਾਹੂ ਕੇ ਸੰਗ ਚਲ ਹੈ॥**
**ਹੈ ਛਲਵੰਤ ਬਡੀ ਬਸੁਧਾ ਯਹਿ ਕਾਹੂ ਕੀ ਹੈ ਨਹ ਕਾਹੂ ਹੁਐ ਹੈ॥**
**ਭਉਨ ਭੰਡਾਰ ਸਭੇ ਬਰ ਨਾਰੁ ਸੁ ਅੰਤਿ ਤੁਝੈ ਕੋਊ ਸਾਥ ਨ ਦੈ ਹੈ॥**
**ਆਨ ਕੀ ਬਾਤ ਚਲਾਤ ਹੋ ਕਾਹੇ ਕਉ ਸੰਗਿ ਕੀ ਦੇਹ ਨ ਸੰਗਿ ਸਿਧੈ ਹੈ॥ ੧੬੦॥**

ਹੇ ਰਾਜਨ ! ਇਸ ਭੂਮੀ ਦਾ ਹੰਕਾਰ ਕੀ ਕਰਦਾ ਹੈ, ਇਹ ਕਿਸੇ ਦੇ ਨਾਲ ਨਹੀਂ ਜਾਂਦੀ, ਇਹ ਧਰਤੀ ਇਕ ਵੱਡੀ ਛਲਣੀ ਹੈ, ਇਹ ਕਿਸੇ ਦੇ ਵੀ ਨਹੀਂ ਹੋਈ ਹੈ ਅਤੇ ਨ ਹੀ ਕਿਸੇ ਦੀ ਹੋਵੇਗੀ, ਤੁਹਾਡੇ ਖਜ਼ਾਨੇ, ਤੁਹਾਡੀਆਂ ਸੁੰਦਰ ਇਸਤਰੀਆਂ ਅੰਤ ਵਿਚ ਕੋਈ ਵੀ ਤੁਹਾਡਾ ਸਾਥ ਨਹੀਂ ਦੇਵੇਗਾ, ਤੁਸੀ ਦੂਸਰਿਆਂ ਦੀ ਤਾਂ ਗੱਲ ਹੀ ਛੱਡੋ, ਤੁਹਾਡਾ ਸਰੀਰ ਵੀ ਅੰਤ ਵਿਚ ਤੁਹਾਡਾ ਸਾਥ ਨਹੀਂ ਦੇਵੇਗਾ॥੧੬੦ ॥

**ਰਾਜ ਕੇ ਸਾਜ ਕੋ ਕਉਨ ਗੁਮਾਨ ਨਿਦਾਨ ਜੁ ਆਪਨ ਸੰਗ ਨ ਜੈ ਹੈ॥**
**ਭਉਨ ਭੰਡਾਰ ਭਰੇ ਘਰਬਾਰ ਸੁ ਏਕ ਹੀ ਬਾਰ ਬਿਗਾਨ ਕਹੈ ਹੈ॥**
**ਪੁਤ੍ਰ ਕਲਤ੍ਰ ਸੁ ਮਿੱਤ੍ਰ ਸਖਾ ਕੋਈ ਅੰਤਿ ਸਮੈ ਤੁਹਿ ਸਾਥ ਨ ਦੈ ਹੈ॥**
**ਚੇਤ ਰੇ ਚੇਤ ਅਚੇਤ ਮਹਾਂ ਪਸੁ ਸੰਗ ਥੀਯੋ ਸੋ ਭੀ ਸੰਗ ਨ ਜੈ ਹੈ॥ ੧੬੧॥**

ਇਹ ਸ਼ਾਹੀ ਠਾਠ, ਇਹ ਮਹਿਲ ਮਾੜੀਆਂ, ਇਹ ਧਨ ਦੌਲਤ ਦੇ ਖਜ਼ਾਨੇ, ਇਹ ਸੁੰਦਰ

ਇਸਤਰੀਆਂ ਇਨ੍ਹਾਂ ਵਿਚੋਂ ਅੰਤ ਸਮੇਂ ਕੋਈ ਵੀ ਤੁਹਾਡੇ ਨਾਲ ਨਹੀਂ ਚਲੇਗਾ ਅਤੇ ਇਹ ਇਕ ਛਿਣ ਵਿਚ ਪਰਾਏ ਹੋ ਜਾਣਗੇ। ਪੁੱਤਰ ਇਸਤਰੀ ਮਿੱਤਰ ਆਦਿ ਕੋਈ ਵੀ ਅੰਤ ਸਮੇਂ ਤੁਹਾਡਾ ਸਾਥ ਨਹੀਂ ਦੇਵੇਗਾ ਹੋਰ ਕਿਸੇ ਦੀ ਗੱਲ ਹੀ ਕੀ ਕਰਨੀ ਹੈ, ਇਹ ਤੇਰੇ ਨਾਲ ਸਦਾ ਰਹਿਣ ਵਾਲਾ ਤੇਰਾ ਸਰੀਰ ਵੀ ਤੇਰੇ ਨਾਲ ਨਹੀਂ ਜਾਵੇਗਾ॥੧੬੧॥

**ਕਉਨ ਭਰੋਸ ਭਟਾਨ ਕੋ ਭੂਪਤ ਭਾਰ ਪਰੇ ਜਿਨ ਭਾਗ ਸਹੈਂਗੇ॥**
**ਭਾਜ ਹੈ ਭੀਰ ਭਯਾਨਕ ਹੁਐ ਕਰ ਭਾਰਥ ਸੋ ਨਹੀ ਭੇਰ ਚਹੈਂਗੇ॥**
**ਏਕ ਉਪਚਾਰ ਨ ਚਾਲ ਹੈ ਰਾਜਨ ਮ੍ਰਿਤ੍ਰ ਸਭੈ ਮ੍ਰਿਤ ਨੀਰ ਬਹੈਂਗੇ॥**
**ਪੁਤ੍ਰ ਕਲਤ੍ਰ ਸਭੈ ਤੁਮਰੇ ਨ੍ਰਿਪ ਛੂਟਤ ਪ੍ਰਾਨ ਮਸਾਨ ਕਹੈ ਗੇ॥ ੧੬੨ ॥**

ਇਨ੍ਹਾਂ ਸੂਰਬੀਰ ਯੋਧਿਆ ਦਾ ਵੀ ਭਰੋਸਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਤੁਹਾਡ ਕਰਮਾਂ ਦੇ ਭਾਰ ਨੂੰ ਇਹ ਕਦੇ ਸਹਿਣ ਨਹੀਂ ਕਰਨਗੇ। ਖਤਰਨਾਕ ਦੁੱਖ ਦੇ ਸਾਹਮਣੇ ਇਹ ਸਾਰੇ ਬਲਹੀਣ ਹੋਕੇ ਨੱਠ ਜਾਣਗੇ। ਇਕ ਵੀ ਉਪਾਅ ਕੰਮ ਨਹੀਂ ਕਰੇਗਾ, ਅਤੇ ਇਹ ਤੁਹਾਡੇ ਸਾਰੇ ਮਿੱਤਰ ਵੱਗਦੇ ਪਾਣੀ ਵਾਂਗ ਵਹਿ ਜਾਣਗੇ। ਤੁਹਾਡੇ ਪੁੱਤਰ, ਤੁਹਾਡੀਆਂ ਇਸਤਰੀਆਂ ਤੁਹਾਡੇ ਪ੍ਰਾਣ ਨਿਕਲਦਿਆਂ ਹੀ ਤੁਹਾਨੂੰ ਪ੍ਰੇਤ ਪ੍ਰੇਤ ਕਹਿਣ ਲੱਗ ਜਾਣਗੇ॥੧੬੨॥

## *ਪਾਰਸ ਨਾਥ ਬਾਚ ਮਛਿੰਦ੍ਰ ਸੋ॥ ਤੋਮਰ ਛੰਦ॥*

**ਮੁਨ ਕਉਨ ਹੈ ਵਹਿ ਰਾਉ॥ ਤਿਹ ਆਜ ਮੋਹਿ ਬਤਾਉ॥**
**ਤਿਹ ਜੀਤ ਹੋ ਜਬ ਜਾਇ ਤਬ ਭਾਖੀਅਉ ਮੁਹਿ ਰਾਇ॥ ੧੬੩ ॥**

ਪਾਰਸ ਨਾਥ ਨੇ ਫਿਰ ਮਛਿੰਦਰ ਨੂੰ ਕਿਹਾ ਕਿ ਹੇ ਮੁਨੀ ! ਮੈਨੂੰ ਇਹ ਦੱਸੋ ਕਿ ਉਹ ਰਾਜਾ ਕੌਣ ਹੈ, ਜਿਸ ਨੂੰ ਜਿੱਤ ਕੇ ਮੈਂ ਸੰਸਾਰ ਦਾ ਮਹਾਰਾਜਾ ਕਹਿਲਾਵਾ॥੧੬੩॥

## *ਰਾਜੇ ਅਬਿਬੇਕ ਅਤੇ ਉਸਦੇ ਸੂਰਬੀਰਾਂ ਦਾ ਵਰਣਨ*

## *ਮਛਿੰਦ੍ਰ ਬਾਚ॥ ਪਾਰਸ ਨਾਥ ਸੋ॥ ਤੋਮਰ ਛੰਦ॥*

**ਸੁਨ ਰਾਜ ਰਾਜਨ ਹੰਸ॥ ਭਵ ਭੂਮ ਕੇ ਅਵਿਤੰਸ॥**
**ਤੁਹਿ ਜੀਤ ਏ ਸਭ ਰਾਇ॥ ਪਰ ਸੋ ਨ ਜੀਤਜੋ ਜਾਇ॥ ੧੬੪ ॥**

ਮਛਿੰਦਰ ਨੇ ਫਿਰ ਪਾਰਸ ਨਾਥ ਨੂੰ ਕਿਹਾ ਕਿ ਹੇ ਰਾਜਿਆਂ ਵਿਚ ਰਾਜ ਹੰਸ ! ਤੂੰ ਧਰਤੀ

ਤੇ ਸ਼ਿਰੋਮਣੀ ਹੈ। ਤੂੰ ਸਾਰੇ ਰਾਜਿਆਂ ਨੂੰ ਜਿੱਤ ਲਿਆ ਹੈ, ਪਰ ਜੋ ਮੈਂ ਦੱਸ ਰਿਹਾ ਹਾਂ ਉਸ ਨੂੰ ਤੁਸੀਂ ਨਹੀਂ ਜਿੱਤ ਸਕੇ ਅਤੇ ਨ ਹੀ ਉਹ ਜਿਤਿਆ ਜਾਵੇਗਾ॥੧੬੪॥

**ਅਬਿਬੇਕ ਹੈ ਤਿਹ ਨਾਉਂ॥ ਤਵ ਹੀਯ ਮੈ ਤਿਹ ਠਾਉਂ॥**
**ਤਿਹ ਜੀਤ ਕਹੀ ਨ ਭੂਪ॥ ਵਹ ਹੈ ਸਰੂਪ ਅਨੂਪ॥੧੬੫॥**

ਉਸਦਾ ਨਾਂ ਅਬਿਬੇਕ ਹੈ ਅਤੇ ਉਹ ਤੁਹਾਡੇ ਹਿਰਦੇ ਵਿਚ ਵਸਦਾ ਹੈ। ਉਸਦੇ ਜਿੱਤਣ ਬਾਰੇ ਤੁਸੀਂ ਕੁਝ ਨਹੀਂ ਕਿਹਾ ਹੈ। ਉਹ ਵੀ ਬਹੁਤ ਅਨੂਪਮ, ਸੁੰਦਰ ਸਰੂਪ ਵਾਲਾ ਸੂਰਮਾ ਹੈ॥੧੬੫॥

**ਛਪੈ ਛੰਦ॥ ਬਲਿ ਮਹੀਪ ਜਿਨ ਛਲਜੋ ਬ੍ਰਹਮ ਬਾਵਨ ਬਸ ਕਿੰਨੋ॥**
**ਕ੍ਰਿਸ਼ਨ ਬਿਸ਼ਨ ਜਿਨ ਹਰੇ ਦੰਡ ਰਘੁਪਤ ਤੇ ਲਿੰਨੋ॥**
**ਦਸ ਗ੍ਰੀਵਹਿ ਜਿਨ ਹਰਾ ਸੁਭਟ ਸੁੰਭਾਸੁਰ ਖੰਡਜੋ॥**
**ਮਹਖਾਸੁਰ ਮਰਦੀਆ ਮਾਨ ਮਧਕੀਟ ਬਿਹੰਡਜੋ॥**
**ਮਊ ਮਦਨ ਰਾਜ ਰਾਜਾ ਨ੍ਰਿਪਤਿ ਨ੍ਰਿਪ ਅਬਿਬੇਕ ਮੰਤ੍ਰੀ ਕੀਯੋ॥**
**ਜਿਹ ਦੇਵ ਦਈਤ ਗੰਧ੍ਰਬ ਮੁਨ ਜੀਤ ਅਡੰਡ ਡੰਡਹਿ ਲੀਯੋ॥੧੬੬॥**

ਪਦ ਅਰਥ - ਬਲਿ ਮਹੀਪ=ਬਲ ਰਾਜਾ। ਸੁਭਟ=ਸੂਰਬੀਰ। ਸੁੰਭਾ ਸੁਰ=ਇਕ ਦੈਂਤ ਦਾ ਨਾਂ।

ਇਸ ਅਬਿਬੇਕ ਰਾਜੇ ਨੇ ਬਲਵਾਨ ਬੱਲ ਰਾਜਾ ਨੂੰ ਜਿੱਤਿਆਂ ਸੀ ਅਤੇ ਬ੍ਰਹਮਾ ਅਤੇ ਬਾਵਨ ਨੂੰ ਆਪਣੇ ਅਧੀਨ ਕਰ ਲਿਆ ਸੀ। ਇਸੇ ਨੇ ਕ੍ਰਿਸ਼ਨ ਅਤੇ ਵਿਸ਼ਨੂੰ ਨੂੰ ਨਸ਼ਟ ਕਰ ਦਿੱਤਾ ਅਤੇ ਰਘੁਪਤੀ ਰਾਮ ਤੋਂ ਦੰਡ ਵਸੂਲ ਕੀਤਾ ਸੀ। ਏਸੇ ਨੇ ਰਾਵਨ, ਸੁੰਭਾਸੁਰ, ਮਹਿਖਾਸੁਰ ਮਧੁਕੀਟ, ਨੂੰ ਖਤਮ ਕਰ ਦਿੱਤਾ ਸੀ। ਹੇ ਕਾਮਦੇਵ ਵਰਗੇ ਸੁੰਦਰ ਰਾਜੇ ! ਤੁਸੀਂ ਉਸ ਅਬਿਬੇਕ ਨੂੰ ਆਪਣਾ ਮੰਤਰੀ ਬਣਾਇਆ ਹੋਇਆ ਹੈ, ਜਿਸ ਦੇਵ, ਦੈਂਤਾਂ, ਗੰਧਰਬਾਂ, ਮੁਨੀਆਂ ਆਦਿ ਸਭ ਨੂੰ ਜਿੱਤ ਕੇ ਉਨ੍ਹਾਂ ਪਾਸੋਂ ਟੈਕਸ ਵਸੂਲ ਕੀਤਾ ਸੀ॥੧੬੬॥

**ਛਪੈ ਛੰਦ॥ ਜਵਨ ਕ੍ਰੱਧ ਕੈ ਜੁੱਧ ਕਰਣ ਕੈਰਵ ਰਣ ਘਾਏ॥**
**ਜਾਸ ਕੋਪ ਕੇ ਕੀਨ ਸੀਸ ਦਸ ਸੀਸ ਗਵਾਏ॥**
**ਜਉਨ ਕ੍ਰੱਧ ਕੇ ਕੀਏ ਦੇ ਦਾਨਵ ਰਣ ਲੁੱਝੇ॥**
**ਜਾਸ ਕ੍ਰੋਧ ਕੋ ਕੀਨ ਖਸ਼ਟ ਕੁਲ ਜਾਦਵ ਜੁੱਝੇ॥**
**ਸੋਊ ਤਾਸ ਮਾਨ ਸੈਨਾਧਪਤਿ ਜਿਦਿਨ ਰੋਸ ਵਹੁ ਆਇ ਹੈ॥**

ਬਿਨ ਇਕ ਬਿਬੇਕ ਸੁਨਹੋ ਨ੍ਰਿਪਤ ਅਵਰ ਸਮੂਹਿ ਕੋ ਜਾਇ ਹੈ॥ ੧੯੭॥

ਇਸ ਅਬਿਬੇਕ ਦੇ ਕਰੋਧ ਕਰਕੇ ਕਰਨ ਅਤੇ ਕੌਰਵ ਯੁਧ ਖੇਤਰ ਵਿਚ ਨਸ਼ਟ ਹੋ ਗਏ ਸਨ। ਇਸ ਦੇ ਕ੍ਰੋਧ ਕਰਕੇ ਰਾਵਣ ਨੂੰ ਦਸੇ ਸਿਰ ਗਵਾਉਂਣੇ ਪਏ। ਇਸ ਦੇ ਹੀ ਕਰੋਧ ਕਰਕੇ ਦੇਵ-ਦਾਨਵਾਂ ਦਾ ਯੁੱਧ ਹੋਇਆ ਅਤੇ ਯਾਦਵਾਂ ਦੀਆਂ ਛੇ ਕੁਲਾਂ ਆਪਸ ਵਿਚ ਲੜ ਮਰੀਆਂ। ਇਸ ਲਈ ਹੇ ਰਾਜਿਆਂ ਦੇ ਰਾਜੇ ! ਜਿਸ ਦਿਨ ਤੁਹਾਡਾ ਅਬਿਬੇਕ ਕਰੋਧ ਤੁਹਾਡੇ ਤੋਂ ਬੇਕਾਬੂ ਹੋ ਕੇ ਬਾਹਰ ਆ ਜਾਵੇਗਾ ਉਸ ਦਿਨ ਇਕ ਬਿਬੇਕ ਨੂੰ ਪ੍ਰਭਾਵਤ ਕਰਨ ਤੋਂ ਬਗੈਰ, ਹੋਰ ਸਾਰਿਆਂ ਤੇ ਛਾ ਜਾਵੇਗਾ॥ ੧੯੭॥

## *ਪਾਰਸ ਨਾਥ ਬਾਚ॥ ਮਛਿੰਦ੍ਰ ਸੋ॥ ਛਪੈ ਛੰਦ॥*

ਸੁਨਹੁ ਮਛਿੰਦ੍ਰ ਬੈਨ ਕਹੋ ਤੁਹਿ ਬਾਤ ਬਿਚੱਛਨ॥
ਇਕ ਬਿਬੇਕ ਅਬਿਬੇਕ ਜਗਤ ਦ੍ਵੈ ਨ੍ਰਿਪਤ ਸੁ ਲੱਛਨ॥
ਬਡ ਜੋਧਾ ਦੂਹੂੰ ਸੰਗ ਬਡੇ ਦੋਊ ਆਪ ਧਨੁਰਧਰ॥
ਏਕ ਜਾਤ ਇਕ ਪਾਤ ਏਕ ਹੀ ਮਾਤ ਜੋਧਾਬਰ॥
ਇਕ ਤਾਤ ਏਕ ਹੀ ਬੰਸ ਪੁਨ ਬੈਰ ਭਾਵ ਦੁਹ ਕਿਮ ਗਹੋ॥
ਤਿਹ ਨਾਮ ਠਾਮ ਆਭਰਣ ਰਥ ਸ਼ਸਤ੍ਰ ਅਸਤ੍ਰ ਸਭ ਮੁਨਿ ਕਹੋ॥ ੧੯੮॥

ਪਾਰਸ ਨਾਥ ਨੇ ਕਿਹਾ, "ਹੇ ਮਛਿੰਦਰ ਮੇਰੀ ਗੱਲ ਸੁਣੋ ! ਮੈਂ ਇਕ ਵਿਲੱਖਣ ਗੱਲ ਕਹਿੰਦਾ ਹਾਂ। ਬਿਬੇਕ ਅਤੇ ਅਬਿਬੇਕ ਦੋਵੇਂ ਚੰਗੇ ਲੱਛਣਾਂ ਵਾਲੇ ਜਗਤ ਦੇ ਰਾਜੇ ਹਨ। ਦੋਵਾਂ ਦੀ ਇਕ ਹੀ ਜਾਤ ਅਤੇ ਇਕ ਹੀ ਮਾਂ ਹੈ। ਦੋਵਾਂ ਦਾ ਇਕ ਹੀ ਪਿਤਾ ਅਤੇ ਇਕ ਹੀ ਵੰਸ਼ ਹੈ, ਫਿਰ ਇਨ੍ਹਾਂ ਦੋਵਾਂ ਵਿਚ ਵੈਰ ਭਾਵਨਾਂ ਕਿਵੇਂ ਹੋ ਸਕਦੀ ਹੈ। ਹੇ ਮੁਨੀ ! ਹੁਣ ਤੁਸੀਂ ਮੈਨੂੰ ਇਹਨਾਂ ਦੇ ਸਥਾਨ, ਨਾਂ, ਗਹਿਣੇ ਕੱਪੜੇ, ਰੱਥ, ਅਸਤਰ ਸ਼ਸਤਰਾਂ ਆਦਿ ਦੇ ਬਾਰੇ ਵਿਚ ਦੱਸੋ॥ ੧੯੮॥

## *ਮਛਿੰਦ੍ਰ ਬਾਚ॥ ਪਾਰਸ ਨਾਥ ਸੋ॥ ਛਪਯ॥*

ਅਸਿਤ ਬਰਣ ਅਬਿਬੇਕ ਅਸਿਤ ਬਾਜੀ ਰਥ ਸੋਭਤ॥
ਅਸਿਤ ਬਸਤ੍ਰ ਤਿਹ ਅੰਗ ਨਿਰਖ ਨਾਰੀ ਨਰ ਲੋਭਤ॥
ਅਸਿਤ ਸਾਰਥੀ ਅਗ੍ਰ ਅਸਿਤ ਆਭਰਣ ਰਥੋ ਤਮ॥
ਅਸਿਤ ਧਨਖ ਕਰ ਅਸਿਤ ਧੁਜਾ ਜਾਨਕ ਪੁਰਖੋਤਮ॥

**ਇਹ ਛਬ ਨਰੇਸ਼ ਅਬਿਬੇਕ ਨ੍ਰਿਪ ਜਗਤ ਜਯੰ ਕਰ ਮਾਨੀਯੈ॥**
**ਅਨ ਜਿੱਤ ਜਾਸ ਕਹ ਨਾ ਤਜੋ ਕਿਸ਼ਨ ਰੂਪ ਤਿਹ ਜਾਨੀਯੈ॥ ੧੬੯॥**

ਪਦ ਅਰਥ - ਅਸਿਤ=ਕਾਲਾ। ਬਾਜੀ=ਘੋੜਾ। ਨਿਰਖ=ਵੇਖਕੇ। ਅਭਰਣ=ਗਹਿਣੇ। ਪੁਰਖੋਤਮ=ਜਗਨ ਨਾਥ।

ਮਛਿੰਦਰ ਨੇ ਕਿਹਾ, "ਹੇ ਰਾਜਾ ਪਾਰਸ ਨਾਥ ! ਅਬਿਬੇਕ ਦਾ ਰੰਗ ਕਾਲਾ ਹੈ, ਰੱਥ ਕਾਲਾ ਹੈ ਅਤੇ ਰੱਥ ਦੇ ਘੋੜੇ ਵੀ ਵਾਲੇ ਹਨ। ਉਸਦੇ ਕੱਪੜੇ ਵੀ ਕਾਲੇ ਹਨ ਅਤੇ ਉਨ੍ਹਾਂ ਨੂੰ ਵੇਖ ਕੇ ਸਭ ਨਰ ਨਾਰੀ ਮੋਹਿਤ ਹੁੰਦੇ ਹਨ। ਰੱਥ ਦਾ ਸਾਰਥੀ ਵੀ ਕਾਲਾ ਹੈ ਅਤੇ ਉਸਦੇ ਕੱਪੜੇ ਵੀ ਕਾਲੇ ਹਨ ਭਾਵ ਉਸਦਾ ਰੱਥ ਅੰਧਕਾਰ ਦਾ ਰੂਪ ਹੈ। ਉਸਦਾ ਧਨੁੱਖ, ਧੁਜਾ ਕਾਲੇ ਹਨ ਅਤੇ ਉਹ ਆਪਣੇ ਆਪ ਨੂੰ ਸਰਬ ਸ੍ਰੇਸ਼ਠ ਆਦਮੀ ਮੰਨਦਾ ਹੈ। ਹੇ ਰਾਜਨ ! ਅਬਿਬੇਕ ਦੀ ਇਸ ਤਰ੍ਹਾਂ ਦੀ ਸ਼ਕਲ ਹੈ, ਜਿਸ ਨੇ ਜਗਤ ਨੂੰ ਜਿੱਤ ਲਿਆ ਹੈ। ਉਹ ਅਜਿਤ ਹੈ ਅਤੇ ਉਸਨੂੰ ਮਹਾਂਬਲੀ ਕ੍ਰਿਸ਼ਨ ਦਾ ਰੂਪ ਮੰਨੋ॥ ੧੬੯॥

**ਛਪੈ ਛੰਦ॥ ਪੁਹਪ ਧਨਖ ਅਲਪਨਚ ਮਤਸ ਜਿਹ ਧੁਜਾ ਬਿਰਾਜੈ॥**
**ਬਾਜਤ ਝਾਝਰ ਤੂਰ ਮਧੁਰ ਬੀਨਾ ਧੁਨ ਬਾਜੈ॥**
**ਸਭ ਬਜੜ੍ਹ ਜਿਹ ਸੰਗ ਬਜਤ ਸੁੰਦਰ ਛਬ ਸੋਹਤ॥**
**ਸੰਗ ਸੈਨ ਅਬਲਾ ਸੰਬੂਹ ਸੁਰ ਨਰ ਮੁਨਿ ਮੋਹਤ॥**
**ਅਸ ਮਦਨ ਰਾਜ ਰਾਜਾ ਨ੍ਰਿਪਤ ਜਿਦਿਨ ਕ੍ਰੌਧ ਕਰਿ ਧਾਇ ਹੈ॥**
**ਬਿਨ ਏਕ ਬਿਬੇਕ ਤਾਕੇ ਸਮੁਹਿ ਅਉਰ ਦੂਸਰ ਕੋ ਜਾਇ ਹੈ॥ ੧੭੦॥**

ਉਸਦਾ ਫੁੱਲਾਂ ਦਾ ਧਨੁਖ ਹੈ ਅਤੇ ਉਸਦੇ ਰੱਥ ਤੇ ਮੱਛੀ ਚਿੰਨ੍ਹ ਵਾਲੀ ਧੁਜਾ ਬਿਰਾਜ ਰਹੀ ਹੈ। ਉਸਦੇ ਚਾਰੇ ਪਾਸੇ ਸੁੰਦਰ ਮਿੱਠੀ ਵੀਣਾ ਅਤੇ ਨਾਦ ਵੱਜਦਾ ਰਹਿੰਦਾ ਹੈ। ਉਸਦੇ ਨਾਲ ਇਸਤਰੀਆਂ ਦਾ ਝੁੰਡ ਰਹਿੰਦਾ ਹੈ ਅਤੇ ਉਹ ਇਸਤਰੀਆਂ ਦੇਵਤੇ ਮਨੁੱਖ ਅਤੇ ਮੁਨੀਆਂ ਦਾ ਮਨ ਮੋਹਿਤ ਕਰਨ ਵਾਲੀਆਂ ਹਨ। ਕਾਮਦੇਵ ਦੇ ਰੂਪ ਵਿਚ ਜਿਸ ਦਿਨ ਇਹ ਅਬਿਬੇਕ ਗੁੱਸੇ ਵਿਚ ਆ ਕੇ ਚੜ੍ਹਾਈ ਕਰ ਦੇਵੇਗਾ ਉਸ ਦਿਨ ਕੇਵਲ ਬਿਬੇਕ ਤੋਂ ਉਪਰੰਤ ਹੋਰ ਕੋਈ ਉਸਦਾ ਸਾਹਮਣਾ ਨਹੀਂ ਕਰ ਸਕੇਗਾ॥ ੧੭੦॥

**ਛਪੈ ਛੰਦ॥ ਕਰਤ ਨ੍ਰਿਤ ਸੁੰਦਰੀ ਬਜਤ ਬੀਨਾ ਧੁਨ ਮੰਗਲ॥**
**ਉਪਜਤ ਰਾਗ ਸੰਬੂਹ ਬਜਤ ਬੈਰਾਰੀ ਬੰਗਲ॥**
**ਭੈਰਵ ਰਾਗ ਬਸੰਤ ਦੀਪ ਹਿੰਡੋਲ ਮਹਾਸੁਰ॥**

ਉਘਟਤ ਤਾਨ ਤਰੰਗ ਸੁਨਤ ਰੀਝਤ ਧੁਨ ਸੁਰ ਨਰ॥
ਇਹ ਛਬ ਪ੍ਰਭਾਵ ਰਿਤ ਰਾਜ ਨ੍ਰਿਪ ਜਿਦਿਨ ਰੋਸ ਕਰਿ ਧਾਇ ਹੈ॥
ਬਿਨਾਂ ਇਕ ਬਿਬੇਕ ਤਾਕੇ ਨ੍ਰਿਪਤ ਅਉਰ ਸਮੁਹਿ ਕੋ ਜਾਇ ਹੈ॥ ੧੭੧॥

ਸੁੰਦਰ ਇਸਤਰੀਆਂ ਵੀਣਾਂ ਵਜਾਉਂਦੀਆਂ ਸੁੰਦਰ ਨਾਚ ਕਰਦੀਆਂ ਹਨ। ਸਾਰੇ ਰਾਗਾਂ ਦੀਆਂ ਧੁਨਾਂ ਉਠਦੀਆਂ ਹਨ ਅਤੇ ਬੈਰਾੜੀ, ਬੰਗਲੀ ਰਾਗਣੀਆਂ ਵੱਜਣ ਲੱਗਦੀਆਂ ਹਨ। ਭੈਰਵ, ਬਸੰਤ, ਦੀਪਕ, ਹਿੰਡੋਲ ਆਦਿ ਦੀਆਂ ਸੁੰਦਰ ਸੁਰਾਂ ਉਠਦੀਆਂ ਹਨ, ਜਿਹੜੀਆਂ ਹਰ ਦੇਵਤੇ ਤੇ ਮਨੁੱਖ ਦਾ ਮਨ ਮੋਹ ਲੈਂਦੀਆਂ ਹਨ। ਹੇ ਰਾਜਨ ਇਸ ਪ੍ਰਭਾਵ ਤੇ ਦੱਖ ਵਾਲਾ ਬਸੰਤ ਰੁੱਤ ਜਿਸ ਦਿਨ੍ਹ ਧਾਵਾ ਬੋਲੇਗਾ, ਉਸ ਦਿਨ ਬਿਨਾਂ ਬਿਬੇਕ ਦੇ ਹੋਰ ਉਸਦਾ ਕੌਣ ਸਾਹਮਣਾ ਕਰ ਸਕੇਗਾ॥ ੧੭੧॥

ਸੋਰਠ ਸਾਰੰਗ ਸੁੱਧ ਮਲ੍ਹਾਰ ਬਿਭਾਸ ਸਰਬ ਗਨ॥
ਰਾਮਕਲੀ ਹਿੰਡੋਲ ਗੌਂਡ ਗੂਜਰੀ ਮਹਾਂ ਧੁਨ॥
ਲਲਤ ਪਰਜ ਗਵਰੀ ਮਲ੍ਹਾਰ ਕਾਨੜਾ ਮਹਾਂ ਛਬਿ॥
ਜਾਹਿ ਬਿਲੋਕਤ ਬੀਰ ਸਰਬ ਤੁਮਰੇ ਜੈਹੈ ਦਬਿ॥
ਇਹ ਬਿਧ ਨਰੇਸ਼ ਰਿਤ ਰਾਜ ਨ੍ਰਿਪ ਮਦਨ ਸੁਅਨ ਜਬ ਗਰਜ ਹੈ॥
ਬਿਨੁ ਇੱਕ ਗਜਾਨ ਸੁਨਹੋ ਨ੍ਰਿਪਤਿ ਸੁ ਅਉਰ ਦੂਸਰ ਕੋ ਬਰਜਿ ਹੈ॥ ੧੭੨॥

ਪਦ ਅਰਥ -ਰਿਤ ਰਾਜ=ਬਸੰਤ ਰੁੱਤ। ਮਦਨ ਸੁਅਨ=ਕਾਮਦੇਵ ਦਾ ਪੁੱਤਰ। ਬਰਿਜ=ਰੋਕ ਸਕਣਾ।

ਸੋਰਠ, ਸਾਰੰਗ, ਸੁੱਧ ਮਲ੍ਹਾਰ, ਵਿਭਾਸ, ਰਾਮਕਲੀ, ਹਿੰਡੋਲ, ਗੋੜ, ਗੂਜਰੀ, ਲਲਿਤ, ਪਰਜ, ਗੌੜੀ, ਮਲ੍ਹਾਰ, ਕਾਨੜਾ ਆਦਿ ਦੀ ਸੁੰਦਰਤਾ ਨੂੰ ਵੇਖ ਸੁਣਕੇ ਤੁਹਾਡੇ ਜੇਹੇ ਸਾਰੇ ਸੂਰਮੇ ਮਸਤ ਹੋ ਕੇ ਧਰਤੀ ਤੇ ਡਿੱਗ ਪੈਣਗੇ। ਇਸ ਤਰ੍ਹਾਂ ਕਾਮਦੇਵ ਦਾ ਪੁੱਤਰ ਬਸੰਤ ਰੁੱਤ ਦੇ ਰੂਪ ਵਿਚ ਜਦ ਗੱਜੇਗਾ ਤਾਂ ਗਿਆਨ ਤੋਂ ਬਿਨਾਂ ਹੋਰ ਉਸ ਨੂੰ ਰੋਕਣ ਵਾਲਾ ਕੌਣ ਹੈ॥ ੧੭੨॥

ਛਪੈ ਛੰਦ॥ ਕਊਧਤ ਦਾਮਨ ਸਘਨ ਸਘਨ ਘੋਰਤ ਚਹੁਦਿਸ ਘਨ॥
ਮੋਹਿਤ ਭਾਮਨ ਸਘਨ ਡਰਤ ਬਿਰਹਨਿ ਤ੍ਰਿਯ ਲਖਿ ਮਨ॥
ਬੋਲਤ ਦਾਦਰੁ ਮੋਰ ਸੁਘਨ ਝਿੱਲੀ ਝਿੰਕਾਰਤ॥
ਦੇਖਤ ਦ੍ਰਿਗਨ ਪ੍ਰਭਾਵ ਅਮਿਤ ਮੁਨ ਮਨ ਬ੍ਰਿਤ ਹਾਰਤ॥

ਇਹ ਬਿਧਿ ਹੁਲਾਸ ਮਦਨਜ ਦੂਸਰ ਜਿਦਿਨ ਚਟਕ ਦੈ ਸਟਕ ਹੈ॥
ਬਿਨੁ ਇਕ ਬਿਬੇਕ ਸੁਨਹੋ ਨ੍ਰਿਪਤ ਅਉਰ ਦੂਸਰ ਕੋ ਹਟਕ ਹੈ॥੧੭੩॥

ਪਦ ਅਰਥ - ਕਉਧਤ=ਚਮਕ। ਦਾਮਨ=ਬਿਜਲੀ। ਬਿਰਹਨਿ=ਪਤੀ ਤੋਂ ਵਿਛੜੀ ਇਸਤਰੀ। ਦਾਦਰ=ਡੱਡੂ। ਝਿੱਲੀ=ਬਿੰਡਾ। ਮਦਨਜ=ਕਾਮਦੇਵ ਦਾ ਪੁੱਤਰ।

ਜਦ ਚਾਰੇ ਪਾਸਿਆਂ ਤੋਂ ਬਦਲ ਘੇਰ ਲੈਣਗੇ, ਬਿਜਲੀ ਚਮਕੇਗੀ ਤਾਂ ਐਸੇ ਵਾਤਾਵਰਨ ਨੂੰ ਵੇਖ ਕੇ ਇਸਤਰੀਆਂ ਮੋਹਿਤ ਹੋ ਕ ਪ੍ਰਸੰਨ ਹੋਣਗੀਆਂ ਪਰ ਆਪਣੇ ਪਤੀਆਂ ਤੋਂ ਵਿਛਤੀਆਂ ਇਸਤਰੀਆਂ ਡਰਨ ਗੀਆਂ। ਡੱਡੂ ਦੀ ਗੜੇਂ ਗੜੇਂ ਅਤੇ ਬਿੰਡੇ ਦੀ ਟੀਂ ਟੀਂ ਦੀ ਆਵਾਜ਼ ਸੁਣਾਈ ਦੇਵੇਗੀ। ਕਾਮਣੀਆਂ ਦੇ ਮਦ ਮਸਤ ਨੈਣਾਂ ਦਾ ਪ੍ਰਭਾਵ ਵੇਖ ਕੇ ਮੁਨੀ ਲੋਕਾਂ ਦੇ ਮਨ ਡੋਲ ਜਾਂਦੇ ਹਨ ਅਤੇ ਬਿਰਤੀਆਂ ਟੁੱਟ ਜਾਂਦੀਆਂ ਹਨ। ਇਸ ਤਰ੍ਹਾਂ ਦਾ ਹੁਲਾਸ ਮਈ ਵਾਤਾਵਰਨ ਜਿਸ ਦਿਨ ਪੂਰੀ ਚਟਕ ਮਟਕ ਨਾਲ ਸਾਹਮਣੇ ਪੇਸ਼ ਹੋਵੇਗਾ ਤਦ ਹੇ ਰਾਜਨ ! ਦਸੋ ਉਸ ਦਿਨ ਕਾਮਦੇਵ ਦੇ ਦੂਜੇ ਪੁੱਤਰ 'ਹੁਲਾਸ' ਨੂੰ ਬਿਬੇਕ ਤੋਂ ਇਲਾਵਾਂ ਕੌਣ ਉਸਦੇ ਪ੍ਰਭਾਵ ਨੂੰ ਟਾਲ ਸਕੇਗਾ॥੧੭੩॥

ਛਪੈ ਛੰਦ॥ ਤ੍ਰਿਤੀਆ ਪੁਤ੍ਰ ਅਨੰਦ ਜਿਦਿਨ ਸ਼ਸਤ੍ਰਨ ਕਹ ਧਰਿ ਹੈ॥
ਕਰਿ ਹੈ ਚਿਤ੍ਰ ਬਚਿਤ੍ਰ ਸੁ ਰਣ ਸੁਰਨਰ ਮੁਨਿ ਡਰਿ ਹੈ॥
ਕੋ ਭਟ ਧਰਿ ਹੈ ਧੀਰ ਜਿਦਿਨ ਸਾਮੁਹਿ ਵਹ ਐ ਹੈ॥
ਸਭ ਕੋ ਤੇਜ ਪ੍ਰਤਾਪ ਛਿਨਕ ਭੀਤਰ ਹਰ ਲੈ ਹੈ॥
ਇਹ ਬਿਧਿ ਅਨੰਦ ਦੁਰਧਰਖ ਭਟ ਜਿਦਿਨ ਸ਼ਸਤ੍ਰ ਗਹਿੱਕ ਹੈ॥
ਬਿਨ ਇਕ ਧੀਰਜ ਸੁਨਿ ਰੇ ਨ੍ਰਿਪਤ ਸੁ ਅਉਰ ਨ ਦੂਸਰਿ ਟਿੱਕ ਹੈ॥੧੭੪॥

ਕਾਮਦੇਵ ਦਾ ਤੀਸਰਾ ਪੁੱਤਰ 'ਆਨੰਦ' ਜਦ ਸ਼ਸਤਰ ਅਸਤਰ ਫੜਕੇ ਵਚਿਤਰ ਢੰਗ ਨਾਲ ਯੁੱਧ ਕਰੇਗਾ ਤਾਂ ਰਿਖੀ ਮੁਨੀ ਵੀ ਡਰ ਜਾਣਗੇ। ਕਿਹੜਾ ਐਸਾ ਸੂਰਮਾ ਹੈ ਜਿਹੜਾ ਧੀਰਜ ਰਖੇਗਾ ਅਤੇ ਉਸ ਦੇ ਸਾਹਮਣੇ ਹੋ ਸਕੇਗਾ। ਇਹ ਸਾਰਿਆਂ ਦਾ ਤੇਜ ਪ੍ਰਤਾਪ ਖਿਣ ਭਰ ਵਿਚ ਖੋਹ ਲਵੇਗਾ। ਇਸ ਤਰ੍ਹਾਂ ਇਹ ਅਨੰਦ ਰੂਪੀ ਮਹਾਂ ਬਲਵਾਨ ਯੋਧਾ ਜਿਸ ਦਿਨ ਸ਼ਸਤਰ ਲੈ ਕੇ ਸਾਹਮਣੇ ਆਇਗਾ ਤਾਂ ਉਸ ਦਿਨ 'ਧੀਰਜ' ਤੋਂ ਬਗੈਰ ਹੋਰ ਉਸ ਦੇ ਸਾਹਮਣੇ ਕੋਈ ਟਿਕ ਨਹੀਂ ਸਕੇਗਾ॥੧੭੪॥

ਛਪੈ ਛੰਦ॥ ਰਤਨ ਜਟਤ ਰਥ ਸੁਭਤ ਖਚਿਤ ਬਜਰਨ ਮੁਕਤਾ ਫਲ॥
ਹੀਰ ਚੀਰ ਆਭਰਣ ਧਰੇ ਸਾਰਥੀ ਮਹਾਬਲ॥
ਕਨਕ ਦੇਖ ਕੁਰਰਾਤ ਕਠਨ ਕਾਮਿਨ ਬ੍ਰਿਤਹਾਰਤ॥

ਤਨ ਪਟੰਬਰ ਜ਼ਰਕਸ਼ੀ ਪਰਮ ਭੂਖਨ ਤਨ ਧਾਰਤ॥
ਇਹ ਛਬ ਅਨੰਦ ਮਦਨਜ ਨ੍ਰਿਪਤ ਜਿਦਿਨ ਗਰਜ ਦਲ ਗਾਹਿ ਹੈ॥
ਬਿਨ ਇਕ ਧੀਰਜ ਸੁਨਿ ਰੇ ਨ੍ਰਿਪਤ ਸੁ ਅਉਰ ਸਮੂਹ ਕੋ ਜਾਹਿ ਹੈ॥ ੧੭੫॥

ਪਦ ਅਰਥ - ਬਜਰਨ=ਹੀਰੇ। ਮੁਕਤਾ ਫਲ=ਮੋਤੀਆਂ ਦੇ ਗੁਛੇ। ਆਭਰਣ=ਗਹਿਣੇ। ਸਾਰਥੀ=ਰਥਵਾਹੀ, ਕੋਚਵਾਨ। ਕਨਕ=ਸੋਨਾ। ਕੁਰ ਰਾਤ=ਕੁੜਨਾ। ਜ਼ਰਕਸ਼ੀ=ਸੋਨੇ ਦੀਆਂ ਤਾਰਾਂ ਨਾਲ ਕੱਪੜੇ ਤੇ ਬੂਟੇ ਬਣਾਉਣਾ।

ਅਨੰਦ ਦਾ ਰੱਥ ਰਤਨਾਂ ਨਾਲ ਜੜਿਆਂ ਹੋਇਆਂ ਅਤੇ ਹੀਰੇ ਮੋਤੀਆਂ ਨਾਲ ਸਸ਼ੋਭਿਤ ਹੈ। ਹੀਰਿਆਂ ਦੇ ਗਹਿਣੇ ਅਤੇ ਕੱਪੜੇ ਪਾਏ ਹੋਏ ਹਨ ਅਤੇ ਉਸ ਦਾ ਰਥਵਾਨ ਵੀ ਬੜਾ ਬਲਵਾਨ ਹੈ। ਸੋਨਾ ਵੀ ਉਸਦੀ ਸੁੰਦਰਤਾ ਨੂੰ ਵੇਖ ਕੇ ਕੁੜਦਾ ਹੈ ਭਾਵ ਘਟੀਆਂ ਅਨੁਭਵ ਕਰਦਾ ਹੈ ਅਤੇ ਇਸਤਰੀਆਂ ਆਪਣਾ ਬਰਤ ਛੱਡ ਕੇ ਉਸ ਉਤੇ ਮੋਹਿਤ ਹੋ ਰਹੀਆਂ ਹਨ। ਉਸ ਸਰੀਰ ਉਤੇ ਸੁੰਦਰ ਗਹਿਣੇ ਅਤੇ ਕੱਪੜੇ ਪਾਏ ਹੋਏ ਹਨ। ਹੇ ਰਾਜਨ ਕਾਮਦੇਵ ਪੁੱਤਰ ਅਨੰਦ ਜਿਸ ਦਿਨ ਇਸ ਸਜ ਧਜ ਦੇ ਨਾਲ ਗੱਜਦਾ ਹੋਇਆ ਸਾਹਮਣੇ ਆਵੇਗਾ ਤਾਂ ਧੀਰਜ ਤੋਂ ਬਗੈਰ ਉਸ ਦ ਅੱਗੇ ਹੋਰ ਕੌਣ ਹੋ ਸਕੇਗਾ॥ ੧੭੫॥

ਛਪੈ ਛੰਦ॥ ਧੂਮ੍ਰ ਬਰਣ ਸਾਰਥੀ ਧੂਮ੍ਰ ਬਾਜੀਰਥ ਛਾਜਤ॥
ਧੂਮ੍ਰ ਬਰਣ ਆਭਰਣ ਨਿਰਖ ਸੁਰ ਨਰ ਮੁਨ ਲਾਜਤ॥
ਧੂਮ੍ਰ ਨੈਨ ਧੂਮਰੋ ਗਾਤ ਧੂਮਰ ਤਿਹ ਭੂਖਨ॥
ਧੂਮ੍ਰ ਬਦਨ ਤੇ ਬਮਤ ਸਰਬ ਸ਼ੱਤ੍ਰ ਕੁਲ ਦੂਖਨ॥
ਅਸ ਭਰਮ ਮਦਨ ਚਤੁਰਥ ਸੁਵਨ ਜਿਦਿਨ ਰੋਸ ਕਰਿ ਧਾਇ ਹੈ॥
ਦਲ ਲੂਟ ਕੂਟ ਤੁਮਰੋ ਨ੍ਰਿਪਤਿ ਸੁ ਸਰਬ ਛਿਨਕ ਮਹਿ ਜਾਇ ਹੈ॥ ੧੭੬॥

ਪਦ ਅਰਥ - ਧੂਮ੍ਰ=ਧੂੰ ਦੇ ਰੰਗ ਵਰਗਾ ਕਾਲਾ। ਗਾਤ=ਸਰੀਰ। ਬਦਨ ਤੇ=ਮੂੰਹ ਵਿਚੋਂ। ਬਮਤ=ਕੈਅ ਕਰਨਾ। ਸੁਵਨ=ਪੁੱਤਰ।

ਕਾਮਦੇਵ ਦੇ ਚੌਥੇ ਪੁੱਤਰ 'ਭਰਮ ਦਾ ਕਾਲੇ ਰੰਗ ਦਾ ਰੱਥ. ਕਾਲੇ ਰੰਗ ਦਾ ਰੱਥਵਾਨ ਅਤੇ ਕਾਲੇ ਰੰਗ ਦੇ ਘੋੜੇ ਹਨ। ਕਾਲੇ ਰੰਗ ਦੇ ਉਸ ਗਹਿਣੇ ਪਾਏ ਹੋਏ ਹਨ. ਜਿਨ੍ਹਾ ਦੀਂ ਚਮਕ ਦਮਕ ਨੂੰ ਵੇਖਕੇ ਦੇਵਤੇ. ਮਨੁੱਖ ਅਤੇ ਮੁਨੀ ਵੀ ਲੱਜਿਤ ਹੋ ਰਹੇ ਹਨ। ਉਸਦੀਆਂ ਅੱਖਾਂ ਕਾਲੀਆਂ ਹਨ. ਸਰੀਰ ਕਾਲਾ ਹੈ. ਗਹਿਣੇ ਕਾਲੇ ਹਨ ਅਤੇ ਉਸ ਮੂੰਹ ਵਿਚੋਂ ਕਾਲਾ ਧੂੰ ਨਿਕਲ ਰਿਹਾ ਹੈ ਜਿਸਨੂੰ ਵੇਖ ਕੇ ਉਸਦੇ ਦੁਸ਼ਮਨ ਦੁਖੀ ਹੁੰਦੇ ਹਨ। ਹੇ ਰਾਜਨ ਕਾਮਦੇਵ ਦਾ ਇਹ ਚੋਥਾਂ ਪੁੱਤਰ 'ਭਰਮ' ਜਿਸ ਦਿਨ ਕਰੋਧ ਵਿਚ ਆ ਕੇ ਧਾਵਾ ਬੋਲੇਗਾ ਤਾਂ ਇਕ ਛਿਣ ਵਿਚ ਲੁਟ ਪੁਟ ਕੇ ਲੈ ਜਾਵੇਗਾ॥ ੧੭੬॥

**ਛਪੈ ਛੰਦ॥ ਅਉਰ ਅਉਰ ਜੇ ਸੁਭਟਿ ਗਨੋ ਤਿਹ ਨਾਮ ਬਿਚੱਛਨ॥**
**ਬਡ ਜੋਧਾ ਬਡ ਸੂਰ ਵਡੇ ਜਿਤਵਾਰ ਸੁਲੱਛਨ॥**
**ਕਲਹਿ ਨਾਮ ਇਕ ਨਾਰਿ ਮਹਾ ਕਲ ਰੂਪ ਕਲਹ ਕਰ॥**
**ਲੋਗ ਚਤੁਰਦਸ ਮਾਂਝਿ ਜਾਸ ਛੋਰਾ ਨਹੀਂ ਸੁਰ ਨਰ॥**
**ਸਭ ਸ਼ਸਤ੍ਰ ਅਸਤ੍ਰ ਭੀਤਰ ਨਿਪਣ ਅਤਿ ਪ੍ਰਭਾਵ ਤਿਹ ਜਾਨੀਐ॥**
**ਸਭ ਦੇਸ ਭੇਸ ਅਰੁ ਰਾਜ ਸਭ ਤ੍ਰਾਸ ਜਵਨ ਕੌ ਮਾਨੀਐ॥ ੧੭੭॥**

ਪਦ ਅਰਥ - ਬਿਚੱਛਨ=ਵਿਲੱਖਣ। ਜਿਤਾਵਰ=ਜੇਤੂ। ਸੁਲੱਛਨ=ਸ਼ੁਭ ਲੱਛਣ। ਕਲਹਿ=ਕਲ੍ਹਾ. ਕਲੇਸ਼। ਚਤਰ ਦਸ=ਚੌਦਾਂ। ਤ੍ਰਾਸ=ਡਰ। ਜਵਨ ਕੌ=ਉਸਦਾ

ਹੋਰ ਸੂਰਬੀਰਾਂ ਦੇ ਨਾਂ ਵੀ ਵਿਲੱਖਣ ਹਨ. ਇਹ ਸਾਰੇ ਬੜੇ ਵੱਡੇ ਯੋਧਾ ਅਤੇ ਯੁੱਧਾਂ ਨੂੰ ਜਿੱਤਣ ਵਾਲੇ ਹਨ। ਇਨ੍ਹਾਂ ਯੋਧਿਆਂ ਵਿਚ ਇਕ ਕਲ੍ਹਾ (ਕਲੇਸ਼) ਨਾਂ ਦੀ ਇਸਤਰੀ ਹੈ ਜਿਸ ਦਾ ਭਿਆਨਕ ਅਤੇ ਵਿਕਰਾਲ ਰੂਪ ਹੈ। ਉਸ ਇਸਤਰੀ ਨੇ ਚੌਦਾਂ ਲੋਕਾਂ ਵਿਚ ਕਿਸੇ ਦੇਵਤਾ ਅਤੇ ਮਨੁੱਖ ਨੂੰ ਨਹੀਂ ਛਡਿਆ ਹੈ। ਅਸਤਰਾਂ ਸ਼ਸਤਰਾਂ ਵਿਚ ਨਿਪੁੰਨ ਅਤੇ ਉਹ ਅਤਿ ਪ੍ਰਭਾਵ ਸ਼ਾਲੀ ਮੰਨੀ ਜਾਂਦੀ ਹੈ। ਦੇਸ਼ਾਂ ਵਿਦੇਸ਼ਾਂ ਅਤੇ ਵੱਖ ਵੱਖ ਭੇਖਾਂ ਦੇ ਰਾਜੇ ਉਸਦਾ ਡਰ ਮੰਨਦੇ ਹਨ॥ ੧੭੭॥

**ਛਪੈ ਛੰਦ॥ ਬੈਰ ਨਾਮ ਇਕ ਬੀਰ ਮਹਾ ਦੁਰਧਰਖ ਅਜੈ ਰਣ॥**
**ਕਬਹੁ ਦੀਨ ਨਹੀ ਪੀਠਿ ਅਨਿਕ ਜੀਤੇ ਜਿਹ ਨ੍ਰਿਪ ਗਣ॥**
**ਲੋਚਨ ਸ੍ਰੋਣਤ ਬਰਣ ਅਰਨ ਸਭ ਸ਼ਸਤ੍ਰ ਅੰਗਿ ਤਿਹ॥**
**ਰਵਿ ਪ੍ਰਕਾਸ਼ ਸਰ ਧੁਜਾ ਅਰਣ ਲਾਜਤ ਲਖ ਛਬਿ ਜਿਹ॥**
**ਇਹ ਭਾਂਤ ਬੈਰ ਬੀਰ ਬਡੋ ਜਿਦਿਨ ਕ੍ਰੂਧ ਕਰਿ ਗਰਜਿ ਹੈ॥**
**ਬਿਨੁ ਏਕ ਸ਼ਾਂਤ ਸੁਨ ਰੇ ਨ੍ਰਿਪਤਿ ਸੁ ਅਉਰ ਨ ਦੂਸਰ ਬਰਜਿ ਹੈ॥ ੧੭੮॥**

ਪਦ ਅਰਥ - ਬੈਰ=ਵੈਰ। ਸ੍ਰੋਣਤ=ਲਹੂ ਵਰਗੀਆਂ ਲਾਲ। ਬੀਰਾ=ਸੂਰਬੀਰ। ਬਰਿਜ=ਰੋਕ

ਇਨ੍ਹਾਂ ਯੋਧਿਆਂ ਵਿਚ 'ਵੈਰ' ਨਾਂ ਦਾ ਇਕ ਅਜੈਤੂ ਸੂਰਬੀਰ ਹੈ ਜਿਸ ਨੇ ਯੁੱਧ ਵਿਚ ਕਦੇ ਪਿਠ ਨਹੀਂ ਵਿਖਾਈ ਅਤੇ ਅਨੇਕਾਂ ਰਾਜਿਆਂ ਨੂੰ ਜਿੱਤ ਲਿਆ ਹੈ। ਉਸਦੇ ਨੈਣਾਂ ਅਤੇ ਸਰੀਰ ਦਾ ਰੰਗ ਲਾਲ ਹੈ ਅਤੇ ਸਾਰੇ ਅੰਗਾਂ ਤੇ ਸ਼ਸਤਰ ਸ਼ੋਭ ਰਹੇ ਹਨ। ਸੂਰਜ ਦੇ ਪ੍ਰਕਾਸ਼ ਵਰਗੀ ਉਸ ਦੀ ਧੁਜਾ ਹੈ ਅਤੇਂ ਉਸਦੀ ਸੁੰਦਰਤਾ ਨੂੰ ਵੇਖ ਕੇ ਸੂਰਜ ਵੀ ਲਜਿੱਤ ਹੁੰਦਾ ਹੈ। ਇਸ ਤਰ੍ਹਾਂ 'ਵੈਰ' ਨਾਮੀ ਇਹ ਸੂਰਬੀਰ ਜਿਸ ਦਿਨ ਕਰੋਧ ਵਿਚ ਆਕੇ ਗਜੇਗਾ. ਉਸ ਦਿਨ ਉਸ ਦਾ ਮੁਕਾਬਲਾ 'ਸ਼ਾਂਤੀ'

ਤੋਂ ਬਗੈਰ ਹੋਰ ਕੋਈ ਨਹੀਂ ਕਰ ਸਕੇਗਾ॥੧੭੮॥

**ਛਪੈ ਛੰਦ॥ ਧੂਮ੍ਰ ਧੁਜਾ ਰਥ ਧੂਮ੍ਰ ਧੂਮ੍ਰ ਸਾਰਥੀ ਬਿਰਾਜਤ॥**
**ਧੂਮ੍ਰ ਬਸਤ੍ਰ ਤਨ ਧਰੋ ਨਿਰਖ ਧੂਅਰੋ ਮਨ ਲਾਜਤ॥**
**ਧੂਮ੍ਰ ਧਨੁਖ ਕਰ ਛਕਜੋ ਬਾਨ ਧੂਮਰੇ ਸੁਹਾਏ॥**
**ਸੁ ਨਰ ਨਾਗ ਭੁਜੰਗ ਜੱਛ ਅਰ ਅਸੁਰ ਲਜਾਏ॥**
**ਇਹ ਛਬਿ ਪ੍ਰਭਾਵ'ਆਲਸ'ਨ੍ਰਿਪਤ ਜਿਦਿਨ ਜੁੱਧ ਕਹ ਜੁੱਟ ਹੈ॥**
**ਉੱਦਮ ਬਿਹੀਨ ਸੁਨ ਰੇ ਨ੍ਰਿਪਤਿ ਅਉਰ ਸਕਲ ਦਲ ਫੁੱਟ ਹੈ॥੧੭੯॥**

ਹੇ ਰਾਜਨ ! ਇਹਨਾਂ ਯੋਧਿਆਂ ਵਿਚ ਇਕ ਪ੍ਰਭਾਵ ਸ਼ਾਲੀ 'ਆਲਸ' ਨਾਮੀਂ ਯੋਧਾ ਵੀ ਹੈ। ਇਸ ਦਾ ਕਾਲਾ ਰੱਥ ਹੈ, ਕਾਲੀ ਧੁਜਾ ਹੈ ਅਤੇ ਰੱਥਵਾਨ ਵੀ ਕਾਲਾ ਹੈ। ਇਸਦੇ ਕਾਲੇ ਕੱਪੜੇ ਵੇਖ ਕੇ ਧੂੰ ਵੀ ਮਨ ਵਿਚ ਲੱਜਿਤ ਹੁੰਦਾ ਹੈ। ਕਾਲੇ ਧਨੁੱਖ ਵਿਚ ਇਸਦੇ ਕਾਲੇ ਤੀਰ ਸ਼ੋਭਦੇ ਹਨ। ਇਸ ਨੂੰ ਵੇਖਕੇ ਦੇਵਤੇ, ਮਨੁੱਖ, ਸੱਪ, ਜੱਛ ਅਤੇ ਦੈਂਤ ਲੱਜਿਤ ਹੁੰਦੇ ਹਨ। ਇਹ ਪ੍ਰਭਾਵਸ਼ਾਲੀ ਯੋਧੇ ਦਾ ਨਾਂ 'ਆਲਸ' ਹੈ। ਜਿਸ ਦਿਨ ਇਹ ਤੁਹਾਡੇ ਸਾਹਮਣੇ ਯੁੱਧ ਵਾਸਤੇ ਆ ਡਟੇਗਾ ਤਾਂ ਤੁਹਾਡਾ 'ਉਦੱਮ' ਰਹਿਤ ਦਲ ਉਸ ਦੀ ਮਾਰ ਖਾ ਕੇ ਤਬਾਹ ਹੋ ਜਾਵੇਗਾ॥੧੭੯॥

**ਛਪੈ ਛੰਦ॥ ਹਰਿਤ ਧੁਜਾ ਅਰੁ ਧਨਖ ਹਰਿਤ ਬਾਜੀ ਰਥ ਸੋਭੰਤ॥**
**ਹਰਿਤ ਬਸਤ੍ਰ ਤਨ ਧਰੇ ਨਿਰਖ ਸੁਰ ਨਰ ਮਨ ਮੋਹੰਤ॥**
**ਪਵਨ ਬੇਗ ਰਥ ਚਲਤ ਭ੍ਰਮਨ ਬਘੂਲਾ ਲਖਿ ਲਾਜਤ॥**
**ਸੁਨਤ ਸ੍ਰਵਨ ਚਕ ਸ਼ਬਦ ਮੇਘ ਮਨ ਮਹਿ ਸੁਖ ਸਾਜਤ॥**
**ਇਹ ਛਬਿ ਪ੍ਰਤਾਪ ਮਦ ਨਾਮ ਨ੍ਰਿਪ ਜਿਦਿਨ ਤੁਰੰਗ ਨਚਾਇ ਹੈ॥**
**ਬਿਨੁ ਇਕ ਬਿਬੇਕ ਸੁਨ ਲੈ ਨ੍ਰਿਪਤਿ ਸੁ ਸਮਰਿ ਨ ਦੂਸਰ ਜਾਇ ਹੈ॥੧੮੦॥**

ਪਦ ਅਰਥ - ਹਰਿਤ=ਹਰੀ। ਬਾਜੀ=ਘੋੜੇ। ਬੇਗ=ਵੇਗ। ਬਘੂਲਾ= ਵਾ ਵਰੋਲਾ। ਸਮਰਿ=ਯੁੱਧ। ਮਦ=ਸ਼ਰਾਬ।

ਹੇ ਰਾਜਨ ! ਇਕ ਹੋਰ ਸੁੰਦਰ ਪ੍ਰਤਾਪ ਵਾਲੇ ਯੋਧੇ ਦਾ ਨਾਂ 'ਮਦ' ਹੈ। ਇਸ ਯੋਧੇ ਦੀ ਹਰੀ ਧੁਜਾ, ਹਰਾ ਧਨੁੱਖ, ਹਰਾ ਰੱਥ, ਹਰੇ ਘੋੜੇ ਅਤੇ ਇਸ ਨੇ ਹਰੇ ਕੱਪੜੇ ਪਹਿਨੇ ਹੋਏ ਹਨ, ਜਿਨ੍ਹਾਂ ਨੂੰ ਵੇਖਕੇ ਦੇਵਤੇ, ਮਨੁਖ, ਮੋਹਿਤ ਹੋ ਰਹੇ ਹਨ। ਹਵਾ ਦੀ ਚਾਲ ਨਾਲ ਚਲਣ ਵਾਲਾ ਉਸਦਾ ਰੱਥ ਵਾਹ ਵਰੋਲੇ ਨੂੰ ਵੀ ਲਜਿੱਤ ਕਰਦਾ ਹੈ। ਉਸਦੀ ਗਰਜਵੀਂ ਆਵਾਜ਼ ਸੁਣ ਕੇ ਬਦਲ ਵੀ ਮਨ ਵਿਚ

ਸੁਖ ਮਹਿਸੂਸ ਕਰਦਾ ਹੈ। ਇਹ 'ਮਦ' ਨਾਮੀ ਸੁੰਦਰ ਪ੍ਰਤਾਪ ਵਾਲਾ ਵਿਅਕਤੀ ਜਿਸ ਦਿਨ ਤੁਹਾਡੇ ਸਾਹਮਣੇ ਆ ਕੇ ਘੋੜਾ ਨਚਾਵੇਗਾ, ਉਸ ਬਿਬੇਕ ਤੋਂ ਉਪਰੰਤ ਹੋਰ ਕੋਈ ਯੋਧਾ ਮੈਦਾਨ ਵਿਚ ਇਸ ਅੱਗੇ ਠਹਿਰ ਨਹੀਂ ਸਕੇਗਾ॥੧੮੦॥

**ਛਪੈ ਛੰਦ॥ ਅਸਿਤ ਧੁਜਾ ਸਾਰਥੀ ਅਸਿਤ ਬਸਤ੍ਰੈ ਅਰੁ ਬਾਜੀ॥**
**ਅਸਤਿ ਕਵਚ ਤਨ ਕਸੇ ਤਜਤ ਬਾਣਨ ਕੀ ਰਾਜੀ॥**
**ਅਸਿਤ ਸਕਲ ਤਿਹ ਬਰਣ ਅਸਿਤ ਲੋਚਨ ਦੁਖ ਮਰਦਨ॥**
**ਅਸਿਤ ਮਣਨ ਕੇ ਸਕਲ ਅੰਗ ਭੂਖਣ ਰੁਚ ਬਰਧਨ॥**
**ਅਸ ਕੁਵ੍ਰਿਤਿ ਬੀਰ ਦੁਰ ਧਰਖ ਅਤਿ ਜਿਦਿਨ ਸਮਰ ਕਹ ਸੱਜਿ ਹੈ॥**
**ਬਿਨੁ ਇਕ ਧੀਰਜ ਬੀਰ ਤਜਿ ਅਉਰ ਸਕਲ ਦਲ ਭੱਜਿ ਹੈ॥੧੮੧॥**

ਪਦ ਅਰਥ - ਅਸਿਤ=ਕਾਲਾ। ਰਾਜੀ=ਕਤਾਰ। ਮਰਦਨ=ਨਾਸ ਕਰਨ ਵਾਲਾ। ਬਰਧਨ=ਵਧਾਉਣ ਵਾਲਾ। ਦੁਰ ਧਰਖ=ਬਹੁਤ ਮੁਸ਼ਕਲ ਨਾਲ ਵੀ ਨਾ ਜਿਤਿਆ ਜਾਣ ਵਾਲਾ। ਕਵ੍ਰਿਤਿ=ਬੁਰੇ ਕਰਮ ਕਰਕੇ ਰੋਟੀ ਕਮਾਉਣ ਵਾਲਾ, ਹਰਾਮ ਖੋਰ, ਬਦਮਾਸ਼, ਭੈੜਾ।

ਇਕ ਹੋਰ ਯੋਧੇ ਦਾ ਨਾਂ 'ਮੰਦਭਾਵਨਾ' ਹੈ। ਉਸਦਾ ਰੱਥ, ਰੱਥਵਾਨ, ਕੱਪੜੇ, ਘੋੜੇ ਆਦਿ ਸਭ ਕਾਲੇ ਹਨ। ਉਸਨੇ ਸਰੀਰ ਉਤੇ ਕਾਲੇ ਰੰਗ ਦਾ ਕਵਚ ਕਸਿਆ ਹੋਇਆ ਹੈ ਅਤੇ ਤੀਰਾਂ ਦੀ ਲੜੀ ਦੀ ਲੜੀ ਛੱਡ ਦਿੰਦਾ ਹੈ। ਉਸਨੇ ਸਾਰੇ ਅੰਗਾਂ ਉਤੇ ਕਾਲੀਆਂ ਮਣੀਆਂ ਦੇ ਗਹਿਣੇ ਪਾਏ ਹੋਏ ਹਨ। ਉਸਦੇ ਸਾਰੇ ਕੱਪੜੇ ਕਾਲੇ ਰੰਗ ਦੇ ਹਨ ਅਤੇ ਉਸ ਕਾਲੇ ਰੰਗ ਦੀਆਂ ਅੱਖਾਂ ਦੁਖਾਂ ਦਾ ਨਾਸ ਕਰਦੀਆਂ ਹਨ। ਇਸ ਮਹਾਂ ਅਜੇਤੂ ਸੂਰਬੀਰ ਦਾ ਨਾ 'ਮੰਦਭਾਵਨਾ' (ਕੁਵ੍ਰਿਤਿ) ਹੈ, ਜਿਸ ਦਿਨ ਇਹ ਯੁੱਧ ਨੂੰ ਸਜਾਇਗਾ, ਇਕ 'ਧੀਰਜ' ਦੀ ਬੀਰਤਾ ਨੂੰ ਛੱਡ ਕੇ ਹੋਰ ਸਾਰਾ ਦਲ ਰਣ ਖੇਤਰ ਵਿਚੋਂ ਭੱਜ ਜਾਵੇਗਾ॥੧੮੧॥

**ਛਪੈ ਛੰਦ॥ ਚਰਮ ਬਰਮ ਕਹ ਧਰੇ ਧਰਮ ਛੱਤ੍ਰੀ ਕੋ ਧਾਰਤ॥**
**ਅਜੈ ਜਾਨ ਆਪਨਹਿ ਸਰਬ ਰਣ ਸੁਭਟ ਪਚਾਰਤ॥**
**ਧਰਨ ਨ ਆਗੈ ਧੀਰ ਬੀਰ ਜਿਹ ਸਾਮੁਹਿ ਧਾਵ॥**
**ਸੁਰ ਅਸੁਰ ਨਰ ਨਾਰ ਜੱਛ ਗੰਧ੍ਰਬ ਗੁਨ ਗਾਵਤ॥**
**ਇਹ ਬਿਧਿ ਗੁਮਾਨ ਜਾ ਦਿਨ ਗਰਜ ਪਰਮ ਕ੍ਰੋਧ ਕਰ ਢੂਕ ਹੈ॥**
**ਬਿਨ ਇੱਕ ਸੀਲ ਸੁਨ ਰੇ ਨ੍ਰਿਪਤਿ ਸੁ ਅਉਰ ਸਕਲ ਪਰ ਹੂਕ ਹੈ॥੧੮੨॥**

ਪਦ ਅਰਥ - ਪਚਾਰਤ=ਵੰਗਾਰਨਾ। ਅਜੈ=ਅਜੇਤੂ। ਨ੍ਰਿਪਣਿ=ਰਾਜਿਆਂ ਦੀ ਫ਼ੌਜ। ਗੁਮਾਨ=ਗੌਰਵ। ਸੀਲ=ਨਿਮਰਤ।

ਹੇ ਰਾਜਨ ! ਸੁਣੋ, ਇਕ ਹੋਰ ਯੋਧੇ ਦਾ ਨਾਂ 'ਗੁਮਾਨ' ਹੈ। ਇਸਨੇ ਚਮੜੇ ਦਾ ਕਵਚ ਪਾਇਆ ਹੋਇਆ ਹੈ ਅਤੇ ਖੱਤਰੀ ਧਰਮ ਨੂੰ ਨਿਭਾਉਣ ਵਾਲਾ ਹੈ। ਆਪਣੇ ਆਪ ਅਜੇਤੂ ਸਮਝ ਕੇ ਇਹ ਸਭ ਨੂੰ ਲਲਕਾਰਦਾ ਹੈ। ਧਰਤੀ ਉਤੇ ਕੋਈ ਵੀ ਸੂਰਮਾ ਇਸ ਅੱਗੇ ਨਹੀਂ ਟਿਕਦਾ ਅਤੇ ਦੇਵਤੇ ਦੈਂਤ, ਜੱਛ, ਗੰਧਰਬ, ਮਰਦ, ਔਰਤ ਸਭ ਇਸਦੇ ਗੁਣ ਗਾਉਂਦੇ ਹਨ। ਇਹ 'ਗੁਮਾਨ' ਨਾਮੀ ਸੂਰਮਾ ਜਿਸ ਦਿਨ ਪਰਮ ਕ੍ਰੋਧ ਵਿਚ ਆ ਕੇ ਗੱਜਦਾ ਹੋਇਆ ਸਾਹਮਣੇ ਆ ਖੜਾ ਹੋਵੇਗਾ, ਉਸ ਦਿਨ ਇਕ 'ਨਿਮਰਤਾ' ਤੋਂ ਸਿਵਾ ਹੋਰ ਸਭ ਨਸ਼ਟ ਹੋ ਜਾਣਗੇ॥੧੯੨॥

**ਛਪੈ ਛੰਦ॥ ਕੜਕ ਕ੍ਰੋਧ ਕਰ ਚੜਗ ਭੜਕਿ ਭਾਦਵਿ ਜਜੋਂ ਗੱਜਤ॥**
**ਸੜਕ ਤੇਗ ਦਾਮਨ ਤੜੱਕ ਤੜ ਭੜ ਰਣ ਸੱਜਤ॥**
**ਲੜਕ ਲੁੱਥ ਬਿੱਥੁਰਗ ਸੇਲ ਸਾਮੁਹਿ ਹੈ ਘੱਲਤ॥**
**ਜਿਦਿਨ ਰੋਸ ਰਾਵਤ ਰਣਹਿ ਦੂਸਰ ਕੋ ਝੱਲਤ॥**
**ਇਹ ਬਿਧਿ 'ਅਪਮਾਨ' ਤਿਹ ਭ੍ਰਾਤਭਨ ਜਿਦਿਨ ਰੁਦ੍ਰ ਰਸ ਮੱਚਿ ਹੈ॥**
**ਬਿਨ ਇੱਕ ਸੀਲ ਦੁਸੀਲ ਭਟ ਸੁ ਅਉਰ ਕਵਣ ਰਣਿ ਗੱਚਿ ਹੈ॥ ੧੯੩॥**

ਪਦ ਅਰਥ - ਦਾਮਨ=ਬਿਜਲੀ। ਤੜੱਕ=ਕੜਕਣਾਂ। ਲੁਥਿ=ਲੋਥਾਂ। ਬਿਥੁੱਰਗ=ਖਿਲਰ ਜਾਂਦੀਆਂ ਹਨ। ਸੇਲ=ਬਰਛੇ। ਘੱਲਤ=ਮਾਰਨਗੇ।

ਹੇ ਰਾਜਨ ! ਇਕ ਹੋਰ ਬੜੀ ਚਮਕ ਦਮਕ ਵਾਲਾ ਯੋਧਾ ਹੈ ਜਿਸਦਾ ਨਾਂ 'ਅਪਮਾਨ' ਹੈ। ਇਸਨੂੰ ਬਿਜਲੀ ਵਾਂਗੂੰ ਕੜਕ ਕੇ ਕ੍ਰੋਧ ਚੜ੍ਹਦਾ ਹੈ ਭਾਦੋਂ ਦੀ ਬਿਜਲੀ ਵਾਂਗ ਇਹ ਚਮਕਦਾ ਅਤੇ ਗੱਜਦਾ ਹੈ। ਇਸ ਦੀ ਤਲਵਾਰ ਜਦ ਸੜਕ ਕਰਕੇ ਮਿਆਨ ਵਿਚੋਂ ਨਿਕਲਦੀ ਹੈ ਤਾਂ ਬਿਜਲੀ ਵਾਂਗ ਕੜ ਕੜ ਕਰਦੀ ਸੂਰਮਿਆਂ ਦੀਆਂ ਲਾਸ਼ਾਂ ਨੂੰ ਟੁਕੜੇ ਟੁਕੜੇ ਕਰ ਕੇ ਸੁੱਟ ਦਿੰਦੀ ਹੈ। ਇਸ ਦਾ ਕ੍ਰੋਧ ਯੁੱਧ ਵਿਚ ਕੋਈ ਵੀ ਸਹਿਣ ਨਹੀਂ ਕਰ ਸਕਦਾ। ਇਹ 'ਅਪਮਾਨ' ਨਾਮੀਂ ਯੋਧਾ ਜਿਸ ਦਿਨ ਤੁਹਾਡਾ ਸਾਥੀ ਬਣੇਗਾ ਤਾਂ ਵਿਕਰਾਲ ਵਾਤਾਵਰਣ ਪੈਦਾ ਕਰ ਦੇਵੇਗਾ। ਉਸ ਦਿਨ 'ਸ਼ਾਂਤ ਭਾਵ' (ਸੀਲ) ਯੋਧੇ ਤੋਂ ਉਪਰੰਤ ਉਸ ਦਾ ਕੋਈ ਮੁਕਾਬਲਾ ਨਹੀਂ ਕਰ ਸਕੇਗਾ॥੧੯੩॥

**ਛਪੈ ਛੰਦ॥ ਧਨੁਖ ਮੰਡਲਾਕਾਰ ਲਗਤ ਜਾਕੋ ਸਦੀਵ ਰਣ॥**
**ਨਿਰਖਤ ਤੇਜ ਪ੍ਰਭਾਵ ਭਟਕ ਭਾਜਤ ਹੈ ਭਟ ਰਣ॥**
**ਕਉਨ ਬਾਂਧ ਤੇ ਧੀਰ ਬੀਰ ਨਿਰਖਤ ਦੁਤਿ ਲਾਜਤ॥**

**ਨਹਨ ਜੁੱਧ ਠਹਰਾਤਿ ਤ੍ਰਸਤ ਦਸਹੂੰ ਦਿਸ ਭਾਜਤ॥**
**ਇਹ ਬਿਧਿ ਅਨਰਥ ਸਮਰੱਥ ਰਣ ਜਦਿਨ ਤੁਰੰਗ ਮਟੱਕ ਹੈ॥**
**ਬਿਨ ਇਕ ਧੀਰ ਸੁਨ ਬੀਰ ਬਰ ਸੁ ਦੂਸਰ ਕਉਨ ਹਟੱਕਿ ਹੈ॥ ੧੮੪॥**

ਪਦ ਅਰਥ - ਮੰਡਲਾਕਾਰ=ਗੋਲ। ਨਿਰਖਤ=ਵੇਖਕੇ। ਭਟ=ਸੂਰਮੇ। ਦੁਤਿ=ਸੁੰਦਰਤਾ। ਅਨਰਥ=ਅਨੱਰਥ, ਅਨਿਆਂ, ਉਪੱਦਰ, ਜ਼ੁਲਮ, ਅਤਿਆਚਾਰ। ਹਟੱਕਿ ਹੈ=ਰੋਕ ਸਕਦਾ ਹੈ। ਧੀਰ=ਧੀਰਜ।

ਹੇ ਰਾਜਨ ! ਸੁਣੋ, ਅਬਿਬੇਕ ਦਾ ਇਕ ਹੋਰ ਯੋਧਾ ਹੈ ਜਿਸ ਦਾ ਨਾਂ 'ਅਨੱਰਥ' ਹੈ। ਉਸ ਦਾ ਧਨੁੱਖ ਗੋਲ ਹੈ ਅਤੇ ਉਹ ਸਦਾ ਯੁੱਧ ਮਚਾਈ ਰਖਦਾ ਹੈ, ਉਸ ਦੇ ਤੇਜ ਪ੍ਰਭਾਵ ਨੂੰ ਵੇਖ ਕੇ ਸੂਰਮੇ ਭਟਕ ਕੇ ਭੱਜ ਜਾਂਦੇ ਹਨ। ਉਸਨੂੰ ਵੇਖਦਿਆਂ ਹੀ ਸੂਰਮਿਆਂ ਦੇ ਚਿਹਰੇ ਧੀਰਜ ਛੱਡ ਕੇ ਲੱਜਿਤ ਹੋ ਜਾਂਦੇ ਹਨ ਅਤੇ ਉਹ ਯੁੱਧ ਵਿਚ ਨਹੀਂ ਠਹਿਰਦੇ ਅਤੇ ਸਭ ਪਾਸੇ ਭੱਜ ਜਾਂਦੇ ਹਨ। ਇਹ 'ਅਨੱਰਥ' ਨਾਮੀਂ ਸਮੱਰਥ ਸੂਰਮਾ ਜਿਸ ਦਿਨ ਤੁਹਾਡੇ ਸਾਹਮਣੇ ਘੋੜਾ ਨਚਾਏਗਾ ਤਾਂ ਇਸ ਸ੍ਰੇਸ਼ਠ ਸੂਰਮੇ ਨਾਲ ਧੀਰਜ ਤੋਂ ਉਪਰੰਤ ਹੋਰ ਕੌਣ ਲੜੇਗਾ॥੧੮੪॥

**ਛਪੈ ਛੰਦ॥ ਪੀਤ ਬਸਤ੍ਰ ਤਨ ਧਰੇ ਧੁਜਾ ਪੀਅਰੀ ਰਥ ਧਾਰੇ॥**
**ਪੀਤ ਧਨਖ ਕਰ ਸੋਭ ਮਾਨ ਰਤਿ ਪਤਿ ਕੋ ਟਾਰੇ॥**
**ਪੀਤ ਬਰਣ ਸਾਰਥੀ ਪੀਤ ਬਰਣੈ ਰਥ ਬਾਜੀ॥**
**ਪੀਤ ਬਰਨ ਕੋ ਬਾਣ ਖੇਤ ਚੜ ਗਰਜਤ ਗਾਜੀ॥**
**ਇਹ ਭਾਂਤ ਬੈਰ ਸੂਰਾ ਨ੍ਰਿਪਤਿ ਜਿਦਿਨ ਗਰਜਿ ਦਲ ਗਾਹਿ ਹੈ॥**
**ਬਿਨ ਇਕ ਗਿਆਨ ਸਵਧਾਨ ਹ੍ਵੈ ਅਉਰ ਸਮਰ ਕੋ ਚਾਹਿ ਹੈ॥ ੧੮੫॥**

ਪਦ ਅਰਥ - ਪੀਅਰੀ=ਪੀਲੀ। ਪੀਤ=ਪੀਲਾ। ਬੈਰ=ਵੈਰ।

ਹੇ ਰਾਜਨ ! 'ਵੈਰ' ਨਾਮੀਂ ਇਕ ਹੋਰ ਸੂਰਮਾ ਹੈ, ਜਿਸ ਨੇ ਪੀਲੇ ਰੰਗ ਦੇ ਕੱਪੜੇ ਪਾਏ ਹੋਏ ਹਨ ਅਤੇ ਉਸਦੇ ਹੱਥ ਦੀ ਧੁਜਾ ਵੀ ਪੀਲੀ ਹੈ। ਉਸਦੇ ਹੱਥ ਵਿਚ ਪੀਲੇ ਰੰਗ ਦਾ ਧਨੁੱਖ ਸ਼ੋਭ ਰਿਹਾ ਹੈ ਜਿਹੜਾ ਕਿ ਰੱਤੀ ਦੇ ਪੱਤੀ ਕਾਮ ਦੇਵ ਦਾ ਘੁਮੰਡ ਤੋੜ ਰਿਹਾ ਹੈ। ਪੀਲੇ ਹੀ ਰੰਗ ਦਾ ਉਸਦਾ ਰੱਥਵਾਨ ਹੈ ਅਤੇ ਪੀਲੇ ਰੰਗ ਦੇ ਹੀ ਅੱਗੇ ਘੋੜੇ ਜੁੱਤੇ ਹਨ। ਪੀਲੇ ਹੀ ਰੰਗ ਦੇ ਉਸ ਦੇ ਤੀਰ ਹਨ ਅਤੇ ਇਹ ਯੁੱਧ ਵਿਚ ਗੱਜਦਾ ਹੈ। ਇਸ ਪ੍ਰਕਾਰ ਦਾ ਸੂਰਮਾ 'ਵੈਰ' ਹੈ, ਜਿਸ ਦਿਨ ਇਹ ਗੱਜ ਕੇ ਫ਼ੋਜਾਂ ਨੂੰ ਲਤਾੜੇਗਾ ਤਾਂ ਉਸ ਦਿਨ 'ਗਿਆਨ' ਤੋਂ ਬਿਨਾਂ ਉਸ ਨਾਲ ਹੋਰ ਕੋਈ ਨਹੀਂ ਲੜ ਸਕੇਗਾ॥੧੮੫॥

**ਛਪੈ ਛੰਦ॥ ਮਲਿਤ ਬਸਤ੍ਰ ਤਨ ਧਰੇ ਮਲਿਤ ਭੂਖਨ ਰਥ ਬਾਂਧੇ॥**

ਮਲਿਤ ਮੁਕਟ ਸਿਰ ਧਰੇ ਪਰਮ ਬਾਣਨ ਕਹ ਸਾਂਧੇ॥
ਮਲਿਤ ਬਰਣ ਸਾਰਥੀ ਮਲਿਤ ਤਾਹੂੰ ਆਭੂਖਨ॥
ਮਲਜਾਗਰ ਕੀ ਗੰਧ ਸਕਲ ਸ਼ਤ੍ਰੂ ਕੁਲ ਦੂਖਨ॥
ਇਹ ਭਾਂਤਿ ਨਿੰਦ ਅਨਧਰ ਸੁਭਟ ਜਿਦਿਨ ਓਯਧਨ ਮੱਚਿ ਹੈ॥
ਬਿਨ ਇਕ ਧੀਰਜ ਸੁਨ ਬੀਰ ਬਰ ਸੁ ਅਉਰ ਕਵਣ ਰਣਿ ਰੱਚਿ ਹੈ॥ ੧੮੬॥

ਪਦ ਅਰਥ - ਮਲਤ=ਮੈਲੇ। ਮਲਜਾਗਰ=ਚੰਦਨ ਦੀ ਸੁਗੰਧ।

ਹੇ ਰਾਜਨ ! ਅਬਿਬੇਕ ਦਾ ਇਕ ਹੋਰ ਮਲੀਨ ਯੋਧਾ 'ਨਿੰਦਾ' ਹੈ। ਇਸ ਨੇ ਮੈਲੇ ਸਰੀਰ ਉਤੇ ਮੈਲੇ ਕੱਪੜੇ ਪਾਏ ਹੋਏ ਹਨ। ਮੈਲੇ ਹੀ ਗਹਿਣੇ ਰੱਥ ਨਾਲ ਬੰਨ੍ਹੇ ਹੋਏ ਹਨ, ਸਿਰ ਉਤੇ ਮੈਲਾ ਮੁੱਕਟ ਧਰਿਆ ਹੋਇਆ ਹੈ ਅਤੇ ਤੀਰ ਨਿਸ਼ਾਨੇ ਤੇ ਸੇਧੇ ਹੋਏ ਹਨ। ਮੈਲੇ ਰੰਗ ਵਾਲਾ ਉਸਦਾ ਰੱਥਵਾਨ ਹੈ ਅਤੇ ਮੈਲੇ ਹੀ ਉਸਦੇ ਗਹਿਣੇ ਹਨ। ਚੰਦਨ ਦੀ ਸੁੰਗਧੀ ਵਾਲਾ ਅਤੇ ਦੁਸ਼ਮਣਾਂ ਨੂੰ ਦੁਖ ਦੇਣ ਵਾਲਾ 'ਨਿੰਦਾ' ਨਾਮੀਂ ਇਹ ਸੂਰਮਾ ਜਿਸ ਦਿਨ ਯੁੱਧ ਛੇੜ ਦੇਵੇਗਾ, ਉਸ ਦਿਨ ਇਕ ਧੀਰਜ ਤੋਂ ਬਗੈਰ, ਹੋਰ ਕਿਹੜਾ ਯੋਧਾ ਉਸ ਨਾਲ ਯੁੱਧ ਕਰ ਸਕੇਗਾ॥ ੧੮੬॥

ਛਪੈ ਛੰਦ॥ ਘੋਰ ਬਸਤ੍ਰ ਤਨ ਧਰੇ ਘੋਰ ਪਗੀਆ ਸਿਰ ਬਾਧੇ॥
ਘੋਰ ਬਰਣ ਸਿਰ ਮੁਕਟ ਘੋਰ ਸ਼ਤ੍ਰੁਨ ਕਹ ਸਾਧੇ॥
ਘੋਰ ਮੰਤ੍ਰ ਮੁਖ ਜਪਤ ਪਰਮ ਆਘੋਰ ਰੂਪ ਤਿਹ॥
ਲਖਤ ਸ੍ਵਰਗ ਭਹਰਾਤ ਘੋਰ ਆਭਾ ਲਖਿਕੈ ਜਿਹ॥
ਇਹ ਭਾਂਤ ਨਰਕ ਦੁਰਧਰਖ ਭਟ ਜਿਦਿਨ ਰੋਸ ਰਣਿ ਆਇ ਹੈ॥
ਖਿਨੁ ਇਕ ਹਰਿ ਨਾਮ ਸੁਨਹੋ ਨ੍ਰਿਪਤਿ ਸੁ ਅਉਰ ਨ ਕੋਇ ਬਚਾਇ ਹੈ॥ ੧੮੭॥

ਪਦ ਅਰਥ - ਘੋਰ=ਭਿਆਨਕ, ਡਰਾਉਣੇ। ਭਹਰਾਤ=ਕੰਬਦਾ

ਉਸ ਸਰੀਰ ਤੇ ਭਿਆਨਕ ਕੱਪੜੇ ਪਾਏ ਹੋਏ ਹਨ ਅਤੇ ਸਿਰ ਉਤੇ ਡਰਾਉਣੀ ਪੱਗ ਬੰਨ੍ਹੀ ਹੋਈ ਹੈ, ਭਿਆਨਕ ਰੰਗ ਦਾ ਮੁੱਕਟ ਪਹਿਨਿਆ ਹੋਇਆ ਹੈ ਅਤੇ ਭਿਆਨਕ ਦੁਸ਼ਮਣਾਂ ਨੂੰ ਉਹ ਠੀਕ ਕਰਨ ਵਾਲਾ ਹੈ। ਭਿਆਨਕ ਮੰਤਰ ਉਹ ਮੂੰਹ ਨਾਲ ਜਪ ਰਿਹਾ ਹੈ ਅਤੇ ਉਸਦਾ ਸਰੂਪ ਅਤਿ ਡਰਾਉਣਾ ਹੈ, ਜਿਸ ਨੂੰ ਵੇਖ ਕੇ ਸੁਰਗ ਵੀ ਕੰਬਦਾ ਹੈ। ਇਸ ਤਰ੍ਹਾਂ ਦਾ ਇਹ 'ਨਰਕ' ਨਾਮੀਂ ਭਿਆਨਕ ਯੋਧਾ ਹੈ। ਹੇ ਰਾਜਨ ਜਿਸ ਦਿਨ ਇਹ 'ਨਰਕ' ਨਾਮੀਂ ਯੋਧਾ ਕ੍ਰੋਧ ਨਾਲ ਮੈਦਾਨ ਵਿਚ ਆਵੇਗਾ ਤਾਂ ਹਰੀ ਦੇ ਨਾਮ ਤੋਂ ਬਿਨਾਂ ਹੋਰ ਕੋਈ ਵੀ ਉਸਦੀ ਮਾਰ ਤੋਂ ਹੀ ਨਹੀਂ ਬਚੇਗਾ॥ ੧੮੭॥

ਛਪੈ ਛੰਦ॥ ਸਿਮਟ ਸਾਂਗ ਸੰਗ੍ਰਹੈ ਸੇਲ ਸਾਮੁਹਿ ਹ੍ਵੈ ਸੁਟੈ॥
ਕਲਤਿ ਕ੍ਰੋਧ ਸੰਜੁਗਤਿ ਗਲਿਤ ਗੈਵਰ ਜਜੋਂ ਜੁਟੈ॥
ਇਕ ਇੱਕ ਬਿਨ ਕੀਨ ਇੱਕ ਤੇ ਇੱਕ ਨ ਚੱਲੈ॥
ਇੱਕ ਇੱਕ ਸੰਗ ਭਿੜੈ ਸ਼ਸਤ੍ਰ ਸਨਮੁਖ ਹ੍ਵੈ ਝੱਲੈ॥
ਇਹ ਬਿਧ ਨਸੀਲ ਦੁੱਸੀਲ ਭਟ ਸਹਤ ਕੁਚੀਲ ਗਰਜਿ ਹੈ॥
ਬਿਨੁ ਏਕ ਸੁਚਹਿ ਸੁਨਿ ਨ੍ਰਿਪ ਨ੍ਰਿਪਣਿ ਸੁ ਅਉਰ ਨ ਕੋਊ ਬਰਜਿ ਹੈ॥ ੧੯੮॥

ਪਦ ਅਰਥ - ਨਸੀਲ=ਬੁਰਾ। ਦੁੱਸੀਲ=ਭੈੜਾ। ਕੁਚੀਲ=ਗੰਦਾ। ਸੁਚਹਿ=ਸੁਚਮਤਾ, ਸਵੱਛਤਾ।

ਇਹ ਯੋਧਾ ਸਿਮਟਕੇ ਬਰਛੇ ਨੂੰ ਫੜ ਲੈਂਦਾ ਹੈ ਅਤੇ ਫਿਰ ਸਾਹਮਣੇ ਹੋ ਕੇ ਬਰਛਾ ਸੁੱਟਦਾ ਹੈ। ਕ੍ਰੋਧ ਦੇ ਸੰਜੁਗਤ ਬੜਾ ਹੀ ਚਮਕਦਾ ਹੋਇਆ ਮਲੂਮ ਹੁੰਦਾ ਹੈ, ਅਤੇ ਮਸਤ ਹਾਥੀ ਵਾਂਗੂੰ ਯੁੱਧ ਵਿਚ ਜੁੱਟ ਜਾਂਦਾ ਹੈ। ਇਕ ਇਕ ਕੀਤੇ ਤੋਂ ਬਿਨਾਂ ਇਕ ਥਾਂ ਤੋਂ ਇਕ ਕਦਮ ਵੀ ਹਿਲਦਾ ਨਹੀਂ ਹੈ। ਇਕ ਇਕ ਨਾਲ ਜੁੱਧ ਕਰਦਾ ਹੈ ਅਤੇ ਸਾਹਮਣੇ ਹੋ ਕੇ ਸ਼ਸਤਰਾਂ ਦੀ ਮਾਰ ਝੱਲਦਾ ਹੈ। ਇਸ ਤਰ੍ਹਾਂ ਦਾ 'ਨਸੀਲ' ਤੇ 'ਦੁਸੀਲ' ਸੂਰਮਾ ਹੈ ਜੋ ਕੁਚੀਲ ਦੇ ਸਮੇਤ ਹੋ ਕੇ ਲਲਕਾਰਾ ਮਾਰਦਾ ਹੈ। ਹੇ ਰਾਜਨ ! ਸੁਣੋ, ਇਕ 'ਸੁੱਚਤਾ' ਸੂਰਮੇ ਤੋਂ ਬਿਨਾਂ, ਰਾਜੇ ਦੀ ਫ਼ੌਜ ਵਿਚੋਂ ਹੋਰ ਕੋਈ ਉਸਨੂੰ ਨਹੀਂ ਰੋਕ ਸਕੇਗਾ॥ ੧੯੮॥

ਛਪੈ ਛੰਦ॥ ਸ਼ਸਤ੍ਰ ਅਸਤ੍ਰ ਦੋਊ ਨਿਪੁਣ ਨਿਪੁਣ ਸਭ ਬੇਦ ਸਾਸ਼ਤ੍ਰ ਕਰ॥
ਅਰਣ ਨੇਤ੍ਰ ਅਰ ਰਕਤ ਬਸਤ੍ਰ ਧ੍ਰਿਤਵਾਨ ਧਨੁਰਧਰ॥
ਬਿਕਟ ਬਾਂਕਜ ਬਡ ਡਜਾਫ਼ ਬਡੋ ਅਭਿਮਾਨ ਧਰੇ ਮਨ॥
ਅਮਿਤ ਰੂਪ ਅਮਿਤੋਜ ਅਭੈ ਆਲੋਕ ਅਜੈ ਰਨ॥
ਅਸ ਸੁਭਟ ਛੁਧਾ ਤ੍ਰਿਸ਼ਨਾ ਸਬਲ ਜਿਦਿਨ ਰੰਗ ਰਣ ਰਚਿ ਹੈ॥
ਬਿਨੁ ਇੱਕ ਨ੍ਰਿਪਤਿ ਨਿਗ੍ਰਹ ਬਿਨਾ ਅਉਰ ਜੀਅਨ ਲੈ ਬਚਿ ਹੈ॥ ੧੯੯॥

ਜੋ ਸ਼ਸਤ੍ਰ ਤੇ ਅਸਤ੍ਰ ਇਨਾਂ ਦੋਹਾਂ ਵਿਚ ਨਿਪੁੰਨ ਹੈ, ਅਤੇ ਸਾਰੇ ਵੇਦਾਂ ਸ਼ਾਸਤਰਾਂ ਦੇ ਵਿਚਾਰਨ ਵਿਚ ਚੱਤਰ ਹੈ। ਲਾਲ ਅੱਖਾਂ ਹਨ, ਕਪੜੇ ਲਾਲ ਹਨ, ਬੜੇ ਧੀਰਜ ਵਾਲਾ ਧਨੁੱਖ ਧਾਰੀ ਸੂਰਮਾ ਹੈ। ਬਿਕਟ ਵਾਕਾਂ ਵਿਚ ਬੜੀ ਵਡਿਆਈ ਵਾਲਾ ਹੈ ਅਤੇ ਮਨ ਵਿਚ ਅਭਿਮਾਨ ਵਾਲਾ ਹੈ। ਅਮਿਤ ਰੂਪ ਹੈ, ਅਮਿਤ ਬਲ ਹੈ, ਡਰ ਤੋਂ ਬਿਨਾਂ ਨਾ ਜਿੱਤੇ ਜਾਣ ਵਾਲਾ ਅਲੌਕਿਕ ਸੂਰਬੀਰ ਹੈ। ਇਸ ਤਰ੍ਹਾਂ ਦਾ ਸੂਰਮਾ 'ਭੁਖ ਤ੍ਰੇਹ' ਬੜਾ ਬਲਵਾਨ ਹੈ, ਜਿਸ ਦਿਨ ਰਣ ਦੇ ਰੰਗ ਵਿਚ ਰਚ ਜਾਏਗਾ, ਉਸ ਦਿਨ ਰਾਜਨ ! ਇਕ 'ਸਵੈ ਕਾਬੂ' ਨਾਮ ਵਾਲੇ ਜੋਧੇ

ਤੋਂ ਬਿਨਾਂ ਹੋਰ ਕੋਈ ਵੀ ਜੀਉਂਦਾ ਨਹੀਂ ਬਚੇਗਾ॥੧੮੯॥

**ਛਪੈ ਛੰਦ॥ ਪਵਨ ਬੇਗ ਰੱਥ ਚਲਤੁ ਸੁ ਛਬਿ ਸਾਵਜ ਤੜਤਾ ਕ੍ਰਿਤ॥**
**ਗਿਰਤ ਧਰਨ ਸੁੰਦਰੀ ਨੈਕ ਜਿਹ ਦਿਸਿ ਫਿਰਿ ਝਾਕਤ॥**
**ਮਦਨ ਮੋਹ ਮਨ ਰਹਤ ਮਨੁਛ ਦੇਖਿਤ ਛਬਿ ਲਾਜਤ॥**
**ਉਪਜਤ ਹੀਯ ਹੁਲਾਸ ਨਿਰਖ ਦੁਤਿ ਕਹ ਦੁਖ ਭਾਜਤ॥**
**ਇਮ ਕਪਟ ਦੇਵ ਅਨਜੇਵ ਨ੍ਰਿਪੁ ਜਿਦਿਨ ਝਟਕ ਦੈ ਧਾਇ ਹੈ॥**
**ਬਿਨ ਏਕ ਸ਼ਾਂਤਿ ਸੁਨਹੋ ਨ੍ਰਿਪਤ ਸੁ ਅਉਰ ਕਵਨ ਸਮੁਹਾਇ ਹੈ॥੧੯੦॥**

ਪਦ ਅਰਥ - ਸਾਵਜ=ਹਾਥੀ। ਤੜਤਾ=ਬਿਜਲੀ। ਮਦਨ ਮੋਹ ਮਨ=ਕਾਮਦੇਵ ਦਾ ਵੀ ਮਨ ਮੋਹ ਲੈਂਦਾ ਹੈ। ਅਨਜੇਵ=ਅਜਿਤ।

ਜਿਸਦਾ ਹਵਾ ਵਾਂਗੂੰ ਤੇਜ ਰਥ ਚਲਦਾ ਹੈ, ਸਾਵਜ ਹਾਥੀ ਵਾਂਗੂੰ ਕਾਲੀ ਛਬ ਵਾਲਾ ਤੇ ਤੜਤਾ ਬਿਜਲੀ ਵਰਗੀ ਕਿਰਤ ਕਰਦਾ ਹੈ। ਜਿਸ ਪਾਸੇ ਵਲ ਮੁੜਕੇ ਜ਼ਰਾ ਜਿੰਨਾਂ ਵੀ ਝਾਕਦਾ ਹੈ, ਉਧਰ ਦੀਆਂ ਸੁੰਦਰ ਇਸਤਰੀਆਂ ਮੋਹਤ ਹੋ ਕੇ ਧਰਤੀ ਤੇ ਡਿੱਗ ਪੈਂਦੀਆਂ ਹਨ। ਕਾਮਦੇਵ ਵੀ ਇਸ ਨੂੰ ਵੇਖ ਕੇ ਮੋਹਿਤ ਹੁੰਦਾ ਹੈ ਅਤੇ ਇਸਦੀ ਸੁੰਦਰਤਾ ਨੂੰ ਵੇਖ ਕੇ ਮਨੁੱਖੀ ਮਨ ਵੀ ਲੱਜਿਤ ਹੁੰਦਾ ਹੈ। ਸੁੰਦਰ ਸ਼ਕਲ ਨੂੰ ਵੇਖਦਿਆਂ ਹੀ ਹਿਰਦੇ ਵਿਚ ਹੁਲਾਸ ਪੈਦਾ ਹੁੰਦਾ ਹੈ ਅਤੇ ਦੁਖ ਭੱਜ ਜਾਂਦਾ ਹੈ। ਇਸ ਤਰ੍ਹਾਂ ਦਾ 'ਕਪਟ ਦੇਵ' ਇਕ ਅਜਿਤ ਰਾਜਾ ਹੈ, ਜਿਸ ਦਿਨ ਝਟਕਾ ਦੇ ਕੇ ਧਾਵਾ ਕਰੇਗਾ। ਹੇ ਰਾਜਨ ! ਸੁਣੋ, ਇਕ 'ਸ਼ਾਂਤੀ' ਤੋਂ ਬਿਨਾਂ, ਉਸਦੇ ਸਾਹਮਣੇ ਹੋਰ ਕੌਣ ਕੋਈ ਆਵੇਗਾ ?॥੧੯੦॥

**ਛਪੈ ਛੰਦ॥ ਚਖਨ ਚਾਰੁ ਚੰਚਲ ਪ੍ਰਭਾਵ ਖੰਜਨ ਲਖਿ ਲਾਜਤ॥**
**ਗਾਵਤ ਰਾਗ ਬਸੰਤ ਬੇਣ ਬੀਨਾ ਧੁਨ ਬਾਜਤ॥**
**ਧਧਕਤ ਧ੍ਰਿਕਟ ਮ੍ਰਿਦੰਗ ਝਾਂਝ ਝਾਲਰ ਸੁਭ ਸੋਹਤ॥**
**ਖਗ ਮ੍ਰਿਗ ਜੱਛ ਭੁਜੰਗ ਅਸੁਰ ਸੁਰ ਨਰ ਮਨ ਮੋਹਤ॥**
**ਅਸ 'ਲੋਭ' ਨਾਮ ਜੋਧਾ ਬਡੋ ਜਿਦਿਨ ਜੁੱਧ ਕਹ ਜੁੱਟਿ ਹੈ॥**
**ਜਸ ਪਵਨ ਬੇਗ ਤੇ ਮੇਘ ਗਣ ਸੁ ਅਸ ਤਵ ਸਭ ਦਲ ਫੁੱਟਿ ਹੈ॥੧੯੧॥**

ਪਦ ਅਰਥ - ਖੰਜਨ=ਮਮੋਲਾ। ਜੁੱਟਿ ਹੈ=ਜੁਟ ਪਵੇਗਾ। ਲੱਖ=ਵੇਖਕੇ।

ਬੜੀਆਂ ਸੁੰਦਰ ਅੱਖਾਂ ਚੰਚਲ ਹਨ ਜਿਨ੍ਹਾਂ ਦੇ ਪ੍ਰਭਾਵ ਨੂੰ ਵੇਖ ਕੇ ਮਮੋਲਾ ਵੀ ਸ਼ਰਮਿੰਦਾ ਹੁੰਦਾ ਹੈ। ਬਸੰਤ ਰਾਗ ਗਾਉਂਦਾ ਹੈ, ਬੇਣ ਤੇ ਬੀਨਾ ਦੀ ਧੁਨੀ ਉਸਦੇ ਨਾਲ ਵਜਦੀ ਹੈ। 'ਧਧਕਿਟ'

ਮ੍ਰਿਦੰਗ ਦੇ ਬੋਲ ਵਜਦੇ ਹਨ, ਅਤੇ 'ਝਾਂਝ' ਤੇ 'ਝਾਲਰ' ਦੀ ਸ਼ੁਭ ਅਵਾਜ ਵੀ ਨਾਲ ਸ਼ੋਭਦੀ ਹੈ। ਪੰਛੀ ਹਿਰਨ, ਜੱਛ, ਸੱਪ, ਦੈਂਤ, ਦੇਵਤੇ ਤੇ ਮਨੁੱਖਾਂ ਦੇ ਮਨ ਨੂੰ ਮੋਹਤ ਕਰ ਰਹੀ ਹੈ। ਇਸ ਤਰ੍ਹਾਂ ਦੇ ਬੜੇ ਭਾਰੇ ਜੋਧੇ ਦਾ ਨਾਂ 'ਲੋਭ' ਹੈ। ਜਿਸ ਦਿਨ ਉਹ ਜੁੱਧ ਵਿਚ ਜੁਟ ਜਾਏਗਾ ਜਿਸ ਤਰ੍ਹਾਂ ਹਵਾ ਦੇ ਜ਼ੋਰ ਨਾਲ ਬਦਲਾਂ ਦਾ ਝੁੰਡ ਪਾਟ ਜਾਂਦਾ ਹੈ, ਠੀਕ ਉਸੇ ਤਰ੍ਹਾਂ ਹੀ ਤੇਰੀ ਸਾਰੀ ਫ਼ੌਜ ਆਪੋ ਵਿਚ ਪਾਟੋ-ਧਾੜ ਹੋ ਜਾਏਗੀ॥੧੯੧॥

**ਛਪੈ ਛੰਦ॥ ਧੁਜ ਪ੍ਰਮਾਣ ਬੀਜੁਰੀ ਭੁਜਾ ਪਾਰੀ ਜਿਹ ਰਾਜਤ॥**
**ਅਤਿ ਚੰਚਲ ਰਥ ਚਲਤ ਨਿਰਖ ਸੁਰ ਨਰ ਮੁਨਿ ਭਾਜਤ ॥**
**ਅਧਿਕ ਰੂਪ ਅਮਿਤੋਜ ਅਮਿਟ ਜੋਧਾ ਰਣ ਦੂਹਕਰ॥**
**ਅਤਿ ਪ੍ਰਤਾਪ ਬਲਵੰਤ ਲਗਤ ਸ਼ਤ੍ਰੁਨ ਕਹ ਰਿਪੁ ਹਰ॥**
**ਅਸ 'ਮੋਹ' ਨਾਮ ਜੋਧਾ ਜਸੀ ਜਦਿਨ ਜੁੱਧ ਕਹਿ ਜੁੱਟਿ ਹੈ॥**
**ਬਿਨ ਇਕ ਬਿਚਾਰ ਅਬਿਚਾਰ ਨ੍ਰਿਪ ਅਉਰ ਸਕਲ ਦਲ ਫੁੱਟਿ ਹੈ॥੧੯੨॥**

ਬਿਜਲੀ ਵਰਗੀ ਦਮਕ ਵਾਲੀ ਧੁਜਾ ਹੈ, ਜਿਸਦੀਆਂ ਬੜੀਆਂ ਵਡੀਆਂ ਬਾਹਾਂ ਸ਼ੋਭਦੀਆਂ ਹਨ। ਬੜਾ ਹੀ ਚੰਚਲ ਰੱਥ ਚਲਦਾ ਹੈ, ਜਿਸਨੂੰ ਵੇਖ ਕੇ ਦੇਵਤੇ, ਮਨੁੱਖ ਤੇ ਮੁਨੀ ਭੱਜ ਜਾਂਦੇ ਹਨ। ਬੜਾ ਭਾਰਾ ਰੂਪ ਹੈ, ਅਮਿਤ ਬਲ ਹੈ, ਨਾ ਮਿਟਨ ਵਾਲਾ ਤੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈ। ਇਸ ਤਰ੍ਹਾਂ ਦਾ 'ਮੋਹ' ਨਾਮ ਵਾਲਾ ਜੋਧਾ ਜਿਸ ਦਿਨ ਜੁੱਧ ਨੂੰ ਜੁੱਟ ਜਾਵੇਗਾ। ਹੇ ਰਾਜਨ ! ਇਕ ਵਿਚਾਰ ਤੇ ਅਵਿਚਾਰ ਤੋਂ ਬਿਨਾ ਹੋਰ ਸਾਰੀ ਫ਼ੌਜ ਨੌਸ਼ਟ ਭ੍ਰਿਸ਼ਟ ਹੋ ਜਾਵੇਗੀ॥੧੯੨॥

**ਛਪੈ ਛੰਦ॥ ਪਵਨ ਬੇਗ ਰਥ ਚਲਤ ਗਵਨ ਲਖਿ ਮੋਹਿਤ ਨਾਗਰ॥**
**ਅਤਿ ਪ੍ਰਤਾਪ ਅਮਿਤੋਜ ਅਜੈ ਪ੍ਰਤਮਾਨ ਪ੍ਰਭਾ ਧਰ॥**
**ਅਤਿ ਬਲਿਸਟ ਔਧਿਸਟ ਸਕਲ ਸੈਨਾ ਕਹੁ ਜਾਨਹੁ॥**
**ਕ੍ਰੋਧ ਨਾਮ ਬਢਿਯਾਛ ਬਡੋ ਜੋਧਾ ਜੀਅ ਮਾਨਹੁ॥**
**ਧਰਿ ਅੰਗ ਕਵਚ ਧਰ ਪਨਚ ਕਰਿ ਜਿਦਿਨ ਤੁਰੰਗ ਮਟਕ ਹੈ॥**
**ਬਿਨੁ ਏਕ ਸ਼ਾਂਤਿ ਸੁਨ ਸੌਤ ਨ੍ਰਿਪ ਸੁ ਅਉਰ ਨ ਕੋਊ ਹਟਕਿ ਹੈ॥੧੯੩॥**

ਪਦ ਅਰਥ - ਪ੍ਰਭਾ ਧਰ=ਪ੍ਰਭਾ ਨੂੰ ਧਾਰਨ ਵਾਲਾ। ਔਧਿਸਟ=ਸੁਆਮੀ।

ਜਿਸਦਾ ਹਵਾ ਵਾਂਗ ਤੇਜ ਰਥ ਚਲਦਾ ਹੈ,ਚਤਰ ਪੁਰਸ਼ਾਂ ਨੇ ਉਸਦੇ ਹਿਤ ਅਤੇ ਚਾਲ ਨੂੰ ਜਾਣ ਲਿਆ ਹੈ। ਵੱਡੇ ਭਾਰੇ ਪ੍ਰਤਾਪ ਵਾਲਾ ਹੈ, ਅਮਿੱਤ ਬਲ ਵਾਲਾ ਹੈ, ਨ ਜਿੱਤੇ ਜਾਨ ਵਾਲੀ

ਮੂਰਤ ਜੇਹੀ ਪ੍ਰਭਾ ਨੂੰ ਧਾਰਨ ਵਾਲਾ ਹੈ। ਬਹੁਤ ਵੱਡਾ ਹੀ ਬਲਵਾਨ ਹੈ, ਅਤੇ ਸਾਰੀ ਫ਼ੌਜ ਦਾ ਸੁਆਮੀ ਹੈ। ਉਹ 'ਕ੍ਰੋਧ' ਨਾਮ ਦਾ ਜੋਧਾ ਵਡਿਆਂ ਤੋਂ ਵੱਡਾ ਤੇ ਵੱਡੀ ਛਬ ਵਾਲਾ ਦਿਲ ਵਿਚ ਮੰਨ ਲਵੋ। ਸਰੀਰ ਉਤੇ ਕਵਚ ਨੂੰ ਧਾਰਿਆ ਹੋਇਆ ਹੈ। ਹੱਥ ਵਿਚ ਚਿੱਲਾ ਫੜਿਆ ਹੋਇਆ ਹੈ ਜਿਸ ਦਿਨ ਘੋੜੇ ਨੂੰ ਚਮਕਾਵੇਗਾ ਉਸ ਦਿਨ ਰਾਜਨ ! ਸੱਚ ਮੰਨੋ ਇਕ ਸ਼ਾਂਤੀ ਤੋਂ ਬਿਨਾਂ, ਉਸਨੂੰ ਹੋਰ ਕੋਈ ਵੀ ਨਹੀਂ ਹਟਾ ਸਕੇਗਾ॥੧੯੩॥

**ਛਪੈ ਛੰਦ॥ ਗਲਿਤ ਦੁਰਦ ਮਦਿ ਚੜਜੋ ਕਾਢ ਕਰਵਾਰ ਭਯੰਕਰ॥**
**ਸਜਾਮ ਬਰਣ ਆਭਰਣ ਖਚਿਤ ਸਭ ਨੀਲ ਮਣਿਣ ਬਰ॥**
**ਸ੍ਵਰਨ ਕਿੰਕਣੀ ਜਾਲ ਬਧੇ ਬਾਨੈਤ ਗਜੋਤਮ॥**
**ਅਤਿ ਪ੍ਰਭਾਵ ਜੁਤਿ ਬੀਰ ਸਿੱਧ ਸਾਵੰਤ ਨਰੋਤਮ॥**
**ਇਹ ਛਬਿ ਹੰਕਾਰ ਨਾਮਾ ਸੁਭਟ ਅਤਿ ਬਲਿਸਟ ਤਿਹ ਮਾਨੀਐ॥**
**ਜਿਹ ਜਗਤ ਜੀਵ ਜੀਤ ਸਭੈ ਆਪ ਅਜਿਤ ਤਿਹ ਜਾਨੀਐ॥ ੧੯੪॥**

ਪਦ ਅਰਥ - ਸਜਾਮ ਬਰਨ=ਕਾਲੇ ਰੰਗ ਦੀ, ਭਿਆਨਕ। ਬਾਨੈਤ=ਯੋਧਾ। ਸਾਵੰਤ=ਵਜ਼ੀਰ

ਮਦ ਨਾਲ ਮੱਤੇ ਹੋਏ ਹਾਥੀ ਵਾਂਗੂੰ ਮਦ ਚੜ੍ਹਿਆ ਹੋਇਆ ਹੈ ਅਤੇ ਹੱਥ ਵਿਚ ਭਿਆਨਕ ਤਲਵਾਰ ਕੱਢੀ ਹੋਈ ਹੈ। ਕਾਲੇ ਰੰਗ ਦੇ ਗਹਿਣੇ ਹਨ ਜੋ ਨੀਲ ਮਣੀਆਂ ਨਾਲ ਖਚਤ ਕੀਤੇ ਹੋਏ ਹਨ। ਸੋਨੇ ਦੇ ਜਾਲ ਦੀ ਤੜਾਗੀ ਬੱਧੇ ਹੋਏ ਬੜੇ ਉੱਤਮ ਹਾਥੀ ਸਮਾਨ ਜੋਧਾ ਹੈ। ਬੀਰਤਾ ਦੇ ਸੰਜੁਗਤ ਬੜੇ ਹੀ ਪ੍ਰਭਾਵ ਵਾਲਾ ਹੈ। ਮਸ਼ਹੂਰ ਉੱਤਮ ਪੁਰਸ਼ ਉਸਦੇ ਵਜ਼ੀਰ ਹਨ।'ਹੰਕਾਰ' ਨਾਮ ਵਾਲੇ ਜੋਧੇ ਦੀ ਇਹ ਛਬ ਹੈ, ਉਸਨੂੰ ਬੜਾ ਹੀ ਬਲਵਾਨ ਮੰਨੀਦਾ ਹੈ ਜਿਸਨੇ ਜਗਤ ਦੇ ਸਾਰੇ ਜੀਵ ਜਿਤੇ ਹੋਏ ਹਨ। ਉਹ ਆਪ ਉਨ੍ਹਾਂ ਸਭਨਾਂ ਤੋਂ ਅਜਿਤ ਜਾਣਿਆ ਗਿਆ ਹੈ ਭਾਵ ਹੰਕਾਰ ਨੇ ਸਾਰੇ ਜਗਤ ਨੂੰ ਜਿੱਤ ਲਿਆ ਹੈ ਪਰ ਹੰਕਾਰ ਨੂੰ ਕਿਸੇ ਨੇ ਵੀ ਜਿੱਤਿਆ ਨਹੀਂ ਹੈ॥੧੯੪॥

**ਛਪੈ ਛੰਦ॥ ਸੇਤ ਹਸਤ ਆਰੂੜ ਢੁਰਤ ਚਹੂੰ ਓਰ ਚਵਰ ਬਰ॥**
**ਸ੍ਵਰਣ ਕਿੰਕਣੀ ਬਧੇ ਨਿਰਖ ਮੋਹਤ ਨਾਰੀ ਨਰ॥**
**ਸੁਭ੍ਰ ਸੈਹਥੀ ਪਾਣ ਪ੍ਰਭਾ ਕਰ ਮੈ ਅਸਿ ਧਾਵਤ॥**
**ਨਿਰਖ ਦਿਪਤਿ ਦਾਮਨੀ ਪ੍ਰਭਾ ਹੀਯਰੇ ਪਛੁਤਾਵਤ॥**
**ਅਸ ਦ੍ਰੋਹ ਨਾਮ ਜੋਧਾ ਬਡੋ ਅਤਿ ਪ੍ਰਭਾਵ ਤਿਹ ਜਾਨੀਐ॥**
**ਜਲ ਥਲ ਬਿਦੇਸ ਦੇਸਨ ਨ੍ਰਿਪਤਿ ਆਨ ਜਵਨ ਕੀ ਮਾਨੀਐ॥ ੧੯੫॥**

ਚਿੱਟੇ ਹਾਥੀ ਉਤੇ ਸਵਾਰ ਹੈ, ਅਤੇ ਚੌਹੀਂ ਪਾਸੀਂ ਚਿਟੇ ਚੌਰ ਝੁਲ ਰਹੇ ਹਨ। ਸੋਨੇ ਦੀ ਤੜਾਗੀ ਵੇਖਕੇ ਇਸਤਰੀਆਂ ਪੁਰਸ਼ ਮੋਹਤ ਹੋ ਰਹੇ ਹਨ। ਬੜੀ ਸੁੰਦਰ ਬਰਛੀ ਇਕ ਹੱਥ ਵਿਚ ਹੈ, ਹੱਥ ਵਿਚ ਤਲਵਾਰ ਸ਼ੋਭਾ ਪਾ ਰਹੀ ਹੈ। ਉਸਦੇ ਪ੍ਰਕਾਸ਼ ਨੂੰ ਵੇਖ ਕੇ ਬਿਜਲੀ ਵੀ ਹਿਰਦੇ ਵਿਚ ਪਛਤਾਉਂਦੀ ਹੈ। 'ਧ੍ਰੋਹ' ਨਾਮ ਵਾਲਾ ਯੋਧਾ ਇਸ ਤਰ੍ਹਾਂ ਦਾ ਹੈ, ਉਸਦਾ ਬਹੁਤ ਹੀ ਵੱਡਾ ਪ੍ਰਭਾਵ ਸਮਝਿਆ ਜਾਂਦਾ ਹੈ। ਜਲ ਥਲ ਦੇ ਰਾਜੇ ਤੇ ਦੇਸ਼ਾਂ ਵਿਦੇਸ਼ਾਂ ਦੇ ਰਾਜੇ, ਜਿਸਦੀ ਆਨ ਨੂੰ ਮੰਨਦੇ ਹਨ॥੧੯੫॥

**ਛਪੈ ਛੰਦ॥ ਤਬਲ ਬਾਜ ਘੁੰਘਰਾਰ ਸੀਸ ਕਲਗੀ ਜਿਹ ਸੋਹਤ॥**
**ਦ੍ਵੈ ਕ੍ਰਿਪਾਣ ਗਜਗਾਹ ਨਿਰਖ ਨਾਰੀ ਨਰ ਮੋਹਤ॥**
**ਅਮਿਤ ਰੂਪ ਅਮਿਤੋਜ ਬਿਕਟ ਬਾਨੈਤ ਅਮਿਟ ਭਟ॥**
**ਅਤਿ ਸੁਬਾਹ ਅਤਿ ਸੂਰ ਅਜੈ ਅਨਭਿੱਦ ਸੁ ਅਨਕਟ॥**
**ਇਹ ਭਾਂਤ ਭਰਮ ਅਨਭਿੱਦ ਭਟ ਜਿਦਿਨ ਕ੍ਰੁੱਧ ਜੀਯ ਧਾਰ ਹੈਂ॥**
**ਬਿਨ ਇਕ ਬਿਚਾਰ ਅਬਿਚਾਰ ਨ੍ਰਿਪ ਸੁ ਅਉਰ ਨ ਆਨ ਉਬਾਰਿ ਹੈਂ॥ ੧੯੬॥**

ਧੌਂਸਾ ਵਜਾਉਂਦਾ ਹੈ, ਕੁੰਡਲਾਂ ਵਾਲੇ ਕੇਸ ਸਿਰ ਉਤੇ ਹਨ, ਅਤੇ ਸਿਰ ਉਤੇ ਕਲਗੀ ਵੀ ਸੋਭਦੀ ਹੈ। ਦੋ ਕ੍ਰਿਪਾਨਾਂ ਕੱਸੀਆਂ ਹਨ, ਘੋੜੇ ਦੀ ਪਿੱਠ ਤੇ ਲੋਹੇ ਦਾ ਝੁਲ ਪਾਇਆ ਹੈ। ਜਿਸਨੂੰ ਵੇਖਕੇ ਇਸਤ੍ਰੀਆਂ ਪੁਰਸ਼ ਮੋਹਤ ਹੋ ਜਾਂਦੇ ਹਨ। ਅਮਿਤ ਰੂਪ ਹੈ, ਅਮਿਤ ਬਲ ਹੈ, ਨਾ ਕੱਟੇ ਜਾਨ ਵਾਲਾ ਸੂਰਮਾ ਤੇ ਨਾ ਮਿਟਨ ਵਾਲਾ ਜੋਧਾ ਹੈ। ਬਹੁਤ ਵਡੀਆਂ ਸੁੰਦਰ ਬਾਹਾਂ ਹਨ, ਵਡਾ ਹੀ ਸੂਰਮਾ ਹੈ, ਨਾ ਜਿੱਤੇ ਜਾਣ ਵਾਲਾ, ਨਾ ਭੇਦੇ ਜਾਣ ਵਾਲਾ ਤੇ ਨਾ ਕੱਟੇ ਜਾਣ ਵਾਲਾ ਸੂਰਮਾ ਹੈ ਤੇ ਨਾ ਮਿਟਨ ਵਾਲਾ ਜੋਧਾ ਹੈ। ਇਸ ਤਰ੍ਹਾਂ ਦਾ ਨਾ ਭੇਦੇ ਜਾਣ ਵਾਲਾ 'ਭਰਮ' ਸੂਰਮਾ ਹੈ, ਜਿਸ ਦਿਨ ਇਹ ਦਿਲ ਵਿਚ ਕ੍ਰੋਧ ਧਾਰੇਗਾ, ਹੇ ਰਾਜਨ ! ਉਸ ਦਿਨ ਇਕ ਵੀਚਾਰ ਤੋਂ ਬਿਨਾਂ, ਕੋਈ ਵੀ ਆਣ ਕੇ ਇਸਤੋਂ ਨਹੀਂ ਬਚਾਵੇਗਾ॥੧੯੬॥

**ਛਪੈ ਛੰਦ॥ ਲਾਲ ਮਾਲ ਸੁਭ ਬੰਧੈ ਨਗਨ ਸਰ ਪੇਚਿ ਖਚਿਤ ਸਿਰ॥**
**ਅਤਿ ਬਲਿਸ਼ਟ ਅਨਿਭੇਦ ਅਜੈ ਸਾਵੰਤ ਭਟਾ ਬਰ॥**
**ਕਟਿ ਕ੍ਰਿਪਾਣ ਸੈਹਥੀ ਤਜਤ ਧਾਰਾ ਬਾਣਨ ਕਰ॥**
**ਦੇਖਤ ਹਸਤ ਪ੍ਰਭਾਵ ਲਜਤ ਤੜਿਤਾ ਧਾਰਾਧਰ॥**
**ਅਸ ਬ੍ਰਹਮ ਦੋਖ ਅਨਮੋਖ ਭਟ ਅਕਟ ਅਜੈ ਤਿਹ ਜਾਨੀਐ॥**
**ਅਰਿ ਦਵਨ ਅਜੈ ਆਨੰਦ ਕਰ ਨ੍ਰਿਪ ਅਬਿਬੇਕ ਕੋ ਮਾਨੀਐ॥ ੧੯੭॥**

***********************************************************************

ਇਹ ਨੰਗੇ ਸਿਰ ਵਾਲਾ, ਲਾਲਾਂ ਨਾਲ ਸਜਿਆ ਹੋਇਆ, ਮਾਲਾਵਾਂ ਨਾਲ ਸ਼ਸ਼ੋਭਿਤ ਅਤਿ ਬਲਵਾਨ, ਨ ਭੇਦੇ ਜਾਣ ਵਾਲਾ, ਅਜੇਤੂ ਸੂਰਬੀਰ ਹੈ। ਇਸ ਨੇ ਲੱਕ ਨਾਲ ਤਲਵਾਰ ਅਤੇ ਬਰਛੀ ਬੰਨ੍ਹੀ ਹੋਈ ਹੈ ਅਤੇ ਇਹ ਤੀਰਾਂ ਦੀ ਵਾਛੜ ਛੱਡਣ ਵਾਲਾ ਹੈ। ਇਸ ਦੇ ਹਾਸ ਦੇ ਪ੍ਰਭਾਵ ਨੂੰ ਵੇਖ ਕੇ ਬਿਜਲੀ ਵੀ ਸ਼ਰਮਿੰਦੀ ਹੁੰਦੀ ਹੈ। 'ਪਾਪੀ' ਨਾਮੀਂ ਇਹ ਸੂਰਬੀਰ ਅਜੇਤੂ ਅਤੇ ਅਕਾਟ ਹੈ। ਹੇ ਰਾਜਨ ! ਇਹ ਅਬਿਬੇਕ ਰੂਪ ਦੁਸ਼ਮਣ ਆਪਣੇ ਦੁਸ਼ਮਣ ਨੂੰ ਸਾੜ ਦੇਣ ਵਾਲਾ ਅਜੇਤੂ ਅਤੇ ਮੂਰਖਾਂ ਲਈ ਸੁਖਦਾਇਕ ਹੈ॥੧੯੭॥

**ਛਪੈ ਛੰਦ॥ ਅਸਿਤ ਬਸਤ੍ਰ ਅਰੁ ਅਸਿਤ ਗਾਤ ਅਮਿਤੋਜ ਰਣਾਚਲ॥**
**ਅਤਿ ਪ੍ਰਚੰਡ ਅਤਿ ਬੀਰ ਬੀਰ ਜੀਤੇ ਜਿਨ ਜਲ ਥਲ॥**
**ਅਕਟ ਅਜੈ ਅਨਭੇਦ ਅਮਿਟ ਅਨਰਥਿ ਨਾਮ ਤਿਹ॥**
**ਅਤਿ ਪ੍ਰਮਾਥ ਅਰ ਮਥਨ ਸ਼ੱਤ੍ਰ ਸੋਖਨ ਹੈ ਬ੍ਰਿਦ ਜਿਹ॥**
**ਦੁਰਧਰਖ ਸੂਰ ਅਨਭੇਦ ਭਟ ਅਤਿ ਪ੍ਰਤਾਪ ਤਿਹ ਜਾਨੀਐ॥**
**ਅਨਜੈ ਅੰਨਦ ਦਾਤਾ ਅਪਨ ਅਤਿ ਸੁਬਾਹ ਤਿਹ ਮਾਨੀਐ॥੧੯੮॥**

ਕਾਲੇ ਕੱਪੜੇ ਅਤੇ ਕਾਲੇ ਸਰੀਰ ਵਾਲਾ ਇਹ ਜੋਧਾ ਬਹੁਤ ਤੇਜ ਵਾਲਾ ਹੈ। ਇਹ ਅਤਿ ਪ੍ਰਚੰਡ ਅਤੇ ਯੁੱਧ ਵਿਚ ਇਸ ਅਨੇਕਾਂ ਸੂਰਬੀਰਾਂ ਨੂੰ ਜਿਤਿਆਂ ਹੈ, ਇਸ ਨਾ ਕੱਟੇ ਜਾਣ ਵਾਲੇ, ਅਜੇਤੂ, ਅਭੇਦ, ਅਮਿਟ ਯੋਧੇ ਦਾ ਨਾਂ 'ਅਨੱਰਥ' ਹੈ। ਇਹ ਅਤਿ ਬਲਵਾਨ ਅਤੇ ਦੁਸ਼ਮਣਾਂ ਦੇ ਝੁੰਡਾ ਨੂੰ ਨਾਸ ਕਰਨ ਵਾਲਾ ਹੈ। ਇਸ ਦਾ ਧਰਮ ਹੀ ਵੈਰੀ ਨੂੰ ਮਿਲੀਆ ਮੇਟ ਕਰ ਦੇਣਾ ਹੈ। ਮਹਾਂ ਬਲਵੰਡ ਸੂਰਮਾ ਹੈ ਅਤੇ ਅਭੇਦ ਸੂਰਬੀਰ ਹੈ ਅਤੇ ਇਸ ਦਾ ਬਹੁਤ ਵੱਡਾ ਪ੍ਰਤਾਪ ਹੈ। ਉਹ ਅਜੇਤੂ ਆਨੰਦ ਦਾਤਾ ਅਤੇ ਬਹੁਤ ਵੱਡੇ ਸੂਰਬੀਰ ਦੇ ਤੌਰ ਤੇ ਮੰਨਿਆ ਜਾਂਦਾ ਹੈ॥੧੯੮।

**ਛਪੈ ਛੰਦ॥ ਮੋਰ ਬਰਨ ਰਥ ਬਾਜ ਮੋਰ ਹੀ ਬਰਣ ਪਰਮ ਜਿਹ॥**
**ਅਮਿਤ ਤੇਜ ਦੁਰਧਰਖ ਸ਼ੱਤ੍ਰ ਲਖਿ ਕਰ ਕੰਪਤ ਤਿਹ॥**
**ਅਮਿਟ ਬੀਰ ਆਜਾਨਬਾਹ ਆਲੋਕ ਰੂਪ ਗਨ॥**
**ਮਤਸ ਕੇਤ ਲਖਿ ਜਾਹਿ ਹ੍ਰਿਦੈ ਲਾਜਤ ਹੈ ਦੁਤ ਮਨ॥**
**ਅਸ ਝੂਠ ਰੂਠ ਜਦਿਨ ਨ੍ਰਿਪਤਿ ਰਣਹਿ ਤੁਰੰਗ ਉਥੌਕਿ ਹੈ॥**
**ਬਿਨ ਇੱਕ ਸੱਤ ਸੁਣ ਸੱਤ ਨ੍ਰਿਪ ਸੁ ਅਉਰ ਨ ਆਨ ਹਟੌਕਿ ਹੈ॥੧੯੯॥**

ਮੋਰ ਦੇ ਖੰਭਾਂ ਜੇਹੇ ਰੰਗ ਵਾਲਾ ਰੱਥ ਹੈ, ਜਿਸਦੇ ਘੋੜੇ ਵੀ ਬਿਲਕੁਲ ਮੋਰ ਦੇ ਰੰਗ ਵਰਗੇ

ਹਨ। ਅਮਿਤ ਤੇਜ ਵਾਲਾ ਤੇ ਮਹਾਂ ਬਲਵਾਨ ਹੈ, ਉਸਨੂੰ ਵੇਖ ਕੇ ਵੈਰੀ ਕੰਬਦੇ ਹਨ। ਅਮਿਟ ਜੋਧਾ ਹੈ, ਗੋਡਿਆਂ ਤੱਕ ਬਾਹਾਂ ਵਾਲਾ ਹੈ, ਅਲੌਕਿਕ ਰੂਪ ਦਾ ਪੁੰਜ ਹੈ। ਜਿਸਦੀ ਸੁੰਦਰਤਾ ਨੂੰ ਵੇਖ ਕੇ, ਮਤਸ ਕੇਤ ਕਾਮ ਦੇਵ ਵੀ ਹਿਰਦੇ ਵਿਚ ਲੱਜਿਆ ਮੰਨਦਾ ਹੈ। ਇਸ ਤਰ੍ਹਾਂ ਦਾ 'ਝੂਠ' ਰਾਜਾ ਹੈ। ਜਿਸ ਦਿਨ ਰਣ ਵਿਚ ਇਹ ਘੋੜਾ ਨਚਾਵੇਗਾ; ਹੇ ਰਾਜਨ ! ਸੱਚੀ ਗੱਲ ਸੁਣੋ, ਇਕ ਸੱਚ ਤੋਂ ਬਿਨਾਂ ਹੋਰ ਕੋਈ ਇਸ ਨੂੰ ਹਟਕ ਨਹੀਂ ਸਕੇਗਾ॥੧੯੯॥

**ਛਪੈ ਛੰਦ॥ ਰਥ ਤੁਰੰਗ ਸਿਤ ਅਸਿਤ ਅਸਿਤ ਸਿਤ ਧੁਜਾ ਬਿਰਾਜਤ॥**
**ਅਸਿਤ ਸੇਤਹਿ ਬਸਤ੍ਰ ਨਿਰਖ ਸੁਰ ਨਰ ਮੁਨਿ ਲਾਜਤ॥**
**ਅਸਿਤ ਸੇਤ ਸਾਰਥੀ ਅਸਿਤ ਸੇਤ ਛਕਿਓ ਰਥਾਂਬਰ॥**
**ਸੁਵਰਣ ਕਿੰਕਨੀ ਕੇਸ ਜਨੁਕ ਦੂਸਰ ਦੇਵੇਸੁਰ॥**
**ਇਹ ਛਬ ਪ੍ਰਭਾਵ ਮਿੱਥਿਆ ਸੁਭਟ ਅਤਿ ਬਲਿਸ਼ਟ ਤਿਹ ਕਹ ਕਹਜੋ॥**
**ਜਿਹ ਜਗਤ ਜੀਵ ਜੀਤੇ ਸਭੈ ਨਹਿ ਅਜੀਤ ਨਰ ਕੋ ਰਹਜੋ॥੨੦੦॥**

ਚਿਟਾ ਕਾਲਾ ਜੇਹਾ ਰੱਥ ਹੈ, ਕਾਲੇ ਚਿਟੇ ਰੰਗ ਦੀ ਹੀ ਧੁਜਾ ਸ਼ੋਭ ਰਹੀ ਹੈ। ਕਾਲੇ ਚਿਟੇ ਰੰਗ ਦੇ ਹੀ ਉਸਦੇ ਕੱਪੜੇ ਹਨ, ਜਿਨ੍ਹਾਂ ਨੂੰ ਵੇਖਕੇ ਦੇਵਤੇ, ਮਨੁੱਖ ਤੇ ਮੁਨੀ ਜਨ ਲੱਜਿਤ ਹੁੰਦੇ ਹਨ। ਕਾਲਾ ਚਿੱਟਾ ਹੀ ਰਥਵਾਨ ਹੈ ਅਤੇ ਕਾਲੇ ਚਿਟੇ ਰੰਗਵਾਲੇ ਬੜੇ ਸ੍ਰੇਸ਼ਟ ਕਪੜਿਆਂ ਨਾਲ ਸੱਜਿਆ ਹੋਇਆ ਹੈ। ਸੋਨੇ ਦੀ ਜੰਜੀਰੀ ਕੇਸਾਂ ਨਾਲ ਹੈ, ਮਾਨੋ ਦੂਜਾ ਇੰਦਰ ਹੋਵੇ। ਇਹ ਛਬ ਤੇ ਪ੍ਰਭਾਵ ਵਾਲਾ 'ਮਿਥਿਆ' ਨਾਮ ਦਾ ਸੂਰਮਾ ਹੈ, ਉਸਨੂੰ ਅਤਿਅੰਤ ਹੀ ਬਲਵਾਨ ਕਿਹਾ ਜਾਂਦਾ ਹੈ, ਜਿਸਨੇ ਜਗਤ ਦੇ ਸਾਰੇ ਜੀਵ ਜਿੱਤ ਲਏ ਹਨ, ਜਿੱਤਨ ਤੋਂ ਬਿਨਾਂ ਕੋਈ ਵੀ ਮਨੁੱਖ ਨਹੀਂ ਰਿਹਾ ਹੈ॥੨੦੦॥

**ਚੱਕ੍ਰ ਬੱਕ੍ਰ ਕਰ ਧਰੇ ਚਾਰ ਬਾਗਾ ਤਨਿ ਧਾਰੇ॥**
**ਆਨਨ ਖਾਤ ਤੰਬੋਲ ਗੰਧ ਉੱਤਮ ਬਿਸਥਾਰੇ॥**
**ਚਵਰੁ ਚਾਰ ਚਹੂੰ ਓਰ ਢੁਰਤ ਸੁੰਦਰ ਛਬਿ ਪਾਵਤ॥**
**ਨਿਰਖਤ ਨੈਨ ਬਸੰਤ ਪ੍ਰਭਾ ਤਾਕਹ ਸਿਰ ਨਜਾਵਤ॥**
**ਇਹ ਬਿਧਿ ਸੁਬਾਹੁ ਚਿੰਤਾ ਸੁਭਤ ਅਤਿ ਦੁਰਧਰਖ ਬਖਾਨੀਐ॥**
**ਅਨਭੰਗ ਗਾਤ ਅਨ ਭੈ ਸੁਭਟ ਅਤਿ ਪ੍ਰਚੰਡ ਤਿਹ ਮਾਨੀਐ॥੨੦੧॥**

ਪਦ ਅਰਥ - ਬਕ੍ਰ=ਬੜੀ ਤੇਜ਼ੀ ਨਾਲ ਭੌਣ ਵਾਲਾ॥ ਬਾਗਾ=ਇਕ ਖਾਸ ਤਰ੍ਹਾਂ ਦੀ ਕੁੜਤੀ ਦਾ ਨਾਮ ਹੈ, ਭਾਵ ਪੁਸ਼ਾਕਾ॥ ਆਨਨ=ਮੂੰਹ॥

ਉਸ ਭਿਆਨਕ ਚੱਕਰ ਹੱਥ ਵਿਚ ਫੜਿਆ ਹੋਇਆ ਹੈ, ਅਤੇ ਤਨ ਉਤੇ ਸੁੰਦਰ ਪੁਸ਼ਾਕਾ ਧਾਰਨ ਕੀਤਾ ਹੋਇਆ ਹੈ। ਮੂੰਹ ਨਾਲ ਪਾਨ ਦਾ ਬੀੜਾ ਖਾਂਦਾ ਹੋਇਆ ਸੋਹਣੀ ਸੁਗੰਧੀ ਨੂੰ ਖਲੇਰ ਰਿਹਾ ਹੈ। ਚੌਹੀ ਪਾਸੀਂ ਸੁੰਦਰ ਚੌਰ ਫਿਰਦਾ ਹੋਇਆ ਸੋਹਣੀ ਛਬ ਪਾ ਰਿਹਾ ਹੈ। ਉਸਦੀ ਸੁੰਦਰਤਾ ਨੂੰ ਵੇਖ ਕੇ, ਬਸੰਤ ਰੁੱਤ ਉਸ ਅਗੇ ਸਿਰ ਝੁਕਾ ਲੈਂਦੀ ਹੈ। ਇਸ ਤਰ੍ਹਾਂ ਦਾ ਲੰਮੀਆਂ ਬਾਹਾਂ ਵਾਲਾ 'ਚਿੰਤਾ' ਨਾਂ ਦਾ ਜੋਧਾ, ਵੱਡਾ ਹੀ ਬਲਵਾਨ ਕਿਹਾ ਜਾਂਦਾ ਹੈ। ਨਾ ਨਸ਼ਟ ਹੋਣ ਵਾਲੇ ਸਰੀਰ ਵਾਲਾ, ਡਰ ਤੋਂ ਰਹਿਤ ਯੋਧਾ ਹੈ, ਅਤੇ ਉਸਨੂੰ ਅਤਿ ਤੇਜ ਵਾਲਾ ਮੰਨਦੇ ਹਨ॥ ੨੦੧॥

**ਰੂਆਲ ਛੰਦ॥ ਲਾਲ ਹੀਰਨ ਕੇ ਧਰੇ ਜਿਹ ਸੀਸ ਪੈ ਬਹੁ ਹਾਰ॥**
**ਸ੍ਵਰਣ ਕਿੰਕਣ ਸੌ ਛਕਾ ਗਜ ਰਾਜ ਪੱਬਾ ਕਾਰ॥**
**ਦੁਰਦ ਰੂੜ ਦਰਿੱਦ੍ਰ ਨਾਮ ਸੁ ਬੀਰ ਹੈ ਸੁਨਿ ਭੂਪ॥**
**ਕਉਨ ਤਾ ਤੇ ਜੀਤ ਹੈ ਰਣ ਆਨਿ ਰਾਜ ਸਰੂਪ॥੨੦੨॥**

ਪਦ ਅਰਥ - ਪੱਬਾਕਾਰ=ਪਹਾੜ ਦੇ ਅਕਾਰ ਵਾਲਾ, ਪਹਾੜ ਜੇਡਾ। ਦੁਰਦ=ਹਾਥੀ। ਰੂੜ=ਸਵਾਰ।

ਲਾਲ ਤੇ ਹੀਰਿਆਂ ਦੇ ਬਹੁਤ ਸਾਰੇ ਸਾਜ ਜਿਸਨੇ ਸਿਰ ਉਤੇ ਧਾਰੇ ਹੋਏ ਹਨ।ਉਹ ਜਿਸਦਾ ਰਾਜ ਹਾਥੀ ਪਹਾੜ ਜੇਡਾ ਹੈ, ਜੋ ਸੋਨੇ ਦੇ ਜੰਜੀਰਾਂ ਨਾਲ ਸਜਾਇਆ ਹੋਇਆ ਹੈ। ਉਹ ਹਾਥੀ ਉਤੇ ਸਵਾਰ ਹੈ, ਹੇ ਰਾਜਨ ! ਸੁਣੋਂ, ਉਸ ਜੋਧੇ ਦਾ ਨਾਂ 'ਦਲਿਦਰ' ਹੈ। ਉਸ ਰਾਜੇ ਦੇ ਸਰੂਪ ਵਾਲੇ ਯੋਧੇ ਨੂੰ, ਅੱਜ ਰਣ ਵਿਚ ਆ ਕੇ ਕੌਣ ਜਿੱਤ ਸਕਦਾ ਹੈ ?॥੨੦੨॥

**ਜਰਕਸੀ ਕੇ ਬਸਤ੍ਰ ਹੈਂ ਅਰੁ ਪਰਮ ਬਾਜਾ ਰੂੜ॥**
**ਪਰਮ ਰੂਪ ਪਵਿੱਤ੍ਰ ਗਾਤ ਅਛਿੱਜ ਰੂਪ ਅਗੂੜ॥**
**ਛਤ੍ਰ ਧਰਮ ਧਰੇ ਮਹਾ ਭਟ ਬੰਸ ਕੀ ਜਿਹ ਲਾਜ॥**
**ਸ਼ੰਕ ਨਾਮਾ ਸੂਰ ਸੋ ਸਭ ਸੂਰ ਹੈ ਸਿਰਤਾਜ॥੨੦੩॥**

ਉਸਨੇ ਸਿਲਮੇ ਸਤਾਰ ਤੇ ਗੋਟੇ ਦੇ ਮੜ੍ਹੇ ਹੋਏ ਕੱਪੜੇ ਪਾਏ ਹੋਏ ਹਨ, ਅਤੇ ਬਹੁਤ ਹੀ ਸੁੰਦਰ ਘੋੜੇ ਉਤੇ ਸਵਾਰ ਹੈ। ਬੜਾ ਸੋਹਣਾ ਰੂਪ ਹੈ, ਬੜਾ ਉੱਜਲਾ ਸਰੀਰ ਹੈ, ਅਤੇ ਨਾ ਨਸ਼ਟ ਹੋਣ ਵਾਲਾ ਰੂਪ ਪ੍ਰਗਟ ਹੈ। ਉਸ ਮਹਾਂ ਬਲਵਾਨ ਯੋਧੇ ਨੇ ਖੱਤਰੀ ਧਰਮ ਧਾਰਨ ਕੀਤਾ ਹੋਇਆ ਹੈ, ਜਿਸਨੂੰ ਆਪਣੀ ਕੁਲ ਦੀ ਸ਼ਰਮ ਹੈ। ਉਸ ਸੂਰਮੇ ਦਾ ਨਾਂ 'ਸ਼ੰਕਾ' ਹੈ ਅਤੇ ਉਹ ਸਾਰਿਆਂ ਸੂਰਮਿਆਂ ਦਾ ਸਿਰਤਾਜ ਹੈ॥੨੦੩॥

**ਪਿੰਗ ਬਾਜ ਨਹੇ ਰਥੇ ਸਹਿ ਅਡਿਗ ਬੀਰ ਅਖੰਡ॥**
**ਅੰਤ ਰੂਪ ਧਰੇ ਮਨੋ ਅਛਿੱਜ ਗਾਤ ਪ੍ਰਚੰਡ॥**

*******************************************************************

**ਨਾਮ ਸੂਰ ਅਸੋਭ ਤਾ ਕਹ ਜਾਨ ਕਹੀਂ ਸਭ ਲੋਕ॥**
**ਕਉਨ ਰਾਵ ਬਿਬੇਕ ਹੈ ਜੁਨ ਮਾਨਿ ਹੈ ਇਹ ਸੋਕ॥੨੦੪॥**

ਉਸਦੇ ਰੱਥ ਅੱਗੇ ਭੂਰੇ ਰੰਗ ਦੇ ਘੋੜੇ ਜੁੱਤੇ ਹੋਏ ਹਨ, ਉਹ ਨਾ ਡਿੱਗਣ ਵਾਲਾ ਤੇ ਨਾ ਖੰਡਨ ਹੋਣ ਵਾਲਾ ਸੂਰਮਾ ਹੈ। ਅਤਿਅੰਤ ਰੂਪ ਨੂੰ ਧਾਰ ਰਿਹਾ ਹੈ, ਮਾਨੋ ਨਾ ਛਿਜਨ ਵਾਲੇ ਤੇਜ਼ ਦਾ ਹੀ ਸਰੀਰ ਹੈ। ਉਸ ਸੂਰਮੇ ਦਾ ਨਾਮ 'ਅਸੋਭਾ' ਹੈ, ਅਤੇ ਉਸਨੂੰ ਸਾਰੇ ਲੋਕ ਜਾਣਦੇ ਹਨ। ਬਿਬੇਕ ਰਾਜਾ ਕੌਣ ਹੈ ਜਿਹੜਾ ਇਸਦਾ ਡਰ ਨਹੀਂ ਮੰਨੇਗਾ ਭਾਵ ਬਿਬੇਕ ਰਾਜਾ ਵੀ ਉਸਦਾ ਡਰ ਮੰਨਦਾ ਹੈ॥੨੦੪॥

**ਭੁਜੰਗ ਪ੍ਰਯਾਤ ਛੰਦ॥ ਸਜੇ ਸਜਾਮ ਬਾਜੀ ਰਥੰ ਜਾਸੁ ਜਾਨੋ॥ ਮਹਾਂ ਜੰਗ ਜੋਧਾ ਅਜੈ ਤਾਸੁ ਮਾਨੋ॥**
**ਅਸੰਤੁਸ਼ਟ ਨਾਮੰ ਮਹਾਬੀਰ ਸੋਹੈ॥ ਤਿਹੂੰ ਲੋਕ ਜਾਕੋ ਬਡੋ ਤ੍ਰਾਸ ਮੋਹੈ॥੨੦੫॥**

ਜਿਸਦੇ ਰੱਥ ਅੱਗੇ ਕਾਲੇ ਰੰਗ ਦੇ ਘੋੜੇ ਸਜੇ ਹੋਏ ਹਨ। ਉਸ ਯੋਧੇ ਨੂੰ ਮਹਾਨ ਅਜੇਤੂ ਯੋਧਾ ਮੰਨਿਆ ਜਾਂਦਾ ਹੈ। ਉਹ 'ਅਸੰਤੁਸ਼ਟ' ਨਾਮ ਵਾਲੇ ਮਹਾਂ-ਬੀਰ ਯੋਧੇ ਦਾ ਤਿੰਨ ਲੋਕਾਂ ਵਿਚ ਡਰ ਮੰਨਿਆ ਜਾਂਦਾ ਹੈ॥੨੦੫॥

**ਚੜਜੋ ਤੱਤ ਤਾਜੀ ਸਿਰਾਜੀਤ ਸੋਭੈ॥ ਸਿਰੰ ਜੈਤ ਪੱਤ੍ਰੰ ਲਖੇ ਚੰਦ੍ਰ ਛੋਭੈ॥**
**ਅਨਾਸ ਊਚ ਨਾਮਾ ਮਹਾਂ ਸੂਰ ਸੋਹੈ॥ ਬਡੋ ਛੱਤ੍ਰ ਧਾਰੀ ਧਰੈ ਛੱਤ੍ਰ ਜੋਹੈ॥ ੨੦੬॥**

ਉਹ ਚੰਚਲ ਘੋੜੇ ਉਤੇ ਚੜ੍ਹਿਆ ਹੋਇਆ ਹੈ, ਅਤੇ ਸਿਰ ਉਤੇ 'ਅਜਿਤ' ਕਲਗੀ ਸੋਭ ਰਹੀ ਹੈ। ਸਿਰ ਉਪਰਲੇ 'ਫ਼ਤਿਹ ਨਾਮਾ' ਪੱਤਰ ਨੂੰ ਵੇਖ ਕੇ, ਚੰਦ੍ਰਮਾ ਵੀ ਲੱਜਿਤ ਹੋ ਜਾਂਦਾ ਹੈ। ਉਸ ਸੋਭਾ ਵਾਲੇ ਮਹਾਂ ਸੂਰਮੇ ਦਾ ਨਾਮ 'ਅਨਾਸ' ਹੈ। ਇਹ ਬੜਾ ਛੱਤ੍ਰਧਾਰੀ ਛੱਤਰ ਨੂੰ ਧਾਰਨ ਕਰ ਰਿਹਾ ਹੈ॥੨੦੬॥

**ਰਥੰ ਸੇਤ ਬਾਜੀ ਸਿਰਾਜੀਤ ਸੋ ਹੈ॥ ਲਖੇ ਇੰਦ੍ਰ ਬਾਜੀ ਤਰੇ ਦ੍ਰਿਸ਼ਟ ਕੋ ਹੈ॥**
**ਹਠੀ ਬਾਬਰੀ ਕੋ 'ਹਿੰਸਾ' ਨਾਮ ਜਾਨੋ॥ ਮਹਾ ਜੰਗ ਜੋਧਾ ਅਜੈ ਲੋਕ ਮਾਨੋ॥ ੨੦੭॥**

ਚਿੱਟੇ ਘੋੜਿਆਂ ਵਾਲੇ ਰੱਥ ਨੂੰ ਵੇਖਕੇ ਇੰਦਰ ਵੀ ਹੈਰਾਨ ਪਰੇਸ਼ਾਨ ਹੋ ਜਾਂਦਾ ਹੈ। ਇਸ ਅੱਠੀ ਸੂਰਮੇ ਦਾ ਨਾਂ 'ਹਿੰਸਾ' ਹੈ। ਇਹ ਸੂਰਬੀਰ ਚੌਦਾਂ ਲੋਕਾਂ ਵਿਚ ਅਜੇਤੂ ਮੰਨਿਆ ਜਾਂਦਾ ਹੈ॥੨੦੭॥

**ਸੁਭੰ ਸੰਦਲੀ ਬਾਜਰਾਜੀ ਸਿਰਾਜੀ॥ ਲਖੇ ਰੂਪ ਤਾਕੋ ਲਜੈ ਇੰਦ੍ਰ ਬਾਜੀ॥**
**ਕੁਮੰਤੰ ਮਹਾ ਜੋਰ ਜੋਧਾ ਜੁਝਾਰੰ॥ ਜਲੰ ਵਾ ਥਲੰ ਜੇਣ ਜਿੱਤੇ ਬਰਿਆਰੰ॥ ੨੦੮॥**

ਪਦ ਅਰਥ - ਸਿਰਾਜੀ=ਸੀਰਾਜ ਦੇਸ਼ ਦੇ। ਕੁਮੰਤੰ=ਕੁਮੱਤ, ਬੁਰੀ ਮੱਤ, ਭੈੜੀ ਸਲਾਹ। ਬਰਿਆਰੰ=ਹੱਠੀ ਯੋਧੇ

ਸੀਰਾਜ ਮੁਲਕ ਦੇ ਸੰਦਲੀ ਰੰਗ ਦੀ ਸੋਭਾ ਵਲੇ ਘੋੜੇ ਰੱਥ ਅੱਗੇ ਜੁੱਤੇ ਹੋਏ ਹਨ। ਉਨ੍ਹਾਂ

ਦੇ ਰੂਪ ਨੂੰ ਵੇਖ ਕੇ ਇੰਦਰ ਦੇ ਘੋੜੇ ਵੀ ਸ਼ਰਮਿੰਦੇ ਹੁੰਦੇ ਹਨ। ਉਹ ਮਹਾਂ ਜ਼ੋਰ ਵਾਲਾ ਲੜਾਕਾ ਜੋਧਾ 'ਕੁਮੰਤ' ਹੈ। ਜਿਸਨੇ ਜਲ ਵਿਚ ਤੇ ਥਲ ਵਿਚ ਬੜੇ ਹਠੀਲੇ ਜੋਧੇ ਜਿੱਤੇ ਹਨ॥ ੨੦੮॥

**ਚੜਜੋ ਬਾਜ ਤਾਜੀ ਕਪੋਤੰ ਸਰੂਪੰ॥ ਧਰੇ ਚਰਮ ਬਰਮੰ ਬਿਸਾਲੰ ਅਨੂਪੰ॥**
**ਧੁਜਾ ਬੱਧ ਸਿੱਧੰ ਅਲੱਜਾ ਜੁਝਾਰੰ॥ ਬਡੋ ਜੰਗ ਜੋਧਾ ਸੁ ਕ੍ਰੁੱਧੀ ਬਰਾਰੰ॥ ੨੦੯॥**

ਪਦ ਅਰਥ – ਤਾਜੀ=ਘੋੜਿਆ ਦੀ ਇਕ ਕਿਸਮ ਹੈ, ਇਹ ਘੋੜੇ ਬਹੁਤ ਚੰਚਲ ਹੁੰਦੇ ਹਨ। ਅਲੱਜਾ=ਬੇਸ਼ਰਮ।

ਜੋ ਕਬੂਤਰ ਜਿਹੇ ਸਰੂਪ ਵਾਲੇ ਚੰਚਲ ਘੋੜੇ ਉਤੇ ਚੜ੍ਹਿਆ ਹੋਇਆ ਹੈ। ਉਪਮਾਂ ਤੋਂ ਰਹਿਤ ਕਵਚ ਤੇ ਬੜੀ ਵੱਡੀ ਢਾਲ ਨੂੰ ਧਾਰਨ ਕੀਤਾ ਹੋਇਆ ਹੈ। ਪ੍ਰਸਿੱਧੀ ਵਾਸਤੇ ਰੱਥ ਨਾਲ ਧੁਜਾ ਬੱਧੀ ਹੋਈ ਹੈ, ਉਹ ਲੜਾਕਾ ਯੋਧਾ 'ਅਲੱਜਾ' ਹੈ। ਉਹ ਬੜਾ ਹੀ ਹਠੀ ਜੋਧਾ, ਕ੍ਰੋਧ ਵਾਲਾ ਤੇ ਪਿੱਛੇ ਨਾਂ ਮੁੜਨ ਵਾਲਾ ਹੈ॥ ੨੦੯॥

**ਧਰੇ ਛੀਨ ਬਸਤ੍ਰੰ ਮਲੀਨੰ ਦਰਿੱਦ੍ਰੀ॥ ਧੁਜਾ ਫਾਟ ਬਸਤ੍ਰੰ ਸੁਧਾਰੇ ਉਪੱਦ੍ਰੀ॥**
**ਮਹਾ ਸੂਰ ਚੋਰੀ ਕਰੋਰੀ ਸਮਾਨੰ॥ ਲਜੈ ਤੇਜ ਐਸੋ ਲਜੈ ਦੇਖਿ ਸ੍ਵਾਨੰ॥ ੨੧੦॥**

ਉਸ ਬੜੇ ਪਤਲੇ ਕੱਪੜੇ ਪਾਏ ਹੋਏ ਹਨ ਅਤੇ ਬੜਾ ਹੀ ਮਲੀਨ ਤੇ ਦਲਿਦ੍ਰੀ ਹੈ। ਧੁਜਾ ਦਾ ਕੱਪੜਾ ਪਾਟਾ ਹੋਇਆ ਤੇ ਉਪਦ੍ਰਵਾਂ ਨੂੰ ਧਾਰਨ ਵਾਲਾ ਹੈ। 'ਚੋਰੀ' ਨਾਮ ਵਾਲਾ ਇਹ ਬੜਾ ਭਾਰਾ ਸੂਰਮਾ ਹੈ ਜੋ ਸਰਕਾਰੀ ਅਫਸਰ ਦੇ ਸਮਾਨ ਹੈ। ਉਸਦਾ ਤੇਜ ਇਸ ਤਰ੍ਹਾਂ ਦਾ ਲਿਸ਼ਕਦਾ ਹੈ, ਜਿਸਨੂੰ ਵੇਖ ਕੇ ਕੁੱਤਾ ਵੀ ਸ਼ਰਮਿੰਦਾ ਹੁੰਦਾ ਹੈ ਭਾਵ ਚੋਰ ਦਾ ਲਾਲਚੀ ਸੁਭਾਵ ਕੁੱਤੇ ਨਾਲੋਂ ਵੀ ਬਹੁਤ ਲਾਲਚੀ ਹੁੰਦਾ ਹੈ॥ ੨੧੦॥

**ਫਟੇ ਬਸਤ੍ਰ ਸਰਬੰ ਸਭੈ ਅੰਗ ਧਾਰੇ॥ ਬਧੇ ਸੀਸ ਜਾਰੀ ਬੁਰੀ ਅਰਧ ਜਾਰੇ॥**
**ਚੜਜੋ ਭੀਮ ਭੈਸੰ ਮਹਾਂ ਭੀਮ ਰੂਪੰ॥ ਬਿਭੇ ਚਾਰ ਜੋਧਾ ਕਹੋ ਤਾਸ ਭੂਪੰ॥ ੨੧੧॥**

ਸਾਰੇ ਸਰੀਰ ਤੇ ਪਾਟੇ ਹੋਏ ਕੱਪੜੇ ਪਾਏ ਹਨ, ਸਿਰ ਤੇ ਕਪਟ ਬੰਨਿਆ ਹੋਇਆ ਹੈ, ਅਤੇ ਅੱਧਾ ਸੜਿਆ ਹੋਇਆ ਹੈ। ਭਿਆਨਕ ਝੋਟੇ ਉਤੇ ਬੈਠੇ ਹੋਏ ਉਸ ਭਿਆਨਕ ਯੋਧੇ ਦਾ ਨਾਂ 'ਵਿਭਚਾਰ' ਹੈ॥ ੨੧੧॥

**ਸਭੇ ਸਿਆਮ ਬਰਣੰ ਸਿਰੰ ਸੇਤ ਏਕੰ॥ ਨਹੇ ਗਰਧਪੰ ਸਜੰਦਨੇਕੰ ਅਨੇਕੰ॥**
**ਭੁਜਾ ਸਜਾਮ ਬਰਨੰ ਭੁਜੰ ਭੀਮ ਰੂਪੰ॥ ਸਰੰ ਸ੍ਰੋਨਿਤੰ ਏਕ ਅੱਛੇਕ ਕੂਪੰ॥ ੨੧੨॥**

ਹੋਰ ਸਾਰਾ ਕਾਲਾ ਰੰਗ ਹੈ, ਕੇਵਲ ਇਕ ਸਿਰ ਚਿੱਟਾ ਹੈ। ਇਕ ਰੱਥ ਦੇ ਨਾਲ ਅਨੇਕਾਂ ਖੋਤੇ ਜੁੱਤੇ ਹੋਏ ਹਨ। ਕਾਲੇ ਰੰਗ ਦੀ ਧੁਜਾ ਹੈ, ਬੜਾ ਭਿਆਨਕ ਰੂਪ ਵਾਲੀ ਬਾਂਹ ਹੈ। ਉਸਦੇ ਹੱਥ ਵਿਚਲਾ ਤੀਰ ਮਾਨੋਂ ਲਹੂ ਦਾ ਇਕ ਨਾ ਮੁੱਕਨ ਵਾਲਾ ਖੂਹ ਹੈ, ਭਾਵ 'ਵਿਭਚਾਰ' ਦਾ ਅਜਿਹਾ ਤੀਰ ਹੈ, ਜੋ ਲਹੂ ਦਾ ਹੜ ਵਗਾਉਣ ਦੀ ਸਮਰੱਥਾ ਰੱਖਦਾ ਹੈ॥ ੨੧੨॥

**ਮਹਾ ਜੋਧ ਦਾਰਿਦ੍ਰ ਨਾਮਾ ਜੁਝਾਰੰ॥ ਧਰੇ ਚਰਮ ਬਰਮੰ ਸੁ ਪਾਣੰ ਕੁਠਾਰੰ॥**
**ਬਡੋ ਚਿਤ੍ਰ ਜੋਧੀ ਕਰੋਧੀ ਕਰਾਲੰ॥ ਤਜੈ ਨਾਸਕਾ ਨੈਨ ਧੂਮ੍ਰੰ ਬਰਾਲੰ॥ ੨੧੩॥**

ਦਲਿਦਰ ਨਾਮ ਵਾਲਾ ਜੋਧਾ ਬੜਾ ਹੀ ਲੜਾਕਾ ਹੈ। ਉਸਨੇ ਸਰੀਰ ਉਤੇ ਸੰਜੋਅ ਤੇ ਹੱਥ ਵਿਚ ਢਾਲ ਅਤੇ ਕੁਹਾੜਾ ਧਾਰਨ ਕੀਤਾ ਹੋਇਆ ਹੈ। ਬੜਾ ਹੀ ਵਚਿੱਤ੍ਰ ਜੋਧਾ ਹੈ ਅਤੇ ਭਿਆਨਕ ਕਰੋਧ ਵਾਲਾ ਹੈ। ਉਹ ਨੱਕ ਤੇ ਅੱਖਾਂ ਰਾਹੀ ਕਰੋਧ ਅਗਨੀ ਦਾ ਧੂੰਆਂ ਛੱਡ ਰਿਹਾ ਹੈ॥ ੨੧੩॥

**ਰੂਆਲ ਛੰਦ॥ ਸ੍ਵਾਮਿ ਘਾਤ ਕ੍ਰਿਤਘਨਤਾ ਦੋਊ ਬੀਰ ਹੈਂ ਦੁਰ ਧਰਖ॥**
**ਸ਼ਤ੍ਰੁ ਸੂਰਨ ਕੇ ਸੰਘਾਰਕ ਸੈਨ ਕੇ ਭਰਤਰਖ॥**
**ਕਉਨ ਦੋਥਨ ਸੋ ਜਨਾ ਜੁ ਨ ਮਾਨਿ ਹੈ ਤਿਹ ਤ੍ਰਾਸ॥**
**ਰੂਪ ਅਨੂਪ ਬਿਲੋਕਿ ਕੈ ਭਟ ਭਜੈ ਹੋਇ ਉਦਾਸ॥ ੨੧੪॥**

ਪਦ ਅਰਥ - ਦੋ ਥਨ=ਦੋ ਥਨ, ਦੋਹੁੰ ਮੰਮਿਆਂ ਵਾਲੀ, ਭਾਵ ਇਸਤਰੀ। ਜਨਾ=ਪੈਦਾ ਹੋਇਆ। ਦੁਰਧਰਖ=ਜਿੱਤਨ ਵਿਚ ਮੁਸ਼ਕਲ। ਭਰਤਰਖ=ਬਲਵਾਨ ਜੋਧਾ।

ਵਿਸ਼ਵਾਸਘਾਤ ਤੇ ਕ੍ਰਿਤਘਨਤਾ, ਇਹ ਦੋ ਜੋਧੇ ਬਹੁਤ ਹੀ ਬਲਵਾਨ ਤੇ ਅਮੋੜ ਹਨ। ਇਹ ਦੋਵੇਂ ਵੈਰੀ ਸੂਰਮਿਆਂ ਦਾ ਨਾਸ ਕਰਨ ਵਾਲੇ ਹਨ ਅਤੇ ਆਪਣੀ ਫ਼ੌਜ ਦੇ ਰਖਵਾਲੇ ਜੋਧੇ ਹਨ। ਉਹ ਕਿਹੜਾ ਪੁਰਖ ਜੰਮਿਆ ਹੈ, ਜਿਸਨੇ ਮਾਂ ਦਾ ਦੁੱਧ ਪੀਕੇ, ਉਨ੍ਹਾਂ ਦਾ ਡਰ ਨਹੀਂ ਮੰਨਿਆ ਹੈ। ਉਪਮਾਂ ਤੋਂ ਰਹਿਤ ਉਨ੍ਹਾਂ ਦੇ ਰੂਪ ਨੂੰ ਵੇਖ ਕੇ, ਜੋਧੇ ਆਪਣੇ ਜੀਵਨ ਤੋਂ ਉਦਾਸ ਹੋ ਕੇ ਜੁੱਧ ਭੂਮੀ ਵਿਚੋਂ ਭੱਜ ਜਾਂਦੇ ਹਨ॥ ੨੧੪॥

**ਮਿਤ੍ਰ ਦੋਖ ਅਰੁ ਰਾਜ ਦੋਖ ਸੁ ਏਕ ਹੀ ਹੈਂ ਭ੍ਰਾਤ॥**
**ਏਕ ਬੰਸ ਦੁਹੂੰਨ ਕੋ ਅਰ ਏਕ ਹੀ ਤਿਹ ਮਾਤ॥**
**ਛਤ੍ਰਿ ਧਰਮ ਧਰੇ ਹਠੀ ਰਣ ਧਾਇ ਹੈ ਜਿਹ ਓਰ॥**
**ਕਉਨ ਧੀਰ ਧਰੈ ਭਟਾਂਬਰ ਲੇਤ ਹੈਂ ਝਕ ਝੋਰ॥ ੨੧੫॥**

ਮਿੱਤਰ ਦੋਖ ਅਤੇ ਰਾਜ ਦੋਖ ਇਹ ਦੋਵੇਂ ਭਰਾ ਇਕੋ ਹੀ ਹਨ। ਦੋਹਾਂ ਦੀ ਇਕੋ ਹੀ ਕੁਲ ਹੈ ਅਤੇ ਇਕੋ ਹੀ ਉਨ੍ਹਾਂ ਦੀ ਮਾਂ ਹੈ। ਖੱਤਰੀ ਧਰਮ ਨੂੰ ਧਾਰਿਆ ਹੋਇਆ ਹੈ। ਇਹ ਦੋਵੇਂ ਹਠੀ ਰਣ ਵਿਚ ਜਿਸ ਪਾਸੇ ਧਾਵਾ ਕਰਦੇ ਹਨ ਫਿਰ ਕਿਹੜਾ ਬਲਵਾਨ ਸੂਰਮਾ ਧੀਰਜ ਧਰ ਸਕਦਾ ਹੈ, ਇਹ ਧੋਖਾ ਦੇ ਕੇ ਜੁੱਧ ਨੂੰ ਜਿੱਤ ਲੈਂਦੇ ਹਨ॥ ੨੧੫॥

**ਈਰਖਾ ਅਰੁ ਉਚਾਟ ਏ ਦੋਊ ਜੰਗ ਜੋਧਾ ਸੂਰ॥**

**ਭਾਜਿ ਹੈਂ ਅਵਿਲੋਕਿ ਕੈ ਅਰੁ ਰੀਝਿ ਹੈਂ ਲਖਿ ਹੂਰ॥**
**ਕਉਨ ਧੀਰ ਧਰੈ ਭਟਾਂਬਰ ਜੀਤਿ ਹੈ ਸਭ ਸ਼ਤ੍ਰ॥**
**ਦੰਤ ਲੈ ਤ੍ਰਿਣ ਭਾਜਿ ਹੈ ਭਟ ਕੌਨ ਗਹਿ ਹੈ ਅਤ੍ਰ॥੨੧੬॥**

ਈਰਖਾ ਅਤੇ ਉੱਚਾਟ ਇਹ ਦੋਵੇਂ ਜੋਧੇ ਜੰਗ ਨੂੰ ਜਿੱਤਨ ਵਾਲੇ ਸੂਰਮੇ ਹਨ। ਇਨ੍ਹਾਂ ਨੂੰ ਸਾਹਮਣੇ ਵੇਖ ਕੇ ਵੈਰੀ ਭੱਜ ਜਾਂਦੇ ਹਨ, ਅਤੇ ਹੂਰਾਂ ਵੇਖਕੇ ਮੋਹਤ ਹੁੰਦੀਆਂ ਹਨ। ਕਿਹੜਾ ਬਲਵਾਨ ਜੋਧਾ ਇਹਨਾਂ ਦੇ ਸਾਹਮਣੇ ਧੀਰਜ ਧਰਦਾ ਹੈ ? ਸਾਰੇ ਵੈਰੀਆਂ ਨੂੰ ਜਿੱਤ ਲੈਂਦੇ ਹਨ। ਸੂਰਮੇ ਦੰਦਾਂ ਵਿਚ ਘਾਹ ਲੈ ਕੇ ਭੱਜ ਜਾਂਦੇ ਹਨ, ਅਤੇ ਫਿਰ ਸ਼ਸਤਰ ਅਸਤਰ ਨਹੀਂ ਚੁਕਦੇ॥੨੧੬॥

**ਘਾਤ ਅਉਰ ਬਸੀਕਰਣ ਬਡ ਬੀਰ ਧੀਰ ਅਪਾਰ॥**
**ਕ੍ਰੂਰ ਕਰਮ ਕੁਠਾਰ ਪਾਣ ਕਰਾਲ ਦਾੜ ਬਰਿਯਾਰ॥**
**ਬਿੱਜ ਤੇਜ ਅਛਿੱਜ ਗਾਤ ਅਭਿੱਜ ਰੂਪ ਦੁਰੰਤ॥**
**ਕਉਨ ਕਉਨ ਨ ਜੀਤਿਏ ਜਿਨਿ ਜੀਵ ਜੰਤ ਮਹੰਤ॥੨੧੭॥**

'ਘਾਤ' (ਕਤਲ ਕਰਨਾ) ਅਤੇ 'ਬਸੀਕਰਣ' (ਵੱਸ ਵਿਚ ਕਰਨਾ) ਇਹ ਦੋਵੇਂ ਅਪਾਰ ਧੀਰਜ ਵਾਲੇ ਬੜੇ ਭਾਰੇ ਸੂਰਜ ਹਨ। ਕਰੜਾ ਕਰਮ ਰੂਪੀ ਕੁਹਾੜਾ ਇਹਨਾਂ ਦੇ ਹੱਥ ਵਿਚ ਹੈ, ਅਤੇ ਇਨ੍ਹਾਂ ਦੇ ਦੰਦ ਵਿਕਰਾਲ ਹਨ। ਬਿਜਲੀ ਵਰਗਾ ਤੇਜ ਹੈ, ਨਾ ਛਿਜਨ ਵਾਲਾ ਸਰੀਰ ਹੈ, ਅਤੇ ਨਾ ਭਿੱਜਨ ਵਾਲਾ ਰੂਪ ਹੈ, ਜਿਸਦਾ ਅੰਤ ਜਾਣਨਾ ਮੁਸ਼ਕਲ ਹੈ। ਕਿਸ ਕਿਸ ਨੂੰ ਇਨ੍ਹਾਂ ਨੇ ਜਿਤਿਆ ਨਹੀਂ ਹੈ? ਜਿੰਨੇ ਵੀ ਜੀਵ ਜੰਤ ਤੇ ਮਹੰਤ ਹਨ ਸਾਰੇ ਹੀ ਜਿੱਤ ਲਏ ਹੋਏ ਹਨ॥੨੧੭॥

**ਆਪਦਾ ਅਰੁ ਝੂਠਤਾ ਅਰੁ ਬੀਰ ਬੰਸ ਕੁਠਾਰ॥**
**ਪਰਮ ਰੂਪ ਦੁਧਰਖ ਗਾਤ ਅਮਰਖ ਤੇਜ ਅਪਾਰ॥**
**ਅੰਗ ਅੰਗਨਿ ਨੰਗ ਬਸਤ੍ਰਨ ਅੰਗ ਬਲਕਲ ਪਾਤ॥**
**ਦੁਸ਼ਟ ਰੂਪ ਦਰਿਦ੍ਰ ਧਾਮ ਸੁ ਬਾਣ ਸਾਧੇ ਸਾਤ॥੨੧੮॥**

'ਕਲੇਸ਼' ਅਤੇ 'ਝੂਠਤਾ' ਵੀ ਵੀਰ ਵੰਸ਼ ਵਾਸਤੇ ਕੁਠਾਰ ਵਾਂਗ ਹਨ। ਮਹਾਨ ਰੂਪ ਵਾਲੇ, ਅਮੋੜ ਤੇ ਮਹਾਂ ਬਲਵਾਨ, ਨਾ ਮਾਫ ਕਰਨ ਵਾਲੇ, ਅਪਾਰ ਤੇਜ ਵਾਲੇ ਹਨ। ਅੰਗ ਅੰਗ ਤੋਂ ਨੰਗੇ ਹਨ, ਕਪੜੇ ਨਹੀਂ ਪਾਏ ਹੋਏ, ਕੇਵਲ ਸਰੀਰ ਉਤੇ ਭੋਜ ਦੇ ਪੱਤਰ ਧਾਹੇ ਹੋਏ ਹਨ। ਬਹੁਤ ਬੁਰਾਈ ਕਰਨੀ ਹੀ ਉਹਨਾਂ ਦਾ ਰੂਪ ਹੈ, ਦਰਿਦ੍ਰਤਾ ਦੀ ਉਹਨਾਂ ਦੇ ਕੋਲ ਫਾਹੀ ਹੈ ਅਤੇ ਸੱਤ ਤੀਰ ਕੱਸੇ ਹੋਏ ਹਨ॥੨੧੮॥

**ਬਜੋਗ ਅਉ ਅਪਰਾਧ ਨਾਮ ਸੁ ਧਾਰ ਹੈ ਜਬ ਕੋਪ॥**
**ਕਉਨ ਠਾਢ ਸਕੈ ਮਹਾਬਲ ਭਾਜਿ ਹੈ ਬਿਨ ਓਪ॥**
**ਸੂਲ ਸੈਥਨ ਪਾਨ ਬਾਨ ਸੰਭਾਰਿ ਹੈਂ ਤਵ ਸੂਰ॥**
**ਭਾਜਿ ਹੈਂ ਤਜਿ ਲਾਜਕੋ ਬਿਸੰਭਾਰ ਹ੍ਵੈ ਸਭ ਕੂਰ॥੨੧੯॥**

'ਵਿਜੋਗ' ਅਤੇ 'ਅਪਰਾਧ' ਨਾਮ ਦੇ ਸੂਰਮੇ ਜਦ ਮਨ ਵਿਚ ਕ੍ਰੋਧ ਧਾਰਨਗੇ ਤਦੋਂ ਕਿਹੜਾ ਮਹਾਂ ਬਲਵਾਨ ਉਹਨਾਂ ਦੇ ਸਾਹਮਣੇ ਖੜੋ ਸਕੇਗਾ ? ਸਾਰੇ ਹੀ ਉਪਮਾਂ ਤੋਂ ਬਿਨਾਂ ਹੋ ਕੇ ਭੱਜ ਜਾਣਗੇ। ਹੇ ਰਾਜਨ ! ਤੇਰੇ ਸੂਰਮੇ ਭਾਵੇਂ ਹੱਥ ਵਿਚ ਨੇਜਾ, ਬਰਛੀ ਤੇ ਤੀਰ ਫੜ ਲੈਣਗੇ ਪਰ ਸਾਰੇ ਹੀ ਬੇਸੁਧ ਤੇ ਝੂਠੇ ਹੋ ਕੇ ਅਤੇ ਸ਼ਰਮ ਨੂੰ ਛਡਕੇ ਭੱਜ ਜਾਣਗੇ॥੨੧੯॥

**ਭਾਨ ਕੀ ਸਰ ਭੇਦ ਜਾ ਦਿਨ ਤਪਿ ਹੈਂ ਰਣ ਸੂਰ॥**
**ਕਉਨ ਧੀਰ ਧਰੈ ਮਹਾ ਭਟ ਭਾਜਿ ਹੈਂ ਸਭ ਕੂਰ॥**
**ਸ਼ਸਤ੍ਰ ਅਸਤ੍ਰਨ ਛਾਡਿ ਕੈ ਅਰੁ ਬਾਜ ਰਾਜ ਬਿਸਾਰ॥**
**ਕਾਟਿ ਕਾਟਿ ਸਨਾਹ ਤਵ ਭਟ ਭਾਜਿ ਹੈਂ ਬਿਸੰਭਾਰ॥੨੨੦॥**

ਸੂਰਜ ਦੀ ਕਿਰਣ ਦੇ ਸਮਾਨ ਤੀਰ ਨਾਲ ਵਿੰਨ੍ਹਣਗੇ, ਜਿਸ ਦਿਨ ਸੂਰਮੇ ਜੁੱਧ ਨੂੰ ਤਪਾਉਣਗੇ। ਉਸ ਦਿਨ ਰਣਭੂਮੀ ਵਿਚ ਕੌਣ ਧੀਰਜ ਧਰੇਗਾ ? ਵਡੇ ਬਲਵਾਨ ਵੀ ਝੂਠੇ ਹੋ ਕੇ, ਸਾਰੇ ਹੀ ਭੱਜ ਜਾਣਗੇ। ਸ਼ਸਤਰਾਂ ਅਸਤਰਾਂ ਨੂੰ ਛੱਡ ਕੇ ਅਤੇ ਘੋੜਿਆਂ ਨੂੰ ਭੁੱਲਾ ਕੇ ਹੇ ਰਾਜਨ ! ਸੰਜੋਆਂ ਨੂੰ ਕੱਟ ਕੱਟ ਕੇ, ਤੇਰੇ ਜੋਧੇ ਬੇਸੁੱਧ ਹੋ ਕੇ ਭੱਜ ਜਾਣਗੇ॥੨੨੦॥

**ਧੂਮ੍ਰ ਬਰਣ ਅਉ ਧੂਮ੍ਰ ਨੈਨ ਸੁ ਸਾਤ ਧੂਮ੍ਰ ਜੁਆਲ॥**
**ਛੀਨ ਬਸਤ੍ਰ ਧਰੇ ਸਭੈ ਤਨ ਕੂਰ ਬਰਣ ਕਰਾਲ॥**
**ਨਾਮ 'ਆਲਸ' ਤਵਨ ਕੋ ਸੁਨਿ ਰਾਜ ਰਾਜ ਵਤਾਰ॥**
**ਕਉਨ ਸੂਰ ਸੰਘਾਰਿ ਹੈ ਤਿਹ ਸ਼ਸਤ੍ਰ ਅਸਤ੍ਰ ਪ੍ਰਹਾਰ॥੨੨੧॥**

ਧੂੰਏਂ ਵਰਗਾ ਰੰਗ ਹੈ, ਧੂੰਏ ਜੇਹੀਆਂ ਅੱਖਾਂ ਹਨ, ਧੂੰਏ ਦੀ ਲਾਟ ਹੀ ਮੂੰਹ ਤੋਂ ਕੱਢ ਰਿਹਾ ਹੈ। ਸਰੀਰ ਉਤੇ ਸਾਰੇ-ਹੀ ਪਤਲੇ ਕੱਪੜੇ ਧਾਰੇ ਹੋਏ ਹਨ, ਡਰਾਉਣੇ ਸਰੀਰ ਦਾ ਡਰੌਣਾ ਹੀ ਰੰਗ ਹੋ ਰਿਹਾ ਹੈ। ਉਸਦਾ ਨਾਮ 'ਆਲਸ' ਹੈ ਰਾਜਿਆਂ ਦੇ ਰਾਜ ਅਵਤਾਰ ! ਸੁਣ। ਸ਼ਸਤਰ ਅਸਤਰ ਮਾਰ ਕੇ ਉਸਨੂੰ ਕਿਹੜਾ ਸੂਰਮਾ ਮਾਰ ਸਕਦਾ ਹੈ॥੨੨੧॥

**ਤੋਟਕ ਛੰਦ॥ ਚੜ੍ਹਿ ਹੈ ਗਹਿ ਕੋਪ ਕ੍ਰਿਪਾਣ ਰਣੰ॥ ਘਮਕੰਤ ਕਿ ਘੁੰਘਰ ਘੋਰ ਘਣੰ॥**

ਤਿਹ ਨਾਮ ਸੁਖੇਦ ਅਭੇਦ ਭਟੰ॥ ਤਿਹ ਬੀਰ ਸੁਧੀਰ ਲਖੋ ਨਿਪਟੰ॥ ੨੨੨॥

ਯੁੱਧ ਵਿਚ ਗੁੱਸੇ ਵਿਚ ਆ ਕੇ ਤਲਵਾਰ ਲੈ ਕੇ ਬਦਲਾਂ ਵਾਂਗ ਜੋ ਗਜੇਗਾ ਉਸ ਸੂਰਮੇ ਦਾ ਨਾਂ 'ਖੇਦ' ਹੈ। ਹੇ ਰਾਜਨ ! ਉਸ ਨੂੰ ਬੇਅੰਤ ਮਹਾਂ ਬਲੀ ਸਮਝੋ॥ ੨੨੨॥

ਕਲ ਰੂਪ ਕਰਾਲ ਜ੍ਵਾਲ ਜਲੰ॥ ਅਸਿ ਉੱਜਲ ਪਾਨ ਪ੍ਰਭਾ ਨ੍ਰਿਮਲੰ॥
ਅਤਿ ਉੱਜਲ ਦੰਦ ਅਨੰਦ ਮਨੰ॥ ਕੁਕ੍ਰਿਆ ਤਿਹ ਨਾਮ ਸੁ ਜੋਧ ਗਨੰ॥ ੨੨੩॥

ਜਿਸਦੇ ਸ਼ਾਂਤ ਰੂਪ ਵਿਚੋਂ ਡਰਾਉਣੀ ਲਾਟ ਬਲ ਰਹੀ ਹੈ। ਉੱਜਲੀ ਤਲਵਾਰ ਹੱਥ ਵਿਚ ਹੈ, ਜਿਸਦੀ ਬੜੀ ਨਿਰਮਲ ਪ੍ਰਭਾ ਹੈ ਅਤੇ ਬੜੇ ਹੀ ਚਿੱਟੇ ਦੰਦ ਹਨ, ਮਾਨੋ ਅਨੰਦ ਦੀ ਮਣੀ ਹਨ। ਉਸ ਜੋਧੇ ਦਾ ਨਾਮ 'ਕੁਕ੍ਰਿਆ' ਗਿਣਿਆ ਜਾਂਦਾ ਹੈ॥ ੨੨੩॥

ਅਤਿ ਸਿਆਮ ਸਰੂਪ ਕਰੂਪ ਤਨੰ॥ ਉਪਜੰ ਅਗਜਾਨ ਬਿਲੋਕ ਮਨੰ॥
ਤਿਹ ਨਾਮ ਗਿਲਾਨ ਪ੍ਰਧਾਨ ਭਟੰ॥ ਰਣ ਮੋਨ ਮਹਾਂ ਹਠ ਹਾਰ ਹਟੰ॥ ੨੨੪॥

ਬੜਾ ਹੀ ਕਾਲਾ ਸਰੂਪ ਹੈ ਤੇ ਕਰੂਪ ਸਰੀਰ ਹੈ। ਉਸਨੂੰ ਵੇਖਦਿਆਂ ਹੀ ਮਨ ਵਿਚ ਅਗਿਆਨ ਪੈਦਾ ਹੋ ਜਾਂਦਾ ਹੈ। ਉਸ ਪ੍ਰਧਾਨ ਸੂਰਮੇ ਦਾ ਨਾਮ 'ਗਿਲਾਨੀ' ਹੈ। ਉਹ ਅਤਿ ਯੁੱਧਸ਼ੀਲ ਅਤੇ ਹੱਠ ਨਾਲ ਹਰਾਉਣ ਵਾਲਾ ਹੈ॥ ੨੨੪॥

ਅਤਿ ਅੰਗ ਸੁਰੰਗ ਸਨਾਹ ਸੁਭੰ॥ ਬਹੁ ਕਸ਼ਟ ਸਰੂਪ ਸੁ ਕਸ਼ਟ ਛੁਭੰ॥
ਅਤਿ ਬੀਰ ਅਧੀਰ ਨ ਭਜੋ ਕਬ ਹੀ॥ ਦਿਵ ਦੇਵ ਪਛਾਨਤ ਹੈਂ ਸਬ ਹੀ॥ ੨੨੫॥

ਇਸ ਦੇ ਅਤਿ ਸੁੰਦਰ ਰੰਗ ਵਾਲੇ ਅੰਗ ਹਨ ਅਤੇ ਇਹ ਕਸ਼ਟ ਸਰੂਪ ਕਸ਼ਟਾਂ ਨੂੰ ਵੀ ਕਸ਼ਟ ਦੇਣ ਵਾਲਾ ਅਤੇ ਬਹਾਦੁਰ ਹੈ, ਕਦੇ ਵੀ ਧੀਰਜ ਤੋਂ ਬਿਨਾਂ ਨਹੀਂ ਹੋਇਆ ਹੈ। ਦੇਵਤੇ ਤੇ ਦੈਂਤ ਸਾਰੇ ਹੀ ਉਸਨੂੰ ਪਛਾਣਦੇ ਹਨ॥ ੨੨੫॥

ਭਟ ਕਰਮ ਬਿਕਰਮ ਜਬੈ ਧਰਿ ਹੈ॥ ਰਣ ਰੰਗ ਤੁਰੰਗਹਿ ਬਿਚਰਿ ਹੈ॥
ਤੁਵ ਬੀਰ ਸੁਧੀਰਹਿ ਕੋ ਧਰਿ ਹੈ॥ ਬਲਿ ਬਿਕ੍ਰਮ ਤੇਜ ਤਬੈ ਹਰਿ ਹੈ॥ ੨੨੬॥

ਇਹ ਸਾਰੇ ਸੂਰਬੀਰ ਜਦ ਆਪਣਾ ਬਲ ਧਾਰਨ ਕਰਨਗੇ ਅਤੇ ਆਪਣੇ ਘੋੜਿਆਂ ਤੇ ਚੜ੍ਹ ਕੇ ਘੁਮੰਣ ਵਿਰਨਗੇ। ਹੇ ਰਾਜਨ ! ਤੁਹਾਡਾ ਕਿਹੜਾ ਯੋਧਾ ਹੈ ਜਿਹੜਾ ਇਨ੍ਹਾਂ ਸਾਹਮਣੇ ਧੀਰਜ ਧਾਰਨ ਕਰੇਗਾ। ਇਹ ਅਤਿ ਬਲਵਾਨ ਸਾਰਿਆਂ ਦੇ ਤੇਜ ਨੂੰ ਖੋਹ ਲੈਣ ਗੇ॥ ੨੨੬॥

ਦੋਹਰਾ॥ ਇਹ ਬਿਧਿ ਤਨ ਸੂਰਾ ਸੁਧਰ ਪੈਹੈ ਨ੍ਰਿਪ ਅਬਿਬੇਕ॥
ਨ੍ਰਿਪ ਬਿਬੇਕ ਕੀ ਦਿਸਿ ਸੁਭਟ ਠਾਢ ਨ ਰਹਿ ਹੈ ਏਕ॥ ੨੨੭॥

ਮਛਿੰਦਰ ਨੇ ਕਿਹਾ ਕਿ ਹੇ ਰਾਜਨ ! ਇਸ ਤਰ੍ਹਾਂ ਅਬਿਬੇਕ ਭਿੰਨ ਭਿੰਨ ਸੂਰਬੀਰਾਂ ਦਾ ਸਰੀਰ ਧਾਰਨ ਕਰਕੇ ਜਦ ਧਾਵਾਂ ਬੋਲੇਗਾ ਤਾਂ ਬਿਬੇਕ ਦਾ ਕੋਈ ਸੂਰਮਾ ਵੀ ਉਨ੍ਹਾਂ ਦੇ ਸਾਹਮਣੇ ਠਹਿਰ ਨਹੀਂ ਸਕੇਗਾ॥੨੨੭॥

ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਪਾਰਸ ਮਛਿੰਦ੍ਰ ਸੰਬਾਦੇ ਨ੍ਰਿਪ ਅਬਿਬੇਕ ਆਗਮਨ ਨਾਮ ਸੁਭਟ ਬਰਨਨ ਨਾਮ ਧਿਆਇ ਸਮਾਪਤਮ ਸਤੁ ਸੁਭਮ ਸਤੁ ॥੨੨੭ ॥ ਅਫਜੂੰ॥

ਸ੍ਰੀ ਬਚਿਤਰ ਨਾਟਕ ਗ੍ਰੰਥ, ਪਾਰਸ ਮਛਿੰਦਰ ਵਾਰਤਾਲਾਪ, ਰਾਜਾ ਅਬਿਬੇਕ ਅਤੇ ਉਸਦੇ ਸੂਰਬੀਰਾਂ ਬਾਰੇ ਵਰਣਨ ਸਮਾਪਤ॥੨੨੭॥ ਚਲਦਾ॥

ਭਾਵਾਰਥ - ਸ਼ਿਵਜੀ ਦਾ ਦੂਸਰਾ ਅਵਤਾਰ ਪਾਰਸ ਨਾਥ ਦੇ ਰੂਪ ਵਿਚ ਹੋਇਆ। ਰਾਜਾ ਪਾਰਸ ਨਾਥ ਬੜੇ ਪ੍ਰਭਾਵਸ਼ਾਲੀ ਅਤੇ ਸ਼ਕਤੀਸ਼ਾਲੀ ਰਾਜਾ ਸਨ। ਉਨ੍ਹਾਂ ਨੇ ਜਦ ਸਭ ਵੱਡੇ ਵੱਡੇ ਰਾਜੇ ਜਿੱਤ ਲਦੇ ਤੇ ਫਿਰ ਉਹਨਾਂ ਨੇ ਮਨ ਬਚਨ ਅਤੇ ਕਰਮ ਕਰਕੇ ਪ੍ਰਭੂ ਦੀ ਭਗਤੀ ਕੀਤੀ ਅਤੇ ਚੰਡੀ ਦੇਵੀ ਦੀ ਆਰਾਧਨਾ ਕੀਤੀ। ਚੰਡੀ ਦੇਵੀ ਦੀ ਉਸ ਬਹੁਤ ਉਪਮਾ ਕੀਤੀ ਜਿਸ ਕਰਕੇ ਚੰਡੀ ਦੇਵੀ ਪ੍ਰਸੰਨ ਹੋ ਕੇ ਉਸ ਨੂੰ ਦਰਸ਼ਨ ਦਿੱਤੇ। ਚੰਡੀ ਨੇ ਉਸਨੂੰ ਕਿਹਾ ਕਿ ਉਹ ਜੋ ਜੀਅ ਚਾਹੇ ਵਰ ਮੰਗ ਲਵੇ। ਪਾਰਸ ਨਾਥ ਨੇ ਕਿਹਾ ਕਿ ਮੈਨੂੰ ਇਹ ਵਰ ਦੇਵੋ ਕਿ ਮੈਂ ਹਰ ਪ੍ਰਕਾਰ ਦੀ ਵੇਦ ਵਿਦਿਆਂ ਦਾ ਗਿਆਤਾ ਹੋ ਜਾਵਾਂ ਅਤੇ ਹਰ ਕਿਸਮ ਦੇ ਸ਼ਸਤਰ ਚਲਾਉਣ ਵਿਚ ਪ੍ਰਬੀਨ ਹੋ ਜਾਵਾਂ। ਮੈਂ ਸਾਰੇ ਦੇਸ਼ਾਂ ਨੂੰ ਜਿੱਤ ਕੇ ਆਪਣਾ ਮੱਤ ਚਲਾਵਾਂ। ਦੇਵੀ ਨੇ ਉਸ ਦੀ ਗੱਲ ਨੂੰ ਮੰਨ ਲਿਆ ਅਤੇ ਉਸ ਵਲੋਂ ਮੰਗਿਆ ਵਰਦਾਨ ਉਸਨੂੰ ਦੇ ਦਿੱਤਾ। ਵਰ ਪ੍ਰਾਪਤ ਕਰਕੇ ਰਾਜੇ ਨੂੰ ਤੱਤ ਅਤੇ ਅਤੱਤ ਦੀ ਪਛਾਣ ਹੋ ਗਈ ਅਤੇ ਸਾਰੇ ਵੇਦਾਂ ਦਾ ਪਾਠ ਉਸ ਨੂੰ ਜ਼ਬਾਨੀ ਯਾਦ ਹੋ ਗਿਆ। ਉਸ ਕਈ ਪ੍ਰਕਾਰ ਦੇ ਅਸਤਰ ਸ਼ਸਤਰ ਧਾਰਨ ਕੀਤੇ ਅਤੇ ਵੱਡੇ ਵੱਡੇ ਰਾਜੇ ਜਿੱਤ ਕੇ 'ਅਭੈ' ਪਦ ਪ੍ਰਾਪਤ ਕੀਤਾ।

ਉਸ ਸਭ ਦੇਸ਼ਾਂ ਦੇ ਰਾਜਿਆਂ, ਮੁਨੀਆਂ, ਸੰਨਿਆਸੀਆਂ ਅਤੇ ਯੋਗੀਆਂ ਨੂੰ ਬੁਲਾਇਆ। ਉਸ ਸਾਰਿਆਂ ਨੂੰ ਸਿਖਿਆ ਦਿੱਤੀ ਕਿ ਪ੍ਰਭੂ ਨੂੰ ਪ੍ਰਾਪਤ ਕਰਨ ਵਾਸਤੇ ਕਿਸੇ ਪ੍ਰਕਾਰ ਦੇ ਭੇਸ ਧਾਰਨ, ਜੜ੍ਹਾਵਾਂ ਰਖਣ ਜਾਂ ਸਰੀਰ ਨੂੰ ਕਸ਼ਟ ਦੇਣ ਦੀ ਲੋੜ ਨਹੀਂ। ਉਸ ਕਿਹਾ ਕਿ ਜੇ ਭੇਸ ਧਾਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਤਾਂ ਇਹ ਜਟਾਧਾਰੀ ਦਰ ਦਰ ਮੰਗਦੇ ਨੇ ਫਿਰਦੇ। ਪ੍ਰਭੂ ਨੂੰ ਪਾਉਣ ਵਾਸਤੇ ਥਾਂ ਥਾਂ ਭਟਕਣ ਦੀ ਲੋੜ ਨਹੀਂ ਹੈ, ਉਸ ਨੂੰ ਇਕ ਥਾਂ ਤੇ ਬੈਠ ਕੇ ਵੀ ਪਾਇਆ ਜਾ ਸਕਦਾ ਹੈ, ਕਈ ਜਟਾ ਧਾਰੀਆਂ ਤਾਂ ਉਸ ਦੀ ਗੱਲ ਨੂੰ ਮੰਨ ਲਿਆ ਪਰ ਕਈ ਲੜਾਈ ਕਰਨ ਲਈ ਤਿਆਰ ਹੋ ਗਏ। ਫਿਰ ਘਮਸਾਨ ਦਾ ਯੁੱਧ ਛਿੜ ਪਿਆ ਅਤੇ ਲੱਖਾਂ ਮੁਨੀ, ਯੋਗੀ ਅਤੇ ਸੰਨਿਆਸੀ ਮਾਰੇ ਗਏ। ਜਿਹੜੇ ਮੈਦਾਨ ਛੱਡ ਕੇ ਭੱਜ ਗਏ ਉਹ ਬੱਚ ਗਏ, ਬਾਕੀ ਉਸ ਸਭ ਮਾਰ ਦਿੱਤੇ। ਇਸ ਤਰ੍ਹਾਂ ਪਾਰਸ ਨਾਥ ਨੇ ਦੱਤਾ ਤ੍ਰੇਅ ਦੇ ਮੱਤ ਨੂੰ ਸਮਾਪਤ ਕਰਕੇ ਆਪਣੇ ਮੱਤ ਨੂੰ ਚਲਾਇਆ। ਰਾਜੇ ਨੇ ਸਾਰੇ ਸੰਸਾਰ ਨੂੰ ਜਿੱਤ ਕੇ ਕਈ ਅਸਵ ਮੇਧ ਯੱਗ ਕੀਤੇ। ਜਦ ਕੋਈ ਰਾਜਾ ਵੀ ਆਕੀ ਨ ਰਹਿ ਗਿਆ ਤਾਂ ਉਸ ਭੂਪ-ਯੱਗ ਕਰਨ ਦਾ ਫੈਸਲਾ ਕੀਤਾ। ਭੂਪ-ਯੱਗ ਵਿਚ ਇਕ ਲੱਖ ਰਾਜਿਆਂ ਦੀ ਕੁਰਬਾਨੀ ਦੇਣੀ ਪੈਂਦੀ ਹੈ। ਉਸ ਸਾਰੇ ਦੇਸ਼ਾਂ ਦੇ ਕਰੋੜਾਂ ਰਾਜੇ ਫੜ ਲਿਆਂਦੇ ਅਤੇ ਭੂਪ-ਯੱਗ ਦੀ ਤਿਆਰੀ ਕਰ ਦਿੱਤੀ। ਲਖਾਂ ਹੀ ਬ੍ਰਾਹਮਣ ਅਤੇ ਯੱਗ ਕਾਰਜ ਨੂੰ ਚਲਾਉਣ ਵਾਲੇ ਰਿੱਤਜ ਬੁਲਾ

ਲਏ। ਜਦ ਯੱਗ ਆਰੰਭ ਹੋਣ ਲੱਗਾ ਤਾਂ ਰਾਜੇ ਦੇ ਮੰਤਰੀ ਨੇ ਕਿਹਾ ਕਿ ਮਹਾਰਾਜ ਇਹ ਗੱਲ ਯਕੀਨੀ ਬਣਾ ਲਵੋ ਕਿ ਕੋਈ ਰਾਜਾ ਜਾਂ ਕੋਈ ਧਰਤੀ ਨਾ ਰਹਿ ਗਈ ਹੋਵੇ ਜਿਹੜੀ ਤੁਸੀਂ ਜਿੱਤੀ ਨਾ ਹੋਵੇ, ਜੇ ਕੋਈ ਅੱਜ ਤੱਕ ਅਜਿਤ ਰਹਿ ਗਿਆ ਹੋਇਆ ਤਾਂ ਇਹ ਯੱਗ ਸਫਲ ਨਹੀਂ ਹੋਵੇਗਾ। ਰਾਜੇ ਨੇ ਮੰਤਰੀ ਨੂੰ ਆਦੇਸ਼ ਦਿੱਤਾ ਕਿ ਸਾਰਿਆਂ ਰਾਜਿਆਂ ਤੋਂ ਇਸ ਬਾਰੇ ਪੁਛੇ ਕਿ ਕੋਈ ਰਾਜਾ ਹਾਲੇ ਤੱਕ ਜਿਤਣ ਤੋਂ ਰਹਿ ਨਾ ਗਿਆ ਹੋਵੇ। ਮੰਤਰੀ ਨੇ ਪੰਜ ਲੱਖ ਰਾਜਿਆਂ ਨੂੰ ਬੁਲਾਇਆ ਅਤੇ ਪਾਰਸ ਨਾਥ ਨੇ ਇਕੱਲੇ ਇਕੱਲੇ ਰਾਜੇ ਤੋਂ ਪੁਛਿਆ, ਪਰ ਇਸ ਗੱਲ ਦਾ ਉੱਤਰ ਕੋਈ ਨਾ ਦੇ ਸਕਿਆ। ਉਨ੍ਹਾਂ ਵਿਚ ਇਕ ਰਾਜੇ ਨੇ ਉਨ੍ਹਾਂ ਨੂੰ ਦੱਸਿਆ ਕਿ ਸਮੁੰਦਰ ਵਿਚ ਇਕ ਮੱਛੀ ਹੈ ਜਿਸ ਦੇ ਪੇਟ ਵਿਚ ਸ਼ਿਵਜੀ ਦਾ ਪੁੱਤਰ ਮਛਿੰਦਰ ਸਮਾਧੀ ਲਾ ਕੇ ਬੈਠਾ ਹੈ। ਜੇ ਉਸ ਮੱਛੀ ਨੂੰ ਫੜ ਲਿਆ ਜਾਵੇ ਅਤੇ ਉਸਦੇ ਪੇਟ ਨੂੰ ਚੀਰ ਕੇ ਮਛਿੰਦਰ ਰਿਖੀ ਨੂੰ ਬਾਹਰ ਕਢਿਆ ਜਾਵੇ ਤਾਂ ਉਹ ਤੁਹਾਨੂੰ ਇਸ ਗੱਲ ਦਾ ਉੱਤਰ ਦੇ ਦੇਵੇਗਾ। ਰਾਜਾ ਉਸੇ ਵੇਲੇ ਅਣਗਿਣਤ ਸੂਰਮੇ ਲੈ ਕੇ ਸਮੁੰਦਰ ਵਲ ਚਲਾ ਗਿਆ ਅਤੇ ਬੜੇ ਯਤਨ ਕਰਕੇ ਉਹ ਮੱਛੀ ਨੂੰ ਫੜ ਲਿਆਏ। ਗਿਆਨ ਰੂਪੀ ਕਿਰਪਾਨ ਨਾਲ ਜਦ ਉਨ੍ਹਾਂ ਮੱਛੀ ਦਾ ਪੇਟ ਚੀਰਿਆਂ ਤਾਂ ਉਨ੍ਹਾਂ ਮਛਿੰਦਰ ਮੁਨੀ ਦੇ ਦਰਸ਼ਨ ਕੀਤੇ ਜਿਹੜੇ ਅੱਖਾਂ ਮੀਟ ਕੇ ਸਮਾਧੀ ਵਿਚ ਬੈਠੇ ਸਨ। ਰਾਜੇ ਨੇ ਸਤਾਂ ਧਾਤਾਂ ਦੀ ਇਕ ਪਲੇਟ ਬਣਾ ਕੇ ਮੁਨੀ ਦੀ ਦ੍ਰਿਸ਼ਟੀ ਦੇ ਸਾਹਮਣੇ ਰੱਖ ਦਿੱਤੀ। ਜਦ ਰਿਖੀ ਨੇ ਅੱਖਾਂ ਖੋਲੀਆਂ ਅਤੇ ਉਹਨਾਂ ਦੀ ਨਜ਼ਰ ਉਸ ਪਲੇਟ ਤੇ ਪਈ ਤਾਂ ਉਹ ਪਲ ਵਿਚ ਸੜ ਕੇ ਰਾਖ ਹੋ ਗਈ। ਰਾਜਾ ਰਿਖੀ ਦੀ ਸ਼ਕਤੀ ਨੂੰ ਸਮਝ ਗਿਆ ਅਤੇ ਉਸ ਬੜੇ ਸਤਿਕਾਰ ਨਾਲ ਰਿਖੀ ਅਗੇ ਸਿਰ ਝੁਕਾਇਆ ਅਤੇ ਉਸਦੀ ਸੇਵਾ ਕੀਤੀ। ਫਿਰ ਰਾਜੇ ਨੇ ਉਸਨੂੰ ਪੁਛਿਆ ਕਿ ਮੈਨੂੰ ਇਹ ਦੱਸੋ ਕਿ ਦੁਨੀਆਂ ਵਿਚ ਉਹ ਕਿਹੜਾ ਰਾਜਾ ਅਤੇ ਕਿਹੜੀ ਧਰਤੀ ਹੈ ਜਿਹੜੀ ਮੈਥੋਂ ਹਾਲੇ ਜਿੱਤੀ ਨਹੀਂ ਗਈ, ਮੈਂ ਸਾਰੀ ਧਰਤੀ ਜਿੱਤ ਲਈ ਹੈ, ਦੁਨੀਆਂ ਦੇ ਸਾਰੇ ਰਾਜੇ ਮੇਰੇ ਗੁਲਾਮ ਹਨ, ਮੈਥੋਂ ਬਗੈਰ ਪੱਤਾ ਵੀ ਨਹੀਂ ਹਿਲ ਸਕਦਾ ਅਤੇ ਮੈਂ ਇਕ ਤਰ੍ਹਾਂ ਨਾਲ ਦੂਸਰਾ ਕਰਤਾਰ ਹਾਂ।

ਮਛਿੰਦਰ ਰਿਖੀ ਨੇ ਕਿਹਾ, "ਕੀ ਹੋਇਆ ਜੇ ਤੂੰ ਸਾਰੇ ਦੇਸ਼ ਵਿਦੇਸ਼ ਜਿੱਤ ਲਏ ਹਨ, ਕੀ ਹੋਇਆ ਜੇ ਤੂੰ ਦੁਨੀਆਂ ਕੁੱਚਲ ਦਿੱਤੀ ਹੈ ? ਜਿਸ ਮਨ ਨਾਲ ਤੂੰ ਇਹ ਦੇਸ਼ ਜਿੱਤੇ ਹਨ, ਉਹ ਮਨ ਤੇ ਤੇਰੇ ਕਾਬੂ ਵਿਚ ਨਹੀਂ ਉਸ ਮਨ ਨੂੰ ਤੂੰ ਹਾਲੇ ਤਕ ਜਿੱਤ ਨਹੀਂ ਸਕਿਆ। ਇਸ ਧਰਤੀ ਦਾ ਤੂੰ ਕੀ ਮਾਣ ਕਰਦਾ ਹੈ, ਇਹ ਧਰਤੀ ਕਿਸੇ ਦੇ ਨਾਲ ਨਹੀਂ ਜਾਂਦੀ। ਇਹ ਧਰਤੀ ਤਾਂ ਕਿਤੇ ਰਹੀ ਇਹ ਤੇਰਾ ਆਪਣਾ ਸਰੀਰ ਜਿਹੜਾ ਤੈਨੂੰ ਚੁੱਕੀ ਫਿਰਦਾ ਹੈ ਇਹ ਵੀ ਤੇਰੇ ਨਾਲ ਨਹੀਂ ਜਾਵੇਗਾ। ਜਦ ਤੂੰ ਮਰ ਜਾਵੇਂਗਾ ਤਾਂ ਤੇਰੇ ਸਰੀਰ ਨੂੰ ਕੁਝ ਚਿਰ ਵੀ ਇਸ ਧਰਤੀ ਤੇ ਨਹੀਂ ਰਹਿਣ ਦੇਣਗੇ, ਤੇਰੀਆਂ ਇਸਤਰੀਆਂ ਅਤੇ ਪੁੱਤਰ ਕਾਹਲੇ ਪੈ ਜਾਣਗੇ ਕਿ ਇਸਦਾ ਜਲਦੀ ਸਸਕਾਰ ਕਰੋ ਅਤੇ ਤੈਨੂੰ 'ਭੂਤ ਕਹਿਣ ਲੱਗ ਜਾਣਗੇ। ਇਹ ਯੋਧੇ ਜਿਨ੍ਹਾਂ ਦਾ ਤੂੰ ਏਨਾਂ ਮਾਣ ਕਰਦਾ ਹੈ, ਤੇਰੇ ਪਾਪਾਂ ਦਾ ਭਾਰ ਨਹੀਂ ਚੁੱਕ ਸਕਣਗੇ। ਭਿਆਨਕ ਦੁੱਖ ਨੂੰ ਵੇਖ ਕੇ ਇਹ ਸਭ ਭੱਜ ਜਾਣਗੇ। ਪਰ ਪਾਰਸ ਨਾਥ ਨੇ ਮਛਿੰਦਰ ਰਿਖੀ ਦੀਆਂ ਇਨ੍ਹਾਂ ਗੱਲਾਂ ਵੱਲ ਧਿਆਨ ਨ ਦਿੱਤਾ ਅਤੇ ਫਿਰ ਪੁਛਿਆ ਕਿ ਮੈਨੂੰ ਇਹ ਦਸੋ ਕਿ ਉਹ ਕੌਣ ਰਾਜਾ ਹੈ ਜਿਸ ਨੂੰ ਮੈਂ ਹੁਣ ਤਕ ਜਿੱਤ ਨਹੀਂ ਸਕਿਆ ਤਾਕਿ ਉਸਨੂੰ ਜਿੱਤ ਕੇ ਮੈਂ ਭੂਪ-ਮੇਧ ਯੱਗ ਕਰ ਸਕਾਂ।

ਮਛਿੰਦਰ ਨੇ ਉਸਦੀ ਇਹ ਗੱਲ ਸੁਣ ਕੇ ਕਿਹਾ ਕਿ ਤੂੰ ਸ਼ਿਰੋਮਣੀ ਰਾਜਾ ਹੈ ਅਤੇ ਇਸ ਧਰਤੀ ਦੇ ਸਾਰੇ ਰਾਜੇ ਤੂੰ ਜਿੱਤ ਲਏ ਹਨ, ਪਰ ਇਕ ਅਬਿਬੇਕ ਨਾਮੀਂ ਰਾਜਾ ਹੈ ਜਿਹੜਾ ਤੇਰੇ ਹਿਰਦੇ ਵਿਚ ਵੱਸਦਾ ਹੈ, ਉਸਨੂੰ ਤੂੰ ਹਾਲੇ ਤੱਕ ਜਿੱਤ ਨਹੀਂ ਸਕਿਆ। ਉਸ ਬਾਰੇ ਤੂੰ ਮੈਨੂੰ ਦਸਿਆ ਵੀ ਨਹੀਂ ਕਿ ਤੂੰ ਉਸਨੂੰ ਜਿੱਤਿਆ ਹੈ ਕਿ ਨਹੀਂ। ਇਹ ਅਬਿਬੇਕ ਏਨਾ ਵੱਡਾ ਸੂਰਬੀਰ ਰਾਜਾ ਹੈ ਕਿ ਇਸ ਅਨੇਕਾਂ ਰਾਜਿਆਂ ਨੂੰ ਜਿੱਤ ਕੇ ਮਿੱਟੀ ਵਿਚ ਮਿਲਾ ਦਿੱਤਾ ਹੈ। ਏਸੇ ਅਬਿਬੇਕ ਰਾਜੇ ਨੇ ਕ੍ਰਿਸ਼ਨ ਅਤੇ ਵਿਸ਼ਨੂੰ ਨੂੰ ਨਸ਼ਟ ਕਰ ਦਿੱਤਾ ਸੀ ਅਤੇ ਰਾਜਾ ਰਾਮ ਪਾਸੋਂ ਦੰਡ ਵਸੂਲ ਕੀਤਾ ਸੀ। ਏਸੇ ਅਬਿਬੇਕ ਰਾਜੇ ਨੇ ਕ੍ਰੋਧ ਵਿਚ ਆ ਕੇ ਕਰਨ ਅਤੇ ਕੌਰਵ ਯੁੱਧ ਵਿਚ ਤਬਾਹ ਕਰ ਦਿੱਤੇ ਸਨ। ਇਸ ਲਈ ਹੇ ਰਾਜਨ ਜਿਸ ਦਿਨ ਤੁਹਾਡੇ ਅੰਦਰਲਾ 'ਅਬਿਬੇਕ' ਕ੍ਰੋਧ ਵਿਚ ਆ ਕੇ ਤੁਹਾਡੇ ਕਾਬੂ ਤੋਂ ਬਾਹਰ ਹੋ ਜਾਵੇਗਾ ਤਾ ਉਸ ਦਿਨ ਕੇਵਲ ਇਕ ਬਿਬੇਕ (ਵਿਚਾਰ) ਨੂੰ ਪ੍ਰਭਾਵਤ ਕਰਨ ਤੋਂ ਬਗੈਰ ਹੋਰ ਸਾਰਿਆਂ ਨੂੰ ਆਪਣੇ ਕਲਾਵੇ ਵਿਚ ਲੈ ਲਵੇਗਾ।

ਇਹ ਗੱਲ ਸੁਣਕੇ ਰਾਜੇ ਨੇ ਅਬਿਬੇਕ ਰਾਜੇ ਦੇ ਗੁਣ, ਸਰੂਪ, ਸੁਭਾਵ, ਅਸਤਰ ਸ਼ਸਤਰ ਆਦਿ ਬਾਰੇ ਪੁਛਿਆ। ਮਛਿੰਦਰ ਰਿਖੀ ਨੇ ਫਿਰ ਅਬਿਬੇਕ ਦੇ ਰੰਗ ਰੂਪ ਬਾਰੇ ਦਸਿਆ ਅਤੇ ਕਿਹਾ ਕਿ ਉਹ ਅਜਿਤ ਰਾਜਾ ਹੈ। ਇਸ ਦੇ ਪਾਸ ਬਹੁਤ ਵੱਡੇ ਵੱਡੇ ਯੋਧੇ ਹਨ। ਇਹਨਾਂ ਯੋਧਿਆਂ ਵਿਚ ਸਭ ਤੋਂ ਵੱਡਾ ਯੋਧਾ ਕਾਮਦੇਵ ਹੈ ਜਿਸ ਦੇ ਚਾਰ ਪੁੱਤਰ, ਬਸੰਤ ਬਹਾਰ, ਹੁਲਾਸ, ਅਨੰਦ ਅਤੇ ਭਰਮ ਹਨ। ਇਸ ਤੋਂ ਉਪਰੰਤ ਹੋਰ ਵੀ ਬੜੇ ਬਲਵਾਨ ਯੋਧੇ ਹਨ। ਜਿਨ੍ਹਾਂ ਦੇ ਨਾਂ ਵੈਰ, ਆਲਸ, ਮਦ (ਸ਼ਰਾਬ) ਕੁਬਿਰਤੀ, ਗੁਮਾਨ, ਅਪਮਾਨ, ਅਨੱਰਥ ਨਿੰਦਿਆਂ, ਨਰਕ, ਤ੍ਰਿਸ਼ਨਾ, ਕਪਟ, ਲੋਭ, ਮੋਹ, ਹੰਕਾਰ, ਕ੍ਰੋਧ, ਧ੍ਰੋਹ, ਭਰਮ, ਦੋਸ਼, ਝੂਠ, ਮਥਿਆ, ਚਿੰਤਾ ਦਲਿਦਰ, ਸ਼ੰਕਾ, ਭੁੱਖ ਹਿੰਸਾ, ਕੁਮੰਤ, ਚੋਰ, ਵਿਸ਼ਵਾਸਘਾਤ, ਕ੍ਰਿਤਘਨਤਾ, ਈਰਖਾ ਆਦਿ ਹਨ। ਮਛਿੰਦਰ ਰਿਖੀ ਨੇ ਫਿਰ ਰਾਜੇ ਨੂੰ ਸਮਝਾਇਆ ਕਿ ਜਿਸ ਦਿਨ ਇਹ ਯੋਧੇ ਗੁੱਸੇ ਵਿਚ ਆ ਕੇ ਬਲ ਧਾਰਨ ਕਰਨਗੇ ਅਤੇ ਆਪਣੇ ਘੋੜਿਆਂ ਤੇ ਚੜ੍ਹ ਕੇ ਅਬਿਬੇਕ ਦਾ ਰੂਪ ਧਾਰ ਕੇ ਧਾਵਾ ਬੋਲਣਗੇ ਤਾਂ ਬਿਬੇਕ ਦਾ ਕੋਈ ਵੀ ਯੋਧਾ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕੇਗਾ। ਇਸ ਤਰ੍ਹਾਂ ਮਛਿੰਦਰ ਰਿਖੀ ਨੇ ਰਾਜੇ ਨੂੰ ਸਮਝਾਇਆ ਕਿ ਤੂੰ ਬਾਹਰਲੇ ਰਾਜਿਆਂ ਅਤੇ ਧਰਤੀ ਨੂੰ ਜਿੱਤਣ ਦੀ ਗੱਲ ਕਰ ਰਿਹਾ ਹੈ, ਹਾਲੇ ਤੱਕ ਤਾਂ ਤੂੰ ਆਪਣੇ ਅੰਦਰਲੇ ਅਬਿਬੇਕ (ਬੇਸਮਝੀ) ਨੂੰ ਜਿੱਤ ਨਹੀਂ ਸਕਿਆ। ਇਸ ਲਈ ਸਮਝ ਵਿਚਾਰ ਨਾਲ ਪਹਿਲਾਂ ਇਸ ਨੂੰ ਜਿੱਤ ਫਿਰ ਹੀ ਕੋਈ ਭੂਪ-ਯੱਗ ਅਰੰਭ ਕਰਨਾ।

***********************************************************

# ਰਾਜਾ ਬਿਬੇਕ ਅਤੇ ਉਸਦੇ ਦਲ ਦੀ ਕਥਾ

**ਛਪਯ ਛੰਦ॥ ਜਿਹ ਪ੍ਰਕਾਰ ਅਬਿਬੇਕ ਨ੍ਰਿਪਤਿ ਦਲ ਸਹਿਤ ਬਖਾਨੇ॥**
**ਨਾਮ ਠਾਮ ਆਭਰਨ ਸੁ ਰਥ ਸਭ ਕੇ ਹਮ ਜਾਨੇ॥**
**ਸ਼ਸਤ੍ਰ ਅਸਤ੍ਰ ਅਰੁ ਧਨੁਖ ਧੁਜਾ ਜਿਹ ਬਰਣ ਉਚਾਰੀ॥**
**ਤ੍ਰਪ੍ਰਸਾਦਿ ਮੁਨਿਦੇਵ ਸਕਲ ਸੁ ਬਿਬੇਕ ਬਿਚਾਰੀ॥**
**ਕਰਿ ਕ੍ਰਿਪਾ ਸਕਲ ਜਿਹ ਬਿਧਿ ਕਹੇ ਤਿਹ ਬਿਧਿ ਵਹੈ ਬਖਾਨੀਐ॥**
**ਕਿਹ ਛਬਿ ਪ੍ਰਭਾਵ ਕਿਹ ਦੁਤਿ ਨ੍ਰਿਪਤਿ ਨ੍ਰਿਪ ਬਿਬੇਕ ਅਨੁਮਾਨੀਐ॥ ੧॥ ੨੨੮॥**

ਰਾਜੇ ਨੇ ਮੁਨੀ ਨੂੰ ਕਿਹਾ ਕਿ ਜਿਸ ਤਰ੍ਹਾਂ ਤੁਸੀਂ ਅਬਿਬੇਕ ਨਾਮੀਂ ਰਾਜੇ ਦੇ ਦਲ ਦਾ ਵਰਣਨ ਕੀਤਾ ਹੈ, ਉਨ੍ਹਾਂ ਸਾਰਿਆਂ ਦੇ ਨਾਂ ਸਥਾਨ, ਕਪੜੇ, ਰੱਥ, ਗਹਿਣਿਆਂ ਆਦਿ ਸਭ ਨੂੰ ਮੈਂ ਜਾਣ ਲਿਆ ਹੈ। ਜਿਸ ਤਰ੍ਹਾਂ ਉਨ੍ਹਾਂ ਦਾ ਅਸਤਰ, ਸ਼ਸਤਰ ਧਨੁੱਖ, ਧੁਜਾ ਸਮੇਤ ਵਰਣਨ ਕੀਤਾ ਹੈ ਉਸ ਤਰ੍ਹਾ ਹੀ ਬਿਬੇਕ ਰਾਜੇ ਦਾ ਵੀ ਕਿਰਪਾ ਕਰਕੇ ਵਰਣਨ ਕਰੋ ਅਤੇ ਸਭ ਤਰ੍ਹਾਂ ਨਾਲ ਉਸ ਨੂੰ ਬਿਆਨ ਕਰੋ। ਹੇ ਮੁਨੀ ਜੀ ! ਬਿਬੇਕ ਰਾਜੇ ਦੀ ਸ਼ਕਲ ਅਤੇ ਪ੍ਰਭਾਵ ਆਦਿ ਦਾ ਅਨੁਮਾਨਿਤ ਵਰਣਨ ਕਰੋ॥੧॥੨੨੮॥

**ਅਧਿਕ ਨਜਾਸ ਮੁਨ ਕੀਨ ਮੰਤ੍ਰ ਬਹੁ ਭਾਂਤ ਉਚਾਰੇ॥**
**ਤੰਤ੍ਰ ਭਲੀ ਬਿਧਿ ਸਧੇ ਜੰਤ੍ਰ ਬਹੁ ਬਿਧਿ ਲਿਖਿ ਡਾਰੇ॥**
**ਅਤਿ ਪਵਿਤ੍ਰ ਹੁਐ ਆਪ ਬਹੁਰ ਉੱਚਾਰ ਕਰੋ ਤਿਹ॥**
**ਨ੍ਰਿਪ ਬਿਬੇਕ ਅਬਿਬੇਕ ਸਹਿਤ ਸੈਨਾ ਕਥਿਯੋ ਜਿਹ॥**
**ਸੁਰ ਅਸੁਰ ਚਕ੍ਰਿਤ ਚਹੁੰ ਦਿਸ ਭਏ ਅਨਲ ਪਵਨ ਸਸਿ ਸੂਰ ਸਭ॥**
**ਕਿਹ ਬਿਧਿ ਪ੍ਰਕਾਸ਼ ਕਰਿ ਹੈ ਸੰਘਾਰ ਜਕੇ ਜੱਛ ਗੰਧਰਬ ਸਭ॥ ੨॥ ੨੨੯॥**

ਮੁਨੀ ਨੇ ਬਹੁਤ ਸਾਰੀਆਂ ਸਾਧਨਾਵਾਂ ਕੀਤੀਆਂ ਅਤੇ ਬਹੁਤ ਸਾਰੇ ਮੰਤਰਾਂ ਦਾ ਉਚਾਰਣ ਕੀਤਾ। ਤੰਤਰਾਂ ਅਤੇ ਜੰਤਰਾਂ ਦੀਆਂ ਕਈ ਪ੍ਰਕਾਰ ਨਾਲ ਸਾਧਨਾਵਾਂ ਕੀਤੀਆ। ਅਤਿਅੰਤ ਪਵਿਤਰ ਹੋ ਕੇ ਉਸ ਨੇ ਦੁਬਾਰਾ ਉਚਾਰਣ ਕੀਤਾ ਅਤੇ ਜਿਸ ਤਰ੍ਹਾਂ ਅਬਿਬੇਕ ਦਾ ਫ਼ੌਜ ਸਮੇਤ ਵਰਣਨ ਕੀਤਾ ਸੀ, ਉਸ ਤਰ੍ਹਾਂ ਹੀ ਬਿਬੇਕ ਨਾਮੀਂ ਰਾਜੇ ਦਾ ਵਰਣਨ ਕੀਤਾ। ਦੇਵ-ਦਾਨਵ, ਅੱਗ, ਹਵਾ, ਸੂਰਜ, ਚੰਦ੍ਰਮਾ ਆਦਿ ਸਾਰੇ ਹੀ ਹੈਰਾਨ ਹੋ ਗਏ ਅਤੇ ਜੱਛ, ਗੰਧਰਬ ਵੀ ਅਸਚਰਜ ਰਹਿ ਗਏ ਕਿ ਕਿਸ ਤਰ੍ਹਾਂ ਬਿਬੇਕ ਰੂਪੀ ਪ੍ਰਕਾਸ਼, ਅਬਿਬੇਕ ਨਾਮੀਂ ਅਗਿਆਨ ਅਤੇ ਹਨ੍ਹੇਰ ਦਾ ਨਾਸ਼ ਕਰੇਗਾ॥੨॥੨੨੯॥

ਸੇਤ ਛਤ੍ਰ ਸਿਰ ਧਰੇ ਸੇਤ ਬਾਜੀ, ਰਥ ਰਾਜਤ॥
ਸੇਤ ਸ਼ਸਤ੍ਰ ਤਨ ਸਜੇ ਨਿਰਖਿ ਸੁਰ ਨਰ ਭ੍ਰਮਿ ਭਾਜਤ॥
ਚੰਦ ਚਕ੍ਰਿਤ ਹ੍ਵੈ ਰਹਤ ਭਾਨ ਭਵਤਾ ਲਖਿ ਭੁੱਲਤ॥
ਭ੍ਰਮਰ ਪ੍ਰਭਾ ਲਖਿ ਭ੍ਰਮਤ ਅਸੁਰ ਸੁਰ ਨਰ ਡਗ ਡੁੱਲਤ॥
ਇਹ ਛਬਿ ਬਿਬੇਕ ਰਾਜਾ ਨ੍ਰਿਪਤਿ ਅਤਿ ਬਲਿਸ਼ਟ ਤਿਹ ਮਾਨੀਐ॥
ਮੁਨਿ ਗਨ ਮਹੀਪ ਬਦੰਤ ਸਕਲ ਤੀਨਿ ਲੋਕ ਮਹਿ ਜਾਨੀਐ॥ ੩॥ ੨੩੦॥

ਪਦ ਅਰਥ - ਸੇਤ=ਚਿੱਟਾ। ਭਾਜਤ=ਭੱਜ ਜਾਂਦੇ ਹੈ। ਬਲਿਸ਼ਟ=ਬਲਵਾਨ। ਬੰਦਤ=ਨਮਸ਼ਕਾਰ।

ਸਿਰ ਉਤੇ ਚਿੱਟੇ ਰੰਗ ਦਾ ਤਾਜ ਹੈ ਅਤੇ ਰੱਥ ਤੇ ਘੋੜੇ ਵੀ ਚਿੱਟੇ ਰੰਗ ਦੇ ਸ਼ੋਭ ਰਹੇ ਹਨ। ਸਰੀਰ ਉਤੇ ਚਿੱਟੇ ਰੰਗ ਦੇ ਸ਼ਸਤਰ ਸੱਜੇ ਹੋਏ ਹਨ, ਜਿੰਨ੍ਹਾਂ ਨੂੰ ਵੇਖ ਕੇ ਦੇਵਤੇ ਅਤੇ ਨਰ ਵੀ ਭਰਮਾਂ ਵਿਚ ਪੈ ਗਏ ਹਨ। ਚੰਦਰਮਾਂ ਉਸ ਨੂੰ ਵੇਖ ਕੇ ਹੈਰਾਨ ਹੈ ਅਤੇ ਸੂਰਜ ਆਪਣੇ ਆਪ ਨੂੰ ਹੀ ਭੁਲ ਗਿਆ ਹੈ। ਭੌਰੇ ਉਸ ਦੀ ਸ਼ਕਲ ਨੂੰ ਵੇਖ ਕੇ ਘੁੰਮ ਰਹੇ ਹਨ ਅਤੇ ਦੇਵਤੇ, ਦੈਂਤ ਤੇ ਮਨੁੱਖ ਵੀ ਡਾਂਵਾ ਡੋਲ ਹੋ ਗਏ ਹਨ। ਇਸ ਤਰ੍ਹਾਂ ਦੀ ਸ਼ਕਲ ਬਿਬੇਕ ਰਾਜੇ ਦੀ ਹੈ, ਜਿਸਨੂੰ ਅਤਿ ਬਲਵਾਨ ਮੰਨਣਾ ਚਾਹੀਦਾ ਹੈ। ਤਿੰਨਾਂ ਲੋਕਾਂ ਦੇ ਗੁਨੀ, ਰਾਜੇ ਆਦਿ ਉਸ ਦੀ ਪੂਜਾ ਕਰਦੇ ਹਨ॥ ੩॥ ੨੩੦॥

ਚਮਰ ਚਾਰ ਚਹੂੰ ਓਰ ਢੁਰਤ ਸੁੰਦਰ ਛਬਿ ਪਾਵਤ॥
ਨਿਰਖਿ ਹੰਸ ਤਿਹ ਢੁਰਨਿ ਮਾਨ ਸਰਵਰਹਿ ਲਜਾਵਤ॥
ਅਤਿ ਪਵਿਤ੍ਰ ਸਭਗਾਤ ਪ੍ਰਭਾ ਅਤਿ ਹੀ ਜਿਹ ਸੋਹਤ॥
ਸੁਰ ਨਰ ਨਾਗ ਸੁਰੇਸ਼ ਜੱਛ ਕਿੰਨਰ ਮਨ ਮੋਹਤ॥
ਇਹ ਛਬਿ ਬਿਬੇਕ ਰਾਜਾ ਨ੍ਰਿਪਤਿ ਜਦਿਨ ਕਮਾਨ ਚੜਾਇ ਹੈ॥
ਬਿਨ ਇਕ ਅਬਿਬੇਕ ਸੁਨਿਹੋ ਨ੍ਰਿਪਤਿ ਸੁ ਅਉਰ ਨ ਬਾਨ ਚਲਾਇ ਹੈ॥ ੪॥ ੨੩੧॥

ਉਸਦੇ ਚਾਰੇ ਪਾਸੇ ਚੋਰ ਕੀਤਾ ਜਾ ਰਿਹਾ ਹੈ ਅਤੇ ਉਸਨੂੰ ਵੇਖ ਕੇ ਮਾਨ ਸਰੋਵਰ ਦੇ ਹੰਸ ਵੀ ਲੱਜਿਤ ਹੋ ਰਹੇ ਹਨ। ਉਹ ਅਤਿ ਪਵਿਤਰ, ਸਾਰਿਆਂ ਦੇ ਸਰੀਰ ਦੀ ਸ਼ੋਭਾ ਅਤੇ ਬੇਹਦ ਸੁੰਦਰ ਹੈ। ਇਹ ਦੇਵਤੇ, ਮਨੁੱਖ, ਨਾਗ, ਇੰਦਰ, ਜੱਛ, ਕਿੱਨਰ ਆਦਿ ਸਭ ਦਾ ਮਨ ਮੋਹ ਲੈਣ ਵਾਂਲਾ ਹੈ। ਇਸ ਤਰ੍ਹਾਂ ਦੀ ਸ਼ਕਲ ਵਾਲਾ ਬਿਬੇਕ ਜਿਸ ਦਿਨ ਤੀਰ ਕਮਾਨ ਚਲਾਏਗਾ ਤਾਂ ਅਬਿਬੇਕ ਤੋਂ ਉਪਰੰਤ ਉਹ ਹੋਰ ਕਿਸੇ ਨੂੰ ਤੀਰ ਨਹੀਂ ਮਾਰੇਗਾ॥ ੪॥ ੨੩੧॥

ਅਤਿ ਪ੍ਰਚੰਡ ਅਬਿਕਾਰ ਤੇਜ ਆਖੰਡ ਅਤੁਲ ਬਲ॥
ਅਤਿ ਪ੍ਰਤਾਪ ਅਤਿ ਸੂਰ ਤੂਰ ਬਾਜਤ ਜਿਹ ਜਲ ਥਲ॥

**ਪਵਨ ਬੇਗ ਰਥ ਚਲਤ ਪੇਖਿ ਚਪਲਾ ਚਿਤ ਲਾਜਤ॥**
**ਸੁਨਤ ਸ਼ਬਦ ਚਕਚਾਰ ਮੇਘ ਮੋਹਤ ਭ੍ਰਮ ਭਾਜਤ॥**
**ਜਲ ਥਲ ਅਜੇਅ ਅਨਭੈ ਅਭਟ ਅਤਿ ਉੱਤਮ ਪਰਵਾਨੀਐ॥**
**ਧੀਰਜੁ ਸੁ ਨਾਮ ਜੋਧਾ ਬਿਕਟ ਅਤਿ ਸੁਬਾਹੁ ਜਗ ਮਾਨੀਐ॥੫॥੨੩੨॥**

ਉਹ ਅਤਿ ਪ੍ਰਚੰਡ, ਵਿਕਾਰ ਰਹਿਤ, ਤੇਜੱਸਵੀ ਅਤੇ ਅਤਿ ਬਲਵਾਨ ਹੈ। ਉਹ ਵੱਡੇ ਪ੍ਰਤਾਪ ਵਾਲਾ ਸੂਰਬੀਰ ਯੋਧਾ ਹੈ ਅਤੇ ਉਸਦਾ ਨਗਾਰਾ ਜਲ ਥਲ ਹਰ ਥਾਂ ਵੱਜਦਾ ਹੈ। ਉਸ ਦਾ ਰੱਥ ਹਵਾ ਦੀ ਰਫਤਾਰ ਨਾਲ ਚੱਲਦਾ ਹੈ ਅਤੇ ਉਸ ਦੀ ਰਫਤਾਰ ਨੂੰ ਵੇਖ ਕੇ ਬਿਜਲੀ ਵੀ ਮਨ ਵਿਚ ਲੱਜਿਤ ਹੁੰਦੀ ਹੈ, ਭਾਵ ਬਿਜਲੀ ਉਸ ਜਿੰਨਾ ਤੇਜ਼ ਨਹੀਂ ਚਲਦੀ। ਉਸ ਦੀ ਵਿਕਰਾਲ ਗਰਜ ਨੂੰ ਸੁਣਕੇ ਬਦਲ ਵੀ ਭਰਮ ਵਿਚ ਪੈ ਕੇ ਭੱਜ ਜਾਂਦੇ ਹਨ। ਉਹ ਜਲ, ਥਲ ਉਤੇ ਅਜੇਤੂ ਅਭੈ ਅਤੇ ਅਤਿ ਉੱਤਮ ਸੂਰਬੀਰ ਮੰਨਿਆ ਜਾਂਦਾ ਹੈ। ਇਸ ਵੱਡੇ ਯੋਧੇ ਨੂੰ ਜਗਤ ਵਿਚ 'ਧੀਰਜ' ਦੇ ਨਾਂ ਨਾਲ ਜਾਣਿਆ ਜਾਂਦਾ ਹੈ॥੫॥੨੩੨॥

**ਧਰਮ ਧੀਰ ਬੀਰ ਜਸਮੀਰ ਅਨ ਭੀਰ ਬਿਕਟ ਮਤਿ॥**
**ਕਲਪ ਬ੍ਰਿਛ ਕੁਬ੍ਰਿਤਨ ਕ੍ਰਿਪਾਨ ਜਸ ਤਿਲਕ ਸੁਭਟ ਅਤਿ॥**
**ਅਤਿ ਪ੍ਰਤਾਪੁ ਅਤਿ ਓਜ ਅਨਿਲ ਸਰ ਤੇਜ ਜਰੇ ਰਣ॥**
**ਬ੍ਰਹਮ ਅਸਤ੍ਰ ਸ਼ਿਵ ਅਸਤ੍ਰ ਨਹਿਨ ਮਾਨਤ ਏਕੈ ਬ੍ਰਣ॥**
**ਇਹ ਦੁਤਿ ਪ੍ਰਕਾਸ਼ ਬ੍ਰਿਤ ਛਤ੍ਰ ਨ੍ਰਿਪ ਸ਼ਸਤ੍ਰ ਅਸਤ੍ਰ ਜਬ ਛੰਡਿ ਹੈ॥**
**ਬਿਨ ਏਕ ਅਬ੍ਰਿਤ ਸੁ ਬ੍ਰਿਤ ਨ੍ਰਿਪਤਿ ਅਵਰ ਨ ਆਹਵ ਮੰਡਿ ਹੈ॥੬॥੨੩੩॥**

ਪਦ ਅਰਥ - ਜਸਮੀਰ=ਜਸਵੰਤ। ਬਿਕਟ=ਵੱਡੀ। ਕੁਬ੍ਰਿਤਨ=ਚਰਿਤਰਹੀਨ। ਦੁਤਿ ਪ੍ਰਕਾਸ਼=ਸੁੰਦਰਤਾ ਦਾ ਪ੍ਰਕਾਸ਼। ਸੁਬ੍ਰਿਤ=ਚੰਗਾ ਆਚਰਣ।

ਧਰਮ, ਧੀਰਜ, ਬੀਰਤਾ ਅਤੇ ਜਸ ਉਸਦੇ ਪ੍ਰਾਣ ਹਨ। ਉਹ ਡਰਪੋਕ ਨਹੀਂ ਬਲਕਿ ਵੱਡੀ ਮੱਤ ਵਾਲਾ ਹੈ। ਉਹ ਕਲਪ ਬ੍ਰਿਛ ਚਰਿਤਰਹੀਨਾਂ ਨੂੰ ਕਿਰਪਾਨ ਵਾਂਗ ਕੱਟਣ ਵਾਲਾ ਹੈ। ਉਹ ਵਡਿਆਈ ਦਾ ਤਿਲਕ, ਸੂਰਬੀਰ ਅਤਿ ਪ੍ਰਤਾਪੀ, ਅੱਗ ਵਾਂਗ ਤੇਜਸਵੀ ਅਤੇ ਤੀਰਾਂ ਦੇ ਯੁੱਧ ਵਿਚ ਸਭ ਨੂੰ ਸਾੜਨ ਵਾਲਾ ਹੈ। ਉਹ ਬ੍ਰਹਮ ਅਸਤਰ, ਸ਼ਿਵ ਅਸਤਰ ਆਦਿ ਕਿਸੇ ਦੀ ਵੀ ਪ੍ਰਵਾਹ ਨਹੀਂ ਕਰਨ ਵਾਲਾ ਹੈ। ਇਹ 'ਸੁਬ੍ਰਿਤੀ' ਚੰਗਾ ਆਚਰਣ ਨਾਮੀਂ ਸੂਰਮਾਂ ਜਦ ਯੁੱਧ ਵਿਚ ਅਸਤਰ ਸ਼ਸਤਰ ਛੱਡੇਗਾ ਤਾਂ ਚਰਿਤਰ ਹੀਨ ਤੋਂ ਉਪਰੰਤ ਉਸ ਨਾਲ ਕੋਈ ਯੁੱਧ ਨਹੀਂ ਕਰ ਸਕੇਗਾ॥੬॥੨੩੩॥

**ਅਛਿੱਜ ਗਾਤ ਅਨਭੰਗ ਤੇਜ ਆਖੰਡ ਅਨਿਲ ਬਲ॥**

**********************************************************************

**ਪਵਨ ਬੇਗ ਰਥ ਕੋ ਪ੍ਰਤਾਪ ਜਾਨਤ ਜੀਅ ਜਲ ਥਲ॥**
**ਧਨੁਖ ਬਾਨ ਪਰਬੀਨ ਛੀਨ ਸਭ ਅੰਗ ਬ੍ਰਿਤਨ ਕਰ॥**
**ਅਤਿ ਸੁਬਾਹ ਸੰਜਮ ਸੁਬੀਰ ਜਾਨਤ ਨਾਰੀ ਨਰ॥**
**ਗਹਿ ਧਨੁਖ ਬਾਨ ਪਾਨਹਿ ਧਰਮ ਪਰਮ ਰੂਪ ਧਰਿ ਗਰਜਿ ਹੈ॥**
**ਬਿਨ ਇਕ ਅਬ੍ਰਿਤ ਸੁ ਬ੍ਰਿਤਨਿ ਪਤਿ ਅਉਰ ਨ ਆਨ ਬਰਜਿ ਹੈ॥ ੭॥ ੨੩੪॥**

ਪਦ ਅਰਥ - ਅਛਿਜ=ਜੋ ਵਿੰਨ੍ਹਿਆ ਨ ਜਾ ਸਕੇ। ਅਨ ਭੰਗ=ਭੰਗ ਨਾ ਹੋਣ ਵਾਲਾ। ਅਖੰਡ=ਟੁਕੜੇ ਨ ਹੋਣ ਵਾਲਾ। ਅਨਿਲ=ਅੱਗ ਵਾਂਗ। ਸੁਬਾਹ=ਸੁੰਦਰ ਬਾਹਾਂ ਵਾਲਾ। ਸੰਜਮ=ਕਾਬੂ, ਬੰਧੇਜ, ਜ਼ਬਤ। ਬ੍ਰਿਤਨ=ਉਪਰਾਮ।

ਅਛਿਜ ਸਰੀਰ, ਅਭੰਗ ਤੇਜ ਅਤੇ ਅੱਗ ਵਾਂਗ ਅਖੰਡਤ ਬਲ ਵਾਲਾ ਅਤੇ ਹਵਾ ਦੀ ਰਫਤਾਰ ਨਾਲ ਰੱਥ ਨੂੰ ਚਲਾਉਣ ਵਾਲੇ ਵਡੇ ਪ੍ਰਤਾਪ ਵਾਲੇ ਸੂਰਬੀਰ ਨੂੰ ਜਲ ਅਤੇ ਥਲ ਦੇ ਸਾਰੇ ਜੀਵ ਜੰਤ ਜਾਣਦੇ ਹਨ। ਧਨੁਖ ਬਾਣ ਚਲਾਉਣ ਵਿਚ ਚੱਤਰ, ਪਰ ਉਪਰਾਮ ਹੋਣ ਕਰਕੇ ਸਾਰੇ ਅੰਗ ਕਮਜ਼ੋਰ ਹਨ। ਇਸ ਨੂੰ ਸਭ ਨਰ ਨਾਰੀ 'ਸੰਜਮ' ਸੂਰਬੀਰ ਦੇ ਨਾਂ ਨਾਲ ਜਾਣਦੇ ਹਨ। ਇਹ ਧਨੁਖ ਬਾਣ ਫੜ ਕੇ ਜਦ ਆਪਣੇ ਪਰਮ ਰੂਪ ਵਿਚ ਗਜੇਗਾ ਤਾਂ ਇਸ ਨੂੰ ਅਸੰਜਮ ਤੋਂ ਉਪਰੰਤ ਹੋਰ ਕੋਈ ਵੀ ਸੂਰਮਾ ਨਹੀਂ ਰੋਕ ਸਕੇਗਾ॥ ੭॥ ੨੩੪॥

**ਚਕ੍ਰਿਤ ਚਾਰ ਚੰਚਲ਼ ਪ੍ਰਕਾਸ਼ ਬਾਜ਼ੀ ਰਥ ਸੋਹਤ॥**
**ਅਤਿ ਪ੍ਰਬੀਨ ਧੁਨ ਛੀਨ ਬੀਨ ਬਾਜਤ ਮਨ ਮੋਹਤ॥**
**ਪ੍ਰੇਤ ਰੂਪ ਸੁਭ ਧਰੇ ਨੇਮ ਨਾਮਾ ਭਟ ਭੈਕਰ॥**
**ਪਰਮ ਰੂਪ ਪਰਮੰ ਪ੍ਰਤਾਪ ਜਗ ਜੈ ਅਰਿ ਛੈ ਕਰ॥**
**ਅਸਿ ਅਮਿਟ ਬੀਰ ਧੀਰਾ ਬਡੋ ਅਤਿ ਬਲੀਸ ਦੁਰਧਰਖ ਰਣ॥**
**ਅਨਭੈ ਅਭੰਜ ਅਨਮਿਟ ਸੁਧੀਸ ਅਨ ਬਿਕਾਰ ਅਨਜੈਸੁ ਭਣ॥ ੮॥ ੨੩੫॥**

ਪਦ ਅਰਥ - ਪ੍ਰਬੀਨ=ਚੱਤਰ। ਬੀਨ=ਵੀਣਾ। ਦੁਰ ਧਰਖ=ਨ ਜਿੱਤੇ ਜਾਣ ਵਾਲਾ। ਨੇਮ=ਨਿਯਮ, ਅਸੂਲ।

ਉਸਦੇ ਰੱਥ ਅੱਗੇ ਸੁੰਦਰ ਚੰਚਲ ਘੋੜੇ ਸ਼ੋਭ ਰਹੇ ਹਨ ਅਤੇ ਉਹ ਅਤਿਅੰਤ ਚੱਤਰ, ਹੌਲੀ ਹੌਲੀ ਬੋਲਣ ਵਾਲਾ ਅਤੇ ਵੀਣਾਂ ਦੀ ਧੁੰਨ ਵਾਂਗ ਮਨ ਨੂੰ ਮੋਹ ਲੈਣ ਵਾਲਾ ਹੈ। ਇਸ ਪ੍ਰੇਮ ਸਰੂਪ ਮਹਾਂਬਲੀ ਦਾ ਨਾਂ 'ਨੇਮ' ਹੈ। ਇਹ ਪਰਮ ਪ੍ਰਤਾਪੀ ਅਤੇ ਸੰਸਾਰ ਦੇ ਸਾਰੇ ਦੁਸ਼ਮਣਾਂ ਦਾ ਨਾਸ ਕਰਨ

************************************************************
ਵਾਲਾ ਹੈ। ਇਸ ਦੀ ਕਿਰਪਾਨ ਕਦੇ ਨਸ਼ਟ ਨ ਹੋਣ ਵਾਲੀ ਅਤੇ ਨਾ ਜਿੱਤੇ ਜਾਣ ਵਾਲੀ ਹੈ। ਯੁੱਧਾਂ ਵਿਚ ਇਹ ਖੁਦ ਅਤਿ ਬਲਵਾਨ ਸਿੱਧ ਹੁੰਦਾ ਹੈ। ਇਹ ਅਭੈ, ਨ ਮਿਟਣ ਵਾਲਾ, ਅਭੰਜਨਸ਼ੀਲ, ਚੇਤਨਾ ਦਾ ਸੁਆਮੀ, ਵਿਕਾਰ ਰਹਿਤ ਅਤੇ ਅਜੇਤੂ ਕਿਹਾ ਜਾਂਦਾ ਹੈ॥੨੩੫॥

**ਅਤਿ ਪ੍ਰਤਾਪ ਅਮਿਤੋਜ ਅਮਿਤ ਅਨਭੈ ਅਭੰਗ ਭਟ॥**
**ਰਥ ਪ੍ਰਮਾਣ ਚਪਲਾ ਸੁ ਚਾਰੁ ਚਮਕਤ ਹੈ ਅਨਕਟ॥**
**ਨਿਰਖ ਸ਼ੱਤ੍ਰੂ ਤਿਹ ਤਜ ਚਕ੍ਰਿਤ ਭਯਭੀਤ ਭਜਤ ਰਣ॥**
**ਧਰਤ ਧੀਰ ਨਹਿਬੀਰ ਤੀਰ ਮਰ ਹੈ ਨਹੀ ਹਠਿ ਰਣ॥**
**ਬਿਗਜਾਨ ਨਾਮ ਅਨਭੈ ਸੁਭਟ ਅਤਿ ਬਲਿਸ਼ਟ ਤਹ ਜਾਨੀਐ॥**
**ਅਗਿਆਨ ਦੇਸ ਜਾ ਕੋ ਸਦਾ ਤ੍ਰਾਸ ਘਰਨ ਘਰਿ ਮਾਨੀਐ॥੯॥੨੩੬॥**

ਵੱਡੇ ਪਰਤਾਪ ਵਾਲ੍ਹਾ, ਅਪਾਰ ਰੂਪ ਵਾਲਾ, ਨ ਮਿਟਣ ਵਾਲਾ, ਭੈਅ ਰਹਿਤ ਅਤੇ ਅਟੁੱਟ ਸੂਰਮਾ ਹੈ ਉਸ ਨੂੰ ਵੇਖ ਕੇ ਦੁਸ਼ਮਣ ਮੈਦਾਨ ਵਿਚੋਂ ਡਰ ਕੇ ਭੱਜ ਜਾਂਦੇ ਹਨ। ਉਸਨੂੰ ਵੇਖ ਕੇ ਸੂਰਮੇ ਧੀਰਜ ਛੱਡ ਦਿੰਦੇ ਹਨ ਅਤੇ ਹੱਠੀ ਸੂਰਮੇ ਉਸ ਉਤੇ ਤੀਰ ਨਹੀਂ ਚਲਾ ਸਕਦੇ। ਇਸ ਬਲਵਾਨ ਸੂਰਮੇ ਨੂੰ 'ਵਿਗਿਆਨ' ਦੇ ਨਾਂ ਨਾਲ ਜਾਣਿਆਂ ਜਾਂਦਾ ਹੈ। ਅਗਿਆਨ ਦੇ ਦੇਸ਼ ਵਿਚ ਸਭ ਲੋਕ ਇਸ ਤੋਂ ਡਰਦੇ ਹਨ॥੯॥੨੩੬॥

**ਬਮਤ ਜ੍ਵਾਲ ਡਮਰੂ ਕਰਾਲ ਡਿਮ ਡਿਮ ਰਣ ਬੱਜਤ॥**
**ਘਨ ਪ੍ਰਮਾਨ ਚਕ ਸ਼ਬਦ ਘਹਰ ਜਾ ਕੋ ਗਲ ਗੱਜਤ॥**
**ਸਿਮਟ ਸਾਂਗ ਸੰਗ੍ਰਹਤ ਸਰਕਿ ਸਾਮੁਹਿ ਅਰਿ ਝਾਰਤ॥**
**ਨਿਰਖ ਤਾਸ ਸੁਰ ਅਸੁਰ ਬ੍ਰਹਮ ਜੈ ਸ਼ਬਦ ਉਚਾਰਤ॥**
**ਇਸ਼ਨਾਨ ਨਾਮ ਅਭਿਮਾਨ ਜੁਤ ਜਦਿਨ ਧਨੁਖ ਗਹਿ ਗਰਜਿ ਹੈ॥**
**ਬਿਨ ਇਕ ਕੁਚੀਲ ਸਾਮੁਹਿ ਸਮਰ ਅਉਰ ਨ ਤਾਸਿ ਬਰਜਿ ਹੈ॥੧੦॥੨੩੭॥**

ਪਦ ਅਰਥ - ਬਮਤ=ਬਲਦਾ ਹੈ। ਜ੍ਵਾਲ=ਅੱਗ। ਕਰਾਲ=ਵਿਕਰਾਲ, ਡਰਾਉਣਾ। ਬੱਜਤ=ਵੱਜਦਾ ਹੈ। ਘਹਰ=ਗੂੰਜਣਾ। ਇਸ਼ਨਾਨ=ਇਸ਼ਨਾਨ, ਨਹਾਉਣ, ਸਾਫ ਸੁਥਰੇ ਹੋਣਾ। ਕੁਚੀਲ=ਗੰਦਾਪਣ, ਮਲੀਨਤਾ, ਅਪਵਿਤਰਤਾ, ਮੈਲਾਪਣ, ਕਲੰਕਿਤ।

ਅੱਗ ਵਾਂਗ ਬਲਦਾ ਹੈ ਅਤੇ ਵਿਕਰਾਲ ਡਮਰੂ ਵਾਂਗ ਵੱਜਦਾ ਹੈ ਅਤੇ ਬਦਲਾਂ ਵਾਂਗ ਗੱਜਦਾ ਹੈ। ਇਹ ਛਾਲ ਮਾਰ ਕੇ ਬਰਛਾ ਫੜਕੇ ਵੈਰੀ ਦੇ ਸਾਹਮਣੇ ਹੋ ਕੇ ਵਾਰ ਕਰਦਾ ਹੈ ਅਤੇ ਇਸ ਨੂੰ

ਵੇਖ ਕੇ ਦੇਵ-ਦਾਨਵ ਸਭ ਖੁਸ਼ ਹੁੰਦੇ ਹਨ ਅਤੇ ਜੈ ਜੈ ਕਾਰ ਕਰਦੇ ਹਨ। ਇਹ 'ਇਸ਼ਨਾਨ' ਨਾਮੀਂ ਅਭਿਮਾਨੀ ਸੂਰਮਾ ਜਿਸ ਦਿਨ ਧਨੁਖ ਹੱਥ ਵਿਚ ਲੈ ਕੇ ਗੱਜੇਗਾ ਤਾਂ ਉਸ ਦਿਨ 'ਮਲੀਨਤਾ' ਤੋਂ ਉਪਰੰਤ ਹੋਰ ਕੋਈ ਉਸ ਨੂੰ ਰੋਕ ਨਹੀਂ ਸਕੇਗਾ॥੧੦॥੨੩੭॥

**ਇਕ 'ਨਿਬ੍ਰਿਤ' ਅਤਿ ਬੀਰ ਦੁਤੀਅ 'ਭਾਵਨਾ' ਮਹਾ ਭਟ॥**
**ਅਤਿ ਬਲਿਸ਼ਟ ਅਨਿਮਿਟ ਅਪਾਰ ਅਨਛਿੱਜ ਅਨਾਕਟ॥**
**ਸ਼ਸਤ੍ਰ ਧਾਰਿ ਜਬ ਗਰਜ ਹੈ ਭੀਰ ਭਾਜਿ ਹੈ ਨਿਰਖਿ ਰਣ॥**
**ਪਤ੍ਰ ਭੇਸ ਭਹਿਰਾਤ ਧੀਰ ਧਰ ਹੈਂ ਨਹ ਅਨਗਣ॥**
**ਇਹ ਬਿਧਿ ਸੁਧੀਰ ਜੋਧਾ ਨ੍ਰਿਪਤਿ ਜਦਿਨ ਅਯੋਧਨ ਰਚਿ ਹੈਂ॥**
**ਤਜ ਸ਼ਸਤ੍ਰ ਅਸਤ੍ਰ ਭੱਜਿ ਹੈ ਸਕਲ ਏਕ ਨ ਬੀਰ ਬਿਰਚਿ ਹੈਂ॥ ੧੧॥ ੨੩੮॥**

ਇਕ'ਤਿਆਗ'ਅਤੇ ਦੂਸਰਾ'ਭਾਵਨਾ'ਨਾਂ ਵਾਲੇ ਦੋ ਸੂਰਬੀਰ ਯੋਧੇ ਹਨ ਜਿਹੜੇ ਅਤਿ ਬਲਵਾਨ, ਅਮਿਟ ਅਕੱਟ ਅਤੇ ਅਛਿੱਜ ਹਨ। ਜਦ ਇਹ ਸੂਰਬੀਰ ਸ਼ਸਤਰ ਧਾਰ ਕੇ ਗੱਜਣਗੇ ਤਦ ਯੁੱਧ ਵਿਚ ਇਨ੍ਹਾਂ ਨੂੰ ਵੇਖਕੇ ਸੂਰਮੇ ਭੱਜ ਜਾਣਗੇ, ਪੀਲੇ ਪੱਤੇ ਵਾਂਗ ਸੂਰਮੇਂ ਕੰਬਣਗੇ ਅਤੇ ਧੀਰਜ ਗਵਾ ਲੈਣਗੇ। ਇਸ ਤਰ੍ਹਾਂ ਇਹ ਯੋਧੇ ਜਿਸ ਦਿਨ ਯੁੱਧ ਆਰੰਭ ਕਰਨਗੇ, ਤਦ ਅਸਤਰ ਸ਼ਸਤਰ ਨੂੰ ਛੱਡ ਕੇ ਸਭ ਭੱਜ ਜਾਣਗੇ ਅਤੇ ਕੋਈ ਵੀ ਸੂਰਮਾ ਨਹੀਂ ਡਟੇਗਾ॥੧੧॥੨੩੮॥

**ਸੰਗੀਤ ਛਪਯ ਛੰਦ॥ ਤਾਗੜਦੀ ਤੂਰ ਬਾਜ ਹੈ ਜਾਗੜਦੀ ਜੋਧਾ ਜਬ ਜੁੱਟਹਿ॥**
**ਲਾਗੜਦੀ ਲੁੱਥ ਬਿੱਥ ਰਹਿ ਸਾਗੜਦੀ ਸੰਨਾਹ ਸੁ ਤੁਟਹਿ॥**
**ਭਾਗੜਦੀ ਭੂਤ ਭੈਰੋ ਪ੍ਰਸਿਧ ਅਰੁ ਸਿੱਧ ਨਿਹਾਰਹਿ॥**
**ਜਾਗੜਦੀ ਜੱਛ ਜੁੱਗਣੀ ਜੂਥ ਜੈ ਸ਼ਬਦ ਉਚਾਰਹਿ॥**
**ਸੰਸਾਗੜਦੀ ਸੁਭਟ ਸੰਜਮ ਅਮਿਟ ਕਾਗੜਦੀ ਕ੍ਰੁੱਧ ਜਬ ਗਰਜਿ ਹੈ॥**
**ਦੰਦਾਗੜਦੀ ਇੱਕ ਦੁਰਮਤਿ ਬਿਨਾ ਆਗੜਦੀ ਸੁ ਅਉਰ ਨ ਬਰਜਿ ਹੈ॥ ੧੨॥ ੨੩੯॥**

ਜਦ ਯੋਧੇ ਭਿੜਨਗੇ ਤਾਂ ਵਾਜੇ ਵੱਜ ਉੱਠਣਗੇ ਬਰਛੇ ਟੁੱਟ ਫੁਟ ਜਾਣਗੇ ਅਤੇ ਲਾਸ਼ਾਂ ਖਿਲਰ ਜਾਣਗੀਆਂ। ਭੈਰੋਂ ਅਤੇ ਭੂਤ ਭੱਜਣਗੇ ਅਤੇ ਇਸ ਝਾਕੀ ਨੂੰ ਵੇਖਣਗੇ। ਜੱਛ ਅਤੇ ਯੋਗਨੀਆਂ ਜੈ ਜੈ ਕਾਰ ਦਾ ਨਾਅਰਾ ਮਾਰਨਗੀਆਂ। ਸੰਜਮ ਨਾਮੀਂ ਸੂਰਮਾ ਜਦ ਗੁੱਸੇ ਵਿਚ ਆਕੇ ਗੱਜੇਗਾ ਤਾਂ ਉਸਦਾ ਵਿਰੋਧ 'ਦੁਰਮੱਤਾ' ਤੋਂ ਉਪਰੰਤ ਹੋਰ ਕੋਈ ਨਹੀਂ ਕਰ ਸਕੇਗਾ॥੧੨॥੨੩੯॥

**ਜਾਗੜਦੀ ਜੋਗ ਜਯਵਾਨ ਕਾਗੜਦੀ ਕਰ ਕ੍ਰੋਧ ਕੜੱਕਹਿ॥**

ਲਾਗੜਦੀ ਲੁੱਟ ਅਰੁ ਕੁੱਟ ਤਾਗੜਦੀ ਤਰਵਾਰ ਸੜੱਕਹਿ॥
ਸਾਗੜਦੀ ਸ਼ਸਤ੍ਰ ਸੰਨਾਹ ਪਾਗੜਦੀ ਪਹਿਰ ਹੈਂ ਜਵਨ ਦਿਨ॥
ਸਾਗੜਦੀ ਸ਼ਤ੍ਰ ਭਜਿ ਹੈਂ ਟਾਗੜਦੀ ਟਿਕਿ ਹੈ ਨ ਇੱਕ ਛਿਨ॥
ਪੰਪਾਗੜਦੀ ਪੀਅਰ ਸਿਤ ਬਰਣ ਮੁਖ ਸਾਗੜਦੀ ਸਮਸਤ ਸਿਧਾਰ ਹੈਂ॥
ਐਂਆਗੜਦੀ ਅਮਿਟ ਦੁਰਧਰਖ ਭਟ ਜਾਗੜਦੀ ਕਿ ਜਿਦਿਨ ਨਿਹਾਰ ਹੈਂ॥ ੧੩ ॥ ੨੪੦ ॥

ਜਦ ਜੈ ਕਰਨ ਵਾਲਾ 'ਜੋਗ' ਗੁੱਸੇ ਵਿਚ ਆ ਕੇ ਕੜਕੇਗਾ ਤਾਂ ਤਲਵਾਰਾਂ ਖੜਕਣਗੀਆਂ ਅਤੇ ਲੁੱਟ ਮਾਰ ਸ਼ੁਰੂ ਹੋ ਜਾਵੇਗੀ। ਜਿਸ ਦਿਨ ਇਹ ਯੋਧਾ ਸ਼ਸਤਰ ਅਤੇ ਕਵਚ ਧਾਰਨ ਕਰੇਗਾ.ਉਸੇ ਦਿਨ ਸਾਰੇ ਦੁਸ਼ਮਣ ਇਕ ਖਿਣ ਵੀ ਖਲੋਣ ਤੋਂ ਬਗੈਰ ਭੱਜ ਜਾਣਗੇ। ਸਾਰੇ ਪੀਲਾ ਭੂਕ ਮੂੰਹ ਲੈ ਕੇ ਚਲੇ ਜਾਣਗੇ ਜਿਸ ਦਿਨ ਇਹ ਯੋਧਾ ਆਪਣੀ ਨਿਗਾਹ ਸਾਰਿਆਂ ਵਲ ਕਰੇਗਾ॥ ੧੩ ॥ ੨੪੦ ॥

ਆਗੜਦੀ ਇਕ ਅਰ ਚਾਰੁ ਪਾਗੜਦੀ ਪੂਜਾ ਜਬ ਕੁੱਪਹਿ॥
ਰਾਗੜਦੀ ਰੋਸ ਕਰਿ ਜੋਸ ਪਾਗੜਦੀ ਪਾਇਨ ਜਬ ਰੁੱਪਹਿ॥
ਸਾਗੜਦੀ ਸ਼ੱਤ੍ਰ ਤਜਿ ਅਤ੍ਰ ਭਾਗੜਦੀ ਭੱਜਹਿ ਸੁ ਭੂਮ ਰਣ॥
ਆਗੜਦੀ ਐਸ ਉੱਜੜਹਿ ਪਾਗੜਦੀ ਜਣ ਪਵਨ ਪਤ੍ਰ ਬਣ॥
ਸੰਸਾਗੜਦੀ ਸੁਭਟ ਸਭ ਭਜਿ ਹੈਂ ਤਾਗੜਦੀ ਤੁਰੰਗ ਨਚਾਇ ਹੈਂ॥
ਛੰਛਾਗੜਦੀ ਛਤ੍ਰ ਬ੍ਰਿਤਿ ਛੱਡਿ ਕੇ ਆਗੜਦੀ ਅਧੋਗਤਿ ਜਾਇ ਹੈਂ॥ ੧੪ ॥ ੨੪੧ ॥

ਜਦ 'ਪੰਜ ਪ੍ਰਕਾਰ ਦੀ ਪੂਜਾ ਯੁੱਧ ਖੇਤਰ ਵਿਚ ਆਪਣੇ ਪੈਰ ਜਮਾਇਗੀ ਤਾਂ ਉਸ ਨੂੰ ਵੇਖਦਿਆਂ ਹੀ ਦੁਸ਼ਮਣ ਆਪਣੇ ਅਸਤਰ ਸ਼ਸਤਰ ਛੱਡ ਕੇ ਯੁੱਧ ਖੇਤਰ ਵਿਚੋਂ ਇਸ ਤਰ੍ਹਾਂ ਭੱਜ ਜਾਣਗੇ ਜਿਸ ਤਰ੍ਹਾਂ ਹਵਾ ਦੇ ਸਾਹਮਣੇ ਪੱਤੇ ਉੱਡ ਜਾਂਦੇ ਹਨ। ਜਦ ਸੂਰਬੀਰ ਭੱਜਦੇ ਹੋਏ ਘੋੜਿਆਂ ਨੂੰ ਨਚਾਉਣਗੇ ਤਦ ਲੜਾਕੂ ਬਿਰਤੀਆਂ ਵਾਲੇ ਆਪਣੇ ਆਪ ਨੂੰ ਭੁੱਲ ਕੇ ਅਧੋਗਤੀ ਨੂੰ ਪ੍ਰਾਪਤ ਕਰਨਗੇ॥ ੧੪ ॥ ੨੪੧ ॥

ਛਪਯ ਛੰਦ॥ ਚਮਿਰ ਚਾਰ ਚਹੂੰ ਓਰ ਢੁਰਤ ਸੁੰਦਰ ਛਬਿ ਪਾਵਤ॥
ਸੇਤ ਬਸਤ੍ਰ ਅਰੁ ਬਾਜ ਸੇਤ ਸ਼ਸਤ੍ਰਨ ਛਬ ਛਾਵਤ॥
ਅਤਿ ਪਵਿੱਤ੍ਰ ਅਬਿਕਾਰ ਅਚਲ ਅਨਖੰਡ ਅਕਟ ਭਟ॥
ਅਮਿਤ ਓਜ ਅਨਮਿਟ ਅਨੰਤ ਆਛੱਲ ਰਣਾ ਕਟ॥

**************************************************************

**ਧਰ ਅਸਤ੍ਰ ਸ਼ਸਤ੍ਰ ਸਾਮੁਹਿ ਸਮਰ ਜਦਿਨ ਨ੍ਰਿਪੋਤਮ ਗਰਜਿ ਹੈ॥**
**ਟਿੱਕਿ ਹੈ ਇਕ ਭਟ ਨਹਿ ਸਮਰ ਅਉਰੰ ਕਵਣ ਤਬ ਬਰਜਿ ਹੈ॥ ੧੫॥ ੨੪੨॥**

ਸੁੰਦਰ ਚੋਰ ਚੋਹੀਂ ਪਾਸੀਂ ਫਿਰਦਾ ਹੈ ਅਤੇ ਉਸ ਸੁੰਦਰ ਸ਼ਕਲ ਪਾਈ ਹੈ। ਚਿੱਟੇ ਕਪੜੇ ਅਤੇ ਉਸਦੇ ਚਿਟੇ ਹੀ ਘੋੜੇ ਹਨ ਅਤੇ ਸ਼ਸਤਰਾਂ ਦੀ ਛਬੀ ਸਜਾਈ ਹੋਈ ਹੈ। ਬਹੁਤ ਹੀ ਪਵਿਤਰ 'ਅਬਿਕਾਰ' (ਵਿਕਾਰ ਰਹਿਤ) ਜੋਧਾ ਹੈ ਜੋ ਖੰਡਨ ਨਹੀਂ ਹੁੰਦਾ ਤੇ ਨਾਂ ਹੀ ਕੱਟੇ ਜਾਣ ਵਾਲਾ ਹੈ। ਨਾਂ ਮਿਟਨ ਵਾਲਾ ਅਮਿੱਤ ਬਲ ਵਾਲਾ ਹੈ, ਅੰਤ ਨਹੀਂ, ਛਲ ਤੋਂ ਰਹਿਤ ਤੇ ਜੁੱਧ ਵਿਚ ਕੱਟਿਆ ਨਹੀਂ ਜਾਣ ਵਾਲਾ ਹੈ। ਜਦ ਸ਼ਸਤਰ ਤੇ ਅਸਤਰ ਧਾਰਨ ਕਰਕੇ, ਹੇ ਉੱਤਮ ਰਾਜੇ ! ਉਹ ਸਾਹਮਣੇ ਹੋ ਕੇ ਜੁੱਧ ਵਿਚ ਗੱਜੇਗਾ ਇਕ ਸੂਰਮਾ ਵੀ ਜੁੱਧ ਵਿਚ ਨਹੀਂ ਟਿਕੇਗਾ, ਅਤੇ ਉਸਨੂੰ ਕੋਈ ਵੀ ਜੋਧਾ ਰੋਕ ਨਹੀਂ ਸਕੇਗਾ॥ ੧੫॥ ੨੪੨॥

**ਇਕਿ ਬਿੱਦਿਆ ਅਰੁ ਲਾਜ ਅਮਿਟ ਅਤਿਹੀ ਪ੍ਰਤਾਪ ਰਣ॥**
**ਭੀਮ ਰੂਪ ਭੈਰੋ ਪ੍ਰਚੰਡ ਅਮਿੱਟ ਅਦਾਹਨ॥**
**ਅਤਿ ਅਖੰਡ ਅਡੰਡ ਚੰਡ ਪਰਤਾਪ ਰਣਾਚਲ॥**
**ਬ੍ਰਿਖਭ ਕੰਧ ਆਜਾਨ ਬਾਹ ਬਾਨੈਤ ਮਹਾਬਲ॥**
**ਇਹ ਛਬਿ ਅਪਾਰ ਜੋਧਾ ਜੁਗਲ ਜਦਿਨ ਨਿਸ਼ਾਨ ਬਜਾਇ ਹੈ॥**
**ਭੱਜਿ ਹੈ ਭੂਪ ਤਜਿ ਲਾਜ ਸਭ ਏਕ ਨ ਸਾਮੁਹਿ ਆਇ ਹੈ॥ ੧੬॥ ੨੪੩॥**

ਇਕ 'ਵਿਦਿਆ' ਅਤੇ ਦੂਸਰਾ 'ਲਾਜਾ' ਨਾਂ ਦੇ ਦੋ ਯੋਧੇ ਨਾ ਮਿਟਨ ਵਾਲੇ ਤੇ ਜੁੱਧ ਵਿਚ ਬੜਾ ਹੀ ਪ੍ਰਤਾਪ ਵਖਾਉਣ ਵਾਲੇ ਹਨ। ਨਾ ਸੜਨ ਵਾਲੇ, ਨਾ ਮਿਟਨ ਵਾਲੇ, ਭੈਰੋ ਸਮਾਨ ਭਿਆਣਕ ਰੂਪ ਤੇ ਤੇਜ ਵਾਲੇ ਹਨ। ਨਾ ਖੰਡ ਹੋਣ ਵਾਲੇ, ਡੰਡ ਤੋਂ ਬਿਨਾਂ ਬੜੇ ਹੀ ਤੇਜ ਪਰਤਾਪ ਵਾਲੇ ਅਤੇ ਜੁੱਧ ਵਿਚ ਅਚੱਲ ਰਹਿਣ ਵਾਲੇ ਹਨ। ਸਾਨ੍ਹ ਵਰਗੇ ਮੋਢਿਆਂ ਤੱਕ ਲੰਮੀਆਂ ਬਾਹਾਂ ਵਾਲੇ ਬੜੇ ਬਾਂਕੇ ਤੇ ਮਹਾਂ ਬਲਵਾਨ ਹਨ। ਦੋਹਾਂ ਜੋਧਿਆਂ ਦੀ ਇਸ ਤਰ੍ਹਾਂ ਅਪਾਰ ਸ਼ਕਲ ਹੈ, ਜਿਸ ਦਿਨ ਰਣ ਭੂਮੀ ਵਿਚ ਨਗਾਰਾ ਵਜਾਉਣਗੇ ਉਸ ਦਿਨ ਸਾਰੇ ਰਾਜੇ ਲਾਜ ਛੱਡਕੇ ਭੱਜ ਜਾਣਗੇ ਅਤੇ ਇਹਨਾਂ ਸਾਹਮਣੇ ਇਕ ਵੀ ਨਹੀਂ ਆਵੇਗਾ॥ ੧੬॥ ੨੪੩॥

**ਨਰਾਜ ਛੰਦ॥ ਸੰਜੋਗ ਨਾਮ ਸੂਰਮਾ ਅਖੰਡ ਏਕ ਜਾਨੀਐ॥**
**ਸੁ ਧਾਮ ਧਾਮ ਜਾਸ ਕੋ ਪ੍ਰਤਾਪ ਆਜ ਮਾਨੀਐ॥**
**ਅਡੰਡ ਔ ਅਛੇਦ ਹੈ ਅਭੰਗ ਤਾਸ ਭਾਖੀਐ॥**

ਬਿਚਾਰ ਆਜ ਤਉਨ ਸੋਂ ਜੁਝਾਰ ਕਉਨ ਰਾਖੀਐ॥੧੭॥੨੪੪॥

ਇਕ 'ਸੰਜੋਗ' ਨਾਮ ਵਾਲਾ ਸੂਰਮਾ ਨਾ ਖੰਡਨ ਹੋਣ ਵਾਲਾ ਸਮਝਿਆ ਜਾਂਦਾ ਹੈ। ਅੱਜ ਜਿਸ ਦਾ ਪ੍ਰਤਾਪ ਘਰ ਘਰ ਵਿਚ ਮੰਨਿਆ ਜਾ ਰਿਹਾ ਹੈ। ਉਹ ਛੰਡ ਨਹੀਂ ਭਰਦਾ ਛੇਦ ਰਹਿਤ ਅਤੇ ਨਾ ਭੰਗ ਹੋਣ ਵਾਲਾ ਹੈ। ਵਿਚਾਰ ਕਰੀਏ ਤਾਂ ਅੱਜ ਉਸਦੇ ਬਰਾਬਰ ਦਾ ਕਿਹੜਾ ਜੋਧਾ ਹੈ ? ੧੭॥੨੪੪॥

ਅਖੰਡ ਮੰਡਲੀਕ ਸੋ ਪ੍ਰਚੰਡ ਬੀਰ ਦੇਖੀਐ॥
ਸਕ੍ਰਿਤ ਨਾਮ ਸੂਰਮਾ ਅਜਿੱਤ ਤਾਸ ਲੇਖੀਐ॥
ਗਰਜਿ ਸ਼ਸਤ੍ਰ ਸਜਿਕੈ ਸਲੱਜ ਰਥ ਧਾਇ ਹੈ॥
ਅਮੰਡ ਮਾਰਤੰਡ ਜਜੋਂ ਪ੍ਰਚੰਡ ਸੋਭ ਪਾਇ ਹੈ॥੧੮॥੨੪੫॥

ਪਦ ਅਰਥ - ਮੰਡਲੀਕ=ਇਕ ਰਾਜੇ ਦਾ ਨਾਂ ਹੈ। ਪ੍ਰਚੰਡ=ਤੇਜ ਵਾਲਾ। ਸੱਲਜਿ=ਲੱਜਾ ਸਮੇਤ। ਮਾਰਤੰਡ=ਸੂਰਜ।

ਨਾ ਖੰਡਨ ਹੋਣ ਵਾਲੇ ਮੰਡਲੀਕ ਵਰਗੇ ਤੇਜ ਵਾਲਾ ਸੂਰਮਾ ਕਿਹਾ ਜਾਂਦਾ ਹੈ। 'ਸੁਕ੍ਰਿਤ' (ਧਰਮ ਦੀ ਕਮਾਈ) ਨਾਂ ਦਾ ਸੂਰਮਾ ਨਾ ਜਿੱਤੇ ਜਾਣ ਵਾਲਾ ਹੈ। ਜਦੋਂ ਗੱਜਕੇ, ਸ਼ਸਤਰ ਸਜਾ ਕੇ, ਲੱਜਾ ਦੇ ਸਮੇਤ ਹੀ ਉਸਦਾ ਰਥ ਧਾਵਾ ਕਰਕੇ ਪਏਗਾ ਉਸ ਵੇਲੇ ਨਾਂ ਮੰਡਨ ਕੀਤੇ ਜਾਨ ਵਾਲੇ ਸੂਰਜ ਵਰਗੇ ਤੇਜ ਵਾਲੀ ਸੋਭਾ ਪਾਵੇਗਾ॥੧੮॥੨੪੫॥

ਬਿਸੇਖ ਬਾਣ ਸੈਹਥੀ ਕ੍ਰਿਪਾਨ ਪਾਣਿ ਸੱਜਿ ਹੈ॥
ਅਮੋਹ ਨਾਮ ਸੂਰਮਾ ਸਰੋਹ ਆਨ ਗੱਜਿ ਹੈ॥
ਅਲੋਭ ਨਾਮ ਸੂਰਮਾ ਦੁਤੀਅ ਜੋ ਗਰੱਜਿ ਹੈਂ॥
ਰਥੀ ਗਜੀ ਹਈ ਪਤੀ ਅਪਾਰ ਸੈਣ ਭੱਜਿ ਹੈਂ॥੧੯॥੨੪੬॥

ਪਦ ਅਰਥ - ਸੈਹਥੀ=ਬਰਛੀ। ਅਮਹੋ=ਮੋਹ ਰਹਿਤ। ਅਲੋਭ=ਲੋਭ ਰਹਿਤ।

ਖਾਸ ਕਰਕੇ ਤੀਰ, ਬਰਛੀ ਤੇ ਤਲਵਾਰ ਹੱਥ ਵਿਚ ਫੜੀ ਹੋਈ ਹੈ। ਜਦ 'ਅਮੋਹ' (ਮੋਹ ਰਹਿਤ) ਨਾਂ ਵਾਲਾ ਜੋਧਾ ਕਰੋਧ ਵਿਚ ਆ ਕੇ ਰਣ ਭੂਮੀ ਵਿਚ ਗੱਜਦਾ ਹੈ ਤਾਂ 'ਅਲੋਭ' (ਲੋਭ ਰਹਿਤ) ਨਾਂ ਦਾ ਸੂਰਮਾ ਆ ਕੇ ਲਲਕਾਰੇ ਦੇਂਦਾ ਹੈ। ਉਸ ਵੇਲੇ ਰੱਥਾਂ ਵਾਲੇ, ਹਾਥੀਆਂ ਵਾਲੇ, ਘੋੜਿਆਂ ਵਾਲੇ ਅਤੇ ਅਪਾਰ ਸੈਨਾ ਪਤੀ ਰਣ ਭੂਮੀ ਵਿਚੋਂ ਭੱਜ ਜਾਂਦੇ ਹਨ॥੧੯॥੨੪੬॥

ਹਠੀ ਜਪੀ ਤਪੀ ਸਤੀ ਅਖੰਡ ਬੀਰ ਦੇਖੀਐ॥
ਪ੍ਰਚੰਡ ਮਾਰਤੰਡ ਜਜੋਂ ਅਡੰਡ ਤਾਸ ਲੇਖੀਐ॥

ਅਜੀੱਤ ਜਉਨ ਜਗਤ ਤੇ ਪਵਿਤ੍ਰ ਅੰਗ ਜਾਨੀਐ॥
ਅਕਾਮ ਨਾਮ ਸੂਰਮਾ ਭਿਰਾਮ ਤਾਸ ਮਾਨੀਐ॥੨੦॥੨੪੭॥

ਉਹ ਬੜੇ ਹਠ ਵਾਲਾ, ਜਪ ਵਾਲਾ, ਤਪ ਵਾਲਾ, ਸਤ ਵਾਲਾ, ਤੇ ਨਾ ਖੰਡ ਹੋਣ ਵਾਲਾ ਸੂਰਮਾ ਹੈ। ਸੂਰਜ ਵਾਂਗੂੰ ਤੇਜ ਵਾਲਾ ਤੇ ਡੰਡ ਤੋਂ ਬਿਨਾਂ ਉਨ੍ਹਾਂ ਨੂੰ ਜਾਣਿਆ ਜਾਂਦਾ ਹੈ। ਜਿਹੜੇ ਜਗਤ ਤੇ ਜਿੱਤੇ ਨਹੀਂ ਜਾਣ ਵਾਲੇ, ਉਨ੍ਹਾਂ ਪਵਿਤਰ ਅੰਗ ਵਾਲੇ ਸੂਰਮਿਆਂ ਵਿਚੋਂ ਇਕ ਹੈ। 'ਅਕਾਮ' (ਵਿਸ਼ੇ ਵਾਸ਼ਨਾਂ ਤੋਂ ਰਹਿਤ) ਨਾਮ ਵਾਲਾ ਇਹ ਯੋਧਾ ਹੈ, ਜਿਸਨੂੰ ਬਹੁਤ ਹੀ ਸੁੰਦਰ ਮੰਨਿਆ ਜਾਂਦਾ ਹੈ॥੨੦॥੨੪੭॥

ਅਕ੍ਰੋਧ ਜੋਧ ਕ੍ਰੋਧ ਕੈ ਬਿਰੋਧ ਸੱਜਿ ਹੈ ਜਬੈ॥
ਬਿਸਾਰ ਲਾਜ ਸੂਰਮਾ ਅਪਾਰ ਭੱਜਿ ਹੈ ਸਬੈ॥
ਅਖੰਡ ਦੇਹਿ ਜਾਸ ਕੀ ਪ੍ਰਚੰਡ ਰੂਪ ਜਾਨੀਐ॥
ਸੁਲੱਜ ਨਾਮ ਸੂਰਮਾ ਸੁ ਮੰਤ੍ਰਿ ਤਾਸ ਮਾਨੀਐ॥੨੧॥੨੪੮॥

'ਅਕ੍ਰੋਧ' ਨਾਮ ਵਾਲਾ ਜੋਧਾ, ਜਦੋਂ ਕ੍ਰੋਧ ਦੇ ਵਿਰੁਧ ਲੜਾਈ ਕਰੇ ਤਾਂ ਉਸ ਵੇਲੇ ਅਣਗਿਣਤ ਹੀ ਸੂਰਮੇ, ਸਾਰੀ ਲੱਜਾ ਨੂੰ ਵਿਸਾਰ ਕੇ ਭੱਜ ਜਾਣਗੇ। ਜਿਸਦੀ ਦੇਹ ਨਾਸ ਨਹੀਂ ਹੋਣ ਵਾਲੀ ਤੇ ਰੂਪ ਤੇਜ ਵੰਤ ਹੈ, ਉਹ 'ਲੱਜਾ' ਨਾਮ ਵਾਲਾ ਸੂਰਮਾ,ਉਸਦਾ ਮੰਤਰੀ ਹੈ ਭਾਵ ਅਕ੍ਰੋਧ ਰਾਜੇ ਦਾ ਵਜ਼ੀਰ ਲੱਜਾ ਹੈ॥੨੧॥੨੪੮॥

ਸੁ ਪਰਮ ਤੱਤ ਆਦਿ ਦੈ ਨਿਰਾਹੰਕਾਰ ਗਰਜਿ ਹੈ॥
ਬਿਸੇਖ ਤੋਰ ਸੈਨ ਤੇ ਅਸੇਖ ਬੀਰ ਬਰਜਿ ਹੈ॥
ਸਰੋਖ ਸੈਹਥੀਨ ਲੈ ਅਮੋਘ ਜੋਧ ਜੁੱਟਿ ਹੈਂ॥
ਅਸੇਖ ਬੀਰ ਕਾਰਮਦ ਕ੍ਰੂਰ ਕਉਚ ਤੁੱਟਿ ਹੈਂ॥੨੨॥੨੪੯॥

ਪਦ ਅਰਥ - ਨਿਰਾਹੰਕਾਰ=ਹੰਕਾਰ ਰਹਿਤ। ਕਾਰਮਾਦ=ਧਨੁਖ। ਕਉਚ=ਕਵਚ।

ਇਹ ਪਰਮ ਤੱਤ ਵਾਲਾ 'ਨਿਰਾਹੰਕਾਰ' ਸੂਰਮਾ ਜਦ ਗੱਜੇਗਾ ਤਾਂ ਇਹ ਸੈਨਾ ਨੂੰ ਖਾਸ ਤੋਰ ਤੇ ਨਸ਼ਟ ਕਰ ਦੇਵੇਗਾ ਅਤੇ ਅਨੇਕਾਂ ਸੂਰਮਿਆਂ ਦਾ ਵਿਰੋਧ ਕਰੇਗਾ। ਇਸ ਦਾ ਮੁਕਾਬਲਾ ਕਈ ਯੋਧੇ ਇਕੱਠੇ ਹੋ ਕੇ ਕਰਨ ਗੇ ਅਤੇ ਯੁੱਧ ਵਿਚ ਅਨੇਕਾਂ ਹੀ ਸੂਰਮੇ, ਧਨੁਖ ਅਤੇ ਕਵਚ ਟੁਕੜੇ ਟੁਕੜੇ ਹੋ ਜਾਣਗੇ॥੨੨॥੨੪੯॥

ਸਭ ਗਤਿ ਏਕ ਭਾਵਨਾ ਸੁ ਕ੍ਰੋਧ ਸੂਰ ਧਾਇ ਹੈਂ॥

ਅਸੇਖ ਮਾਰਤੰਡ ਜਜੋਂ ਬਿਸੇਖ ਸੋਭ ਪਾਇ ਹੈਂ॥
ਸੰਘਾਰ ਸੈਣ ਸੱਤ੍ਰਵੀ ਜੁਝਾਰ ਜੋਧ ਜੁੱਟਿ ਹੈਂ॥
ਕਰੂਰ ਕੂਰ ਸੂਰਮਾ ਤਰੱਕ ਤੁੰਗ ਤ੍ਰੁੱਟ ਹੈਂ॥੨੩॥੨੫੦॥

'ਪ੍ਰੇਮ ਭਗਤੀ' ਨਾਂ ਵਾਲਾ ਜੋਧਾ ਜਦੋਂ ਕਰੋਧ ਨਾਲ ਧਾਵਾ ਕਰ ਦਿੰਦਾ ਹੈ ਤਦੋਂ ਉਹ ਅਣਗਿਣਤ ਸੂਰਜਾਂ ਵਾਂਗੂੰ ਵਿਸ਼ੇਸ਼ ਸੋਭਾ ਪਾਉਂਦਾ ਹੈ। ਜਦ ਵੈਰੀਆਂ ਦੀ ਸੈਨਾ ਨੂੰ ਨਾਸ ਕਰਨ ਲਈ ਜੋਧਾ ਲੜਾਈ ਕਰਨ ਵਿਚ ਜੁੱਟ ਜਾਂਦਾ ਹੈ ਉਸ ਵੇਲੇ 'ਕਰੂਰ' ਤੇ 'ਕੂੜ' ਨਾਂ ਵਾਲੇ ਸੂਰਮਿਆਂ ਦੇ ਤੰਗ ਟੁੱਟ ਜਾਂਦੇ ਹਨ॥੨੩॥੨੫੦॥

ਸਿਮੱਟਿ ਸੂਰ ਸੈਹਥੀ ਸਰੱਕਿ ਸਾਂਗ ਸੇਲ ਹੈਂ॥
ਦੁਰੰਤ ਘਾਇ ਝਾਲਿਕੈ ਅਨੰਤ ਸੈਣ ਪੇਲਿ ਹੈਂ॥
ਤਮੱਕਿ ਤੇਗ ਦਾਮਣੀ ਸਭੱਕਿ ਸੂਰਮੱਟਿ ਹੈਂ॥
ਨਿਪੱਟਿ ਕੱਟਿ ਕੁੱਟਿਕੈ ਅਕੱਟ ਅੰਗ ਸੱਟਿ ਹੈਂ॥੨੪॥੨੫੧॥

ਉਹ ਸੂਰਮੇ ਸਿਮਟ ਕੇ ਅਤੇ ਅੱਗੇ ਵਧਕੇ ਬਰਛੇ ਤੇ ਬਰਛੀਆਂ ਨਾਲ ਵੈਰੀ ਨੂੰ ਵਿੰਨ੍ਹਦੇ ਹਨ। ਮਹਾਂ ਭਿਆਨਕ ਘਾਵਾਂ ਨੂੰ ਝੱਲ ਬੇਅੰਤ ਫ਼ੌਜ ਨੂੰ ਅਗੇ ਧਕ ਦੇਂਦੇ ਹਨ। ਹਨੇਰੇ ਵਿਚ ਬਿਜਲੀ ਦੇ ਲਿਸ਼ਕਾਰੇ ਵਾਂਗੂੰ ਤੁਲਵਾਰ ਚਮਕਦੀ ਹੈ, ਜਿਸਨੂੰ ਸੂਰਮੇ ਚਲਾਉਂਦੇ ਹਨ। ਇਹ ਝੱਟ ਹੀ ਕੱਟ ਕੱਟ ਕੇ ਨਾ ਕੱਟੇ ਜਾਣ ਵਾਲੇ ਅੰਗਾਂ ਨੂੰ ਲਾਹ ਸੁੱਟਦੇ ਹਨ॥੨੪॥੨੫੧॥

ਨਿਪੱਟਿ ਸਿੰਘ ਜਜੋਂ ਪਲੱਟਿ ਸੂਰ ਸੇਲ ਬਾਹਿ ਹੈਂ॥
ਬਿਸੇਖ ਬ੍ਰਿਥਨੀਸ ਕੀ ਅਸੇਖ ਸੈਣ ਅਗਾਹਿ ਹੈਂ॥
ਅਰੁੱਝਿ ਬੀਰ ਅੱਪ ਮੱਝਿ ਗੱਝਿ ਆਨਿ ਜੁੱਝਿ ਹੈਂ॥
ਬਿਸੇਖ ਦੇਵ ਦਈਤ ਜੱਛ ਕਿੰਨ੍ਰ ਕਿੱਤ ਬੁੱਝਿ ਹੈਂ॥੨੫॥੨੫੨॥

ਸ਼ੇਰਾਂ ਵਾਂਗੂੰ ਪਲਟ ਕੇ ਸੂਰਮੇ ਬਰਛੇ ਚਲਾਉਂਦੇ ਹਨ ਅਤੇ ਸੈਨਾਪਤੀਆਂ ਦੀ ਅਣਗਿਣਤ ਫ਼ੌਜ ਨੂੰ ਆ ਕੇ ਦਬਾ ਲੈਂਦੇ ਹਨ, ਨਾ ਰੁਝਣ ਵਾਲੇ ਹੌਂਸਲੇ ਵਾਲੇ ਸੂਰਮੇ ਆ ਕੇ ਆਪੋ ਵਿਚ ਇਸ ਤਰ੍ਹਾਂ ਲੜਨਗੇ ਕਿ ਦੇਵ, ਦੈਂਤ, ਜੱਛ ਤੇ ਕਿੰਨਰ ਵੀ ਉਨ੍ਹਾਂ ਦੀ ਕੀਰਤੀ ਨਹੀਂ ਜਾਣ ਸਕਣਗੇ॥੨੫॥੨੫੨॥

ਸਰੱਕਿ ਸੇਲ ਸੂਰਮਾ ਮਟੱਕ ਬਾਜ ਸੁੱਟਿ ਹੈਂ॥
ਅਮੰਡ ਮੰਡਲੀਕ ਸੇ ਅਫੁੱਟ ਸੂਰ ਫੁੱਟਿ ਹੈਂ॥

ਸੁ ਪ੍ਰੇਮ ਨਾਮ ਸੂਰ ਕੋ ਬਿਸੇਖ ਭੂਪ ਜਾਨੀਐ॥
ਸੁ ਸਾਖ ਤਾਸ ਕੀ ਸਦਾ ਤਿਹੂੰ ਨ ਲੋਕ ਮਾਨੀਐ॥੨੬॥੨੫੩॥

ਘੋੜਿਆਂ ਤੇ ਸਵਾਰ ਸੂਰਮੇ ਬੜੀ ਮਟੱਕ ਨਾਲ ਘੋੜੇ ਭਜਾਉਂਣ ਗੇ ਅਤੇ ਸ਼ੋਭਨੀਕ ਸੂਰਮਿਆਂ ਨੂੰ ਕੱਟ ਦੇਣਗੇ। ਹੇ ਰਾਜਨ ! ਪ੍ਰੇਮ ਨਾਮੀਂ ਸੂਰਬੀਰ ਇਕ ਵਿਲੱਖਣ ਸੂਰਬੀਰ ਹੈ ਜਿਸ ਦੀ ਮਹਿਮਾ ਤਿੰਨਾਂ ਲੋਕਾਂ ਚਿ ਮੰਨੀ ਜਾਂਦੀ ਹੈ॥੨੬॥੨੫੩॥

ਨਰਾਜ ਛੰਦ॥ ਅਨੂਪ ਰੂਪ ਭਾਲ ਸੋ ਅਭੂਤ ਰੂਪ ਮਾਨੀਐ॥
ਸੰਜੋਗ ਨਾਮ ਸ਼ਤ੍ਰੁਹਾ ਸੁ ਬੀਰ ਤਾਸ ਜਾਨੀਐ॥
ਸੁ ਸ਼ਾਂਤ ਨਾਮ ਸੂਰਮਾ ਸੁ ਅਉਰ ਏਕ ਬੋਲੀਐ॥
ਪ੍ਰਤਾਪ ਜਾਸ ਕੋ ਸਦਾ ਸੁ ਸਰਬ ਲੋਗ ਤੋਲੀਐ॥੨੭॥੨੫੪॥

ਜਿਸਦਾ ਰੂਪ ਉਪਮਾਂ ਤੋਂ ਰਹਿਤ ਸੂਰਜ ਜਿਹਾ ਪ੍ਰਕਾਸ਼ਮਾਨ ਹੈ। ਉਹ ਰੂਪ ਤੱਤਾਂ ਦੀ ਰਚਨਾਂ ਤੋਂ ਬਿਨਾਂ ਮੰਨਿਆ ਜਾਂਦਾ ਹੈ। ਉਸ ਸੂਰਮੇ ਦਾ ਨਾਮ 'ਸੰਜੋਗ' ਹੈ, ਜੋ ਵੈਰੀ ਨੂੰ ਨਾਸ ਕਰਨ ਵਾਲਾ ਮੰਨਿਆ ਜਾਂਦਾ ਹੈ। ਇਕ ਹੋਰ, 'ਸ਼ਾਤ' ਨਾਮ ਦਾ ਸੂਰਮਾ ਕਿਹਾ ਜਾਂਦਾ ਹੈ ਜਿਸਦਾ ਪ੍ਰਤਾਪ ਸਦਾ ਹੀ ਸਾਰੇ ਲੋਕਾਂ ਵਿਚ ਵਿਚਾਰਿਆ ਜਾਂਦਾ ਹੇ॥੨੭॥੨੫੪॥

ਅਖੰਡ ਮੰਡਲੀਕ ਸੋ ਪ੍ਰਚੰਡ ਰੂਪ ਦੇਖੀਐ॥
ਸੁ ਕੋਪ ਸੁੱਧ ਸਿੰਘ ਕੀ ਸਮਾ ਸੂਰ ਪੇਖੀਐ॥
ਸੁ ਪਾਠ ਨਾਮ ਤਾਸ ਕੋ ਅਠਾਟ ਤਾਸ ਭਾਖੀਐ॥
ਭਜਜੋ ਨ ਜੁੱਧ ਤੇ ਕਹੂੰ ਨਿਸ਼ੇਸ਼ ਸੂਰ ਸਾਖੀਐ॥੨੮॥੨੫੫॥

ਜਿਸ ਦਾ ਨਾ ਖੰਡਨ ਹੋਣ ਵਾਲੇ ਮਹਾਰਾਜੇ ਵਰਗਾ ਪ੍ਰਕਾਸ਼ਮਾਨ ਰੂਪ ਹੈ। ਉਹ ਜਦੋਂ ਕ੍ਰੋਧ ਕਰਦਾ ਹੈ ਤਦ ਉਸਦਾ ਰੂਪ ਨਿਰੋਲ ਸ਼ੇਰ ਦੇ ਸਮਾਨ ਹੋ ਜਾਂਦਾ ਹੈ। ਉਸ ਦਾ ਨਾਮ 'ਪਾਠ' ਹੈ, ਉਹ ਕਦੇ ਵੀ ਜੁੱਧ ਵਿਚੋਂ ਨਹੀਂ ਭੱਜਿਆ ਹੈ। ਚੰਦ੍ਰਮਾਂ ਤੇ ਸੂਰਜ ਇਸ ਗੱਲ ਦੇ ਗਵਾਹ ਹਨ॥੨੮॥੨੫੫॥

ਸੁ ਕਰਮ ਨਾਮ ਏਕ ਕੋ ਸੁ ਸਿੱਛ ਦੂਜ ਜਾਨੀਐ॥
ਅਭਿੱਜ ਮੰਡਲੀਕ ਸੋ ਆਛਿੱਜ ਤੇਜ ਮਾਨੀਐ॥
ਸੁਕੋਪ ਸੂਰ ਸਿੰਘ ਜਜੋਂ ਘਟਾ ਸਮਾਨ ਜੁੱਟਿ ਹੈਂ॥
ਦੁਰੰਤ ਬਾਜ ਬਾਜਿ ਹੈਂ ਅਨੰਤ ਸ਼ਸਤ੍ਰ ਛੁੱਟਿ ਹੈਂ॥੨੯॥੨੫੬॥

ਇਕ ਦਾ ਨਾਮ 'ਚੰਗਾ ਕੰਮ' ਹੈ ਅਤੇ 'ਚੰਗਾ ਸਿਖ' ਨਾਮ ਦੂਜੇ ਦਾ ਜਾਣਿਆ ਜਾਂਦਾ ਹੈ। ਬੇਅਸਰ ਇਹ ਸੂਰਮੇ ਮਹਾਰਾਜੇ ਵਰਗੇ ਤੇ ਨਾ ਛਿਜਨ ਵਾਲੇ ਤੇਜ ਵਾਲੇ ਮੰਨੇ ਜਾਂਦੇ ਹਨ। ਉਹ ਸੂਰਜ ਅਤੇ ਸ਼ੇਰ ਵਾਂਗੂੰ ਜਦ ਕਰੋਧ ਕਰਦਾ ਹੈ, ਤਾਂ ਬਦਲਾਂ ਦੇ ਚੜ੍ਹ ਆਉਣ ਸਮਾਨ ਜੁੱਧ ਵਿਚ ਜੁੱਟ ਜਾਂਦਾ ਹੈ। ਉਸ ਵੇਲੇ ਬੇਅੰਤ ਹੀ ਵਾਜੇ ਵੱਜਦੇ ਹਨ, ਅਤੇ ਅਣਗਿਣਤ ਹੀ ਸ਼ਸਤਰ ਚਲਦੇ ਹਨ॥ ੨੯॥ ੨੫੬॥

**ਸੁ ਜੱਗ ਨਾਮ ਏਕ ਕੋ ਪ੍ਰਬੋਧ ਅਉਰ ਮਾਨੀਐ॥**
**ਸੁ ਦਾਨ ਤੀਸਰਾ ਹਠੀ ਅਖੰਡ ਤਾਸ ਜਾਨੀਐ॥**
**ਸੁ ਨੇਮ ਨਾਮ ਅਉਰ ਹੈ ਅਖੰਡ ਤਾਸ ਭਾਖੀਐ॥**
**ਜੱਗਤ ਜਾਸ ਜੀਤਿਆ ਜਹਾਨ ਭਾਨ ਸਾਖੀਐ॥ ੩੦॥ ੨੫੭॥**

ਇਕ ਜੋਧੇ ਦਾ ਨਾਮ 'ਸ੍ਰੇਸ਼ਟ ਜੱਗ' ਹੈ ਅਤੇ ਇਕ ਹੋਰ 'ਪ੍ਰਬੋਧ' ਨਾ ਵਾਲਾ ਸੂਰਮਾ ਮੰਨਿਆ ਹੈ। ਤੀਸਰਾ 'ਚੰਗਾ ਦਾਨ' ਨਾਮ ਵਾਲਾ ਹਠੀ ਹੈ, ਉਨ੍ਹਾਂ ਨੂੰ ਨਾ ਨਾਸ ਹੋਣ ਵਾਲਾ ਜਾਣੀਦਾ ਹੈ। 'ਸ੍ਰੇਸਟ ਨੇਮ' ਨਾਂ ਵਾਲਾ ਇਕ ਹੋਰ ਯੋਧਾ ਹੈ, ਉਸਨੂੰ ਅਖੰਡ ਕਹੀਦਾ ਹੈ। ਜਿਸ ਨੇ ਜਗਤ ਨੂੰ ਜਿੱਤ ਲਿਆ ਹੈ, ਸਾਰਾ ਜਹਾਨ ਤੇ ਸੂਰਜ ਇਸ ਗੱਲ ਦਾ ਗਵਾਹ ਹੈ॥ ੩੦॥ ੨੫੭॥

**ਸੁ ਸੱਤੁ ਨਾਮ ਏਕ ਕੋ ਸੰਤੋਖ ਅਉਰ ਬੋਲੀਐ॥**
**ਸੁ ਤੱਪੁ ਨਾਮ ਤੀਸਰੋ ਦਸੰਤ੍ਰ ਜਾਸੁ ਛੋ ਲੀਐ॥**
**ਸੁ ਜਾਪ ਨਾਮ ਏਕ ਕੋ ਪ੍ਰਤਾਪ ਆਜ ਤਾਸ ਕੋ॥**
**ਅਨੇਕ ਜੁੱਧ ਜੀਤਿਕੈ ਬਰਿਯੋ ਜਿਨੈ ਨਿਰਾਸ ਕੋ॥ ੩੧॥ ੨੫੮॥**

ਇਕ ਦਾ ਨਾਮ ਸੱਤ ਹੈ ਦੂਜੇ ਦਾ ਨਾਂ ਸੰਤੋਖ ਕਹੀਦਾ ਹੈ। ਤੀਸਰੇ ਦਾ ਤਪ ਨਾਮ ਹੈ। ਦੇਸਾ ਦੇਸਾਂਤ੍ਰਾ ਨੂੰ ਜਿਸ ਅਧੀਨ ਕਰ ਰਖਿਆ ਹੈ। ਇਕ ਹੋਰ ਦਾ 'ਸ੍ਰੇਸ਼ਟ ਜਾਪ' ਨਾਮ ਹੈ, ਉਸਦਾ ਪ੍ਰਤਾਪ ਅੱਜ ਘਰ ਘਰ ਵਿਚ ਜਾਣਿਆ ਜਾਂਦਾ ਹੈ। ਜਿਸਨੇ ਅਨੇਕਾਂ ਜੁੱਧਾਂ ਨੂੰ ਜਿੱਤ ਕੇ ਨਿਰਾਸਤਾ ਨੂੰ ਵਰ ਲਿਆ ਹੈ॥ ੩੧॥ ੨੫੮॥

**ਛਪੈ ਛੰਦ॥ ਅਤਿ ਪ੍ਰਚੰਡ ਬਲਵੰਡ ਨੇਮ ਨਾਮਾ ਇਕ ਅਤਿ ਭਟ॥**
**ਪ੍ਰੇਮ ਨਾਮ ਦੂਸਰੋ ਸੂਰਬੀਰਾ ਰਿਣੌਤ ਕਟ॥**
**ਸੰਜਮ ਏਕ ਬਲਿਸਟਿ ਧੀਰ ਨਾਮਾ ਚਤੁਰਥ ਗਨਿ॥**
**ਪ੍ਰਾਣਯਾਮ ਪੰਚਵੋ ਧਿਆਨ ਨਾਮਾ ਖਸ਼ਟਮ ਭਨਿ॥**

**ਜੋਧਾ ਅਪਾਰ ਅਨਖੰਡ ਅਤਿ ਸਤ ਪ੍ਰਤਾਪ ਤਿਹ ਮਾਨੀਐ॥**
**ਸੁਰ ਅਸੁਰ ਨਾਗ ਗੰਧ੍ਰਬ ਧਰਮ ਨਾਮ ਜਵਨ ਕੋ ਜਾਨੀਐ॥ ੩੨॥ ੨੫੯॥**

ਬੜੇ ਭਾਰੇ ਤੇਜ ਵਾਲਾ, ਬਲ ਵਾਲਾ, ਨੇਮ ਨਾਮ ਦਾ ਇਕ ਮਹਾਂ ਜੋਧਾ ਹੈ। ਦੂਜਾ ਪ੍ਰੇਮ ਨਾਮ ਦਾ ਜੋਧਾ ਹੈ, ਜੋ ਜੋਧਿਆਂ ਦਾ ਵੈਰੀ ਅਤੇ ਜੁੱਧ ਵਿਚ ਉਤਸ਼ਾਹ ਵਿਖਾਉਣ ਵਾਲਾ ਹੈ। ਇਕ ਹੋਰ ਮਹਾਂ ਬਲਵਾਨ ਯੋਧਾ 'ਸੰਜਮ' ਹੈ, ਅਤੇ ਚੋਥਾ ਜੋਧਾ 'ਧੀਰਜ' ਹੈ। ਪੰਜਵਾਂ 'ਪ੍ਰਾਣਾਯਾਮ' ਅਤੇ ਛੇਵੇਂ ਜੋਧੇ ਦਾ ਨਾਂ 'ਧਿਆਨ' ਹੈ। ਸੱਤਵਾਂ ਨਾ ਖੰਡਨ ਹੋਣ ਵਾਲਾ ਜੋ ਅਪਾਰ ਜੋਧਾ ਹੈ, ਉਸਦਾ ਅਤਯੰਤ ਪ੍ਰਤਾਪ ਮੰਨੀਦਾ ਹੈ। ਦੇਵਤੇ, ਦੈਂਤ, ਨਾਗ ਤੇ ਗੰਧਰਬ ਜਿਸਦੇ ਨਾਮ ਨੂੰ 'ਧਰਮ' ਕਹਿਕੇ ਜਾਣਦੇ ਹਨ। ਭਾਵ ਸੱਤਵਾਂ ਜੋਧਾ 'ਧਰਮ' ਹੈ, ਜਿਸਦੇ ਨਾਮ ਨੂੰ ਨਾਗ ਗੰਧ੍ਰਬ ਤੇ ਦੇਵ ਅਦੇਵ ਸਾਰੇ ਹੀ ਜਾਣਦੇ ਹਨ॥ ੩੨॥ ੨੫੯॥

**ਸੁਭਾ ਚਾਰ ਜਿਹ ਨਾਮ ਸਬਲ ਦੂਸਰ ਅਨੁਮਾਨੋ॥**
**ਬਿਕ੍ਰਮ ਤੀਸਰੋ ਸੁਭਟ ਬੁੱਧ ਚਤੁਰਥ ਜੀਅ ਜਾਨੋ॥**
**ਪੰਚਮ ਅਨੁਰਕਤਤਾ ਛਠਮ ਸਾਮਾਧ ਅਭੈ ਭਟ॥**
**ਉੱਦਮ ਅਰ ਉਪਕਾਰ ਅਮਿਟ ਅਨਜੀਤ ਅਨਾਕਟ॥**
**ਜਿਹ ਨਿਰਖ ਸ਼ਤ੍ਰੂ ਤਜਿ ਆਸਨਨਿ ਬਿਮਨ ਚਿੱਤ ਭਾਜਤ ਤਵਨ॥**
**ਬਲਿ ਟਾਰਿ ਹਾਰਿ ਆਹਵਹਠੀ ਅਠਟ ਠਾਟ ਭੂਤਲ ਗਵਨ॥ ੩੩॥ ੨੬੦॥**

ਪਦ ਅਰਥ - ਸੁਭਾਚਾਰ=ਸ਼ੁਭ ਆਚਾਰ। ਸਬਲ=ਬਲਵਾਨ,

ਪਹਿਲੇ ਯੋਧੇ ਦਾ ਨਾਂ 'ਸ਼ੁਭ ਆਚਾਰ' ਅਤੇ ਦੂਜਾ ਯੋਧਾ ਉਤੱਮ ਬਲ ਹੈ। ਤੀਸਰਾ ਸੂਰਬੀਰ 'ਸ਼ਕਤੀ' ਹੈ, ਚੋਥਾ ਸੂਰਮਾ 'ਬੁੱਧ' ਜੀਅ ਨਾਲ ਜਾਣ ਲਵੋ। ਪੰਜਵਾਂ 'ਲੋਭ ਲਾਲਚ ਤੋਂ ਪਵਿਤਰ ਰਹਿਣਾ' ਤੇ ਛੇਵਾ ਸਮਾਧੀ ਹੈ, ਇਹ ਸਾਰੇ ਨਿਡੱਰ ਜੋਧੇ ਹਨ। ਉੱਦਮ ਅਤੇ ਉਪਕਾਰ ਨਾ ਮਿਟਨ ਵਾਲੇ ਨਾ ਜਿੱਤੇ ਜਾਨ ਵਾਲੇ ਤੇ ਨਾ ਕੱਟੇ ਜਾਣ ਵਾਲੇ ਯੋਧੇ ਹਨ ਜਿਨ੍ਹਾਂ ਨੂੰ ਵੇਖ ਕੇ ਵੈਰੀ ਆਸਨਾਂ ਨੂੰ ਛੱਡ ਕੇ, ਬੁੱਝੇ ਹੋਏ ਮਨ ਤੇ ਚਿੱਤ ਨਾਲ ਉਥੋਂ ਭੱਜ ਜਾਂਦੇ ਹਨ। ਹਠੀ ਸੂਰਮੇ ਬਲ ਨੂੰ ਗਵਾ ਕੇ ਜੁੱਧ ਤੋਂ ਹਾਰ ਮੰਨਕੇ, ਅਣਮਿਥੇ ਮਨਸੂਬੇ ਨੂੰ ਵੀ ਭੁੱਲ ਜਾਂਦੇ ਹਨ॥ ੩੩॥ ੨੬੦॥

**ਤੋਮਰ ਛੰਦ॥ ਸੁ ਬਿਚਾਰ ਹੈ ਭਟ ਏਕ॥ ਗੁਨ ਬੀਚ ਜਾਸ ਅਨੇਕ॥**
**ਸੰਜੋਗ ਹੈ ਇਕ ਅਉਰ॥ ਜਿਨਿ ਜੀਤਿਆ ਪਤਿ ਗਉਰ॥ ੩੪॥ ੨੬੧॥**

ਇਕ ਸ਼ੁਭ ਵਿਚਾਰ ਨਾਂ ਦਾ ਸੂਰਮਾ ਹੈ। ਜਿਸਦੇ ਵਿਚ ਅਨੇਕਾਂ ਗੁਣ ਹਨ। ਸੰਜੋਗ ਨਾਮੀਂ ਇਕ ਹੋਰ ਯੋਧਾ ਹੈ, ਜਿਸ ਨੇ ਸ਼ਿਵਜੀ ਨੂੰ ਵੀ ਜਿੱਤ ਲਿਆ ਸੀ॥ ੩੪॥ ੨੬੧॥

****************************************************

**ਇਕ ਹੋਮ ਨਾਮ ਸੁ ਬੀਰ॥ ਅਰਿ ਕੀਨ ਜਾਸੁ ਅਧੀਰ॥**
**ਪੂਜਾ ਸੁ ਅਉਰ ਬਖਾਨ॥ ਜਿਹ ਸੋ ਨ ਪਉਰਖੁ ਆਨ॥ ੩੫॥ ੨੬੨॥**

ਇਕ 'ਹੋਮ' ਨਾਮ ਵਾਲਾ ਸ੍ਰੇਸ਼ਟ ਸੂਰਮਾ ਹੈ। ਜਿਸਨੇ ਦੁਸ਼ਮਨਾਂ ਦੇ ਹੌਸਲੇ ਢਾਹ ਦਿੱਤੇ ਹੋਏ ਹਨ। ਇਕ ਹੋਰ ਪੂਜਾ ਨਾਮ ਦਾ ਦੂਜਾ ਜੋਧਾ ਕਹੀਦਾ ਹੈ ਜਿਸ ਵਰਗਾ ਹੋਰ ਕਿਸੇ ਵਿਚ ਬਲ ਨਹੀਂ ਹੈ॥ ੩੫॥ ੨੬੨॥

**ਅਨੁਰਕਤਤਾ ਇਕ ਅਉਰ॥ ਸਭ ਸੁਭਟ ਕੇ ਸਿਰਮਉਰ॥**
**ਬੇਰਕਤਤਾ ਇਕ ਆਨ॥ ਜਿਹ ਸੌ ਨ ਆਨ ਪ੍ਰਧਾਨ॥ ੩੬॥ ੨੬੩॥**

ਇਕ ਹੋਰ ਅਨੁਰਕਤਤਾ (ਪਿਆਰ) ਨਾਮ ਵਾਲਾ, ਸੂਰਮਾ, ਸਾਰਿਆਂ ਦਾ ਸਿਰਤਾਜ ਹੈ। ਇਕ ਹੋਰ ਬੇਰਕਤਤਾ (ਪ੍ਰੀਤ ਹੀਣਤਾ) ਨਾਮ ਵਾਲਾ ਜੋਧਾ ਹੈ ਜਿਸ ਵਰਗਾ ਹੋਰ ਕੋਈ ਪ੍ਰਧਾਨ ਜੋਧਾ ਨਹੀਂ ਹੈ॥ ੩੬॥ ੨੬੩॥

**ਸਤਸੰਗ ਅਉਰ ਸੁਬਾਹ॥ ਜਿਹ ਦੇਖ ਜੁੱਧ ਉਛਾਹ॥**
**ਭਟ ਨੇਹ ਨਾਮ ਅਪਾਰ॥ ਬਲ ਜਉਨ ਕੋ ਬਿਕਰਾਰ॥ ੩੭॥ ੨੬੪॥**

ਹੋਰ 'ਸਤਸੰਗ' ਨਾਮ ਵਾਲਾ ਜੋਧਾ ਹੈ। ਜਿਸ ਵਿਚ ਜੁੱਧ ਦਾ ਉਤਸ਼ਾਹ ਦਿੱਸਦਾ ਹੈ ਇਕ ਹੋਰ 'ਨੇਹ' ਨਾਮ ਵਾਲਾ ਅਪਾਰ ਜੋਧਾ ਹੈ, ਜਿਸ ਵਿਚ ਬੜਾ ਡਰਾਉਣਾ ਬਲ ਹੈ॥ ੩੭॥ ੨੬੪॥

**ਇਕ ਪ੍ਰੀਤਿ ਅਰੁ ਹਰਿ ਭਗਤਿ ॥ ਜਿਹ ਜੋਤ ਜਗਮਗ ਜਗਤ॥**
**ਭਟ ਦੱਤ ਮੱਤ ਮਹਾਨ॥ ਸਭ ਠਉਰ ਮੇ ਪਰਧਾਨ॥ ੩੮॥ ੨੬੫॥**

ਇਕ 'ਪ੍ਰੀਤੀ' ਅਤੇ ਦੂਜਾ 'ਹਰਿ ਭਗਤੀ' ਨਾਮ ਦੇ ਜੋਧੇ ਹਨ ਜਿਨ੍ਹਾਂ ਦਾ ਜਗਤ ਵਿਚ ਉੱਜਾਲਾ ਜਗ ਮਗ ਕਰ ਰਿਹਾ ਹੈ। 'ਦਾਨ' ਅਤੇ 'ਅਕਲ' ਨਾਂ ਵਾਲੇ ਬੜੇ ਭਾਰੇ ਜੋਧੇ ਹਨ ਜੋ ਸਾਰੀਆਂ ਜਗ੍ਹਾਂ ਤੇ ਪ੍ਰਧਾਨ ਹਨ॥ ੩੮॥ ੨੬੫॥

**ਇਕ ਕ੍ਰੱਧ ਅਉਰ ਪ੍ਰਬੋਧ॥ ਰਣ ਦੇਖ ਕੈ ਜਿਹ ਕ੍ਰੋਧ॥**
**ਇਹ ਭਾਂਤ ਸੈਨ ਬਨਾਇ॥ ਦੁਹੂ ਦਿਸਿ ਨਿਸ਼ਾਣ ਬਜਾਇ॥ ੩੯॥ ੨੬੬॥**

ਇਕ ਕ੍ਰੋਧ ਅਤੇ ਦੂਜਾ 'ਉਪਦੇਸ਼' ਨਾਮ ਵਾਲਾ ਜੋਧਾ ਹੈ। ਜਿਨ੍ਹਾਂ ਨੂੰ ਰਣਭੂਮੀ ਵੇਖ ਕੇ ਕ੍ਰੋਧ ਚੜ੍ਹ ਜਾਂਦਾ ਹੈ। ਇਸ ਤਰ੍ਹਾਂ ਦੀ ਫ਼ੌਜ ਬਣਾਈ ਅਤੇ ਦੋਹਾਂ ਪਾਸਿਆਂ ਤੋਂ ਨਗਾਰੇ ਵੱਜਣ ਲੱਗੇ॥ ੩੯॥ ੨੬੬॥

**ਦੋਹਰਾ॥ ਇਹ ਬਿਧਿ ਸੈਨ ਬਨਾਇਕੈ ਚੜੇ ਨਿਸ਼ਾਨ ਬਜਾਇ॥**
**ਜਿਹ ਜਿਹ ਬਿਧਿ ਆਹਵ ਮਚਯੋ ਸੋ ਸੋ ਕਹਤ ਸੁਨਾਇ॥ ੪੦॥ ੨੬੭॥**

*****************************************************************

ਇਸ ਤਰ੍ਹਾਂ ਨਾਲ ਫ਼ੌਜ ਨੂੰ ਬਣਾ ਕੇ, ਧੌਂਸੇ ਵਜਾ ਕੇ ਚੜੇ ਸਨ। ਜਿਸ ਜਿਸ ਢੰਗ ਨਾਲ ਜੰਗ ਮਚਿਆ ਸੀ ਉਹ ਉਹ ਬਿਰਤਾਂਤ ਕਹਿਕੇ ਸੁਣਾਉਂਦਾ ਹਾਂ॥ ੪੦॥ ੨੬੭॥

**ਸ੍ਰੀ ਭਗਵਤੀ ਛੰਦ॥ ਕਿ ਸੰਬਾਹ ਉੱਠੇਂ॥ ਕਿ ਸਾਵੰਤ ਜੁੱਟੇਂ॥**
**ਕਿ ਨੀਸ਼ਾਣ ਹੁੱਕੇ॥ ਕਿ ਬਾਜੰਤ੍ਰ ਧੁੱਕੇ॥੪੧॥੨੬੮॥**

ਸੂਰਮੇ ਉੱਠ ਖਲੋਤੇ ਸਨ। ਰਣ ਵਿਚ ਬਾਂਕੇ ਸਿਪਾਹੀ ਜੁਟ ਗਏ ਸਨ। ਧੌਂਸੇ ਗੂੰਜਦੇ ਸਨ. ਵਾਜੇ ਧੁੱਕ ਧੁੱਕ ਕਰਕੇ ਵੱਜਦੇ ਸਨ॥ ੪੧॥ ੨੬੮॥

**ਕਿ ਬੰਬਾਲ ਨੇਜੇ॥ ਕਿ ਜੰਜ੍ਵਾਲ ਤੇਜੇ॥**
**ਕਿ ਸਾਵੰਤ ਢੂਕੇ॥ ਕਿ ਹਾ ਹਾਇ ਕੂਕੇ॥ ੪੨॥ ੨੬੯॥**

ਨੇਜਿਆਂ ਦੇ ਝਾਲਰ ਧੁੱਪ ਵਿਚ ਇਸ ਤਰ੍ਹਾਂ ਲਿਸ਼ਕਦੇ ਸਨ ਕਿ ਮਾਨੋਂ ਅੱਗ ਦੀਆਂ ਪ੍ਰਚੰਡ ਲਾਟਾਂ ਸਨ। ਸੂਰਮੇ ਇਕ ਦੂਜੇ ਦੇ ਨੇੜੇ ਹੋ ਰਹੇ ਸਨ। ਜੋ ਮੂੰਹ ਤੋਂ ਹਾਇ ! ਹਾਇ ! ਕੂਕਦੇ ਸਨ॥ ੪੨॥ ੨੬੯॥

**ਕਿ ਸਿੰਧੂਰ ਗੱਜੇ॥ ਕਿ ਤੰਦੂਰ ਬੱਜੇ॥**
**ਕਿ ਸੰਬਾਹ ਜੁੱਟੇ॥ ਕਿ ਸੰਨਾਹ ਫੁੱਟੇ॥ ੪੩॥ ੨੭੦॥**

ਸੰਧੂਰ ਨਾਲ ਚਿਤਰੇ ਹੋਏ ਹਾਥੀ ਗਰਜਦੇ ਹਨ. ਸੂਰਮੇ ਜੁੱਧ ਵਿਚ ਜੁੱਟੇ ਹੋਏ ਸਨ। ਉਨ੍ਹਾਂ ਦੀਆਂ ਸੰਜੋਆਂ ਫੁੱਟ ਗਈਆਂ ਸਨ॥ ੪੩॥ ੨੭੦॥

**ਕਿ ਡਾਕੰਤ ਡਉਰੂ॥ ਕਿ ਭ੍ਰਾਮੰਤ ਭਉਰੂ॥**
**ਕਿ ਆਹਾੜ ਡਿੱਗੇ॥ ਕਿ ਰਾਕਤ੍ਰ ਭਿੱਗੇ॥ ੪੪॥ ੨੭੧॥**

ਡਉਰੂ ਡੱਕ ਡੱਕ ਕਰਕੇ ਵੱਜਣ,ਲੱਗੇ ਘੋੜੇ ਘੁੰਮਣ ਲੱਗੇ। ਮੁਰਦੇ ਡਿੱਗੇ ਪਏ ਸਨ। ਜੋ ਲਹੂ ਨਾਲ ਭਿੱਜੇ ਹੋਏ ਸਨ॥ ੪੪॥ ੨੭੧॥

**ਕਿ ਚਾਮੁੰਡ ਚਰੰਮੰ॥ ਕਿ ਸਾਵੰਤ ਧਰੰਮੰ॥**
**ਕਿ ਆਵੰਤ ਜੁੱਧੰ॥ ਕਿ ਸਾਨੱਧ ਬੱਧੰ॥ ੪੫॥ ੨੭੨॥**

ਚੰਡ ਦੈਂਤ ਨੂੰ ਮਾਰਨ ਵਾਲੀ ਚਾਮੁੰਡਾ ਨਾਮ ਵਾਲੀ ਦੇਵੀ, ਵਾਂਗ ਸੂਰਮੇ ਅਸਤਰ ਸ਼ਸਤਰ ਪਾ ਕੇ ਯੁੱਧ ਵਿਚ ਆਉਣ ਲੱਗੇ॥ ੪੫॥ ੨੭੨॥

**ਕਿ ਸਾਵੰਤ ਸੱਜੇ॥ ਕਿ ਨੀਸ਼ਾਣ ਬੱਜੇ॥**
**ਕਿ ਜੰਜ੍ਵਾਲ ਕ੍ਰੋਧੰ॥ ਕਿ ਬਿਸਾਰਿ ਬੋਧੰ॥ ੪੬॥ ੨੭੩॥**

ਮਹਾਂ ਜੋਧੇ ਸ਼ਸਤਰਾਂ ਨਾਲ ਸਜੇ ਹੋਏ ਸਨ ਅਤੇ ਧੌਂਸੇ ਵੱਜਦੇ ਸਨ। ਕ੍ਰੋਧ ਰੂਪ ਅੱਗ ਦੀਆਂ

ਲਾਟਾਂ ਨਿਕਲਦੀਆਂ ਸਨ ਜਿਸ ਕਰਕੇ ਗਿਆਨ ਵਿਸਰ ਗਿਆ ਸੀ॥ ੪੬ ॥ ੨੭੩ ॥

**ਕਿ ਆਹਾੜ ਮਾਨੀ॥ ਕਿ ਜਤੋਂ ਮੱਛ ਪਾਨੀ॥**
**ਕਿ ਸ਼ਸਤ੍ਰਾਸਤ੍ਰ ਬਾਹੈ॥ ਕਿ ਜਤੋਂ ਜੀਤ ਚਾਹੈ॥ ੪੭ ॥ ੨੭੪ ॥**

ਮਾਨ ਵਾਲੇ ਜੋਧਿਆਂ ਦੇ ਮੁਰਦੇ ਇਸ ਤਰ੍ਹਾਂ ਤੜਫ ਰਹੇ ਸਨ ਜਿਵੇਂ ਮੱਛ ਪਾਣੀ ਤੋਂ ਬਿਨਾਂ ਤੜਫਦਾ ਹੈ। ਉਹ ਸ਼ਸਤਰ ਤੇ ਅਸਤਰ ਚਲਾਉਂਦੇ ਸਨ ਆਪਣੀ ਜਿੱਤ ਚਾਹੁੰਦੇ ਸਨ॥ ੪੭ ॥ ੨੭੪ ॥

**ਕਿ ਸਾਵੰਤ ਸੋਹੇ॥ ਕਿ ਸਾਰੰਗ ਰੋਹੇ॥**
**ਕਿ ਸ਼ਸਤ੍ਰਾਸਤ੍ਰ ਬਾਹੇ॥ ਭਲੇ ਸੈਣ ਗਾਹੇ॥ ੪੮ ॥ ੨੭੫ ॥**

ਸੂਰਮੇ ਇਸ ਤਰ੍ਹਾਂ ਸ਼ੋਭਾ ਪਾ ਰਹੇ ਸਨ, ਮਾਨੋਂ, ਬੱਬਰ ਸ਼ੇਰ ਰੋਹ ਨਾਲ ਭਰੇ ਹੋਏ ਸਨ। ਸ਼ਸਤਰ ਤੇ ਅਸਤਰ ਚਲਾਉਂਦੇ ਸਨ ਅਤੇ ਬੜੀ ਚੰਗੀ ਤਰ੍ਹਾ ਨਾਲ ਫੌਜ ਨੂੰ ਲਤਾੜਦੇ ਫਿਰਦੇ ਸਨ॥ ੪੮ ॥ ੨੭੫ ॥

**ਕਿ ਭੈਰਉ ਭਭੱਕੈ॥ ਕਿ ਕਾਲੀ ਕੁਹੱਕੈ॥**
**ਕਿ ਜੋਗਨ ਜੁੱਟੀ॥ ਕਿ ਲੈ ਪਤ੍ਰ ਟੁੱਟੀ॥ ੪੯ ॥ ੨੭੬ ॥**

ਭੈਰੋਂ ਲਲਕਾਰਦਾ ਸੀ ਅਤੇ ਕਾਲੀ ਕਿਲਕਾਂ ਮਾਰਦੀ ਸੀ। ਜੋਗਨੀਆਂ ਹੱਥ ਵਿਚ ਖੱਪਰ ਲੈ ਕੇ, ਜੋਧਿਆਂ ਦਾ ਲਹੂ ਪੀਣ ਲਈ ਟੁੱਟਕੇ ਪੈ ਗਈਆਂ ਸਨ॥ ੪੯ ॥ ੨੭੬ ॥

**ਕਿ ਦੇਵੀ ਦਮੱਕੈ॥ ਕਿ ਕਾਲੀ ਕੁਹੱਕੈ॥**
**ਕਿ ਭੈਰੋ ਭਕਾਰੈ॥ ਕਿ ਡਉਰੂ ਡਕਾਰੈ॥ ੫੦ ॥ ੨੭੭ ॥**

ਦੇਵੀ ਦਮਕਾਂ ਮਾਰਦੀ ਸੀ ਅਤੇ ਕਾਲੀ ਕਿਲਕਾਂ ਮਾਰਦੀ ਸੀ। ਭੈਰੋਂ ਲਲਕਾਰ ਰਿਹਾ ਸੀ ਸ਼ਿਵਜੀ ਦਾ ਡੋਰੂ ਡੁੱਕ ਡੁੱਕ ਕਰਕੇ ਵੱਜ ਰਿਹਾ ਸੀ॥ ੫੦ ॥ ੨੭੭ ॥

**ਕਿ ਬਹੁ ਸ਼ਸਤ੍ਰ ਬਰਖੇ॥ ਕਿ ਪਰਮਾਸਤ੍ਰ ਕਰਖੇ॥**
**ਕਿ ਦਈਤਾਸਤ੍ਰ ਛੁੱਟੇ॥ ਕਿ ਦੇਵਾਸਤ੍ਰ ਮੁੱਕੇ॥ ੫੧ ॥ ੨੭੮ ॥**

ਸ਼ਸਤਰਾਂ ਦਾ ਬਹੁਤ ਮੀਂਹ ਵੱਸਦਾ ਸੀ। ਵੱਡੇ ਵੱਡੇ ਯੋਧੇ ਧਨੁੱਖ ਬਾਨਾ ਨੂੰ ਖਿੱਚਦੇ ਸਨ। ਦੈਂਤ-ਅਸਤਰ ਚੱਲਦੇ ਸਨ। ਦੇਵ ਅਸਤਰ ਜੋਧਿਆਂ ਪਾਸੋਂ ਮੁੱਕ ਗਏ ਸਨ॥ ੫੧ ॥ ੨੭੮ ॥

**ਕਿ ਸੈਲਾਸਤ੍ਰ ਸਾਜੇ॥ ਕਿ ਪਉਨਾਸਤ੍ਰ ਬਾਜੇ॥**
**ਕਿ ਮੇਘਾਸਤ੍ਰ ਬਰਖੇ॥ ਕਿ ਅਗਨਾਸਤ੍ਰ ਕਰਖੇ॥ ੫੨ ॥ ੨੭੯ ॥**

ਸੈਲ ਅਸਤ੍ਰ ਸੂਰਮਿਆਂ ਨੇ ਸਜਾ ਲਏ ਸਨ ਅਤੇ ਪੌਣ ਅਸਤ੍ਰ ਚਲਾਉਂਦੇ ਸਨ। ਮੇਘ ਅਸਤ੍ਰਾ ਦਾ ਮੀਂਹ ਵੱਸ ਰਿਹਾ ਸੀ। ਅਗਨ ਅਸਤ੍ਰਾਂ ਨੂੰ ਧਨੁੱਖਾਂ ਵਿਚ ਚੜ੍ਹਾਕੇ ਖਿੱਚ ਰਹੇ ਸਨ॥ ੫੨ ॥ ੨੭੯ ॥

**ਕਿ ਹੰਸਾਸਤ੍ਰ ਛੁੱਟੇ॥ ਕਿ ਕਾਕਸਤ੍ਰ ਤੁੱਟੇ॥**
**ਕਿ ਮੇਘਾਸਤ੍ਰ ਬਰਖੇ॥ ਕਿ ਸੂਕ੍ਰਾਸਤ੍ਰ ਕਰਖੇ॥੫੩॥੨੮੦॥**

ਹੰਸ ਅਸਤ੍ਰ ਚੱਲ ਰਹੇ ਸਨ ਜਿਨ੍ਹਾਂ ਦੀ ਮਾਰ ਨਾਲ ਕਾਂ ਅਸਤ੍ਰ ਟੁੱਟ ਗਏ ਹਨ। ਮੇਘ ਅਸਤ੍ਰ ਚੱਲਣ ਕਰਕੇ ਮੀਂਹ ਪੈਣ ਲੱਗ ਪਿਆ ਸੀ ਅਤੇ ਸ਼ੁਕ੍ਰ ਅਸਤਰ ਨੂੰ ਸੂਰਮੇ ਧਨੁਖ ਵਿਚ ਚੜ੍ਹਾਕੇ ਖਿੱਚ ਰਹੇ ਸਨ॥੫੩॥੨੮੦॥

**ਕਿ ਸਾਵੰਤ੍ਰ ਸੱਜੇ॥ ਕਿ ਬਜੋਮਾਸਤ੍ਰ ਗੱਜੇ॥**
**ਕਿ ਜੱਛਾਸਤ੍ਰ ਛੁੱਟੇ॥ ਕਿ ਕਿੰਨ੍ਰਾਸਤ੍ਰ ਮੁੱਕੇ॥੫੪॥੨੮੧॥**

ਸੂਰਮੇ ਸ਼ਸਤਰਾਂ ਨਾਲ ਸ਼ੋਭ ਰਹੇ ਸਨ। ਬਿਉਮ ਅਸਤਰ ਚੱਲਣ ਕਰਕੇ ਬੱਦਲ ਗੱਜ ਰਹੇ ਸਨ। ਜੱਛ ਅਸਤਰ ਚਲ ਰਹੇ ਸਨ ਅਤੇ ਕਿੰਨਰ ਅਸਤਰ ਜੋਧਿਆਂ ਪਾਸੋਂ ਮੁੱਕ ਗਏ ਸਨ॥੫੪॥੨੮੧॥

**ਕਿ ਗੰਧ੍ਰਬਾਸਤ੍ਰ ਬਾਹੈ॥ ਕਿ ਨਰ ਅਸਤ੍ਰ ਗਾਹੈ॥**
**ਕਿ ਚੰਚਾਲ ਨੈਣੰ॥ ਕਿ ਮੈਮੱਤ੍ਰ ਬੈਣੰ॥੫੫॥੨੮੨॥**

ਗੰਧਰਬ ਅਸਤਰ ਚਲਾਉਂਦੇ ਸਨ। ਨਰ ਅਸਤਰਾਂ ਨੂੰ ਗਾਹ ਰਹੇ ਸਨ। ਜੋਧਿਆਂ ਦੀਆਂ ਅੱਖਾਂ ਚੰਚਲ ਹੋ ਰਹੀਆਂ ਸਨ। ਸ਼ਰਾਬ ਨਾਲ ਮੱਤੇ ਹੋਏ ਬੋਲ ਰਹੇ ਸਨ॥੫੫॥੨੮੨॥

**ਕਿ ਆਹਾੜ ਡਿੱਗੈ॥ ਕਿ ਆਰਕਤ ਭਿੱਗੈ॥**
**ਕਿ ਸ਼ਸਤ੍ਰਾਸਤ੍ਰ ਬੱਜੇ॥ ਕਿ ਸਾਵੰਤ ਗੱਜੇ॥੫੬॥੨੮੩॥**

ਮੁਰਦੇ ਡਿੱਗੇ ਪਏ ਸਨ ਜੋ ਲਹੂ ਨਾਲ ਬਿਲਕੁਲ ਭਿੱਜੇ ਹੋਏ ਹਨ। ਸ਼ਸਤਰਾਂ ਨਾਲ ਅਸਤਰ ਅਤੇ ਅਸਤਰਾਂ ਨਾਲ ਸ਼ਸਤਰ ਵੱਜ ਰਹੇ ਸਨ ਅਤੇ ਬੱਦਲ ਵਾਂਗੂੰ ਗੱਜ ਰਹੇ ਸਨ॥੫੬॥੨੮੩॥

**ਕਿ ਆਵਰਤ ਹੂਰੰ॥ ਕਿ ਸਵਰਤ ਪੂਰੰ॥**
**ਫਿਰੀ ਐਣ ਗੈਣੰ॥ ਕਿ ਆਰਕਤ ਨੈਣੰ॥੫੭॥੨੮੪॥**

ਸਾਰੇ ਜੋਧਿਆਂ ਨੂੰ ਹੂਰਾਂ ਨੇ ਘੇਰਾ ਪਾਇਆ ਹੋਇਆ ਸੀ ਅਤੇ ਸਾਰੇ ਹੀ ਅਕਾਸ਼ ਵਿਚ ਫਿਰ ਰਹੀਆਂ ਸਨ। ਉਹਨਾਂ ਦੀਆਂ ਅੱਖਾਂ ਲਾਲ ਹੋ ਰਹੀਆਂ ਸਨ॥੫੭॥੨੮੪॥

**ਕਿ ਪਾਵੰਗ ਪੁੱਲੇ॥ ਕਿ ਸਰਬਾਸਤ੍ਰ ਖੁੱਲੇ॥**
**ਕਿ ਹੰਕਾਰ ਬਾਹੈ॥ ਅੱਧ ਔਧ ਲਾਹੈ॥੫੮॥੨੮੫॥**

ਘੋੜੇ ਭੱਜੇ ਫਿਰਦੇ ਸਨ ਅਤੇ ਸਾਰਿਆਂ ਦੇ ਹੱਥਾਂ ਵਿਚ ਨੰਗੇ ਸ਼ਸਤਰ ਚਮਕ ਰਹੇ ਸਨ। ਹੰਕਾਰ ਨਾਲ ਚਲਾਉਂਦੇ ਸਨ ਅਤੇ ਵੈਰੀ ਨੂੰ ਅੱਧੋ ਅੱਧ ਲਾਹ ਸੁਟਦੇ ਸਨ॥੫੮॥੨੮੫॥

************************************************************

**ਛੁਟੀ ਈਸ ਤਾਰੀ॥ ਕਿ ਸੰਨਯਾਸ ਧਾਰੀ॥**
**ਕਿ ਗੰਧਰਬ ਗੱਜੇ॥ ਕਿ ਬਾਦਿਤ੍ਰ ਬੱਜੇ॥੫੯॥੨੮੬॥**

ਸ਼ਿਵਜੀ ਦੀ ਸਮਾਧੀ ਖੁੱਲ੍ਹ ਗਈ ਸੀ ਜੋ ਸੰਨਯਾਸ ਧਾਰੀ ਸਨ। ਉਹ ਗੰਧਰਬ ਗੱਜ ਰਹੇ ਸਨ ਅਤੇ ਵਾਜਿਆਂ ਨੂੰ ਵਜਾ ਰਹੇ ਸਨ॥੫੯॥੨੮੬॥

**ਕਿ ਪਾਪਾਸਤ੍ਰ ਬਰਖੇ॥ ਕਿਧਰਮਾਸਤ੍ਰ ਕਰਖੇ॥**
**ਅਰੋਗਾਸਤ੍ਰ ਛੁਟੇ॥ ਸੁਭੋਗਾਸਤ੍ਰ ਸੁੱਟੇ॥੬੦॥੨੮੭॥**

ਪਾਪ ਅਸਤਰਾਂ ਦੀ ਬਰਖਾ ਹੋ ਰਹੀ ਸੀ ਧਰਮ ਅਸਤਰਾਂ ਨੂੰ ਧਨੁੱਖ ਵਿਚ ਚੜਾਕੇ ਖਿੱਚ ਰਹੇ ਸਨ। ਅਰੋਗ ਅਸਤਰ ਚੱਲ ਰਹੇ ਸਨ ਅਤੇ ਉਹ ਭੋਗ ਅਸਤਰਾਂ ਨੂੰ ਵੈਰੀਆਂ ਦੀ ਫ਼ੌਜ ਉਤੇ ਸੁੱਟ ਰਹੇ ਸਨ॥੬੦॥੨੮੭॥

**ਬਿਬਾਦਾਸਤ੍ਰ ਸੱਜੇ॥ ਬਿਰੋਧਾਸਤ੍ਰ ਬੱਜੇ॥**
**ਕੁਮੰਤ੍ਰਾਸਤ੍ਰ ਛੁਟੇ॥ ਸੁਮੰਤ੍ਰਾਸਤ੍ਰ ਟੁੱਟੇ॥੬੧॥੨੮੮॥**

ਵਿਵਾਦ ਅਸਤਰ, ਵਿਰੋਧ ਅਸਤਰ, ਕੁਮੰਤਰਾ ਅਸਤਰ ਅਤੇ ਸਮੁੰਤਰ ਅਸਤਰ ਚਲ ਅਤੇ ਟੁੱਟ ਰਹੇ ਸਨ॥੬੧॥੨੮੮॥

**ਕਿ ਕਾਮਾਸਤ੍ਰ ਛੁੱਟੇ॥ ਕਰੋਧਾ ਸਤ੍ਰ ਤੁੱਟੇ॥**
**ਬਿਰੋਧਾਸਤ੍ਰ ਬਰਖੇ॥ ਬਿਮੋਹਾਸਤ੍ਰ ਕਰਖੇ॥੬੨॥੨੮੯॥**

ਕਾਮ ਅਸਤਰ ਕ੍ਰੋਧ ਅਸਤਰ ਅਤੇ ਵਿਰੋਧ ਅਸਤਰ ਚੱਲਣ ਲੱਗੇ ਅਤੇ ਬਿਮੋਹ ਅਸਤਰ ਕੜਕ ਰਹੇ ਸਨ॥੬੨॥੨੮੯॥

**ਚਰਿਤ੍ਰਾਸਤ੍ਰ ਛੁੱਟੇ॥ ਕਿ ਮੋਹਾਸਤ੍ਰ ਜੁੱਟੇ॥**
**ਕਿ ਤ੍ਰਾਸਾਸਤ੍ਰ ਬਰਖੇ॥ ਕਿ ਕ੍ਰੋਧਾਸਤ੍ਰ ਕਰਖੇ॥੬੩॥੨੯੦॥**

ਚਰਿਤ੍ਰ ਅਸਤਰ ਚੱਲਣ ਲੱਗੇ ਅਤੇ ਮੋਹ ਅਸਤਰ ਭਿੜਨ ਲੱਗੇ। ਤ੍ਰਾਸ ਅਸਤਰ ਵਰਖਾ ਕਰਨ ਲੱਗੇ ਅਤੇ ਕ੍ਰੋਧ ਅਸਤਰ ਕੜੱਕਨ ਲੱਗੇ॥੬੩॥੨੯੦॥

**ਚੌਪਈ ਛੰਦ॥ ਇਹ ਬਿਧ ਸ਼ਸਤ੍ਰ ਅਸਤ੍ਰ ਬਹੁ ਛੋਰੇ॥ ਨ੍ਰਿਪ ਬਿਬੇਕ ਕੇ ਭਟ ਝਕਝੋਰੇ॥**
**ਆਪਨ ਚਲਾ ਨਿਸਰਿ ਤਬ ਰਾਜਾ॥ ਭਾਂਤ ਭਾਂਤ ਕੇ ਬਾਜਨ ਬਾਜਾ॥੬੪॥੨੯੧॥**

ਇਸ ਤਰ੍ਹਾਂ ਨਾਲ ਬਹੁਤ ਸਾਰੇ ਸ਼ਸਤਰ ਤੇ ਅਸਤਰ ਛੱਡਕੇ ਬਿਬੇਕ ਰਾਜੇ ਦੇ ਸੂਰਮਿਆਂ ਨੂੰ ਚੰਗੀ ਤਰ੍ਹਾਂ ਡਰਾ ਦਿੱਤਾ ਗਿਆ। ਤਦ ਫਿਰ ਰਾਜਾ ਆਪ ਹੀ ਫ਼ੌਜ ਤੋਂ ਬਾਹਰ ਨਿਕਲਕੇ ਜੁੱਧ

ਕਰਨ ਲਈ ਚਲਿਆ। ਉਸ ਵੇਲੇ ਤਰ੍ਹਾਂ ਤਰ੍ਹਾਂ ਦੇ ਵਾਜੇ ਵੱਜਣ ਲੱਗੇ॥ ੬੪॥ ੨੯੧॥

**ਦੁਹੂੰਦਿਸਿ ਪੜਾ ਨਿਸ਼ਾਨੇ ਘਾਤਾ॥ ਮਹਾ ਸ਼ਬਦ ਧੁਨਿ ਉਠੀ ਅਘਾਤਾ॥**
**ਬਰਖਾ ਬਾਣ ਗਗਨ ਗਜੋ ਛਾਈ॥ ਭੂਤਿ ਪਿਸਾਚ ਰਹੇ ਉਰਝਾਈ॥ ੬੫॥ ੨੯੨॥**

ਦੋਹਾਂ ਪਾਸਿਆਂ ਦੇ ਧੌਂਸਿਆਂ ਉਤੇ ਡੱਗੇ ਵੱਜੇ ਅਤੇ ਉਨ੍ਹਾਂ ਦੇ ਵੱਜਦਿਆਂ ਹੀ ਬੜੇ ਭਾਰੇ ਸ਼ਬਦਾਂ ਦੀ ਘਨਘੋਰ ਉੱਠੀ। ਤੀਰਾਂ ਦਾ ਏਨਾ ਮੀਂਹ ਵਸਿਆ ਕਿ ਅਕਾਸ਼ ਭਰ ਗਿਆ ਅਤੇ ਭੂਤ ਤੇ ਪਿਸਾਚ ਉਨ੍ਹਾਂ ਤੀਰਾਂ ਵਿਚ ਫਸ ਗਏ॥ ੬੫॥ ੨੯੨॥

**ਝਿਮਿ ਝਿਮਿ ਸਾਰੁ ਗਗਨ ਤੇ ਬਰਖਾ॥ ਭਲ ਭਲ ਸੁਭਟ ਪਖਰੀਆ ਪਰਖਾ॥**
**ਸਿਮਟੇ ਸੁਭਟ ਅਨੰਤ ਅਪਾਰਾ॥ ਪਰਿ ਗਈ ਅੰਧ ਧੁੰਧ ਬਿਕਰਾਰਾ॥ ੬੬॥ ੨੯੩॥**

ਛਮਾ ਛਮ ਮੀਂਹ ਵੱਸਣ ਵਾਂਗੂੰ ਅਕਾਸ਼ ਤੋਂ ਲੋਹਾ ਬਰਸਿਆ ਭਾਵ ਤੀਰਾ ਦੀ ਬਰਖਾ ਹੋਈ। ਚੰਗੇ ਚੰਗੇ ਜੁਆਨਾਂ ਨੇ ਤੀਰਾਂ ਦੀ ਪਰਖ ਨੂੰ ਪਰਖਿਆ ਅਤੇ ਅਣਗਿਣਤ ਅਪਾਹ ਸੂਰਮੇ ਇਕੱਠੇ ਹੋ ਗਏ। ਬੜੀ ਡਰਾਉਣੀ ਅੰਧਾ ਧੁੰਧ ਪੈ ਗਈ॥ ੬੬॥ ੨੯੩॥

**ਚੌਪਈ॥ ਨ੍ਰਿਪ ਬਿਬੇਕ ਤਬ ਰੋਸਹਿ ਭਰਾ॥ ਸਭ ਸੈਨਾ ਕਹ ਆਇਸੁ ਕਰਾ॥**
**ਉਮਡੇ ਸੂਰ ਸੁ ਫਉਜ ਬਨਾਈ॥ ਨਾਮ ਤਾਸ ਕਬਿ ਦੇਤ ਬਤਾਈ॥ ੬੭॥ ੨੯੪॥**

ਬਿਬੇਕ ਰਾਜਾ ਤਦ ਫਿਰ ਕ੍ਰੋਧ ਨਾਲ ਭਰ ਗਿਆ ਅਤੇ ਉਸਨੇ ਸਾਰੀ ਫ਼ੌਜ ਨੂੰ ਹੁਕਮ ਦੇ ਦਿੱਤਾ। ਜੋ ਸੂਰਮੇ ਫ਼ੌਜ ਬਣਾਕੇ ਚੜ੍ਹ ਪਏ ਸਨ, ਕਵੀ ਉਨ੍ਹਾਂ ਦੇ ਨਾਂ ਦੱਸ ਦੇਂਦਾ ਹੈ॥ ੬੭॥ ੨੯੪॥

**ਸਿਰੀ ਪਾਖਰੀ ਟੋਪ ਸਵਾਰੇ॥ ਚਿਲਤਹ ਰਾਗ ਸੰਜੋਵਾ ਡਾਰੇ॥**
**ਚੱਲੇ ਜੁੱਧ ਕੇ ਕਾਜ ਸੁ ਬੀਰਾ॥ ਸੂਖਤ ਭਯੋ ਨਦਨ ਕੋ ਨੀਰਾ॥ ੬੮॥ ੨੯੫॥**

ਪਦ ਅਰਥ - ਪਾਖਰੀ=ਕਾਠੀਆਂ। ਚਿਲਤਾ=ਛਾਤੀ ਦੀ ਰਖਿਆ ਵਾਸਤੇ ਲੋਹੇ ਦਾ ਹਾਰ ਪਾਇਆ ਜਾਂਦਾ ਹੈ। ਸੰਜੋਵਾ=ਕਵਚ। ਨਦਨ=ਨਦੀਆਂ। ਨੀਰਾਂ=ਪਾਣੀ।

ਸਿਰਾਂ ਉਤੇ ਟੋਪ ਤੇ ਘੋੜਿਆਂ ਉਤੇ ਕਾਠੀਆਂ ਪਾਈਆਂ ਸਨ। ਛਾਤੀ ਦੀ ਰਖਿਆ ਵਾਸਤੇ ਲੋਹੇ ਦੇ ਹਾਰ ਅਤੇ ਸੰਜੋਆਂ ਪਾਈਆਂ ਸਨ। ਉਹ ਸੂਰਮੇ ਜੁੱਧ ਕਰਨ ਦੇ ਵਾਸਤੇ ਤੁਰ ਪਏ ਸਨ ਅਤੇ ਉਨ੍ਹਾਂ ਦੇ ਘੋੜਿਆਂ ਦੇ ਪੈਰਾਂ ਨਾਲ ਉੱਡੀ ਹੋਈ ਧੂੜ ਪੈ ਕੇ ਨਦੀਆਂ ਦਾ ਪਾਣੀ ਸੁੱਕ ਗਿਆ ਸੀ॥ ੬੮॥ ੨੯੫॥

**ਦੋਹਰਾ॥ ਦੁਹੂੰ ਦਿਸਨ ਮਾਰੂ ਬਜਯੋ ਨਿਸ਼ਾਨੇ ਘਾਉ॥**
**ਉਮਡ ਦੁ ਬਹੀਆ ਉਠਿ ਚਲੈ ਭਯੋ ਭਿਰਨ ਕੋ ਚਾਉ॥ ੬੯॥ ੨੯੬॥**

ਜਦ ਧੌਂਸਿਆਂ ਉਤੇ ਡੱਗਾ ਵੱਜਾ, ਤਦ ਦੋਹਾਂ ਪਾਸਿਆਂ ਤੋਂ ਮਾਰੂ ਰਾਗ ਵੱਜਣਾ ਸ਼ੁਰੂ ਹੋ ਗਿਆ। ਦੋਹਾਂ ਹੱਥਾਂ ਨਾਲ ਸ਼ਸਤਰ ਅਸਤਰ ਚਲਾਉਣ ਵਾਲੇ ਸੂਰਮੇ, ਜੁੱਧ ਕਰਨ ਦੇ ਚਾਅ ਨਾਲ ਉਮੱਡ

**************************************************************

ਕੇ ਉੱਠ ਤੁਰੇ ਸਨ॥ ੬੯॥ ੨੯੬॥

**ਭੁਜੰਗ ਪ੍ਰਯਾਤ ਛੰਦ॥ ਰਣੰ ਸੁੱਧ ਸਾਵੰਤ ਭਾਵੰਤ ਗਾਜੇ॥ ਤਹਾ ਤੂਰ ਭੇਰੀ ਮਹਾ ਸੰਖ ਬਾਜੇ॥**
**ਭਯੋ ਉਚ ਕੋਲਾਹਲੰ ਬੀਰ ਖੇਤੰ॥ ਬਹੇ ਸ਼ਸਤ੍ਰ ਅਸਤ੍ਰੰ ਨਚੇ ਭੂਤ ਪ੍ਰੇਤੰ॥ ੭੦॥ ੨੯੭॥**

ਜੁੱਧ ਵਿਚ ਸੂਰਮੇ ਭੱਬਕਦੇ ਹੋਏ ਗੱਜ ਰਹੇ ਸਨ ਅਤੇ ਉਥੇ ਤੂਰ ਭੇਰੀ ਤੇ ਸੰਖ ਵੱਜ ਰਹੇ ਸਨ। ਰਣ ਭੂਮੀ ਦੇ ਵਿਚ ਸੂਰਮਿਆਂ ਦਾ ਬੜੀ ਉੱਚੀ ਅਵਾਜ਼ ਨਾਲ ਕੁਲਾਹਲ ਹੋ ਰਿਹਾ ਸੀ। ਸ਼ਸਤਰ ਅਸਤਰ ਚਲਦੇ ਸਨ ਅਤੇ ਰਣਭੂਮੀ ਵਿਚ ਭੂਤ-ਪ੍ਰੇਤ ਨੱਚ ਰਹੇ ਸਨ॥ ੭੦॥ ੨੯੭॥

**ਫਰੀ ਧੋਪ ਪਾਇਕ ਸੁ ਖੰਡੇ ਬਿਸੇਖੰ॥ ਤੁਰੇ ਤੁੰਦ ਤਾਜੀ ਭਏ ਭੂਤ ਭੇਖੰ॥**
**ਰਣੰ ਰਾਗ ਬੱਜੇ ਤ ਗੱਜੇ ਭਟਾਣੰ॥ ਤੁਰੀ ਤੱਤ ਨੱਚੇ ਪਲੱਟੇ ਭਟਾਣੰ॥ ੭੧॥ ੨੯੮॥**

ਪਦ ਅਰਥ - ਫਰੀ=ਇਕ ਤਰ੍ਹਾਂ ਦੀ ਢਾਲ। ਧੋਪ=ਸਿੱਧੀ ਤਲਵਾਰ ਦਾ ਨਾਂ ਹੈ। ਪਾਇਕ=ਪੈਦਲ ਸੈਨਾ। ਤੁਰੇ=ਤੁਰਕਸਤਾਨ ਦੇ ਘੋੜੇ। ਤਾਜੀ=ਤਾਜਿਕ ਜਾਤੀ ਦੇ ਘੋੜੇ।

ਪੈਦਲ ਫ਼ੋਜ ਢਾਲਾਂ ਤਲਵਾਰਾਂ ਲੈ ਕੇ ਅਤੇ ਉਨ੍ਹਾਂ ਨੇ ਬਹੁਤ ਚੰਗੇ ਖੰਡੇ ਵੀ ਫੜੇ ਹੋਏ ਸਨ। ਅਰਬੀ ਘੋੜੇ ਤੇ ਤਾਜਿਕ ਜਾਤੀ ਦੇ ਗੁਸੈਲੇ ਘੋੜਿਆਂ ਤੇ ਚੜੇ ਹੋਏ ਜੋਧੇ ਭੂਤਾਂ ਦੀ ਸ਼ਕਲ ਦੇ ਬਣੇ ਹੋਏ ਸਨ। ਰਣਭੂਮੀ ਵਿਚ ਮਾਰੂ ਰਾਗ ਵੱਜ ਰਿਹਾ ਸੀ ਅਤੇ ਸੂਰਮੇ ਲਲਕਾਰ ਰਹੇ ਸਨ। ਤੁਰੀ ਦੀ ਆਵਾਜ਼ ਉਤੇ ਘੋੜੇ ਨੱਚਦੇ ਸਨ ਅਤੇ ਸੂਰਮਿਆਂ ਨੂੰ ਸੂਰਮੇ ਸੁੱਟੀ ਜਾ ਰਹੇ ਸਨ॥ ੭੧॥ ੨੯੮॥

**ਹਿਣੰਕੇਤ ਹੈਵਾਰ ਗੈਵਾਰ ਗਾਜੀ॥ ਮਟੱਕੇ ਮਹਾਬੀਰ ਸੁੱਭੇ ਸਿਰਾਜੀ॥**
**ਕੜਾ ਕੁੱਟ ਸ਼ਸਤ੍ਰਾਸਤ੍ਰ ਬੱਜੇ ਅਪਾਰੰ॥ ਨਚੇ ਸੁੱਧ ਸਿੱਧੰ ਉਠੀ ਸ਼ਸਤ੍ਰ ਝਾਰੰ॥ ੭੨॥ ੨੯੯॥**

ਪਦ ਅਰਥ - ਹੈਵਾਰ=ਬਹੁਤ ਚੰਗੇ ਘੋੜੇ। ਗੈਵਾਰ=ਬਹੁਤ ਚੰਗੇ ਹਾਥੀ। ਸਿਰਾਜੀ=ਸਿਰਾਜ ਦੇਸ਼ ਦੇ ਰਹਿਣ ਵਾਲੇ। ਝਾਰੰ=ਅੱਗ ਦੀ ਲਾਟ।

ਬਹੁਤ ਚੰਗੇ ਚੰਗੇ ਘੋੜੇ ਹਿਣਕਦੇ ਸਨ, ਚੰਗੇ ਚੰਗੇ ਹਾਥੀ ਚਿੰਘਾੜਦੇ ਸਨ। ਮਹਾਂ ਬਲਵਾਨ ਜੋਧੇ ਮਟੱਕ ਦੇ ਨਾਲ ਜੁੱਧ ਕਰਕੇ ਸ਼ੀਰਾਜ਼ੀਆਂ ਨੂੰ ਸੁੱਟੀ ਜਾ ਰਹੇ ਸਨ। ਵਾਜਿਆਂ ਦੀ ਆਵਾਜ਼ ਵਿਚ ਅਪਾਰਾਂ ਹੀ ਸ਼ਸਤਰ ਤੇ ਅਸਤਰ ਚਲਦੇ ਸਨ। ਸਿੱਧ ਬੇਸੁੱਧ ਹੋਕੇ ਰਣਭੂਮੀ ਵਿਚ ਨੱਚ ਰਹੇ ਸਨ ਅਤੇ ਸ਼ਸਤਰਾਂ ਦੇ ਟਕਰਾਉਣ ਨਾਲ ਉਨ੍ਹਾਂ ਵਿਚੋਂ ਅੱਗ ਨਿਕਲਦੀ ਸੀ॥ ੭੨॥ ੨੯੯॥

**ਕਿਲੰਕੀਤ ਕਾਲੀ ਕਮੱਛਿਜਾ ਕਰਾਲੰ॥ ਬਕਜੋ ਬੀਰ ਬੈਤਾਲ ਬਾਮੰਤ ਜ੍ਵਾਲੰ॥**
**ਚਵੀ ਚਾਵਡੀ ਚਾਵ ਚਉਸਠਿ ਬਾਲੰ॥ ਕਰੈ ਸ੍ਰੋਣ ਹਾਰੰ ਬਮੈ ਜੋਗ ਜ੍ਵਾਲੰ॥ ੭੩॥ ੩੦੦॥**

ਚਵੀ=ਬੋਲਦੀਆਂ ਸਨ। ਚਾਵਡੀ=ਚੁੜੇਲਾਂ। ਬਾਲੰ=ਇਸਤਰੀਆਂ। ਜੋਗਿ=ਜੋਗਨੀਆਂ। ਜ੍ਵਾਲੰ=ਅੱਗ। ਸ੍ਰੋਣਹਾਰੰ=ਸ੍ਰੋਣਅਹਾਰ, ਲਹੂ ਦਾ ਭੋਜਨ ਕਰਨ ਵਾਲੀਆਂ।

ਡਰਾਉਣੇ ਰੂਪ ਵਾਲੀ ਕਾਲੀ ਤੇ ਕਮੱਛਯਾ ਦੇਵੀ ਚੀਕਾਂ ਮਾਰ ਰਹੀ ਸੀ। ਬੀਰ ਬੈਤਾਲ ਬੋਲਦਾ ਸੀ, ਤਾਂ ਉਸਦੇ ਮੂੰਹ ਵਿਚੋਂ ਅੱਗ ਨਿਕਲਦੀ ਸੀ। ਚੁੜੇਲਾਂ ਬੋਲਦੀਆਂ ਸਨ, ਖੁਸ਼ੀ ਨਾਲ ਚੌਹਠ ਇਸਤਰੀਆਂ ਫਿਰ ਰਹੀਆਂ ਸਨ। ਉਹ ਸਾਰੀਆਂ ਜੋਗਨੀਆਂ ਅੱਗ ਦਾ ਰੂਪ ਹੋ ਕੇ ਲਹੂ ਦਾ ਭੋਜਨ ਕਰ ਰਹੀਆਂ ਸਨ ਭਾਵ ਖੱਪਰ ਭਰ ਭਰ ਕੇ ਲਹੂ ਪੀ ਰਹੀਆਂ ਸਨ॥ ੭੩॥ ੩੦੦॥

**ਛੁਰੀ ਛਿਪ੍ਰ ਛੰਡੇ ਤਿਮੰਡੇ ਰਣਾਰੰ॥ ਤਮੱਕੇ ਤਤਾਜੀ ਭਭੱਕੇ ਭਟਾਣੰ॥**
**ਸੁਭੇ ਸੰਦਲੀ ਬੋਜ ਬਾਜੀ ਅਪਾਰੰ॥ ਬਹੇ ਬੋਰ ਪਿੰਗੀ ਸੁਮੁੰਦੇ ਕੰਧਾਰੰ॥ ੭੪॥ ੩੦੧॥**

ਪਦ ਅਰਥ - ਛਿਪ੍ਰ=ਤੇਜੀ, ਫੁਰਤੀ। ਛੰਡੇ=ਛੰਡਦੇ ਸਨ, ਮਾਰਦੇ ਸਨ। ਸੰਦਲੀ=ਸ਼ਰਬਤੀ ਰੰਗ ਵਾਲਾ। ਬੋਜ=ਚੀਨਾ ਘੋੜਾ, ਚਿਤ-ਮਿਤਾਲਾ ਘੋੜਾ। ਬੋਰ=ਕੈਲਾ ਘੋੜਾ।

ਰਣ ਨੂੰ ਮੰਡਨ ਵਾਲੇ, ਬੜੀ ਤੇਜੀ ਨਾਲ ਛੁਰੀਆਂ ਨੂੰ ਛੰਡਦੇ ਸਨ। ਤਾਜੀ ਜਾਤੀ ਦੇ ਘੋੜੇ ਚਮਕੇ ਹੋਏ ਸਨ ਅਤੇ ਜੋਧੇ ਭੜਕੇ ਹੋਏ ਸਨ। ਅਣਗਿਣਤ ਹੀ ਸੰਦਲੀ, ਬੋਜ ਸੋਭ ਰਹੇ ਸਨ। ਸਮੁੰਦਰ ਦੇ ਪਿੰਗੀ ਤੇ ਕੰਧਾਰ ਦੇ ਬੋਰ ਭਾਵ ਦਰਿਆਈ ਘੋੜੇ ਲਹੂ ਦੀ ਨਦੀ ਵਿਚ ਰੁੜੇ ਜਾ ਰਹੇ ਸਨ॥ ੭੪॥ ੩੦੧॥

**ਤੁਰੇ ਤੁੰਦ ਤਾਜੀ ਉਠੇ ਕੱਛ ਅੱਛੰ॥ ਕੱਛੇ ਆਰਬੀ ਪੱਬ ਮਾਨੋ ਸਪੱਛੰ॥**
**ਉਠੀ ਧੂਰ ਪੂਰੰ ਛੁਹੀ ਐਣ ਗੈਣੰ॥ ਭਯੋ ਅੰਧ ਧੁੰਧੰ ਪਰੀ ਜਾਨ ਰੈਣੰ॥ ੭੫॥ ੩੦੨॥**

ਤੁਰਕਸਤਾਨ ਦੇ ਗੁਸੈਲੇ ਘੋੜੇ, ਤਾਜਿਕ ਜਾਤੀ ਦੇ ਉਚੀਆਂ ਛਾਲਾਂ ਮਾਰਨ ਵਾਲੇ ਘੋੜੇ, ਕਛ ਦੇਸ ਦੇ ਬਹੁਤ ਚੰਗੇ ਚੰਗੇ ਘੋੜੇ ਅਤੇ ਅਰਬ ਦੇਸ ਦੇ ਘੋੜੇ, ਇਸ ਤਰ੍ਹਾਂ ਭੱਜਦੇ ਸਨ ਮਾਨੋ ਖੰਭਾ ਵਾਲੇ ਪਹਾੜ ਸਨ। ਬਹੁਤ ਗਰਦ ਉਡੀ, ਜੋ ਸਭ ਥਾਂ ਤੇ ਪੂਰੀ ਹੋ ਕੇ ਐਨ ਅਕਾਸ਼ ਨਾਲ ਜਾ ਲੱਗੀ। ਇਸ ਤਰ੍ਹਾਂ ਦਾ ਅੰਧਾ ਧੁੰਦ ਹਨੇਰ ਹੋ ਗਿਆ ਕਿ ਰਾਤ ਪੈ ਗਈ ਮਲੂਮ ਹੋ ਰਹੀ ਸੀ॥ ੭੫॥ ੩੦੨॥

**ਇਤੈ ਦੱਤ ਧਾਯੋ ਅਨਾਦੱਤ ਉੱਤੰ॥ ਰਹੀ ਧੂਰ ਪੂਰੰ ਪਰੀ ਕੱਟ ਲੁੱਥੰ॥**
**ਅਨਾਵਰਤ ਬੀਰੰ ਮਹਾ ਬਰਤ ਧਾਰੀ॥ ਚੜਯੋ ਦਉਪਕੈ ਤੁੰਦ ਨੱਚੇ ਤਤਾਰੀ॥ ੭੬॥ ੩੦੩॥**

ਇਧਰੋਂ ਦੱਤ ਚੜ੍ਹਿਆ ਉਧਰੋਂ ਅਨਾਦੱਤ ਧਾਵਾ ਕਰਕੇ ਆਇਆ, ਧੂੜ ਅਸਮਾਨ ਵਿਚ ਪੂਰੀ ਭਰ ਰਹੀ ਸੀ, ਲੋਥਾਂ ਦੀ ਕੱਟਵੱਢ ਪੈ ਗਈ ਸੀ। ਅਨਾਵਰਤ ਸੂਰਮੇ ਨੂੰ ਮਹਾ ਬਰਤ ਜੋਧੇ ਨੇ ਧਰ ਦਬਾਇਆ ਸੀ। ਜੋਧਾ ਚੌਪ ਕਰਕੇ ਘੋੜੇ ਉਤੇ ਚੜ੍ਹਿਆ ਸੀ ਅਤੇ ਤਤਾਰ ਦੇਸ਼ ਦਾ ਤੇਜ਼ ਘੋੜਾ ਜੁੱਧ ਭੂਮੀ ਵਿਚ ਨਾਚ ਕਰ ਰਿਹਾ ਸੀ॥ ੭੬॥ ੩੦੩॥

**ਖੁਰੰ ਖੇਹ ਉੱਠੀ ਛਯੋ ਰਥ ਭਾਨੰ॥ ਦਿਸਾ ਬੇਦਿਸਾ ਭੂ ਨਦਿਖਜਾ ਸਮਾਨੰ॥**
**ਛੁਟੇ ਸ਼ਸਤ੍ਰ ਅਸਤ੍ਰੰ ਪਰੀ ਭੀਰ ਭਾਰੀ॥ ਛੁਟੈ ਤੀਰ ਕਰਵਾਰ ਕਾਤੀ ਕਟਾਰੀ॥ ੭੭॥ ੩੦੪॥**

ਘੋੜਿਆਂ ਦੇ ਖੁਰਾਂ ਨਾਲ ਜਿਹੜੀ ਧੂੜ ਉਠੀ ਸੀ, ਉਸਨੇ ਸੂਰਜ ਦੇ ਰਥ ਨੂੰ ਢੱਕ ਲਿਆ ਸੀ। ਸਾਰੇ ਪਾਸੇ ਧਰਤੀ ਤੇ ਅਸਮਾਨ ਕੁਝ ਵੀ ਦਿੱਸਦਾ ਨਹੀਂ ਸੀ। ਸ਼ਸਤਰ ਅਸਤਰ ਚਲ ਰਹੇ ਸਨ। ਬੜੀ ਭਾਰੀ ਭੀੜ

**********************************************************************
ਹੋ ਗਈ ਸੀ। ਤੀਰ, ਤਲਵਾਰਾਂ, ਛੁਰੀਆਂ ਤੇ ਬਰਛੀਆਂ ਚਲ ਰਹੀਆਂ ਸਨ॥ ੭੭॥ ੩੦੪॥

**ਗਹੇ ਬਾਣ ਦੱਤੰ ਅਨਾਦੱਤ ਮਾਰਜੋ॥ ਭਜੀ ਸਰਬ ਸੈਣੰ ਨ ਨੈਣੰ ਨਿਹਾਰਜੋ॥**
**ਜਿਨਜੋ ਬੀਰ ਏਕੈ ਅਨੇਕੰ ਪਰਾਨੋ॥ ਪੁਰਾਨੇ ਪਲਾਸੀ ਹਨੇ ਪੌਨ ਮਾਨੋ॥ ੭੮॥ ੩੦੫॥**

ਦੱਤ ਨੇ ਫੜਕੇ ਅਨਾਦੱਤ ਨੂੰ ਮਾਰ ਸੁਟਿਆ। ਉਸਦੀ ਸਾਰੀ ਫੌਜ ਭੱਜ ਗਈ ਸੀ, ਰਣ ਭੂਮੀ ਵਿਚ ਇਕ ਵੀ ਜੋਧਾ ਅੱਖੀਂ ਨਹੀਂ ਦਿਸਦਾ ਸੀ। ਇਕ ਸੂਰਮੇ ਦੇ ਜਿਤਦਿਆਂ ਅਨੇਕਾਂ ਸੂਰਮੇ ਇਸ ਤਰ੍ਹਾਂ ਭੱਜ ਗਏ ਸਨ ਕਿ ਮਾਨੋ ਪਲਾਸ ਦੇ ਪੁਰਾਨੇ ਪੱਤਿਆਂ ਨੂੰ ਹਵਾ ਨੇ ਨਾਸ ਕਰ ਦਿੱਤਾ ਹੋਵੇ॥ ੭੮॥ ੩੦੫॥

**ਰਣੰ ਰੋਸ ਕੇ ਲੋਭ ਬਾਜੀ ਮਟੱਕਜੋ॥ ਭਜਜੋ ਬੀਰ ਬਾਚਜੋ ਅਰਜੋ ਸੁ ਝਟੱਕਜੋ॥**
**ਫਿਰਜੋ ਦੇਖ ਬੀਰੰ ਅਨਾਲੋਭ ਧਾਯੋ॥ ਛੁਟੇ ਬਾਦ ਐਸੇ ਸਭੈ ਬਜੋਮ ਛਾਯੋ॥ ੭੯॥ ੩੦੬॥**

ਲੋਭ ਨੇ ਕ੍ਰੋਧ ਕਰਕੇ ਰਣ ਭੂਮੀ ਵਿਚ ਘੋੜੇ ਨੂੰ ਮਟਕਾਇਆ ਸੀ। ਜੋ ਜੋਧਾ ਭੱਜ ਗਿਆ ਉਹੀ ਬਚਿਆ ਜੋ ਉਸਦੇ ਸਾਹਮਣੇ ਆਇਆ ਉਹ ਝਟਕਿਆ ਗਿਆ। ਲੋਭ ਨੂੰ ਰਣ ਭੂਮੀ ਵਿਚ ਫਿਰਦਾ ਹੋਇਆ ਦੇਖ ਕੇ ਅਲੋਭ ਧਾਵਾ ਕਰਕੇ ਆਇਆ। ਇਸ ਤਰ੍ਹਾਂ ਨਾਲ ਤੀਰ ਚਲੇ ਕਿ ਸਾਰਾ ਹੀ ਅਕਾਸ਼ ਭਰ ਗਿਆ॥ ੭੯॥ ੩੦੬॥

**ਦਸੰ ਬਾਣ ਲੈ ਬੀਰ ਧੀਰੰ ਪ੍ਰਹਾਰੇ॥**
**ਸਠੰ ਸੱਠਿ ਲੈ ਸੰਜਮੈ ਤਾਕਿ ਮਾਰੇ॥**
**ਨਵੰ ਬਾਣ ਸੋ ਨੇਮ ਕੋ ਅੰਗ ਛੇਦਜੋ॥**
**ਬਲੀ ਬੀਸਿ ਬਾਣਾਨਿ ਬਿਗਜਾਨ ਭੇਦਜੋ॥ ੮੦॥ ੩੦੭॥**

ਦਸ ਤੀਰ ਲੈਕੇ ਧੀਰਜ ਸੂਰਮੇ ਨੂੰ ਮਾਰੇ ਅਤੇ ਸਠ ਤੀਰ ਲੈ ਕੇ ਸੰਜਮ ਦੇ ਕਲੇਜੇ ਵਿਚ ਨਿਸ਼ਾਨਾ ਲਾ ਕੇ ਮਾਰੇ। ਨੌ ਤੀਰ ਲੈ ਕੇ ਨੇਮ ਦੇ ਅੰਗਾਂ ਨੂੰ ਕਟ ਸੁਟਿਆ। ਵੀਹ ਤੀਰਾਂ ਨਾਲ ਵਿਗਿਆਨ ਸੂਰਮੇ ਨੂੰ ਜ਼ਖਮੀ ਕਰ ਦਿੱਤਾ॥ ੮੦॥ ੩੦੭॥

**ਪਚਿਸ ਬਾਣ ਪਾਵਿਤ੍ਰਤਾ ਕੌ ਪ੍ਰਹਾਰੇ॥**
**ਅਸੀਹ ਬਾਣ ਅਰਚਾਹਿ ਕੈ ਅੰਗ ਝਾਰੇ॥**
**ਪਚਾਸੀ ਸਰੰ ਪੂਰ ਪੂਜਾਹਿ ਛੇਦਜੋ॥**
**ਬਡੋ ਲਸਟਕਾ ਲੈ ਸੁਲੱਜਾਹਿ ਭੇਦਜੋ॥ ੮੧॥ ੩੦੮॥**

ਪੰਝੀ ਤੀਰ ਪਵਿਤਰਤਾ ਨੂੰ ਮਾਰੇ ਅਤੇ ਅੱਸੀ ਤੀਰਾਂ ਨਾਲ ਅਰਚਾ ਦੇ ਅੰਗ ਝਾੜੇ। ਪਚਾਸੀ ਤੀਰਾਂ ਨਾਲ ਪੂਜਾ ਨੂੰ ਪੂਰੀ ਤਰ੍ਹਾਂ ਨਾਲ ਕੱਟ ਦਿੱਤਾ। ਬਹੁਤ ਵੱਡਾ ਸਾਰਾ ਸੋਟਾ ਲੈ ਕੇ ਲੱਜਾ ਦਾ

ਸਿਰ ਪਾੜ ਸੁਟਿਆ॥ ੮੧॥ ੩੦੮॥

**ਬਿਆਸੀ ਬਲੀ ਬਾਣਿ ਬਿੱਦਜਾਹਿ ਮਾਰੇ॥**
**ਤਪਸਜਾਹਿ ਪੈ ਤਾਕਿ ਤੇਤੀਸ ਡਾਰੇ॥**
**ਕਈ ਬਾਣ ਸੌ ਕੀਰਤਨੰ ਅੰਗ ਛੇਦਜੋ॥**
**ਅਲੋਭਾਦਿ ਜੋਧਾ ਭਲੀ ਭਾਂਤ ਭੇਦਜੋ॥ ੮੨॥ ੩੦੯॥**

ਬਿਆਸੀ ਤੀਰ ਬਲਵਾਨ ਜੋਧੇ ਵਿਦਿਆਂ ਨੂੰ ਅਤੇ ਤਪਸਿਆਂ ਨੂੰ ਤੈਤੀ ਤੀਰਾਂ ਨਾਲ ਵਿੰਨ੍ਹ ਦਿੱਤਾ। ਕਿੰਨਿਆਂ ਹੀ ਤੀਰਾਂ ਨਾਲ ਕੀਰਤਨ ਨਾਮ ਵਾਲੇ ਸੂਰਮੇ ਦੇ ਅੰਗਾਂ ਨੂੰ ਕੱਟਿਆ ਅਤੇ ਅਲੋਭ ਆਦਿਕ ਜੋਧਿਆਂ ਨੂੰ ਬੜੀ ਚੰਗੀ ਤਰ੍ਹਾਂ ਨਾਲ ਜ਼ਖਮੀ ਕੀਤਾ॥ ੮੨॥ ੩੦੯॥

**ਨ੍ਰਿਹੰਕਾਰ ਕੋ ਬਾਨ ਅੱਸੀਨ ਛੇਦਜੋ॥**
**ਭਲੇ ਪਰਮ ਤਤ੍ਵਾਦਿ ਕੌ ਬੱਛ ਭੇਦਜੋ॥**
**ਕਈ ਬਾਣ ਕਰੁਣਾਹਿ ਕੇ ਅੰਗ ਝਾਰੇ॥**
**ਸਰੰ ਸਉਕ ਸਿਛਜਾਹਿ ਕੇ ਅੰਗ ਮਾਰੇ॥ ੮੩॥ ੩੧੦॥**

ਅੱਸੀਆਂ ਤੀਰਾਂ ਨਾਲ ਨਿਰਹੰਕਾਰ ਨੂੰ ਵੱਢਿਆ। ਪਰਮ ਤੱਤ੍ਵ ਆਦਿਕਾਂ ਜੋਧਿਆਂ ਦੀ ਵੱਖੀ ਨੂੰ ਬੜੀ ਚੰਗੀ ਤਰ੍ਹਾਂ ਨਾਲ ਪਾੜਿਆ। ਕਿੰਨਿਆ ਹੀ ਤੀਰਾਂ ਨਾਲ ਕਰੁਣਾ ਦੇ ਅੰਗਾਂ ਨੂੰ ਝਾੜਿਆ ਅਤੇ ਸਿਖਿਆ ਨਾਮ ਵਾਲੇ ਜੋਧੇ ਦੇ ਸਰੀਰ ਵਿਚ ਇਕ ਸੋ ਤੀਰ ਮਾਰ ਦਿੱਤੇ॥ ੮੩॥ ੩੧੦॥

**ਦੋਹਰਾ॥ ਦਾਨ ਆਨਿ ਪੂਜਯੋ ਤਬੈ ਗਜਾਨ ਬਾਨ ਲੈ ਹਾਥ॥**
**ਜ੍ਵਾਨਿ ਜਾਨਿ ਮਾਰਜੋ ਤਿਸੈ ਧਜਾਨ ਮੰਤ੍ਰ ਕੇ ਸਾਥ॥ ੮੪॥ ੩੧੧॥**

ਉਸੇ ਵੇਲੇ ਹੀ ਗਿਆਨ ਨਾਮ ਵਾਲਾ ਸੂਰਮਾ ਧਨੁਖ ਬਾਨ ਹੱਥ ਵਿਚ ਲੈ ਕੇ ਦਾਨ ਨਾਮ ਵਾਲਾ ਜੋਧਾ ਰਣਭੂਮੀ ਵਿਚ ਆ ਕੇ ਪੁੱਜ ਗਿਆ। ਜਵਾਨ ਨਾਮੀਂ ਯੋਧੇ ਨੂੰ ਧਿਆਨ ਦੇ ਮੰਤਰ ਰੂਪੀ ਧਨੁੱਖ ਬਾਣ ਦੇ ਨਾਲ ਮਾਰ ਦਿੱਤਾ॥ ੮੪॥ ੩੧੧॥

## *ਭੁਜੰਗ ਪ੍ਰਯਾਤ ਛੰਦ॥*

**ਰਣੰ ਉਛਲਜੋ ਦਾਨ ਜੋਧਾ ਮਹਾਨੰ॥ ਸਭੈ ਸ਼ਸਤ੍ਰ ਔ ਬਸਤ੍ਰ ਅਸਤ੍ਰੰ ਨਿਧਾਨੰ॥**

*******************************************************

**ਦਸੰ ਬਾਨ ਸੋ ਲੋਭ ਕੋ ਬੱਛ ਮਾਰਜੋ॥ ਸਰੰ ਸਪਤ ਸੌ ਕ੍ਰੋਧ ਕੋ ਦੇਹੁ ਤਾਰਜੋ॥ ੮੫ ॥੩੧੨॥**

ਦਾਨ ਨਾਮ ਵਾਲਾ ਮਹਾਨ ਜੋਧਾ ਰਣਭੂਮੀ ਵਿਚ ਭੁੜਕਿਆ, ਜਿਹੜਾ ਕਿ ਸਾਰੇ ਸ਼ਸਤਰਾਂ ਦੇ ਜਾਣਨ ਵਾਲਾ ਸੀ ਅਤੇ ਅਸਤਰ ਵਿਦਿਆ ਦਾ ਨਿਧਾਨ ਰੂਪ ਸੀ। ਦਸਾਂ ਤੀਰਾਂ ਦੇ ਨਾਲ ਲੋਭ ਦੀ ਵੱਖੀ ਨੂੰ ਪਾੜਿਆ ਅਤੇ ਉਹ ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਕਰੋਧ ਰੂਪੀ ਸੂਰਜ ਸੱਤਾਂ ਸਮੁੰਦਰਾਂ ਵਿਚ ਤਰ ਰਿਹਾ ਹੋਵੇ॥ ੮੫॥ ੩੧੨॥

**ਨਵੰ ਬਾਣ ਬੇਧਜੋ ਅਨੰਨਜਾਸ ਬੀਰੰ॥ ਤ੍ਰਯੋ ਤੀਰ ਭੇਦਜੋ ਅਨਾਬਰਤ ਧੀਰੰ॥**
**ਭਯੋ ਭੇਦਿ ਕ੍ਰੋਧੰ ਸਤੰ ਸੰਗਿ ਮਾਰੇ॥ ਭਈ ਧੀਰ ਧਰਮੰ ਬ੍ਰਹਮ ਗਿਆਨ ਤਾਰੇ॥੮੬॥੩੧੩॥**

ਅਨੰਨਜਾਸ ਸੂਰਮੇ ਨੂੰ ਨੌ ਤੀਰਾਂ ਨਾਲ ਵਿੰਨ੍ਹਿਆ ਅਤੇ ਅਨਾਬਰਤ ਨਾਮ ਵਾਲੇ ਅਬ੍ਰਿਤ ਜੋਧੇ ਨੂੰ ਤਿੰਨਾ ਤੀਰਾਂ ਨਾਲ ਜ਼ਖਮੀ ਕੀਤਾ। ਸੱਤਾ ਤੀਰਾ ਨਾਲ ਉਸ ਕ੍ਰੋਧ ਨਾਮੀ ਨੂੰ ਮਾਰਿਆ ਜਿਸ ਕਰਕੇ ਉਹ ਜਖਮੀ ਹੋ ਗਿਆ। ਇਸ ਤਰ੍ਹਾਂ ਬ੍ਰਹਮ ਗਿਆਨ ਯੋਧੇ ਅਤੇ ਧਰਮ ਨਾਮ ਵਾਲੇ ਜੋਧੇ ਨੂੰ ਧੀਰਜ ਮਿਲ ਗਿਆ॥ ੮੬॥ ੩੧੩॥

**ਕਈ ਬਾਣ ਕਲਹਤ੍ਰਤਾ ਕੋ ਚਲਾਏ ॥ ਕਈ ਬਾਣ ਲੈ ਬੈਰ ਕੇ ਬੀਰ ਘਾਏ॥**
**ਕਿਤੇ ਘਾਏ ਆਲਸ ਕੈ ਅੰਗ ਲਾਗੇ॥ ਸਭੈ ਨਰਕ ਤੇ ਆਦਿ ਲੈ ਬੀਰ ਭਾਗੇ॥ ੮੭॥ ੩੧੪॥**

ਕਲ੍ਹਾ ਨੂੰ ਨਿਸ਼ਾਨਾ ਬਣਾਕੇ ਕਿੰਨੇ ਹੀ ਤੀਰ ਚਲਾਏ ਗਏ। ਕਿੰਨੇ ਹੀ ਤੀਰ ਲੈ ਕੇ ਵੈਰ ਦੇ ਸੂਰਮੇ ਮਾਰ ਸੁੱਟੇ। ਆਲਸ ਦੇ ਸਰੀਰ ਦੇ ਵਿਚ ਕਿੰਨੇ ਹੀ ਜ਼ਖਮ ਲੱਗੇ। ਨਰਕ ਆਦਿਕ ਸਾਰੇ ਹੀ ਜੋਧੇ ਭੱਜ ਗਏ ਸਨ॥ ੮੭॥ ੩੧੪॥

**ਇਕੈ ਬਾਣ ਨਿਮੀਲ ਕੌ ਅੰਗ ਛੇਦਜੋ॥ ਦੁਤੀ ਕੁਸੱਤਤਾ ਕੋ ਭਲੈ ਸੂਤ ਭੇਦਜੋ॥**
**ਗੁਮਾਨਾਦਿ ਕੇ ਚਾਰ ਬਾਜੀ ਸੰਘਾਰੇ॥ ਅਨਰਥਾਦਿ ਕੇ ਬੀਰ ਬਾਂਕੇ ਨਿਵਾਰੇ॥ ੮੮॥ ੩੧੫॥**

ਇਕੋ ਹੀ ਤੀਰ ਨਾਲ ਨਿਮੀਲ ਦੇ ਅੰਗਾਂ ਨੂੰ ਕੱਟ ਸੁਟਿਆ। ਦੂਜੇ ਤੀਰ ਨਾਲ ਕੁਸੱਤਤਾ ਦੇ ਰਥਵਾਹੀ ਨੂੰ ਬੜੀ ਚੰਗੀ ਤਰ੍ਹਾਂ ਜ਼ਖਮੀ ਕੀਤਾ। ਤੀਜੇ ਤੀਰ ਨਾਲ ਗੁਮਾਨ ਆਦਿਕਾਂ ਦੇ ਚਾਰ ਘੋੜੇ ਮਾਰ ਸੁੱਟੇ। ਚੌਥੇ ਤੀਰ ਨਾਲ ਅਨੰਰਥ ਅਦਿਕਾਂ ਦੇ ਸੋਹਣੇ ਸੋਹਣੇ ਜੋਧਿਆਂ ਨੂੰ ਚਿਕਨਾ ਚੂਰ ਕਰ ਦਿੱਤਾ॥ ੮੮॥ ੩੧੫॥

**ਪਿਪਾਸਾ ਛੁਧਾ ਆਲਸਾਦੀ ਪਰਾਨੇ॥ ਭਜਜੋ ਲੋਭ ਕ੍ਰੋਧੀ ਹਠੀ ਦੇਵ ਜਾਨੇ॥**
**ਤਪਜੋ ਨੇਮ ਨਾਮਾ ਅਨੇਮੰ ਪ੍ਰਣਾਸੀ॥ ਧਰੇ ਜੋਗ ਅਸਤ੍ਰੰ ਅਲੋਭੀ ਉਦਾਸੀ॥ ੮੯॥ ੩੧੬॥**

ਤ੍ਰੇਹ ਭੁੱਖ ਤੇ ਆਲਸ ਆਦਿਕ ਸੂਰਮੇ ਭੱਜ ਗਏ। ਦੇਵ ਨੂੰ ਹਠੀ ਜੋਧਾ ਜਾਣ ਕੇ ਕ੍ਰੋਧੀ ਲੋਭ ਭੱਜ ਗਿਆ। ਨੇਮ ਨਾਮ ਦਾ ਜੋਧਾ ਤਪਿਆ ਜਿਸਨੇ ਅਨੇਮ ਨਾਮ ਵਾਲੇ ਸੂਰਮੇ ਨੂੰ ਚੰਗੀ ਤਰ੍ਹਾਂ ਨਾਲ ਤਬਾਹ ਕੀਤਾ। ਜੋਗ ਨੇ ਅਸਤਰ ਧਾਰਨ ਕੀਤਾ ਅਤੇ ਅਲੋਭੀ ਤੇ ਉਦਾਸੀ ਨਾਮ ਵਾਲੇ ਜੋਧੇ ਉਸਦੇ

ਨਾਲ ਰਲ ਗਏ॥ ੮੯॥ ੩੧੬॥

**ਹਤਜੋ ਕਾਪਟੰ ਖਾਪਟੰ ਸੋ ਕਪਾਲੰ॥ ਹਨਜੋ ਰੋਹ ਮੋਹੰ ਸਕਾਮੰ ਕਰਾਲੰ॥**
**ਮਹਾ ਕ੍ਰੁੱਧ ਕੈ ਕ੍ਰੋਧ ਕੋ ਬਾਨ ਮਾਰਜੋ॥ ਖਿਸਜੋ ਬ੍ਰਹਮ ਦੋਖਾਦਿ ਸਰਬੰ ਪ੍ਰਹਾਰਯੋ॥ ੯੦॥ ੩੧੭॥**

ਉਨ੍ਹਾਂ ਨੇ ਕਪਟ ਦਾ ਸਿਰ ਪਾੜ ਕੇ ਮਾਰ ਸੁਟਿਆ। ਰੋਹ, ਮੋਹ ਤੇ ਡਰਾਉਣੇ ਕਾਮ ਨੂੰ ਮਾਰ ਦਿੱਤਾ ਅਤੇ ਬੜਾ ਭਾਰਾ ਕ੍ਰੋਧ ਕਰਕੇ ਕ੍ਰੋਧ ਨੂੰ ਤੀਰ ਮਾਰਿਆ। ਬ੍ਰਹਮ ਦੋਖ ਜੋਧਾ ਨੱਸ ਗਿਆ ਅਤੇ ਸਰਬ ਪ੍ਰਹਾਰ ਆਦਿਕ ਸਭਨਾਂ ਨੂੰ ਮਾਰ ਸੁੱਟਿਆ॥ ੯੦॥ ੩੧੭॥

## ਰੂਆਲ ਛੰਦ॥

**ਸੁ ਦ੍ਰੋਹ ਅਉ ਹੰਕਾਰ ਕੋ ਹਜ਼ਾਰ ਬਾਨ ਸੋਂ ਹਨਜੋ॥**
**ਦਰਿਦ੍ਰ ਅਸ਼ੰਕ ਮੋਹ ਕੋ ਨ ਚਿੱਤਮੈ ਕਛੂ ਗਨਜੋ॥**
**ਅਸੋਚ ਅਉ ਕੁਮੰਤ੍ਰਤਾ ਅਨੇਕ ਬਾਨ ਸੋ ਹਤਜੋ॥**
**ਕਲੰਕ ਕੌ ਨਿਸ਼ੰਕ ਹ੍ਵੈ ਸਹੰਸ੍ਰ ਸਾਇਕੰ ਛਤਜੰ॥ ੯੧॥ ੩੧੮॥**

ਧ੍ਰੋਹ ਅਤੇ ਹੰਕਾਰ ਨੂੰ ਹਜ਼ਾਰ ਤੀਰਾਂ ਨਾਲ ਮਾਰਿਆ ਦਰਿਦ੍ਰ, ਸ਼ੰਕਾ ਤੇ ਮੋਹ ਨੂੰ ਚਿੱਤ ਵਿਚ ਕੁਝ ਵੀ ਨਹੀਂ ਗਿਣਿਆ। ਅਸੋਚ ਅਤੇ ਕੁਮੰਤ੍ਰਤਾ ਨੂੰ ਅਨੇਕਾਂ ਤੀਰਾਂ ਨਾਲ ਮਾਰਿਆ ਅਤੇ ਨਿਸ਼ੰਗ ਹੋ ਕੇ ਕਲੰਕ ਨੂੰ ਹਜ਼ਾਰ ਤੀਰਾਂ ਨਾਲ ਜ਼ਖਮੀ ਕੀਤਾ॥ ੯੧॥ ੩੧੮॥

**ਕ੍ਰਿਤਘਨਤਾ ਬਿਸ੍ਵਾਸਘਾਤ ਮਿਤ੍ਰਘਾਤ ਮਾਰਿਯੋ॥**
**ਸੁ ਰਾਜ ਦੋਖ ਬ੍ਰਹਮ ਦੋਖ ਬ੍ਰਹਮ ਅਸਤ੍ਰ ਝਾਰਿਯੋ॥**
**ਉਚਾਟ ਮਾਰਣਾਦਿ ਬੱਸਿਕਰਣ ਕੌ ਸਰੰ ਹਨਜੋ॥**
**ਬਿਖਾਧ ਕੋ ਬਿਖਾਧ ਕੈ ਨ ਬ੍ਰਿਧ ਤਾਹਿ ਕੋ ਗਨਜੋ॥੯੨॥ ੩੧੯॥**

ਕ੍ਰਿਤਘਨਤਾ, ਵਿਸ਼ਵਾਸ਼ਘਾਤ ਤੇ ਮਿੱਤਰਘਾਤ ਨੂੰ ਮਾਰ ਦਿੱਤਾ। ਰਾਜ ਦੋਖ ਤੇ ਬ੍ਰਹਮ ਦੋਖ ਨੂੰ ਬ੍ਰਹਮ ਅਸਤ੍ਰ ਨਾਲ ਸਮਾਪਤ ਕਰ ਦਿੱਤਾ। ਉਚਾਟ, ਮਾਰਣ ਤੇ ਬਸੀ ਕਰਣ ਆਦਿ ਨੂੰ ਤੀਰਾਂ ਨਾਲ ਨਾਸ ਕਰ ਦਿੱਤਾ ਗਿਆ। ਬਿਖਾਧ ਨੂੰ ਵੀ ਬੁਢਾ ਸਮਝਕੇ ਛੱਡਿਆ ਨਹੀਂ ਗਿਆ॥ ੯੨॥ ੩੧੯॥

**ਭਜੇ ਰਥੀ ਹਈ ਗਜੀ ਸੁ ਪਤਿ ਤ੍ਰਾਸ ਧਾਰਿਕੈ॥**
**ਭਜੇ ਰਥੀ ਮਹਾਰਥੀ ਸੁ ਲਾਜ ਕੋ ਬਿਸਾਰਿਕੈ॥**

**ਅਸੰਭ ਜੁੱਧ ਜੋ ਭਯੋ ਸੁ ਕੈਸ ਕੈ ਬਤਾਈਐ॥**
**ਸਹੰਸ੍ਰ ਬਾਰ ਜੌ ਰਟੈ ਨ ਤਤ੍ਰ ਪਾਰ ਪਾਈਐ॥ ੯੩॥ ੩੨੦॥**

ਇਸ ਅਸੰਭਵ ਅਤੇ ਵਿਕਰਾਲ ਯੁੱਧ ਕਿਸ ਤਰ੍ਹਾਂ ਦਾ ਹੋਇਆ ਇਸਦਾ ਵਰਣਨ ਮੈਂ ਕਿਸ ਤਰ੍ਹਾਂ ਕਰਾਂ। ਜੇ ਸੈਂਕੜੇ ਹਜ਼ਾਰ ਵਾਰ ਵੀ ਵਰਣਨ ਕੀਤਾ ਜਾਵੇ ਤਾਂ ਵੀ ਉਸ ਦੀ ਵਿਸ਼ਾਲਤਾ ਅਤੇ ਭਿਆਨਕਤਾ ਦਾ ਅੰਤ ਨਹੀਂ ਪਾਇਆ ਜਾ ਸਕਦਾ॥ ੯੩॥ ੩੨੦॥

**ਕਲੰਕ ਬਿਭ੍ਰਮਾਦਿ ਅਉ ਕ੍ਰਿਤਗਨ ਤਾਹਿ ਕੌ ਹਨਜੋ॥**
**ਬਿਖਾਦ ਬਿਪਦਾਦਿ ਕੋ ਕਛੂ ਨ ਚਿੱਤਿ ਮੈ ਗਨਜੋ॥**
**ਸੁ ਮਿਤ੍ਰ ਦੋਖ ਰਾਜ ਦੋਖ ਈਰਖਾਹਿ ਮਾਰਿਕੈ॥**
**ਉਚਾਟ ਅਉ ਬਿਖਾਧ ਕੋ ਦਯੋ ਰਣੰ ਨਿਕਾਰਿਕੈ॥ ੯੪॥ ੩੨੧॥**

ਕਲੰਕ, ਬਿਭ੍ਰਮ ਆਦਿ ਅਤੇ ਕ੍ਰਿਤਘਨਤਾ ਨੂੰ ਮਾਰ ਸੁਟਿਆ। ਬਿਖਾਦ ਤੇ ਬਿਪਤਾ ਆਦਿਕਾਂ ਨੂੰ ਚਿੱਤ ਵਿਚ ਕੁਝ ਵੀ ਨਹੀਂ ਵਿਚਾਰਿਆ ਅਤੇ ਮਿਤਰ ਦੋਖ ਰਾਜ ਦੋਖ ਤੇ ਈਰਖਾ ਨੂੰ ਮਾਰ ਕੇ ਉਚਾਟ ਅਤੇ ਬਿਖਾਧ ਨੂੰ ਰਣ ਭੂਮੀ ਵਿਚੋਂ ਕੱਢਕੇ ਬਾਹਰ ਸੁੱਟ ਦਿੱਤਾ॥ ੯੪॥ ੩੨੧॥

**ਗਿਲਾਨਿ ਕੋ ਪ੍ਰਮਾਨ ਅਪ੍ਰਮਾਨ ਬਾਨ ਸੌ ਹਨਜੋ॥**
**ਅਨਰਥ ਕੋ ਸਮਰਥ ਕੈ ਹਜ਼ਾਰ ਬਾਨ ਸੋ ਝਨਜੋ॥**
**ਕੁਚਾਰ ਕੋ ਹਜ਼ਾਰ ਬਾਨ ਚਾਰ ਸੌ ਪ੍ਰਹਾਰਿਯੋ॥**
**ਕੁਕਸ਼ਟ ਅਉ ਕੁਕ੍ਰਿਆ ਕੌ ਭਜਾਇ ਤਾਸ ਡਾਰਿਯੋ॥ ੯੫॥ ੩੨੨॥**

ਗਿਲਾਨੀ, ਕਰੋਧ ਤੇ ਮਾਨ ਨੂੰ ਬੇਹੱਦ ਤੀਰਾਂ ਨਾਲ ਮਾਰਿਆ। ਸਮਰੱਥ ਨੇ ਹਜ਼ਾਰ ਤੀਰਾਂ ਨਾਲ ਅਨੌਰਥ ਨੂੰ ਵਿੰਨਿਆ. ਸੁਚਾਰ ਨੇ ਹਜ਼ਾਰ ਤੀਰਾਂ ਨਾਲ ਕੁਚਾਰ ਨੂੰ ਮਾਰਿਆ ਅਤੇ ਕੁਕਸ਼ਟ ਅਤੇ ਕੁਕ੍ਰਿਆ ਨੂੰ ਡਰ ਪਾਕੇ ਭਜਾ ਦਿੱਤਾ॥ ੯੫॥ ੩੨੨॥

**ਛਪਯ ਛੰਦ॥ ਅਤੱਪ ਬੀਰ ਕਉ ਤਾਕਿ ਬਾਨ ਸੱਤਰਿ ਮਾਰੇ ਤਪ॥**
**ਨਵੇ ਸਾਇਕਨਿ ਸੀਲ ਸਹਸ ਸਰ ਹਨੇ ਅਜਪ ਜਪ॥**
**ਬੀਸ ਬਾਣ ਕੁਮਤਹਿ ਤੀਸ ਕੁਕਰਮਹਿ ਭੇਦਜੋ॥**
**ਦਸ ਸਾਇਕ ਦਾਰਿਦ੍ਰ ਕਾਮ ਕਈ ਬਾਣਨਿ ਛੇਦਜੋ॥**
**ਬਹੁ ਬਿਧਿ ਬਿਰੋਧ ਕੋ ਬਧ ਕੀਯੋ ਅਬਿਬੇਕਹਿ ਸਰ ਸੰਧਿ ਰਣ॥**

**ਰਣ ਰੋਹ ਕ੍ਰੋਹ ਕਰਵਾਰ ਗਹਿ ਇਮ ਸੰਜਮ ਬੁੱਲਜੋ ਬਯਣ॥ ੯੬॥ ੩੨੩॥**

ਪਦ ਅਰਥ - ਅਤਪ= ਤਪੱਸਿਆ ਦੇ ਉਲਟ। ਅਜਪ=ਨ ਜਪਣਾ, ਸਿਮਰਨ ਦੇ ਉਲਟ। ਬਯਣ=ਬੈਣ, ਬਚਨ।

ਅਤਪ ਸੂਰਮੇ ਨੂੰ ਨਿਸ਼ਾਨਾ ਬਣਾ ਕੇ ਤਪ ਜੋਧੇ ਨੇ ਸੱਤਰ ਤੀਰ ਮਾਰੇ। ਸੀਲ ਨੇ ਅਸੀਲ ਨੂੰ ਨੱਬੇ ਤੀਰਾਂ ਨਾਲ ਵਿੰਨ੍ਹਿਆ ਅਤੇ ਜਪ ਨੇ ਅਜਪ ਨੂੰ ਸੌ ਤੀਰ ਮਾਰੇ। ਸੁੱਮਤੀ ਨੇ ਕੁੱਮਤੀ ਨੂੰ ਵੀਹ ਤੀਰਾਂ ਨਾਲ ਅਤੇ ਸੁਕਰਮ ਨੇ ਕੁਕਰਮ ਨੂੰ ਤੀਹਾਂ ਤੀਰਾਂ ਨਾਲ ਜ਼ਖਮੀ ਕੀਤਾ। ਉੱਦਮ ਨੇ ਦਰਿਦ੍ਰ ਨੂੰ ਦਸ ਤੀਰਾਂ ਨਾਲ ਅਤੇ ਕਾਮਨਾ ਨੂੰ ਸੰਤੋਖ ਨੇ ਕਿੰਨੇ ਹੀ ਤੀਰਾਂ ਨਾਲ ਵਿੰਨ੍ਹਿਆ। ਕਈ ਪ੍ਰਕਾਰ ਦੇ ਯਤਨਾਂ ਨਾਲ ਵਿਰੋਧ ਨੂੰ ਕਤਲ ਕੀਤਾ ਅਤੇ ਅਵਿਵੇਕ ਨੇ ਰਣ ਵਿਚ ਸੰਧੀ ਨੂੰ ਤੀਰ ਮਾਰੇ ਅਤੇ ਇਸ ਤਰ੍ਹਾਂ ਦਾ ਜੁੱਧ ਵੇਖਕੇ ਰਣ ਵਿਚ ਕ੍ਰੋਧ ਨਾਲ ਗੁੱਸੇ ਨੂੰ ਧਾਰਕੇ ਤੇ ਹੱਥ ਵਿਚ ਤਲਵਾਰ ਫੜ ਕੇ ਸੰਜਮ ਸੂਰਮਾ ਇਸ ਤਰ੍ਹਾਂ ਦੇ ਬਚਨ ਬੋਲਿਆ॥ ੯੬॥ ੩੨੩॥

**ਅਰਣ ਪੱਛਮਹਿ ਉਗ੍ਗੈ ਬਰੁਣੁ ਉੱਤਰ ਦਿਸ ਤੱਕੈ॥**
**ਮੇਰ ਪੰਖ ਕਰਿ ਉਡੇ ਸਰਬ ਸਾਇਰ ਜਲ ਸੱਕੈ॥**
**ਕੋਲ ਦਾੜ੍ਹ ਕੜ ਮੁੜੈ ਸਿਮਟਿ ਫਨੀਅਰ ਫਣ ਫੱਟੈ॥**
**ਉਲਟਿ ਜਾਨ੍ਹਵੀ ਬਹੈ ਸੱਤ ਹਰੀ ਚੰਦੈ ਹੱਟੈ॥**
**ਸੰਸਾਰ ਉਲੱਟ ਪੁਲੱਟ ਹ੍ਵੈ ਧਸਕਿ ਧਉਲ ਧਰਣੀ ਫਟੈ॥**
**ਸੁਨਿ ਨ੍ਰਿਪ ਅਬਿਬੇਕ ਬਿਬੇਕ ਭਟਿ ਤੱਦਪਿ ਨ ਲਟਿ ਸੰਜਮ ਹਟੈ॥ ੯੭॥ ੩੨੪॥**

ਪਦ ਅਰਥ - ਅਰੁਣ=ਸੂਰਜ। ਬਰੁਣ=ਜਲ ਦਾ ਦੇਵਤਾ, ਜਿਸਦਾ ਵਾਸਾ ਪੱਛਮ ਦਿਸ਼ਾ ਵਿਚ ਮੰਨਿਆ ਹੈ। ਕੋਲ=ਸੂਰ। ਦਾੜ੍ਹ=ਹੁੱਡ, ਸੂਰ ਦਾ ਦੰਦ ਜੋ ਬਾਹਰ ਦਿੱਸਦਾ ਹੈ, ਉਸ ਨੂੰ ਹੁੱਡ ਕਹਿੰਦੇ ਹਨ, ਪੁਰਾਨਾਂ ਵਿਚ ਲਿਖਿਆ ਹੈ, ਇਸ ਧਰਤੀ ਨੂੰ ਸੂਰ ਨੇ ਆਪਣੀ ਹੁੱਡ ਉਤੇ ਚੁੱਕਿਆ ਹੋਇਆ ਹੈ। ਸਾਇਰ=ਸਮੁੰਦਰ। ਜਾਨ੍ਹਵੀ=ਜਾਨ੍ਹ ਰਾਜੇ ਦੀ ਪੁੱਤਰੀ, ਗੰਗਾ। ਫਣੀਅਰ=ਸ਼ੇਸਨਾਗ, ਜੋ ਧਰਤੀ ਦੇ ਹੇਠਾਂ ਹੈ।

ਸੂਰਜ ਬੇਸ਼ੱਕ ਪੱਛਮ ਦਿਸ਼ਾ ਵਲੋਂ ਚੜ੍ਹ ਪਵੇ, ਬਦਲ ਚਾਹੇ ਉੱਤਰ ਵਲੋਂ ਆਉਣ ਲੱਗ ਪੈਣ, ਮੇਰੂ ਪਰਬਤ ਬੇਸ਼ੱਕ ਖੰਭਾਂ ਨਾਲ ਇੱਲ ਵਾਂਗੂੰ ਉੱਡਨਾ ਸ਼ੁਰੂ ਕਰ ਲਵੇ, ਸਾਰੇ ਸਮੁੰਦਰਾਂ ਦਾ ਪਾਣੀ ਭਾਵੇਂ ਸੁੱਕ ਜਾਵੇ, ਸੂਰ ਦੀ ਹੁੱਡ ਧਰਤੀ ਦੇ ਭਾਰ ਨਾਲ ਭਾਵੇਂ ਟੁੱਟ ਜਾਵੇ, ਸੇਸ਼ਨਾਗ ਦਾ ਫੱਨ ਧਰਤੀ ਦੇ ਭਾਰ ਨਾਲ ਭਾਵੇਂ ਫਟ ਜਾਵੇ, ਗੰਗਾ ਉਲਟੀ ਵਗਣ ਲੱਗ ਪਵੇ ਅਤੇ ਹਰੀ ਚੰਦ ਰਾਜੇ ਦਾ ਬੇਸ਼ੱਕ ਸਤ ਨਸ਼ਟ ਹੋ ਜਾਵੇ, ਸੰਸਾਰ ਉਲਟ ਪੁਲਟ ਹੇਠਲਾ ਹਿੱਸਾ ਉਪਰ ਤੇ ਉਪਰਲਾ ਹਿੱਸਾ ਹੇਠਾਂ ਹੋ ਜਾਵੇ, ਧਰਤੀ ਨੂੰ ਚੁੱਕਣ ਵਾਲਾ ਬੋਲਦ ਧਰਤੀ ਦੇ ਵਿਚ ਹੀ ਧੱਸ ਜਾਵੇ, ਧਰਤੀ ਫਟ ਜਾਵੇ, ਇਹ ਨ ਹੋਣ ਵਾਲੀਆਂ ਗੱਲਾਂ ਬੇਸ਼ੱਕ ਹੋ ਜਾਣ, ਪਰ ਹੇ ਰਾਜੇ ' ਸੁਣ, ਬਿਬੇਕ ਰਾਜੇ ਦਾ ਸੂਰਮਾ ਸੰਜਮ

ਤਦ ਵੀ ਜੁੱਧ ਤੋਂ ਮੂੰਹ ਮੋੜਕੇ ਪਿਛੇ ਨਹੀਂ ਹਟੇਗਾ॥ ੯੭॥ ੩੨੪॥

*ਤੇਰੇ ਜੋਰੁ ਮੈ ਗੁੰਗਾ ਕਹਤਾ ਹੌਂ॥ ਤੇਰਾ ਸਦਕਾ ਤੇਰੀ ਸ਼ਰਣਿ॥*

**ਭੁਜੰਗ ਪ੍ਰਯਾਤ ਛੰਦ॥ ਕ੍ਰਪਜੋ ਸੰਜਮੰ ਪਰਮ ਜੋਧਾ ਜੁਝਾਰੰ॥**
**ਬਡੋ ਗਰਬਧਾਰੀ ਬਡੋ ਨਿਰਬਿਕਾਰੰ॥**
**ਅਨੰਤਾਸਤ੍ਰ ਲੈ ਕੈ ਅਨਰਥੈ ਪ੍ਰਹਾਰਜੋ॥**
**ਅਨਾਦੱਤ ਕੇ ਅੰਗ ਕੋ ਛੇਦ ਡਾਰਜੋ॥ ੯੮॥ ੩੨੫॥**

ਮੈਂ ਗੁੰਗਾ ਤੇਰੀ ਕਿਰਪਾ ਨਾਲ ਕਹਿੰਦਾ ਹਾਂ,ਮੈਂ ਤੇਰੇ ਤੋਂ ਬਲਿਹਾਰੀ ਹਾਂ ਅਤੇ ਤੇਰੀ ਸ਼ਰਨ ਵਿਚ ਹਾਂ। ਬੜੇ ਭਾਰੇ ਲੜਾਕੇ ਜੋਧੇ ਸੰਜਮ ਨੇ ਕ੍ਰੋਧ ਕੀਤਾ ਉਹ ਬੜਾ ਹੀ ਗਰਬ ਧਾਰਨ ਵਾਲਾ ਅਤੇ ਵਿਕਾਰ ਤੋਂ ਰਹਿਤ ਸ਼ੁਧ ਸਰੂਪ ਸੀ। ਅਨੇਕਾਂ ਹੀ ਅਸਤਰ ਲੈ ਕੇ ਉਸ ਅਨੱਰਥ ਨੂੰ ਮਾਰਿਆ ਹੈ ਅਤੇ ਅਨਾਦੱਤ ਨਾਂ ਵਾਲੇ ਜੋਧੇ ਦੇ ਅੰਗਾਂ ਨੂੰ ਕੱਟ ਕੇ ਸੁੱਟ ਦਿੱਤਾ॥ ੯੮॥ ੩੨੫॥

*ਤੇਰੇ ਜੋਰੁ ਕਹਤ ਹੌਂ॥*

**ਇਸੋ ਜੁੱਧੁ ਬੀਤਜੋ ਕਹਾ ਲੌ ਸੁਨਾਊ॥ ਰਟੌ ਸਹੰਸ ਜਿਹਵਾ ਨ ਤਊ ਅੰਤ ਪਾਊ॥**
**ਦਸੰ ਲੱਛ ਜੁਗਜੰ ਸੁ ਬਰਖੰ ਅਨੰਤੰ॥ ਭਯੋ ਬੀਰ ਖੇਤੰ ਕਥੈ ਕਉਨ ਅੰਤੰ॥ ੯੯॥ ੩੨੬॥**

ਇਸ ਤਰ੍ਹਾਂ ਦਾ ਯੁੱਧ ਹੋਇਆ ਕਿ ਮੈਂ ਕਿਥੋਂ ਤਕ ਸੁਣਾਵਾਂ ? ਹਜ਼ਾਰਾਂ ਜੀਭਾਂ ਨਾਲ ਵੀ ਵਰਣਨ ਕਰਾਂ ਤਦ ਵੀ ਅੰਤ ਨਹੀਂ ਪਾ ਸਕਦਾ। ਦਸ ਲੱਖ ਜੁਗ ਤੇ ਅਣਗਿਣਤ ਹੀ ਵਰ੍ਹਿਆਂ ਤਕ. ਯੁੱਧ ਚਲਦਾ ਰਿਹਾ, ਬੇਅੰਤ ਸੂਰਮੇ ਰਣ ਖੇਤਰ ਵਿਚ ਮਰੇ. ਇਸਦੇ ਅੰਤ ਨੂੰ ਕੌਣ ਬਿਆਨ ਕਰ ਸਕਦਾ ਹੈ ?॥ ੯੯॥ ੩੨੬॥

*ਤੇਰੇ ਜੋਰੁ ਸੰਗ ਕਹਤਾ॥*

**ਭਈ ਅੰਧ ਧੁੰਧੰ ਮਚਜੋ ਬੀਰ ਖੇਤੰ॥**
**ਨਚੀ ਜੁੱਗਣੀ ਚਾਰੁ ਚਉਸੱਠ ਪ੍ਰੇਤੰ॥**
**ਨਚੀ ਕਾਲਕਾ ਸ੍ਰੀ ਕਮੱਖਜਾ ਕਰਾਲੰ॥**
**ਡਕੰ ਡਾਕਣੀ ਜੋਧ ਜਾਗੰਤ ਜ੍ਵਾਲੰ॥ ੧੦੦॥ ੩੨੭॥**

ਯੁੱਧ ਵਿਚ ਅੱਨੇਵਾਹ ਮਾਰ ਕਾਟ ਹੋਈ। ਚੌਂਠ ਜੋਗਣੀਆਂ ਅਤੇ ਪ੍ਰੇਤ ਨੱਚਣ ਲੱਗੇ। ਕਾਲੀ ਵਾਂਗ ਵਿਕਰਾਲ ਕਮੱਖਆ ਨੱਚਣ ਲੱਗੀ ਅਤੇ ਅੱਗ ਦੀ ਲਾਟਾਂ ਵਾਂਗ ਡਾਕਣੀਆਂ ਚੜੇਲਾਂ ਡਕਾਰਨ ਲੱਗੀਆਂ॥ ੧੦੦॥ ੩੨੭॥

**ਤੇਰਾ ਜੋਰੁ॥ ਮਚਜੋ ਜੋਰ ਜੁਧੰ ਹਟਯੋ ਨਾਹਿ ਕੋਊ॥ ਬਡੇ ਛੱਤ੍ਰ ਧਾਰੀ ਪਤੀ ਛਤ੍ਰ ਦੋਊ॥ ਥਪਯੋ ਸਰਬ ਲੋਕੰ ਅਲੋਕੰ ਅਪਾਰੰ॥ ਮਿਟੇ ਜੁੱਧ ਤੇ ਏਨ ਜੋਧਾ ਜੁਝਾਰੰ॥ ੧੦੧॥ ੩੨੮॥**

ਬੜੇ ਜ਼ੋਰ ਦਾ ਯੁੱਧ ਮਚਿਆ, ਕੋਈ ਵੀ ਪਿਛੇ ਨਹੀਂ ਹਟਿਆ। ਦੋਹਾਂ ਪਾਸਿਆਂ ਦੇ ਦੋਵੇਂ ਸੂਰਮੇ ਬੜੇ ਹੀ ਛੱਤਰ ਧਾਰੀ ਤੇ ਛੱਤਰ ਪਤੀ ਸਨ। ਇਹ ਯੁੱਧ ਸਾਰੇ ਲੋਕਾਂ ਵਿਚ ਚੱਲਣ ਲੱਗਾ ਅਤੇ ਵਿਕਰਾਲ ਯੁੱਧ ਵਿਚ ਵੀ ਸਾਰੇ ਯੋਧੇ ਸਮਾਪਤ ਨਹੀਂ ਹੋਏ॥ ੧੦੧॥ ੩੨੮॥

**ਤੇਰਾ ਜੋਰੁ॥ ਦੋਹਰਾ॥ ਚਟਪਟ ਸੁਭਟ ਬਿਕਟ ਕਟੇ ਝਟਪਟ ਭਈ ਅਭੰਗ॥ ਲਟਭਟ ਹਟੇ ਨ ਰਨ ਘਟਜੋ ਅਟਪਟ ਮਿਟਜੋ ਨ ਜੰਗ॥ ੧੦੨॥ ੩੨੯॥**

ਨਾ ਕਟੇ ਜਾਣ ਵਾਲੇ ਜੋਧੇ ਸ਼ੀਘਰ ਕੱਟੇ ਗਏ, ਨਾ ਭੰਗ ਹੋਣ ਵਾਲਿਆਂ ਦੀ ਦੇਹ ਝਟ ਪਟ ਭੰਗ ਹੋ ਗਈ। ਸੂਰਮੇ ਮੂੰਹ ਮੋੜਕੇ ਪਿਛੇ ਨਹੀਂ ਹਟੇ, ਇਸ ਲਈ ਜੁਧ ਘਟਿਆਂ ਨਹੀਂ ਅਤੇ ਨਾ ਹੀ ਛੇਤੀ ਸਮਾਪਤ ਹੋਇਆ। ੧੦੨॥ ੩੨੯॥

**ਤੇਰੇ ਜੋਰਿ॥ ਚੌਪਈ॥ ਬੀਸ ਲੱਛ ਜੁਗ ਐਤੁ ਪ੍ਰਮਾਨਾ॥ ਲਰੇ ਦੋਊ ਭਈ ਕਿਸੂ ਨ ਹਾਨਾ॥ ਤਬ ਰਾਜਾ ਜੀਅ ਮੈ ਅਕੁਲਾਯੋ॥ ਨਾਕ ਚਢੇ ਮਛਿੰਦ੍ਰ ਪੈ ਆਯੋ॥ ੧੦੩॥ ੩੩੦॥**

ਵੀਹ ਲੱਖ ਜੁਗ ਤਕ ਦੋਵੇਂ ਪਾਸੇ ਲੜਦੇ ਰਹੇ, ਪਰ ਨਾਸ ਕਿਸੇ ਦਾ ਵੀ ਨਾ ਹੋਇਆ। ਤਦ ਰਾਜਾ ਮਨ ਵਿਚ ਘਬਰਾ ਕੇ ਨਕ ਚੜ੍ਹਾਕੇ ਮਛਿੰਦਰ ਨਾਥ ਕੋਲ ਆ ਗਿਆ॥ ੧੦੩॥ ੩੩੦॥

**ਕਹਿ ਮੁਨ ਬਰਿ ਸਭ ਮੋਹਿ ਬਿਚਾਰਾ॥ ਏ ਦੋਊ ਬੀਰ ਬਡੇ ਬਰਿਆਰਾ॥ ਇਨਕਾ ਬਿਰੁਧ ਨਿਵਰਤ ਨ ਭਯਾ॥ ਇਨੋ ਛਡਾਵਤ ਸਭ ਜਗੁ ਗਯਾ॥ ੧੦੪॥ ੩੩੧॥**

ਰਾਜੇ ਨੇ ਕਿਹਾ, "ਹੇ ਸ੍ਰੇਸ਼ਟ ਮੁਨੀ ! ਸਾਰੀ ਵਿਚਾਰ ਮੈਨੂੰ ਦੱਸ ! ਏਹ ਦੋਵੇਂ ਸੂਰਮੇ ਬੜੇ ਮਹਾਂ ਬਲਿਵਾਨ ਹਨ। ਇਨ੍ਹਾਂ ਦੇ ਮਨ ਵਿਚੋਂ ਆਪੋ ਵਿਚ ਦਾ ਵਿਰੋਧ ਨਵਿਰਤ ਨਹੀਂ ਹੁੰਦਾ। ਇਨ੍ਹਾਂ ਨੂੰ ਇਕ ਦੂਜੇ ਪਾਸੋਂ ਛੁਡਾਉਂਦਿਆਂ ਹੀ ਸਾਰਾ ਜਗਤ ਨਸ਼ਟ ਹੋ ਗਿਆ ਹੈ॥ ੧੦੪॥ ੩੩੧॥

**ਤੇਰਾ ਜੋਰੁ॥ ਇਨੈ ਜੁਝਾਵਤ ਸਭ ਕੋਈ ਜੂਝਾ॥ ਇਨਕਾ ਅੰਤ ਨ ਕਾਹੂ ਸੂਝਾ॥ ਏਹੈ ਆਦਿ ਹਠੀ ਬਰਿਆਰਾ॥ ਮਹਾਂ ਰਥੀ ਅਉ ਮਹਾਂ ਭਯਾਰਾ॥ ੧੦੫॥ ੩੩੨॥**

ਇਹਨਾਂ ਨੂੰ ਆਪੋ ਵਿਚ ਲੜਾਉਂਦਿਆਂ ਹੀ ਸਭ ਕੋਈ ਲੜਿਆ ਹੈ। ਪਰ ਇਨ੍ਹਾਂ ਦਾ ਅੰਤ ਕਿਸੇ ਨੇ ਵੀ ਜਾਣਿਆ ਨਹੀਂ ਹੈ। ਇਹੋ ਹੀ ਸਭ ਤੋਂ ਪਹਿਲੇ ਹਠੀ ਤੇ ਮਹਾਂ ਬਲਵਾਨ ਜੋਧੇ ਹਨ।

*****************************************************
ਜਿਹੜੇ ਮਹਾਂ ਰਥੀ ਅਤੇ ਬੜੇ ਹੀ ਭਿਆਣਕ ਹਨ॥੧੦੫॥੩੩੨॥

**ਬਚਨੁ ਮਛਿੰਦ੍ਰ ਸੁਨਤ ਚੁਪ ਰਹਾ॥ ਧਰਾ ਨਾਥ ਸਭਨਨ ਤਨ ਕਹਾ॥**
**ਚਕ੍ਰਿਤ ਚਿੱਤ ਚਟਪਟ ਹ੍ਵੈ ਦਿਖਸਾ॥ ਚਰਪਟ ਨਾਥ ਤਦਿਨ ਤੇ ਨਿਕਸਾ॥੧੦੬॥੩੩੩॥**

ਇਹ ਬਚਨ ਸੁਣਕੇ ਮਛਿੰਦਰ ਚੁਪ ਰਿਹਾ ਅਤੇ ਪਾਰਸ ਨਾਥ ਅਤੇ ਹੋਰ ਸਭ ਨੇ ਆਪਣੀਆਂ ਗੱਲਾਂ ਉਸਨੂੰ ਕਹੀਆਂ। ਮਛੰਦਰ ਨਾਥ ਨੇ ਦਿਲ ਵਿਚ ਹੈਰਾਨ ਹੋ ਕੇ ਤੁਰੰਤ ਪਾਰਸ ਨਾਥ ਵਲ ਵੇਖਿਆ ਤਾਂ ਉਸ ਦੀ ਤਕਣੀ ਨਾਲ ਹੀ ਉਸ ਸਮੇਂ ਚਰਪਟ ਨਾਥ ਪਰਗਟ ਹੋ ਗਏ॥੧੦੬॥੩੩੩॥

**ਚੌਪਈ॥ ਸੁਨਿ ਰਾਜਾ ਤੁਹਿ ਕਹੈ ਬਿਬੇਕਾ॥ ਇਨ ਕਹ ਦ੍ਵੈ ਜਾਨਹੁ ਜਿਨ ਏਕਾ॥**
**ਏ ਅਬਿਕਾਰ ਪੁਰਖ ਅਵਤਾਰੀ॥ ਬਡੇ ਧਨੁਰਧਰ ਬਡੇ ਜੁਝਾਰੀ॥੧੦੭॥੩੩੪॥**

ਹੇ ਰਾਜਨ ! ਤੁਹਾਡੇ ਨਾਲ ਬਿਬੇਕ ਦੀ ਗੱਲ ਕਰਦਾ ਹਾਂ। ਤੁਸੀਂ ਇਨ੍ਹਾਂ ਦੋਹਾਂ ਨੂੰ ਇਕ ਹੀ ਨ ਸਮਝੋ। ਇਹ ਅਵਤਾਰੀ ਪੁਰਸ਼ ਬੜੇ ਧਨੁਖ ਧਾਰੀ ਅਤੇ ਲੜਾਕੇ ਯੋਧਾ ਹਨ॥੧੦੭॥੩੩੪॥

**ਆਦਿ ਪੁਰਖ ਜਬ ਆਪ ਸੰਭਾਰਾ॥ ਆਪ ਰੂਪ ਮੈ ਆਪਿ ਨਿਹਾਰਾ॥**
**ਓਅੰਕਾਰ ਕਹ ਇਕਦਾ ਕਹਾ॥ ਭੂਮਿ ਅਕਾਸ਼ ਸਕਲ ਬਨਿ ਰਹਾ॥੧੦੮॥੩੩੫॥**

ਆਦਿ ਪੁਰਖ ਪਰਮਾਤਮਾ ਨੇ ਜਦ ਆਪਣੇ ਆਪ ਨੂੰ ਸੰਭਾਲਿਆ ਅਤੇ ਖੁਦ ਆਪਣੇ ਸਰੂਪ ਨੂੰ ਵੇਖਿਆ ਤਦ ਉਸ ਓਅੰਕਾਰ ਸ਼ਬਦ ਦਾ ਉਚਾਰਣ ਕੀਤਾ ਜਿਸ ਨਾਲ ਕਈ ਧਰਤੀਆਂ ਅਤੇ ਕਈ ਆਕਾਸ਼ ਪੈਦਾ ਹੋ ਗਏ॥੧੦੮॥੩੩੫॥

**ਤੇਰੇ ਜੋਰਿ॥ ਦਾਹਨ ਦਿਸ ਤੇ ਸਤਿ ਉਪਜਾਵਾ॥ ਬਾਮ ਪਰਸ ਤੇ ਝੂਠ ਬਨਾਵਾ॥**
**ਉਪਜਤ ਹੀ ਉਠਿ ਜੁਝੇ ਜੁਝਾਰਾ॥ ਤਬ ਤੇ ਕਰਤ ਜਗਤ ਮੈ ਰਾਰਾ॥੧੦੯॥੩੩੬॥**

ਸੱਜੇ ਪਾਸੇ ਤੋਂ ਉਸ ਸੱਚ ਦੀ ਉਤੱਪਤੀ ਕੀਤੀ ਅਤੇ ਖੱਬੇ ਪਾਸੇ ਤੋਂ ਉਸ ਝੂਠ ਪੈਦਾ ਕੀਤਾ। ਇਹ ਦੋਵੇਂ ਯੋਧੇ ਪੈਦਾ ਹੁੰਦਿਆਂ ਹੀ ਆਪਿਸ ਵਿਚ ਲੜਨ ਲੱਗੇ ਅਤੇ ਤਦ ਤੋਂ ਹੀ ਇਨ੍ਹਾਂ ਦਾ ਵਿਰੋਧ ਸੰਸਾਰ ਵਿਚ ਹੁਣ ਤਕ ਚਲਿਆ ਆ ਰਿਹਾ ਹੈ॥੧੦੯॥੩੩੬॥

**ਸਹੰਸ ਬਰਖ ਜੌ ਆਯੁ ਬਢਾਵੈ॥ ਰਸਨਾ ਸਹਸ ਸਦਾ ਲੌ ਪਾਵੈ॥**
**ਸਹੰਸ ਜੁਗਨ ਲੌ ਕਰੇ ਬਿਚਾਰਾ॥ ਤਦਪਿ ਨ ਪਾਵਤ ਪਾਰ ਤੁਮ੍ਹਾਰਾ॥੧੧੦॥੩੩੭॥**

ਪਦ ਅਰਥ - ਸਹੰਸ=ਹਜ਼ਾਰ। ਬਢਾਵੈ=ਵਧਾ ਲਵੇ। ਰਸਨਾ=ਜੀਭ। ਤਦਪਿ=ਤਦ ਵੀ॥

ਹਜ਼ਾਰਾ ਸਾਲ ਤਕ ਜੇ ਉਮਰ ਵੀ ਵਧਾ ਲਵੇ, ਹਜ਼ਾਰਾਂ ਜੀਭਾਂ ਵੀ ਜੇ ਪ੍ਰਾਪਤ ਹੋ ਜਾਣ ਅਤੇ ਹਜ਼ਾਰਾਂ ਸਾਲ ਤਕ ਵਿਚਾਰ ਕੀਤਾ ਜਾਵੇ ਤਾਂ ਫਿਰ ਵੀ ਹੇ ਪ੍ਰਭੂ ! ਤੇਰੇ ਸਰੂਪ ਦਾ ਅੰਤ ਨਹੀਂ ਪਾਇਆ ਜਾ ਸਕਦਾ॥੧੧੦॥੩੩੭॥

## ਤੇਰੇ ਜੋਰਿ ਗੁੰਗਾ ਕਹਤਾ॥

**ਬਿਆਸ ਪਰਾਸਰ ਅਉ ਰਿਖਿ ਘਨੇ॥ ਸਿੰਗੀ ਰਿਖਿ ਬਕਦਾਲਭ ਭਨੇ॥**
**ਸਹੰਸ ਮੁਖਨ ਕਾ ਬ੍ਰਹਮਾ ਦੇਖਾ॥ ਤਊ ਨ ਤੁਮਾਰਾ ਅੰਤੁ ਬਿਸੇਖਾ॥ ੧੧੧॥ ੩੩੮॥**

ਵਿਆਸ, ਪਰਾਸ਼ਰ, ਸ੍ਰਿੰਗੀ ਆਦਿ ਅਨੇਕਾਂ ਰਿਖੀਆਂ ਨੇ ਵਰਣਨ ਕੀਤਾ ਹੈ। ਹਜ਼ਾਰਾਂ ਮੂਹਾਂ ਵਾਲਾ ਬ੍ਰਹਮਾ ਵੀ ਵੇਖਿਆ ਗਿਆ ਹੈ, ਪਰ ਇਹ ਸਾਰੇ ਵੀ ਤੁਹਾਡਾ ਅੰਤ ਨਹੀਂ ਜਾਣ ਸਕੇ॥ ੧੧੧॥ ੩੩੮॥

**ਤੇਰਾ ਜੋਰੁ॥ ਦੋਹਰਾ॥ ਸਿੰਧ ਸੁਭਟ ਸਾਵੰਤ ਸਭ ਮੁਨਿ ਗੰਧਰਬ ਮਹੰਤ॥**
**ਕੋਟ ਕਲਪ ਕਲਪਾਤ ਭੇ ਲਹਜੋ ਨ ਤੇਰੋ ਅੰਤ॥ ੧੧੨॥ ੩੩੯॥**

ਮਹਾਂਬਲੀ ਸਮੁੰਦਰ, ਅਨੇਕਾਂ ਯੋਧੇ, ਮੁਨੀ, ਗੰਧਰਬ, ਮਹੰਤ ਕਰੋੜਾ ਜੁਗਾ ਤੋਂ ਵਿਆਕਲ ਹਨ, ਪਰ ਇਹ ਸਭ ਤੇਰਾ ਅੰਤ ਨਹੀਂ ਪਾ ਸਕੇ॥ ੧੧੨॥ ੩੩੯॥

## ਤੇਰੇ ਜੋਰਿ ਸੈ ਕਹੌਂ॥ ਭੁਜੰਗ ਪ੍ਰਯਾਤ ਛੰਦ॥

**ਸੁਨੋ ਰਾਜ ਸਰਦੂਲ ਉਚਰੋ ਪ੍ਰਬੋਧੰ॥ ਸੁਨੋ ਚਿੱਤ ਦੈ ਕੈ ਨ ਕੀਜੈ ਬਿਰੋਧੰ॥**
**ਸੁ ਸ੍ਰੀ ਆਦ ਪੁਰਖੰ ਅਨਾਦੰ ਸਰੂਪੰ॥ ਅਜੇਅੰ ਅਭੇਅੰ ਅਦੱਗੰ ਅਰੂਪੰ॥ ੧੧੩॥ ੩੪੦॥**

ਹੇ ਸ਼ੇਰ ਦੇ ਸਮਾਨ ਰਾਜਨ ! ਜੋ ਮੈਂ ਤੁਹਾਨੂੰ ਕਹਿ ਰਿਹਾ ਹਾਂ, ਇਸ ਨੂੰ ਧਿਆਨ ਨਾਲ ਸੁਣਨਾ ਅਤੇ ਉਸਦਾ ਵਿਰੋਧ ਨ ਕਰਨਾ। ਉਹ ਆਦਿ ਪੁਰਖ ਪਰਮਾਤਮਾ, ਮੁਢ ਤੋਂ ਰਹਿਤ ਸਰੂਪ ਵਾਲਾ ਹੈ, ਅਜਿਤ ਹੈ, ਅਭੈਅ ਹੈ, ਉਜੱਲ ਸਰੂਪ ਵਾਲਾ ਅਤੇ ਨਿਰਾਕਾਰ ਹੈ॥ ੧੧੩॥ ੩੪੦॥

**ਅਨਾਮੰ ਅਧਾਮੰ ਅਨੀਲੰ ਅਨਾਦੰ॥ ਅਜੈਅੰ ਅਭੈਅੰ ਅਵੈ ਨਿਰ ਬਿਖਾਦੰ॥**
**ਅਨੰਤੰ ਮਹੰਤੰ ਪ੍ਰਿਥੀਸੰ ਪੁਰਾਣੰ॥ ਸੁਭੱਬਜੰ ਭਵਿਖਜੰ ਅਵੈਯੰ ਭਵਾਣੰ॥ ੧੧੪॥ ੩੪੧॥**

ਉਹ ਨਾਮ ਤੋਂ ਰਹਿਤ, ਘਰ ਤੋਂ ਰਹਿਤ, ਗਿਣਤੀ ਤੋਂ ਰਹਿਤ, ਮੁੱਢ ਤੋਂ ਰਹਿਤ, ਅਜਿਤ, ਅਭੈਅ ਅਤੇ ਝਗੜਿਆਂ ਤੋਂ ਰਹਿਤ ਹੈ। ਬੇਅੰਤ, ਮਹੱਤਤਾ ਵਾਲਾ, ਧਰਤੀ ਈਸ਼ਵਰ ਹੈ। ਉਹ ਪਹਿਲਾ ਵੀ ਸੀ, ਅੱਗੇ ਵੀ ਹੋਵੇਗਾ ਅਤੇ ਇਸ ਵਕਤ ਵੀ ਹੈ॥ ੧੧੪॥ ੩੪੧॥

**ਜਿਤੇ ਸਰਬ ਜੋਗੀ ਜਟੀ ਜੰਤ੍ਰ ਧਾਰੀ॥**
**ਜਲਾਸ੍ਰੀ ਜਵੀ ਜਾਮਨੀ ਜੱਗ ਕਾਰੀ॥**
**ਜਤੀ ਜੋਗ ਜੁੱਧੀ ਜਕੀ ਜ੍ਵਾਲ ਮਾਲੀ॥**

****************************************************

**ਪ੍ਰਮਾਥੀ ਪਰੀ ਪਰਬਤੀ ਛਤ੍ਰ ਪਾਲੀ॥੧੧੫॥੩੪੨॥**

ਜਿੰਨੇ ਵੀ ਜੋਗੀ, ਜਟਾਂ ਵਾਲੇ ਜੰਤਰਾਂ ਨੂੰ ਧਾਰਨ ਵਾਲੇ, ਜਲ ਦੇ ਆਸਰੇ ਰਹਿਣ ਵਾਲੇ, ਜਵਾਂ ਦਾ ਭੋਜਨ ਕਰਨ ਵਾਲੇ,ਸਾਰੀ ਦੀ ਸਾਰੀ ਰਾਤ ਜਾਗਨ ਵਾਲੇ,ਜੱਗ ਕਰਨ ਵਾਲੇ ਜੋਗ ਸਾਧਨਾ ਕਰਨ ਵਾਲੇ, ਜਤ ਰਖਣ ਵਾਲੇ, ਜੁੱਧ ਕਰਨ ਵਾਲੇ, ਹਠ ਧਾਰਨ ਵਾਲੇ, ਅੱਗ ਦੀਆਂ ਪੰਜ ਧੂਣੀਆਂ ਤਪਾਉਣ ਵਾਲੇ. ਪ੍ਰਮਾਰਥ ਦੀ ਖੋਜ ਕਰਨ ਵਾਲੇ, ਸਭ ਤੋਂ ਪਰੇ ਰਹਿਣ ਵਾਲੇ, ਪਹਾੜਾਂ ਵਿਚ ਵਸਣ ਵਾਲੇ, ਅਤੇ ਛਤ੍ਰੀਆਂ ਦੀ ਪਾਲਣਾ ਕਰਨ ਵਾਲੇ ਹਨ, ਉਹ ਸਾਰੇ ਉਸ ਇਕ ਪ੍ਰਭੂ ਦੇ ਅਧੀਨ ਹਨ॥੧੧੫॥੩੪੨॥

**ਤੇਰਾ ਜੋਰੁ॥ ਸਭੈ ਝੂਠੁ ਮਾਨੋ ਜਿੱਤੇ ਜੰਤ੍ਰ ਮੰਤ੍ਰੰ॥**
**ਸਭੈ ਫੋਕਟੰ ਧਰਮ ਹੈ ਭਰਮ ਤੰਤ੍ਰੰ॥**
**ਬਿਨਾ ਏਕ ਆਸੰ ਨਿਰਾਸੰ ਸਭੈ ਹੈ॥**
**ਬਿਨਾ ਏਕ ਨਾਮੰ ਨ ਕਾਮੰ ਕਬੈ ਹੈ॥੧੧੬॥੩੪੩॥**

ਜਿੰਨੇ ਵੀ ਜੰਤ੍ਰ ਤੇ ਮੰਤ੍ਰ ਹਨ, ਸਾਰੇ ਹੀ ਝੂਠ ਮੰਨੋ। ਸਾਰੇ ਧਰਮ ਬਿਅਰਥ ਹਨ ਅਤੇ ਤੰਤ੍ਰ ਭਰਮ ਹਨ। ਇਕ ਦੀ ਆਸ ਤੋਂ ਬਿਨਾਂ ਸਾਰੇ ਹੀ ਨਿਰਾਸ ਹਨ। ਇਕ ਨਾਮ ਤੋਂ ਬਿਨਾਂ ਹੋਰ ਕੁਝ ਵੀ ਕੰਮ ਨਹੀਂ ਆਉਂਦਾ ਹੈ॥੧੧੬॥੩੪੩॥

**ਤੇਰਾ ਜੋਰੁ॥ ਕਰੇ ਮੰਤ੍ਰ ਜੰਤ੍ਰੰ ਜੁ ਪੈ ਸਿੱਧ ਹੋਈ॥**
**ਦਰੰ ਦ੍ਵਾਰ ਭਿੱਛਜਾ ਭ੍ਰਮੈ ਨਾਹਿ ਕੋਈ॥**
**ਧਰੈ ਏਕ ਆਸਾ ਨਿਰਾਸੋਰ ਮਾਨੈ॥**
**ਬਿਨਾ ਏਕ ਕਰਮੰ ਸਭੈ ਭਰਮ ਜਾਨੈ॥੧੧੭॥੩੪੪॥**

ਮੰਤ੍ਰ ਜੰਤ੍ਰ ਕਰਨ ਕਰਕੇ ਜੇਕਰ ਮਨੋਰਥ ਸਿਧ ਹੋ ਸਕਦਾ ਹੋਵੇ ਤਾਂ ਜੰਤ੍ਰ ਮੰਤ੍ਰ ਕਰਨ ਵਾਲਾ ਕੋਈ ਵੀ ਕਿਸੇ ਦੇ ਬੂਹੇ ਉਤੇ ਭਿਖਿਆ ਵਾਸਤੇ ਨਾ ਫਿਰਦਾ ਰਹੇ। ਮਾਇਆ ਤੋਂ ਨਿਰਲੇਪ ਹੋ ਕੇ ਇਕ ਹੀ ਪ੍ਰਭੂ ਆਪਣਾ ਆਸਰਾ ਮੰਨੋ। ਇਕ ਦੇ ਸਿਮਰਨ ਤੋਂ ਬਿਨਾਂ ਹੋਰ ਸਾਰੇ ਹੀ ਕਰਮਾਂ ਨੂੰ ਭਰਮ ਰੂਪ ਜਾਣ ਲਵੇ॥੧੧੭॥੩੪੪॥

**ਸੁਨਜੋ ਜੋਗ ਬੈਨੰ ਨਰੇਸ਼ੰ ਨਿਧਾਨੰ॥**
**ਭ੍ਰਮਿਯੋ ਭੀਤ ਚਿੱਤੰ ਕੁਪਜੋ ਜੇਮ ਪਾਨੰ॥**
**ਤਜੀ ਸਰਬ ਆਸੰ ਨਿਰਾਸੰ ਚਿਤਾਨੰ॥**
**ਪੁਨਰ ਉੱਚਰੇ ਬਾਚ ਬੰਧੀ ਬਿਧਾਨੰ॥੧੧੮॥੩੪੫॥**

ਪਦ ਅਰਥ - ਬੈਨੰ=ਬਚਨ। ਨਿਧਾਨੰ=ਖਜ਼ਾਨਾਂ। ਭ੍ਰਮਿਯੋ=ਹੋ ਗਿਆ। ਭੀਤਰ=ਭੈ ਭੀਤ। ਪਾਨੰ=ਪਾਣੀ

ਜਦ ਰਾਜੇ ਨੇ ਮੁਨੀ ਦੇ ਇਹ ਬਚਨ ਸੁਣੇ ਤਾਂ ਪਾਣੀ ਦੇ ਹਿਲਣ ਵਾਂਗ ਉਹ ਚਿੱਤ ਵਿਚ ਡਾਵਾਂਡੋਲ ਹੋ ਗਿਆ। ਊਸ ਸਾਰੀਆਂ ਆਸ਼ਾਵਾਂ ਅਤੇ ਨਿਰਾਸ਼ਾਵਾਂ ਨੂੰ ਦਿਲ ਵਿਚੋਂ ਤੱਜ ਦਿੱਤਾ ਅਤੇ ਉਸ ਮਹਾਨ ਜੋਗੀ ਨੂੰ ਕਹਿਣ ਲੱਗਾ॥ ੧੧੮॥ ੩੪੫॥

## ਤੇਰਾ ਜੋਰੁ॥ ਰਸਾਵਲ ਛੰਦ॥

**ਸੁਨੋ ਮੋਨ ਰਾਜੰ॥ ਸਦਾ ਸਿੱਧ ਸਾਜੰ॥ ਕਛੂ ਦੇਹ ਮੱਤੰ॥ ਕਹੋ ਤੋਹਿ ਬੱਤੰ॥ ੧੧੯॥ ੩੪੬॥**

ਹੇ ਮੁਨੀ ਰਾਜ ! ਤੁਸੀਂ ਸਾਰੀਆਂ ਸਿੱਧੀਆਂ ਦੇ ਮਾਲਕ ਹੋ, ਮੈਂ ਆਪ ਜੀ ਪਾਸ ਬੇਨਤੀ ਕਰਦਾ ਹਾਂ ਕਿ ਮੈਨੂੰ ਕੁਝ ਮਾਰਗ ਦਰਸ਼ਨ ਦੇਵੋ ਭਾਵ ਮੈਨੂੰ ਕੋਈ ਸਿਖਿਆ ਦੇਵੋ॥ ੧੧੯॥ ੩੪੬॥

**ਦੋਊ ਜੋਰ ਜੁੱਧੰ॥ ਹਠੀ ਪਰਮ ਕ੍ਰੁੱਧੰ॥ ਸਦਾ ਜਾਪ ਕਰਤਾ॥ ਸਭੈ ਸਿੰਧ ਹਰਤਾ॥ ੧੨੦॥ ੩੪੭॥**

ਦੋਹਾਂ ਪਾਸਿਆਂ ਦੇ ਸੂਰਮੇ ਅੜਨਵਾਲੇ, ਹੱਠਵਾਦੀ, ਪਰਮ ਕਰੋਧੀ, ਸਦਾ ਨਾਮ ਜੱਪਣ ਵਾਲੇ ਅਤੇ ਸਮੁੰਦਰ ਤਕ ਨੂੰ ਨਾਸ ਕਰ ਦੇਣ ਵਾਲੇ ਹਨ॥ ੧੨੦॥ ੩੪੭॥

**ਅਰੀਲੇ ਅਰਾਰੇ॥ ਹਠੀਲੇ ਜੁਝਾਰੇ॥ ਕਟੀਲੇ ਕਰੂਰੰ॥ ਕਰੈ ਸ਼ੱਤ੍ਰ ਚੂਰੰ॥ ੧੨੧॥ ੩੪੮॥**

ਉਹ ਬੜੇ ਵੈਰ ਭਾਵ ਵਾਲੇ, ਬੜੇ ਹੱਠੀ ਅਤੇ ਲੜਾਕੇ ਯੋਧੇ ਹਨ। ਬੜੇ ਡਰਾਉਣ ਯੋਧਿਆਂ ਨੂੰ ਕੱਟਣ ਵਾਲੇ ਅਤੇ ਵੈਰੀ ਨੂੰ ਚੂਰ ਕਰ ਦੇਣ ਵਾਲੇ ਹਨ॥ ੧੨੧॥ ੩੪੮॥

**ਤੇਰਾ ਜੋਰੁ॥ ਚੌਪਈ॥ ਜੌ ਇਨ ਜੀਤਿ ਸਕੌ ਨਹਿ ਭਾਈ॥ ਤਉ ਮੈ ਜਰੋ ਚਿਤਾਹਿ ਜਰਾਈ॥**
**ਮੈ ਇਨ ਕਹ ਮੁਨਿ ਜੀਤਿ ਨ ਸਾਕਾ॥ ਅਬ ਮੁਰ ਬਲ ਪੌਰਖ ਸਭ ਥਾਕਾ॥ ੧੨੨॥ ੩੪੯॥**

ਪਦ ਅਰਥ - ਤੇਰਾ ਜੋਰੁ=ਤੇਰੀ ਸ਼ਕਤੀ ਨਾਲ। ਜਰੋ=ਸੜ ਜਾਵਾਂਗਾ। ਚਿਤਾਹਿ=ਚਿਤਾ। ਜਰਾਈ=ਬਾਲ ਕੇ

ਜੇ ਮੈਂ ਇਨ੍ਹਾਂ ਨੂੰ ਜਿੱਤ ਨਹੀਂ ਸਕਦਾ ਤਾਂ ਮੈਂ ਚਿਤਾ ਬਾਲ ਕੇ ਸੜ ਮਰਾਂਗਾ। ਹੇ ਮੁਨੀ ਰਾਜ! ਮੈਂ ਇਨ੍ਹਾਂ ਨੂੰ ਨਹੀਂ ਜਿੱਤ ਸਕਿਆ ਹਾਂ। ਮੇਰਾ ਬਲ ਤੇ ਪੌਰਖ ਹੁਣ ਥੱਕ ਗਿਆ ਹੈ॥ ੧੨੨॥ ੩੪੯॥

**ਐਸ ਭਾਂਤ ਮਨ ਬੀਚ ਬਿਚਾਰਾ॥ ਪ੍ਰਗਟ ਸਭਾ ਸਭ ਸੁਨਤ ਉਚਾਰਾ॥**
**ਮੈ ਬਡ ਭੂਪ ਬਡੋ ਬਰਿਆਰੂ॥ ਮੈ ਜੀਤਜੋ ਇਹ ਸਭ ਸੰਸਾਰੂ॥ ੧੨੩॥ ੩੫੦॥**

ਪਦ ਅਰਥ - ਬਡੋ ਬਰਿਆਰੂ=ਵੱਡਾ ਬਲਵਾਨ। ਸੰਸਾਰੂ=ਦੁਨੀਆ।

ਰਾਜਾ ਪਾਰਸ ਨਾਥ ਨੇ ਮਨ ਵਿਚ ਇਸ ਤਰ੍ਹਾਂ ਦਾ ਵਿਚਾਰ ਕੀਤਾ ਅਤੇ ਫਿਰ ਪ੍ਰਗਟ ਰੂਪ ਵਿਚ ਸਭ ਨੂੰ ਸੁਣਾਉਂਦਿਆਂ ਕਿਹਾ। ਮੈਂ ਬੜਾ ਵੱਡਾ ਬਲਵਾਨ ਰਾਜਾ ਹਾਂ ਅਤੇ ਮੈਂ ਸਾਰੇ ਸੰਸਾਰ

ਨੂੰ ਜਿੱਤ ਲਿਆ ਹੈ॥ ੧੨੩॥ ੩੫੦॥

**ਜਿਨਿ ਮੋਕੋ ਇਹ ਬਾਤ ਬਤਾਈ॥ ਤਿਨ ਮੁਹਿ ਜਾਨੁ ਠਗਉਰੀ ਲਾਈ॥**
**ਏ ਦ੍ਵੈ ਬੀਰ ਬਡੇ ਬਰਿਆਰਾ॥ ਇਨ ਜੀਤੇ ਜੀਤੋ ਸੰਸਾਰਾ॥ ੧੨੪॥ ੩੫੧॥**

ਜਿਸ ਵਿਅਕਤੀ ਨੇ ਮੈਨੂੰ ਇਨ੍ਹਾਂ ਦੋਹਾਂ ਸੂਰਬੀਰਾਂ (ਬਿਬੇਕ ਤੇ ਅਬਿਬੇਕ) ਨੂੰ ਜਿੱਤਣ ਦੀ ਗੱਲ ਕਹੀ ਹੈ, ਉਸ ਨੇ ਮਾਨੋ ਵਿਆਕੁਲ ਕਰਕੇ ਮੇਰੇ ਪ੍ਰਾਣਾਂ ਨੂੰ ਠੱਗ ਲਿਆ ਹੈ। ਇਹ ਦੋਵੇਂ ਸੂਰਬੀਰ ਬਹੁਤ ਬਲਵਾਨ ਹਨ, ਇਨ੍ਹਾਂ ਨੂੰ ਜਿੱਤਣ ਨਾਲ ਹੀ ਸਾਰਾ ਸੰਸਾਰ ਜਿਤਿਆ ਕਿਹਾ ਜਾ ਸਕਦਾ ਹੈ ਭਾਵ ਮੈਂ ਇਨ੍ਹਾਂ ਦੋ ਸੂਰਬੀਰਾਂ ਨੂੰ ਜਿੱਤਣ ਤੋਂ ਬਗੈਰ ਹੀ ਕਹੀ ਜਾਂਦਾ ਸੀ ਕਿ ਮੈਂ ਸੰਸਾਰ ਜੇਤੂ ਹਾਂ ਅਤੇ ਭੂਪ ਮੇਧ ਯੱਗ ਕਰਨ ਲੱਗਾ ਸੀ॥ ੧੨੪॥ ੩੫੧॥

**ਅਬ ਮੋ ਤੇ ਏ ਈ ਜਿਨਿ ਜਾਈ॥ ਕਹਿ ਮੁਨਿ ਮੋਹਿ ਕਥਾ ਸਮਝਾਈ॥**
**ਅਬ ਮੈ ਦੇਖ ਬਨਾਵੌ ਚਿਖਾ॥ ਪੈਠੌ ਬੀਚ ਅਗਨਿ ਕੀ ਸਿਖਾ॥ ੧੨੫॥ ੩੫੨॥**

ਹੁਣ ਮੈਥੋਂ ਇਹ ਜਿੱਤੇ ਨਹੀਂ ਜਾਣਗੇ। ਮੁਨੀ ਨੇ ਮੈਨੂੰ ਇਨ੍ਹਾਂ ਦੀ ਕਥਾ ਚੰਗੀ ਤਰ੍ਹਾਂ ਸਮਝਾਈ ਹੈ। ਹੁਣ ਮੈਂ ਸਭ ਦੇ ਵੇਖਦੇ ਵੇਖਦੇ ਚਿਖਾ ਬਣਾਵਾਂਗਾ ਅਤੇ ਅੱਗ ਦੀਆਂ ਲਾਟਾਂ ਵਿਚ ਵੜਕੇ ਬੈਠ ਜਾਵਾਂਗਾ॥ ੧੨੫॥ ੩੫੨॥

**ਚਿਖਾ ਬਨਾਇ ਸ਼ਨਾਨਹਿ ਕਰਾ॥ ਸਭ ਤਨ ਬਸਤ੍ਰ ਤਿਲੋਨਾ ਧਰਾ॥**
**ਬਹੁ ਬਿਧਿ ਲੋਗ ਹਟਕਿ ਕਰਿ ਰਹਾ॥ ਚਟਪਟ ਕਰਿ ਚਰਨਨ ਭੀ ਗਹਾ॥ ੧੨੬॥ ੩੫੩॥**

ਪਦ ਅਰਥ - ਸ਼ਨਾਨਹਿ=ਇਸ਼ਨਾਨ। ਤਿਲੋਨਾ=ਕੇਸਰੀ ਰੰਗ। ਹਟਿਕ=ਰੋਕ।

ਚਿਤਾ ਬਣਾਕੇ, ਉਸ ਇਸ਼ਨਾਨ ਕੀਤਾ ਅਤੇ ਫਿਰ ਆਪਣੇ ਸਰੀਰ ਉਤ ਕੇਸਰੀ ਰੰਗ ਦੇ ਕੱਪੜੇ ਪਾ ਲਏ। ਉਸ ਨੂੰ ਬਹੁਤ ਲੋਕਾਂ ਨੇ ਰੋਕਿਆ ਅਤੇ ਉਸ ਦੇ ਹੱਥ ਪੈਰ ਵੀ ਫੜੇ॥ ੧੨੬॥ ੩੫੩॥

**ਹੀਰ ਚੀਰ ਦੈ ਬਿਧਵਤ ਦਾਨਾ॥ ਮੱਧਿ ਕਟਾਸ ਕਰਾ ਅਸਥਾਨਾ॥**
**ਭਾਂਤ ਅਨਿਕ ਤਨ ਜ੍ਵਾਲ ਜਰਾਈ॥ ਜਰਤ ਨ ਭਈ ਜ੍ਵਾਨ ਸੀਅਰਾਈ॥ ੧੨੭॥ ੩੫੪॥**

ਕਈ ਪ੍ਰਕਾਰ ਦੇ ਹੀਰੇ, ਗਹਿਣੇ ਅਤ ਕੱਪੜੇ ਮਰਿਆਦਾ ਅਨੁਸਾਰ ਲੋਕਾਂ ਨੂੰ ਦਾਨ ਕਰਕੇ, ਰਾਜੇ ਨੇ ਚਿੱਤਾ ਦੇ ਵਿਚਕਾਰ ਆਪਣਾ ਸਥਾਨ ਬਣਾ ਲਿਆ। ਅਨੇਕ ਪ੍ਰਕਾਰ ਦੀਆਂ ਅੱਗਾਂ ਨਾਲ ਆਪਣੇ ਤਨ ਨੂੰ ਸਾੜਿਆ ਪਰ ਅੱਗ ਦੀਆਂ ਲਾਟਾਂ ਉਸ ਨੂੰ ਸਾੜਨ ਦੀ ਥਾਂ ਠੰਡੀਆਂ ਹੋ ਗਈਆਂ॥ ੧੨੭॥ ੩੫੪॥

**ਤੋਮਰ ਛੰਦ॥ ਕਰਿ ਕੋਪ ਪਾਰਸ ਰਾਇ॥ ਕਰ ਆਪ ਅਗਨਿ ਜਰਾਇ॥**
**ਸੋ ਭਈ ਸੀਤਲ ਜ੍ਵਾਲ॥ ਅਤਿ ਕਾਲ ਰੂਪ ਕਰਾਲ॥ ੧੨੮॥ ੩੫੫॥**

**********************************************************************

ਫਿਰ ਗੁੱਸੇ ਵਿਚ ਆ ਕੇ ਪਾਰਸ ਨਾਥ ਨੇ ਆਪਣੇ ਹੱਥ ਨਾਲ ਅੱਗ ਬਾਲੀ, ਜਿਹੜੀ ਵੇਖਣ ਵਿਚ ਤਾਂ ਬਹੁਤ ਵਿਕਰਾਲ ਲੱਗਦੀ ਸੀ, ਪਰ ਉਹ ਵੀ ਠੰਡੀ ਹੋ ਗਈ॥੧੨੮॥੩੫੫॥

**ਤਬ ਜੋਗ ਅਗਨਿ ਨਿਕਾਰਿ॥ ਅਤਿ ਜ੍ਵਲਤ ਰੂਪ ਅਪਾਰਿ॥**
**ਤਬ ਕੀਅਸ ਆਪਨ ਦਾਹ॥ ਪੁਰ ਲਖਤ ਸ਼ਾਹਨ ਸ਼ਾਹ॥੧੨੯॥੩੫੬॥**

ਫਿਰ ਪਾਰਸ ਨਾਥ ਨੇ ਜੋਗ ਅਗਨੀ ਕੱਢ ਕੇ ਚਿਖਾ ਬਾਲ ਲਈ ਜਿਹੜੀ ਅਤਿ ਵਿਕਰਾਲ ਰੂਪ ਨਾਲ ਬਲ ਰਹੀ ਸੀ। ਉਸ ਅੱਗ ਨਾਲ ਉਸ ਆਪਣੇ ਸਰੀਰ ਦਾ ਦਾਹ ਕਰ ਲਿਆ ਅਤੇ ਨਗਰ ਦੇ ਲੋਕ ਉਸ ਮਹਾਨ ਰਾਜੇ ਨੂੰ ਵੇਖਦੇ ਰਹਿ ਗਏ॥੧੨੯॥੩੫੬॥

**ਤਬ ਜਰੀ ਅਗਨਿ ਬਿਸੇਖ॥ ਤ੍ਰਿਨ ਕਾਸਟ ਘਿਰਤ ਅਸੇਖ॥**
**ਤਬ ਜਰਯੋ ਤਾਮਹਿ ਰਾਇ॥ ਭਏ ਭਸਮ ਅਦਭੁਤ ਕਾਇ॥੧੩੦॥੩੫੭॥**

ਪਦ ਅਰਥ - ਤਾਮਹਿ=ਉਸ ਵਿਚ। ਰਾਇ=ਰਾਜਾ ਪਾਰਸ ਨਾਥ। ਅਦਭੁਤ ਕਾਇ=ਅਸਚਰਜ ਸਰੀਰ।

ਤਦ ਅਨੇਕਾਂ ਘਾਹ ਦੇ ਤੀਲਿਆਂ, ਲਕੜਾਂ ਅਤੇ ਘਿਉ ਵਿਚੋਂ ਵਿਸ਼ੇਸ਼ ਅੱਗ ਭੱਭਕ ਉਠੀ। ਉਸ ਵਿਚ ਰਾਜਾ ਪਾਰਸ ਨਾਥ ਸੜ ਗਿਆ। ਉਸ ਦੀ ਸੁੰਦਰ ਅਤੇ ਅਸਚਰਜ ਦੇਹ ਸੁਆਹ ਰੂਪ ਹੋ ਗਈ॥੧੩੦॥੩੫੭॥

**ਕਈ ਦਯੋਸ ਬਰਖ ਪ੍ਰਮਾਨ॥ ਸਲ ਜਰਾ ਜੋਰ ਮਹਾਨ॥**
**ਭਈ ਭੂਤ ਭਸਮੀ ਦੇਹ॥ ਧਨ ਧਾਮ ਛਾਡਯੋ ਨੇਹ॥੧੩੧॥੩੫੮॥**

ਕਈ ਸਾਲਾਂ ਤਕ ਉਹ ਚਿੱਤਾ ਬਲਦੀ ਰਹੀ ਤਦ ਕਿਤੇ ਜਾਕੇ ਰਾਜੇ ਦਾ ਸਰੀਰ ਸੁਆਹ ਰੂਪ ਹੋਇਆ ਅਤੇ ਉਸਦੀ ਆਤਮਾ ਧਨ ਅਤੇ ਘਰ ਦਾ ਸਨੇਹ ਛੱਡ ਕੇ ਚਲੇ ਗਈ॥੧੩੧॥੩੫੮॥

ਇਤਿ ਸ੍ਰੀ ਬਿਚਿਤ੍ਰ ਨਾਟਕ ਗ੍ਰੰਥੇ, ਪਾਰਸ ਮਛੰਦਰ ਸੰਬਾਦੇ ਨ੍ਰਿਪ ਬਿਬੇਕ ਕੇ ਦਲ ਕਥਨੰ, ਪਾਰਸ ਨਾਥ ਰੁਦ੍ਰ ਦੁਤਿਯ ਉਪ ਅਵਤਾਰ ਸਮਾਪਤ ਸਤੁ ਸੁਭਮ ਸਤੁ॥੨॥੧੩੧॥੩੫੮॥

ਸ੍ਰੀ ਬਿਚਿਤਰ ਨਾਟਕ ਗ੍ਰੰਥ,ਪਾਰਸ ਮਛੰਦਰ ਵਾਰਤਾਲਾਪ, ਰਾਜਾ ਬਿਬੇਕ ਅਤੇ ਉਸਦੇ ਦਲ ਦੀ ਕਥਾ ਦਾ ਵਰਣਨ, ਸ਼ਿਵਜੀ ਦਾ ਦੂਸਰਾ ਉੱਪ ਅਵਤਾਰ ਰਾਜਾ ਪਾਰਸ ਨਾਥ ਸਮਾਪਤ॥੨॥੧੩੧॥੩੫੮॥

ਭਾਵਾਰਥ - ਰਾਜੇ ਪਾਰਸ ਨਾਥ ਨੇ ਫਿਰ ਮਛਿੰਦਰ ਮੁਨੀ ਨੂੰ ਪੁਛਿਆ ਕਿ ਜਿਸ ਤਰ੍ਹਾਂ ਪੰਥ ਅਬਿਬੇਕ ਰਾਜੇ ਦੇ ਰੂਪ ਸਰੂਪ, ਕੱਪੜੇ ਰੱਥ ਘੋੜਿਆਂ ਅਤੇ ਯੋਧਿਆਂ ਬਾਰੇ ਵਰਣਨ ਕੀਤਾ ਹੈ ਇਸ ਤਰ੍ਹਾਂ ਹੀ ਬਿਬੇਕ ਰਾਜੇ ਬਾਰੇ ਵੀ ਵਿਸਥਾਰ ਨਾਲ ਦਸਿਆ ਜਾਵੇ। ਉਸ ਦੀ ਗੱਲ ਮੰਨ ਕੇ ਮਛਿੰਦਰ ਨੇ ਬਿਬੇਕ ਰਾਜੇ ਅਤੇ ਉਸ ਦੇ ਯੋਧਿਆਂ ਬਾਰੇ ਦੱਸਿਆ। ਮੁਨੀ ਨੇ ਦੱਸਿਆ ਕਿ ਰਾਜੇ ਬਿਬੇਕ ਦੇ ਸਿਰ ਉਤੇ ਚਿੱਟੇ ਰੰਗ ਦਾ ਤਾਜ ਹੈ ਅਤੇ ਰੱਥ, ਘੋੜੇ ਬਸਤਰ ਅਤੇ ਗਹਿਣੇ ਸਭ ਚਿੱਟੇ ਹਨ। ਉਹ

****************************************************************

ਬਲਵਾਨ ਰਾਜਾ ਹੈ ਅਤੇ ਤਿੰਨਾਂ ਲੋਕਾਂ ਦੇ ਮੁਨੀ ਅਤੇ ਰਾਜੇ ਉਸਦੀ ਪੂਜਾ ਕਰਦੇ ਹਨ। ਉਸਦਾ ਰੱਥ ਹਵਾ ਦੀ ਚਾਲ ਨਾਲ ਚਲਦਾ ਹੈ ਅਤੇ ਉਹ ਬਿਜਲੀ ਵਾਂਗੂੰ ਲਿਸ਼ਕਦਾ ਹੈ। ਉਹ ਜਲ ਥਲ ਉਤੇ ਅਜੇਤੂ, ਅਭੈ ਅਤੇ ਅਤਿ ਉੱਤਮ ਸੂਰਬੀਰ ਮੰਨਿਆ ਜਾਂਦਾ ਹੈ। ਉਸਦੇ ਯੋਧੇ ਵੀ ਬਹੁਤ ਬਲਵਾਨ ਹਨ ਜਿਨ੍ਹਾਂ ਅੱਗੇ ਅਬਿਬੇਕ ਦਾ ਕੋਈ ਯੋਧਾ ਵੀ ਟਿਕ ਨਹੀਂ ਸਕਦਾ ਹੈ। ਸੰਜਮ, ਧੀਰਜ, ਧਰਮ, ਸੁਭ ਚਲਣਾ, ਨੇਮ, ਵਿਗਿਆਨ, ਇਸ਼ਨਾਨ, ਜੋਗ, ਨਿਮ੍ਰਤਾ, ਅਹਿੰਸਾ, ਨਿਆਇ, ਆਦਰ ਆਦਿ ਉਸਦੇ ਅਜਿਤ ਯੋਧੇ ਹਨ।

ਜਦ ਤੋਂ ਉਸ 'ੴ ਅੰਕਾਰ' ਦੇ ਸ਼ਬਦ ਦਾ ਉਚਾਰਨ ਕਰਕੇ ਇਹ ਧਰਤੀ ਬਣਾਈ ਹੈ ਤੱਦ ਤੋਂ ਹੀ ਉਸ ਸਜੇ ਪਾਸੇ ਤੋਂ ਸੱਚ ਦੀ ਉਤਪਤੀ ਕੀਤੀ ਸੀ ਅਤੇ ਖੱਬੇ ਪਾਸੇ ਤੋਂ ਝੂਠ ਦੀ ਸਿਰਜਣਾ ਕੀਤੀ ਸੀ। ਇਹ ਦੋਵੇਂ ਯੋਧੇ ਪੈਦਾ ਹੁੰਦਿਆ ਹੀ ਲੜਨ ਲੱਗ ਪਏ ਅਤੇ ਤਦ ਤੋਂ ਇਨ੍ਹਾਂ ਦਾ ਵੈਰ ਚਲਿਆ ਆ ਰਿਹਾ ਹੈ। ਉਸ ਸਮੇਂ ਤੋਂ ਗਿਆਨ ਅਤੇ ਅਗਿਆਨ ਪੈਦਾ ਹੋ ਗਏ ਜਿਹੜੇ ਆਪਸ ਵਿਚ ਲੜਦੇ ਰਹਿੰਦੇ ਹਨ। ਮਛਿੰਦਰ ਨਾਥ ਮੁਨੀ ਨੂੰ ਰਾਜੇ ਪਾਰਸ ਨਾਥ ਨੂੰ ਬਿਬੇਕ (ਵਿਚਾਰ) ਅਤੇ ਅਬਿਬੇਕ (ਵਿਚਾਰ ਰਹਿਤ) ਨੂੰ ਪ੍ਰਮਾਣਾਂ ਨਾਲ ਸਮਝਾਇਆ। ਇਹ ਦੋਵੇਂ ਯੋਧੇ ਮਨੁੱਖ ਦੇ ਅੰਦਰ ਵਸਦੇ ਹਨ। ਮਨੁੱਖ ਬਾਹਰਲੀ ਦੁਨੀਆਂ ਨੂੰ ਤਾਂ ਆਪਣੇ ਜ਼ੋਰ ਨਾਲ ਜਿੱਤ ਜਾਂਦਾ ਹੈ, ਮਨੁੱਖ ਕਿਸੇ ਸਮੇਂ ਵੀ ਸੰਜਮ ਗਵਾ ਬੈਠਦਾ ਹੈ ਕਿਸੇ ਸਮੇਂ ਵੀ ਕ੍ਰੋਧ ਵਿਚ ਆ ਜਾਂਦਾ ਹੈ ਜਿੰਨੇ ਵੀ ਅਬਿਬੇਕ ਅਤੇ ਬਿਬੇਕ ਦੇ ਯੋਧੇ ਗਿਣੇ ਹਨ, ਇਹ ਮਨੁੱਖੀ ਆਚਰਣ ਦੇ ਲੱਛਣ ਹਨ ਇਨ੍ਹਾਂ ਵਿਚੋਂ ਜਿਹੜੇ ਚੰਗੇ ਹਨ ਉਹ ਬਿਬੇਕ ਦੇ ਰੂਪ ਹਨ ਅਤੇ ਜਿਹੜੇ ਮਾੜੇ ਹਨ ਅਬਿਬੇਕ ਦੇ ਸਾਥੀ ਹਨ। ਮਨੁੱਖ ਦੇ ਅੰਦਰ ਇਨ੍ਹਾਂ ਦੋਹਾਂ ਦੀ ਲੜਾਈ ਹੁੰਦੀ ਰਹਿੰਦੀ ਹੈ। ਮਨੁੱਖ ਇਸ ਲੜਾਈ ਨੂੰ ਬੰਦ ਨਹੀਂ ਕਰਵਾ ਸਕਦਾ।

ਇਸ ਤਰ੍ਹਾਂ ਮੁਨੀ ਮਛਿੰਦਰ ਪਾਰਸ ਨਾਥ ਨੂੰ ਇਹ ਅਨਭਵ ਕਰਾ ਦਿੰਦੇ ਹਨ ਕਿ ਦੁਨੀਆਂ ਵਿਚ ਇਕੋ ਹੀ ਯੋਧਾ ਅਜੇਤੂ ਅਤੇ ਅਮਰ ਹੈ ਅਤੇ ਉਹ ਹੈ ਸਰਬ ਸ਼ਕਤੀਮਾਨ ਪਰਮਾਤਮਾ। ਏਥੇ ਸਾਰੀ ਦੁਨੀਆਂ ਨੂੰ ਕੋਈ ਵੀ ਰਾਜਾ ਨਹੀਂ ਜਿੱਤ ਸਕਦਾ ਕਿਉਂਕਿ ਅਬਿਬੇਕ, ਬਿਬੇਕ ਦੋ ਸ਼ਕਤੀਆਂ ਪ੍ਰਭੂ ਤੋਂ ਬਗੈਰ ਕੋਈ ਨਹੀਂ ਜਿੱਤ ਸਕਿਆ। ਉਹ ਉਸਨੂੰ ਸਮਝਾਉਂਦੇ ਹਨ ਕਿ ਜੇ ਤੂੰ ਭੂਪ-ਮੇਧ ਯੱਗ ਕਰਨਾ ਹੈ ਤਾਂ ਪਹਿਲਾਂ ਆਪਣੇ ਅੰਦਰਲੇ ਅਬਿਬੇਕ ਰਾਜੇ ਨੂੰ ਤਾਂ ਜਿਤ ਲੈ ਤਾਕਿ ਤੂੰ ਇਹ ਕਹਿਣ ਦਾ ਹਕਦਾਰ ਹੋ ਜਾਵੇਂ ਕਿ ਮੈਂ ਸਾਰੇ ਰਾਜੇ ਜਿਤ ਲਏ ਹਨ। ਰਾਜਾ ਮੁਨੀ ਦੇ ਬਚਣ ਸੁਣ ਕੇ ਡਾਵਾਂ ਡੋਲ ਹੋ ਗਿਆ, ਉਸ ਸਾਰੀਆਂ ਆਸ਼ਾਵਾਂ ਨਿਰਾਸ਼ਾਵਾਂ ਨੂੰ ਦਿਲ ਵਿਚੋਂ ਕੱਢ ਦਿੱਤਾ ਉਸ ਆਪਣਾ ਸਭ ਕੁਝ ਤੱਜ ਦਿੱਤਾ ਅਤੇ ਮੁਨੀ ਨੂੰ ਕਹਿਣ ਲੱਗਾ ਕਿ ਜੇ ਮੈਂ ਇਨ੍ਹਾਂ ਹੱਠੀ ਜੋਧਿਆਂ ਨੂੰ ਨਹੀਂ ਜਿੱਤ ਸਕਦਾ ਤਾਂ ਮੇਰਾ ਹੁਣ ਇਸ ਦੁਨੀਆਂ ਵਿਚ ਜੀਉਣ ਦਾ ਕੋਈ ਫਾਇਦਾ ਨਹੀਂ। ਉਸ ਆਪਣੀ ਚਿਤਾ ਆਪ ਤਿਆਰ ਕੀਤੀ ਅਤੇ ਜੀਉਂਦਾ ਹੀ ਅੱਗ ਵਿਚ ਸੜ ਕੇ ਮਰ ਗਿਆ। ਇਸ ਤਰ੍ਹਾਂ ਪਾਰਸ ਨਾਥ ਜਿਹੜਾ ਆਪਣੇ ਆਪ ਤੇ ਏਨਾ ਮਾਣ ਕਰਦਾ ਸੀ ਏਨਾ ਘੁਮੰਡ ਕਰਦਾ ਸੀ, ਸੜ ਕੇ ਸਵਾਹ ਹੋ ਗਿਆ।

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥

# ਸ਼ਬਦ ਹਜ਼ਾਰੇ

**ਰਾਗਿ ਰਾਮਕਲੀ ਪਾਤਿਸ਼ਾਹੀ॥੧੦॥ ਰੇ ਮਨ ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥੧॥ ਰਹਾਉ॥**
**ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ॥**
**ਗਜਾਨ ਗੁਰੂ ਆਤਮ ਉਪਦੇਸ਼ਹੁ ਨਾਮ ਬਿਭੂਤ ਲਗਾਓ॥੧॥**
**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥੨॥**
**ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋ ਲਜਾਵੈ॥**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕੱਹ ਪਾਵੈ॥੩॥੧॥**

ਪਦ ਅਰਥ - ਸਦਨ=ਘਰ। ਜਤ=ਇੰਦ੍ਰਿਆਂ ਨੂੰ ਵੱਸ ਵਿਚ ਰਖਣ ਦਾ ਨਾਮ ਜਤੁ ਹੈ, ਅਤੇ ਜਤੁ ਨੂੰ ਧਾਰਨ ਵਾਲੇ ਨੂੰ ਜਤੀ ਕਹਿੰਦੇ ਹਨ। ਮੰਜਨ=ਇਸ਼ਨਾਨ। ਜੋਗ=ਪਤੰਜਲਿ ਰਿਖਿ ਦਾ ਦਸਿਆ ਹੋਇਆ ਚਿੱਤ ਨੂੰ ਇੱਕਾਗਰ ਕਰਨ ਦਾ ਸਾਧਨ ਜੋਗ ਕਹਾਉਂਦਾ ਹੈ। ਪਰ ਗੁਰਮਤ ਵਿਚ ਨਾਮ ਅਭਿਆਸ ਕਰਕੇ ਕਰਤਾਰ ਵਿਚ ਲੀਣ ਰਹਿਣ ਦਾ ਨਾਮ ਜੋਗ ਹੈ। ਨਖਨ=ਨਹੁੰ । ਨੇਮ=ਪ੍ਰਤਿੱਗਜਾ ਪ੍ਰਣ, ਜੋਗ ਦਾ ਇਕ ਅੰਗ, ਅਰਥਾਤ ਤਪ, ਸੰਤੋਖ, ਪਵਿਤ੍ਰਤਾ ਨੇਮ ਕਹਾਉਂਦਾ ਹੈ। ਨਿਤਨੇਮ ਦੀ ਬਾਣੀ ਦਾ ਨਾਮ ਗੁਰਮਤ ਵਿਚ ਨੇਮ ਹੈ। ਗਯਾਨ=ਭਲੇ ਬੁਰੇ ਦਾ ਯਥਾਰਥ ਜਾਣਨਾ। ਆਤਮ=ਮਨ। ਨਾਮ=ਵਾਹਿਗੁਰੂ ਮੰਤ੍ਰ ਦਾ ਨਿਰੰਤਰ ਸਿਮਰਨ 'ਨਾਮ' ਹੈ। ਬਿਭੂਤ=ਸੁਆਹ। ਅਲਪ=ਥੋੜਾ। ਸੁਲਪ ਸੀ=ਬਹੁਤ ਥੋੜੀ ਜੇਹੀ। ਸੀਲ=ਸ਼ਿਸ਼ਟਾਚਾਰ, ਮਿੱਤ੍ਰਤਾ। ਸੰਤੋਖ=ਸਬਰ, ਲੋਭ ਦਾ ਤਿਆਗ। ਆਤਮ ਤਤ=ਆਪਣੇ ਆਪ ਦੀ ਅਸਲੀਅਤ, ਆਪਣਾ ਅਸਲ ਰੂਪ, ਬ੍ਰਹਮ ਸਰੂਪ। ਕੱਹ=ਨੂੰ।

ਹੇ ਮਨ ! ਇਸ ਤਰ੍ਹਾਂ ਦਾ ਸੰਨਿਆਸ ਧਾਰਨ ਕਰ ਜਿਸ ਵਿਚ ਸਾਰੇ ਘਰਾਂ ਨੂੰ ਬਨ ਦੇ ਸਮਾਨ ਕਰਕੇ ਹੀ ਸਮਝਿਆ ਜਾਵੇ ਅਤੇ ਮਨ ਦੇ ਵਿਚ ਹੀ ਉਦਾਸ ਰਹੁ, ਭਾਵ ਘਰਾਂ ਦੀ ਮਮਤਾ ਤੇ ਪਰਵਾਰ ਦਾ ਮੋਹ ਮਨ ਵਿਚ ਨਾ ਰੱਖ। ਜਤ ਦੀਆਂ ਜਟਾਂ, ਜੋਗ ਦਾ ਇਸ਼ਨਾਨ ਅਤੇ ਨੇਮ ਦੇ ਨੌਂਹ ਵਧਾ ਲੈ। ਗਿਆਨ ਨੂੰ ਗੁਰੂ, ਮਨ ਨੂੰ ਉਪਦੇਸ਼ ਦੇਵੋ ਅਤੇ ਨਾਮ ਜਪਣ ਦੀ ਪਿੰਡੇ ਉਤੇ ਸੁਆਹ ਲਾਓ॥

*********************************************************************

੧॥ ਥੋੜਾ ਖਾਣਾ, ਥੋੜਾ ਜਿਹਾ ਸੌਣਾ, ਦਇਆ ਤੇ ਖਿਮਾ ਨਾਲ ਪ੍ਰੀਤੀ ਧਾਰਨ ਕਰੋ, ਸੀਲ ਤੇ ਸੰਤੋਖ ਨੂੰ ਸਦਾ ਨਿਬਾਹੋ, ਅਤੇ ਤਿੰਨਾ-ਗੁਣਾਂ ਤੋਂ ਅਤੀਤ ਹੋ ਕੇ ਰਹੋ॥੨॥ ਕਾਮ, ਕਰੋਧ, ਹੰਕਾਰ, ਲੋਭ, ਹਠ ਤੇ ਮੋਹ ਨੂੰ ਮਨ ਵਿਚ ਕਦੇ ਵੀ ਨਾ ਲਿਆਵੇਂ, ਤਦ ਹੀ ਆਤਮ ਸਰੂਪ ਨੂੰ ਵੇਖੇਂਗਾ ਅਤੇ ਪਰਮ ਪੁਰਖ ਨੂੰ ਪਾ ਲਵੇਂਗਾ॥੩॥੧॥

**ਰਾਮਕਲੀ ਪਾਤਿਸ਼ਾਹੀ ੧੦॥ ਰੇ ਮਨ ਇਹਿ ਬਿਧਿ ਜੋਗੁ ਕਮਾਓ॥**
**ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜ੍ਹਾਓ॥੧॥ ਰਹਾਉ॥**
**ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ॥**
**ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ॥੧॥**
**ਉਘਟੈ ਤਾਨ ਤਰੰਗ ਰੰਗਿ ਅਤਿ ਗਯਾਨ ਗੀਤ ਬੰਧਾਨੰ॥**
**ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ॥੨॥**
**ਆਤਮ ਉਪਦੇਸ਼ ਭੇਸੁ ਸੰਜਮ ਕੋ ਜਾਪੁ ਸੁ ਅਜਪਾ ਜਾਪੇ॥**
**ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਜਾਪੇ॥੩॥੨॥**

ਸਿੰਙੀ=ਯੋਗੀਆਂ ਦਾ ਵਾਜਾ, ਜੋ ਸਿੰਙ ਦਾ ਹੁੰਦਾ ਹੈ। ਅਕਪਟ=ਅਕੱਪਟਤਾ, ਨਿਰਛੱਲਤਾ, ਕਪਟ ਤੋਂ ਰਹਿਤ ਭਾਵਨਾ। ਕੰਠਲਾ=ਰੁਦ੍ਰਾਖ ਦੇ ਮਣਕਿਆਂ ਦੀ ਕੈਂਠੀ, ਜੋ ਜੋਗੀ ਸਾਧੂ ਗਲ ਵਿਚ ਪਹਿਨਦੇ ਹਨ। ਤਾਤੀ=ਤੰਤ੍ਰੀ ਕਿੰਗਰੀ, ਇਕ ਦੋ ਤਾਰਾ ਵਾਜਾ। ਅਧਾਰੰ=ਝੋਲੀ। ਉਘਟੈ=ਪੈਦਾ ਹੁੰਦਾ ਹੈ। ਤਾਨ ਤਰੰਗ=ਤਾਨ ਦੀ ਲਹਿਰ, ਆਰੋਹੀ: ਖੜਜ ਸਾ ਤੋਂ ਨਿਖਾਦ ਨੀ ਤੱਕ ਸੁਰ ਦਾ ਜਾਣਾ ਅਰੋਹੀ ਤਾਨ ਹੈ, ਅਤੇ ਨਿਖਾਦ ਨੀ ਖੜਜ ਸਾ ਵੱਲ ਹੇਠਾਂ ਨੂੰ ਸੁਰ ਦਾ ਆਉਣਾ ਅਵਰੋਹੀ ਤਾਨ ਹੈ। ਛਕਿ=ਸੋਭਾ ਨਾਲ। ਛਕਿ=ਸੁੰਦਰ ਹੋ ਕੇ। ਬਯੋਮ=ਅਕਾਸ। ਬਿਮਾਨੰ=ਅਕਾਸ਼ ਵਿਚ ਉਡਨ ਵਾਲੇ ਸੁਆਰੀ ਹਵਾਈ ਜਹਾਜ਼। ਸੰਜਮ=ਮਨ ਤੇ ਇੰਦ੍ਰਿਆਂ ਨੂੰ ਵਿਕਾਰਾਂ ਤੋਂ ਰੋਕਣਾ। ਅਜਪਾ ਜਾਪੁ=ਜੀਭ ਤੇ ਸੁਆਸ ਆਦਿ ਦੀ ਸਹਾਇਤਾ ਬਿਨਾ ਕੇਵਲ ਚਿੱਤਬ੍ਰਿਤੀ ਦੁਆਰਾ ਕੀਤਾ ਜਾਪ। ੨ ਆਪ ਮੁਹਾਰੇ ਜਪਿਆ ਜਾਣ ਵਾਲਾ ਮੰਤਰ ਨਾਮ। ਕੰਚਨ=ਸੋਨਾ। ਸੀ=ਜੇਹੀ। ਕਰ=ਹੱਥ।

ਹੇ ਮਨ ! ਇਸ ਤਰ੍ਹਾਂ ਦਾ ਜੋਗ ਕਮਾਓ ਕਿ ਸੱਚ ਸਿੰਙੀ ਹੋਵੇ, ਕਪਟ ਤੋਂ ਰਹਿਤ ਹੋਣਾ ਕੈਂਠੀ ਹੋਵੇ,ਅਤੇ ਧਿਆਨ ਧਾਰਨਾ ਹੀ ਬਿਭੂਤੀ ਹੋਵੇ। ਮਨ ਨੂੰ ਵੱਸ ਕਰਨਾ ਹੱਥ ਵਿਚ ਫੜ ਕਿੰਗਰੀ ਹੋਵੇ, ਅਤੇ ਨਾਮ ਦੀ ਭਿੱਛਾ ਧਾਰਨ ਕਰ ਅਤੇ ਸਰਧਾ ਨੂੰ ਝੋਲੀ ਬਣਾ ਜੋ ਹਰਿ ਤਤੁ ਨੂੰ ਪ੍ਰਾਪਤ ਹੋਣਾ ਹੈ, ਇਹੋ ਇਸਦੀ ਸੁੰਦਰ ਤਾਰ ਵਜੇਗੀ, ਜਿਸ ਤੋਂ ਪ੍ਰੇਮ ਰੂਪ ਸੁੰਦਰ ਰਾਗ ਪੈਦਾ ਹੋਵੇਗਾ॥੧॥ ਜੋ ਪ੍ਰੇਮੀ ਹੋਣਾ ਹੈ, ਏਹੋ ਤਾਨ ਤਰੰਗ ਦਾ ਪੈਦਾ ਹੋਣਾ ਹੈ, ਅਤੇ ਜੋ ਗਿਆਨ ਦੀ ਪ੍ਰਾਪਤੀ ਹੋਣੀ ਹੈ ਇਹੋ ਮਰਯਾਦਾ ਦੇ ਬੰਧਾਨ ਹਨ। ਐਸੀ ਅਵਸਥਾ ਨੂੰ ਦੇਵਤੇ, ਦੈਂਤ ਤੇ ਮੁਨੀ ਵੇਖਕੇ ਹੈਰਾਨ

***************************************************************

ਹੋ ਰਹੇ ਹਨ, ਜੋ ਸੋਭਾ ਵਾਲੇ ਵਿਮਾਨਾਂ ਵਿਚ ਚੜ੍ਹੇ ਹੋਏ ਅਕਾਸ ਵਿਚ ਸੋਭ ਰਹੇ ਹਨ॥ ੨॥ ਮਨ ਨੂੰ ਵੱਸ ਕਰਨਾ ਉਪਦੇਸ਼ ਹੈ, ਸੰਜਮ ਨੂੰ ਧਾਰਨਾ ਭੇਖ ਹੈ, ਅਤੇ ਜੋ ਅਜਪਾ ਜਾਪ ਦਾ ਕਰਨਾ ਹੈ ਏਹੋ ਜਾਪ ਹੈ। ਐਸਾ ਜੋਗ ਕਮਾਉਣ ਨਾਲ ਦੇਹ ਸਦਾ ਸੋਨੇ ਵਰਗੀ ਰਹੇ ਗੀ, ਅਤੇ ਕਦੇ ਵੀ ਕਾਲ ਨਹੀਂ ਬਿਆਪੇਗਾ ਭਾਵ ਜੀਵਨ ਮੁਕਤੀ ਪ੍ਰਾਪਤ ਹੋ ਜਾਏਗੀ॥ ੩॥ ੨॥

**ਰਾਮਕਲੀ ਪਾਤਿਸ਼ਾਹੀ ੧੦॥ ਪ੍ਰਾਨੀ ਪਰਮ ਪੁਰਖ ਪਗਿ ਲਾਗੋ॥**
**ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹ੍ਵੈ ਜਾਗੋ॥ ੧॥ ਰਹਾਉ॥**
**ਔਰਨ ਕਹਾ ਉਪਦੇਸ਼ਤ ਹੈ ਪਸੁ ਤੋਹਿ ਪ੍ਰਬੋਧ ਨ ਲਾਗੋ॥**
**ਸਿੰਚਤ ਕਹਾ ਪਰੇ ਬਿਖਿਯਨ ਕਹ ਕਬਹੂੰ ਬਿਖੈ ਰਸ ਤਯਾਗੋ॥ ੧॥**
**ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ॥**
**ਸੰਗ੍ਰਹਿ ਕਰੋ ਸਦਾ ਸਿਮਰਨ ਕੋ ਪਰਮ ਪਾਪ ਤਜਿ ਭਾਗੋ॥ ੨॥**
**ਜਾ ਤੇ ਦੂਖ ਪਾਪ ਨਹਿ ਭੇਟੈ ਕਾਲ ਜਾਲ ਤੇ ਤਾਗੋ॥**
**ਜੌ ਸੁਖ ਚਾਹੋ ਸਦਾ ਸਭਨ ਕੌ ਤੌ ਹਰਿ ਕੇ ਰਸ ਪਾਗੋ॥ ੩॥ ੩॥**

ਪਦ ਅਰਥ - ਪਰਮ ਪੁਰਖ=ਵਾਹਿਗੁਰੂ, ਨਿਰੰਕਾਰ, ਅਕਾਲ ਪੁਰਖ। ਪਗ=ਚਰਨੀਂ। ਸੁਚਿਤ=ਸੁਚੇਤ। ਔਰਨ=ਹੋਰਨਾਂ ਨੂੰ ਦੂਜਿਆਂ ਨੂੰ। ਪਸੁ=ਅਗਿਆਤ ਪੁਰਸ, ਪਸ਼ੂ ਵਰਗਾ ਬੇਸਮਝ। ਪ੍ਰਬੋਧ=ਉਪਦੇਸ਼। ਸਿੰਚਤ=ਪਾਲਦੇ ਹੋ। ਅਨੁਰਾਗੋ=ਪ੍ਰੇਮ ਕਰੋ। ਸੰਗ੍ਰਹਿ=ਇਕੱਠਾ ਕਰਨਾ। ਪਰਮ ਪਾਪ=ਮਹਾਂ ਪਾਪ,ਗਊ ਦਾ ਮਾਰਨਾ, ਬ੍ਰਾਹਮਣ ਦਾ ਮਾਰਨਾ, ਧੀ ਜਾਂ ਭੈਣ ਦਾ ਮਾਰਨਾ। ੨. ਧੀ ਭੈਣ ਦਾ ਪੈਸਾ ਲੈਣਾ। ੩. ਸੋਨੇ ਦੀ ਚੋਰੀ ਅਤੇ ਗੁਰ ਪਤਨੀ ਦਾ ਗਮਨ ਇਹ ਚਾਰੇ ਕਰਮ ਮਹਾਂ ਪਾਪ ਹਨ। ਪਰ ਗੁਰਮਤ ਵਿਚ ੧. ਕੁਠੇ ਦਾ ਵਰਤਨਾ। ੨. ਕੇਸਾਂ ਜਾਂ ਰੋਮਾਂ ਦਾ ਕਟਾਨਾ। ੩. ਪਰ ਇਸਤਰੀ ਗਮਨ। ੪. ਤਮਾਕੂ ਦਾ ਸੇਵਨ। ਇਹ ਚਾਰੇ ਕਰਮ ਮਹਾਂ ਪਾਪ ਹਨ। ਤਾਗੋ=ਸਮਝ ਵਾਲੇ ਹੋਵੇ। ੨. ਛੁਟ ਜਾਓਗੇ। ਰਸ=ਪ੍ਰੇਮ। ਪਾਗੋ=ਮਗਨ ਹੋ ਜਾਓ।

ਹੇ ਪ੍ਰਾਣੀਓ ! ਅਕਾਲ ਪੁਰਖ ਦੇ ਚਰਨੀ ਲੱਗ ਜਾਓ। ਮੋਹ ਰੂਪ ਨੀਂਦ ਵਿਚ ਕੀ ਸੌਂ ਰਹੇ ਹੋ ? ਕਦੇ ਤਾਂ ਜਾਗਕੇ ਸੁਚੇਤ ਹੋਵੋ ? ਹੇ ਬੇਸਮਝ ! ਹੋਰਨਾਂ ਨੂੰ ਕੀ ਉਪਦੇਸ਼ ਕਰਦਾ ਹੈਂ ? ਤੈਨੂੰ ਆਪ ਨੂੰ ਉਪਦੇਸ਼ ਨਹੀਂ ਲਗਦਾ। ਵਿਸ਼ਿਆਂ ਨੂੰ ਕੀ ਪਿਆ ਸਿੰਜਦਾ ਹੈਂ ? ਕਦੇ ਤਾਂ ਵਿਸ਼ੇ ਵਿਕਾਰਾਂ ਦੇ ਸੁਆਦਾਂ ਨੂੰ ਛੱਡ ਦੇਹੁ॥ ੧॥ ਭਜਨ ਤੋਂ ਬਿਨਾਂ ਜੋ ਨਿਰਾ ਕਰਮ ਦਾ ਕਰਨਾ ਹੈਂ ਇਹਨਾਂ ਨੂੰ ਭਰਮ ਜਿਹਾ ਹੀ ਜਾਣ ਲਵੋ, ਅਤੇ ਧਰਮ ਦੇ ਕਰਮਾਂ ਨਾਲ ਪ੍ਰੇਮ ਕਰੋ, ਸਦਾ ਸਿਮਰਨ ਨੂੰ ਇਕੱਠਾ ਕਰੋ ਅਤੇ ਮਹਾਂ ਪਾਪਾਂ ਨੂੰ ਛਡਕੇ ਇਹਨਾਂ ਤੋਂ ਦੂਰ ਹੋ ਜਾਓ॥ ੨॥ ਜਿਸ ਕਰਕੇ ਦੁਖ ਤੇ ਪਾਪ ਨਹੀਂ ਛੋਹੇਗਾ, ਉਸ ਕਾਲ ਦੇ ਜਾਲ ਦੀ ਸਮਝ ਵਾਲੇ ਹੋਵੇ, ਭਾਵ ਮੌਤ ਨੂੰ ਸਦਾ ਚੇਤੇ ਰਖੋ, ਫਿਰ ਕੋਈ

*******************************************************

ਪਾਪ ਨਹੀਂ ਹੋਵੇਗਾ ਤੇ ਨਾ ਹੀ ਦੁਖ ਮਿਲੇਗਾ ਜੇਕਰ ਸਦਾ ਹੀ ਸਭ ਤਰ੍ਹਾਂ ਦਾ ਸੁਖ ਚਾਹੁੰਦੈ ਹੋ, ਤਾਂ ਹਰੀ ਦੇ ਪ੍ਰੇਮ ਵਿਚ ਮਗਨ ਹੋ ਜਾਓ॥੩॥੩॥

**ਰਾਗੁ ਸੋਰਠਿ ਪਾਤਿਸ਼ਾਹੀ ੧੦॥ ਪ੍ਰਭ ਜੂ ਤੋ ਕਹਿ ਲਾਜ ਹਮਾਰੀ॥**
**ਨੀਲ ਕੰਠ ਨਰਹਰਿ ਨਾਰਾਇਣ ਨੀਲ ਬਸਨ ਬਨਵਾਰੀ॥੧॥ਰਹਾਉ॥**
**ਪਰਮ ਪੁਰਖ ਪਰਮੇਸ਼ੁਰ ਸੁਆਮੀ ਪਾਵਨ ਪਉਨ ਅਹਾਰੀ॥**
**ਮਾਧਵ ਮਹਾ ਜੋਤਿ ਮਧੁਮਰਦਨ ਮਾਨ ਮੁਕੰਦ ਮੁਰਾਰੀ॥੧॥**
**ਨਿਰਬਿਕਾਰ ਨਿਰਜੁਰ ਨਿੰਦ੍ਰਾ ਬਿਨੁ ਨਿਰਬਿਖ ਨਰਕ ਨਿਵਾਰੀ॥**
**ਕ੍ਰਿਪਾਸਿੰਧ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨਕਾਰੀ॥੨॥**
**ਧਨੁਰਪਾਨ ਧ੍ਰਿਤ ਮਾਨ ਧਰਾਧਰ ਅਨਿ ਬਿਕਾਰ ਅਸਿ ਧਾਰੀ॥**
**ਹੌ ਮਤਿ ਮੰਦ ਚਰਨ ਸ਼ਰਨਾਗਤਿ ਕਰਿ ਗਹਿ ਲੇਹੁ ਉਬਾਰੀ॥ ੩॥੧॥੪॥**

ਹੇ ਨੀਲ ਕੰਠ ! 'ਨਰਸਿੰਘ' ਰੂਪ ! ਹੇ ਨਰਾਇਣ ! ਹੇ ਨੀਲੇ ਕਪੜਿਆਂ ਵਾਲੇ ! ਹੇ ਬਨਵਾਰੀ! ਹੇ ਪਰਮ ਪੁਰਖ ! ਹੇ ਪਰਮੇਸਰ ! ਹੇ ਸ੍ਵਾਮੀ ! ਹੇ ਪਾਵਨ ! ਹੇ ਪੌਣ ਅਹਾਰੀ ! ਹੇ ਮਾਧਵ ! ਹੇ ਵਡੀ ਬੁਧਿ ਵਾਲੇ ! ਮਧੁ ਰਾਕਸ਼ ਨੂੰ ਮਾਰਨ ਵਾਲੇ ! ਹੇ ਮਾਨ ਧਾਤਾ ! ਹੇ ਮੁਕਤੀ ਦਾਤੇ ! ਹੇ ਮੁਰ ਦੈਂਤਨੂੰ ਮਾਰਨ ਵਾਲੇ !॥੧॥ ਹੇ ਵਿਕਾਰਾਂ ਤੋਂ ਰਹਿਤ ! ਹੇ ਤਾਪਾਂ ਤੋਂ ਰਹਿਤ ! ਹੇ ਨੀਂਦ ਤੋਂ ਰਹਿਤ ! ਹੇ ਬਿਖ ਤੋਂ ਰਹਿਤ ! ਹੇ ਨਰਕ ਤੋਂ ਬਚਾਉਣ ਵਾਲੇ ! ਹੇ ਕ੍ਰਿਪਾ ਦੇ ਸਮੁੰਦਰ ! ਹੇ ਤਿੰਨਾਂ ਕਾਲਾਂ ਨੂੰ ਵੇਖਣ ਵਾਲੇ ਤੂੰ ਬੁਰੇ ਕਰਮਾਂ ਨੂੰ ਪੂਰੀ ਤਰ੍ਹਾਂ ਨਾਸ ਕਰਨ ਵਾਲਾ ਹੈ॥੨॥ ਹੇ ਹੱਥ ਵਿਚ ਧਨੁਖ ਰਖਣ ਵਾਲੇ ! ਹੇ ਧੀਰਜ ਦੇ ਮਾਨ ! ਹੇ ਧਰਤੀ ਨੂੰ ਧਾਰਨ ਵਾਲੇ ਪ੍ਰਭੂ ਜੀ ਤੈਨੂੰਹੀ ਮੇਰੀ ਸ਼ਰਮ ਹੈ ਅਤੇ ਤੂੰ ਹੀ ਮੇਰੀ ਲਾਜ ਰਖਣੀ ਹੈ। ਹੇ ਵਿਕਾਰਾਂ ਤੋਂ ਰਹਿਤ ! ਹੇ ਤਲਵਾਰ ਧਾਰਨ ਵਾਲੇ ! ਮੈਂ ਮੰਦ ਬੁਧੀ ਵਾਲਾ ਤੇਰੇ ਚਰਨਾਂ ਦੀ ਸਰਨ ਆਇਆ ਹਾਂ ਮੇਰਾ ਮਨ ਰੂਪੀ ਹੱਥ ਫੜਕੇ ਸੰਸਾਰ ਸਮੁੰਦਰ ਤੋਂ ਬਾਹਰ ਕੱਢ ਲਵੋ॥੩॥੧॥੪॥

**ਰਾਗੁ ਕਲਿਆਨਿ ਪਾਤਿਸ਼ਾਹੀ ੧੦॥ ਬਿਨ ਕਰਤਾਰ ਨ ਕਿਰਤਮ ਮਾਨੋ॥**
**ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸੁਰ ਜਾਨੋ॥੧॥**
**ਰਹਾਉ॥ ਕਹਾ ਭਯੋ ਜੋ ਆਨਿ ਜਗਤ ਮੈ ਦਸਕ ਅਸੁਰ ਹਰਿ ਘਾਏ॥**
**ਅਧਿਕ ਪ੍ਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮੁ ਕਹਾਏ॥੧॥**
**ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਸੋ ਕਿਮ ਜਾਤ ਗਿਨਾਯੋ॥**

ਤਾ ਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇ ਨ ਆਯੋ॥ ੨॥
ਕੈਸੇ ਤੋਹਿ ਤਾਰਿ ਹੈ ਸੁਨਿ ਜੜ ਆਪ ਡੁਬਜੋ ਭਵ ਸਾਗਰ॥
ਛੁਟਿ ਹੋ ਕਾਲ ਫਾਸ ਤੇ ਤਬ ਹੀ ਗਹੋ ਸ਼ਰਨਿ ਜਗਤਾਗਰ॥ ੩॥ ੧॥ ੫॥

ਪਦ ਅਰਥ - ਕਰਤਾਰ=ਕਰਤਾ ਅਕਾਲ ਪੁਰਖ। ਕਿਰਤਮ=ਬਣੇ ਹੋਏ, ਵਾਹਿਗੁਰੂ ਦੇ ਕੀਤੇ ਹੋਏ। ਹਰਿ=ਵਿਸ਼ਨੂੰ। ਪਰਪੰਚ=ਆਡੰਬਰ, ਮਾਇਆ ਦਾ ਪਸਾਰਾ, ਜੋ ਲੋਕਾਂ ਨੂੰ ਲੁਭਾਉਣ ਲਈ ਪਸਾਰਿਆ ਜਾਵੇ ਉਸਦਾ ਨਾਮ ਪਰਪੰਚ ਹੈ। ਸਰਬ ਕਾਲ=ਸਾਰਿਆਂ ਨੂੰ ਨਾਸ ਕਰਨ ਵਾਲਾ, ਮਹਾਂ ਕਾਲ। ਅਸਿ=ਤਲਵਾਰ। ਘਾਇ=ਮਾਰ, ਵਾਰ। ਜਗਤਾਗਰ=ਜਗਤ ਦੀ ਖਾਣ, ਵਾਹਿਗੁਰੂ।

ਕਰਤਾਰ ਤੋਂ ਬਿਨਾਂ ਹੋਰ ਕਿਸੇ ਕਰਤਾਰ ਦੇ ਹੋਏ ਨੂੰ ਨਾਂ ਮੰਨੋ। ਜੋ ਸਭ ਦਾ ਮੁੱਢ ਹੈ, ਜੂਨਾਂ ਤੋਂ ਰਹਿਤ ਹੈ, ਜਿੱਤਿਆਂ ਨਹੀਂ ਜਾਂਦਾ ਤੇ ਨਾਸ ਨਹੀਂ ਹੁੰਦਾ, ਅਜੇਹੇ ਗੁਣਾਂ ਵਾਲੇ ਨੂੰ ਪਰਮੇਸ਼ੁਰ ਜਾਣੋ। ਜੇਕਰ ਵਿਸ਼ਨੂੰ ਨੇ ਜਗਤ ਵਿਚ ਆ ਕੇ ਦਸ ਦੈਂਤ ਮਾਰ ਦਿਤੇ ਸਨ ਤਾਂ ਕੀ ਹੋ ਗਿਆ ? ਸਾਰਿਆਂ ਨੂੰ ਬਹੁਤ ਅਡੰਬਰ ਵਿਖਾਕੇ, ਆਪ ਨੂੰ ਬ੍ਰਹਮ ਰੂਪ ਕਹਾਉਨ ਲੱਗ ਪਿਆ ਸੀ ? ॥੧॥ ਉਹ ਸਦਾ ਹੀ ਭੰਨਨ ਤੇ ਘੜਨ ਦੀ ਤਾਕਤ ਵਾਲਾ ਹੈ, ਉਸ ਦਾ ਰੂਪ ਵਿਸ਼ਨੂੰ ਕਿਸ ਤਰ੍ਹਾਂ ਗਿਣਿਆ ਜਾ ਸਕਦਾ ਹੈ ? ਇਸ ਕਰਕੇ ਵਿਸ਼ਨੂੰ ਮਹਾਂ ਕਾਲ ਤੇ ਖੜਗ ਦੇ ਵਾਰ ਤੋਂ ਆਪਨੇ ਆਪ ਨੂੰ ਬਚਾ ਨਹੀਂ ਸੱਕਿਆ ਭਾਵ ਜਦ ਵਿਸ਼ਨੂੰ ਨੂੰ ਮਾਰ ਲੈਣ ਵਾਲਾ ਮਹਾਂ ਕਾਲ ਹੈ, ਤਾਂ ਫੇਰ ਵਿਸ਼ਨੂੰ ਅਜਿਤ ਕਿਵੇਂ ਹੋ ਸਕਦਾ ਹੈ ?॥੨॥ ਹੇ ਮੂਰਖ ! ਧਿਆਨ ਦੇ ਕੇ ਸੁਣ, ਜੋ ਆਪ ਸੰਸਾਰ ਸਮੁੰਦਰ ਵਿਚ ਡੁੱਬ ਚੁੱਕਾ ਹੈ, ਉਹ ਤੈਨੂੰ ਕਿਸ ਤਰ੍ਹਾਂ ਤਾਰੇਗਾ ? ਕਾਲ ਦੀ ਫਾਹੀ ਤੋਂ ਤਦੋਂ ਹੀ ਛੁਟੇਂਗਾ ਜਦੋਂ ਤੂੰ ਵਾਹਿਗੁਰੂ ਦੀ ਸ਼ਰਨ ਪਵੇਂਗਾ॥ ੩॥ ੧॥ ੫॥

## *ਖਿਆਲ ਪਾਤਿਸ਼ਾਹੀ ੧੦॥*

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ॥
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦਾ ਰਹਿਣਾ॥
ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆਂ ਦਾ ਰਹਿਣਾ॥ ੧॥ ੧॥ ੬॥

ਪਦ ਅਰਥ - ਮੁਰੀਦ=ਚੇਲਾ, ਸੇਵਕ। ਰਜਾਈਆਂ=ਗਰਮ ਬਿਸਤਰੇ। ਨਾਗ ਨਿਵਾਸ=ਨਾਗ ਦੇ ਨਿਵਾਸ ਵਿਚ। ਬਿੰਗ=ਕਸਾਈ ਦੀ ਛੁਰੀ ਜਿਹੜੀ ਗਲ ਤੇ ਫਿਰਦੀ ਹੈ। ਖੇੜਿਆਂ=ਉਹ ਪਿੰਡ ਜਿਥੇ ਹੀਰ ਵਿਆਹੀ ਗਈ ਸੀ ਅਤੇ ਰਾਂਝੇ ਨਾਲੋਂ ਵਿਛੜ ਗਈ ਸੀ।

ਉਸ ਪਰਮਾਤਮਾ ਰੂਪੀ ਪਿਆਰੇ ਮਿੱਤਰ ਨੂੰ ਇਸ ਸੇਵਕ ਦਾ ਹਾਲ ਕਹਿਣਾ ਕਿ ਹੇ ਮਿੱਤਰ!

ਤੇਰੇ ਬਗੈਰ ਸੁੰਦਰ ਬਿਸਤਰੇ ਵਰਤੋਂ ਕਰਨਾ ਸਪਾਂ ਦੇ ਨਿਵਾਸ ਵਿਚ ਰਹਿਣ ਦੇ ਬਰਾਬਰ ਹੈ। ਤੇਰੇ ਬਿਨਾਂ ਠੰਡੇ ਪਾਣੀ ਦੀ ਸੁਰਾਹੀ ਸੂਲ ਸਮਾਨ ਹੈ। ਪਿਆਲਾ ਖੰਜਰ ਦੇ ਵਾਂਗ ਹੈ ਅਤੇ ਤੁਹਾਡਾ ਵਿਛੋੜਾ ਕਸਾਈਆਂ ਵਲੋਂ ਦਿੱਤੀ ਗਈ ਘੋਰ ਪੀੜ ਦੇ ਬਰਾਬਰ ਹੈ। ਮੇਰੇ ਲਈ ਤਾਂ ਰਾਂਝੇ ਰੂਪੀ ਮਿੱਤਰ ਦਾ ਕਖਾਂ ਦਾ ਵਿਛਾਉਣਾ ਹੀ ਚੰਗਾ ਹੈ ਅਤੇ ਖੇੜਿਆਂ ਦੇ ਸੁਖਦਾਇਕ ਬਿਸਤਰੇ ਮੇਰੇ ਲਈ ਭੱਠੀ ਸਮਾਨ ਹਨ॥੧॥੧॥੬॥

## ਤਿਲੰਗ ਕਾਫੀ ਪਾਤਿਸ਼ਾਹੀ ੧੦॥ ਕੇਵਲ ਕਾਲਈ ਕਰਤਾਰ॥

**ਆਦਿ ਅੰਤ ਅਨੰਤਿ ਮੂਰਤ ਗੜ੍ਹਨ ਭੰਜਨਹਾਰ॥੧॥ਰਹਾਉ॥**
**ਨਿੰਦ ਉਸਤਤ ਜਉਨ ਕੇ ਸਮ ਸ਼ੱਤ੍ਰ ਮਿੱਤ੍ਰ ਨ ਕੋਇ॥**
**ਕਉਨ ਬਾਟ ਪਰੀ ਤਿਸੈ ਪਥ ਸਾਰਥੀ ਰਥ ਹੋਇ॥੧॥**
**ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ॥**
**ਕਉਨ ਕਾਜ ਕਹਾਹਿੰਗੇ ਤੇ ਆਨਿ ਦੇਵਕਿ ਨੰਦ॥੨॥**
**ਦੇਵ ਦੈਤ ਦਿਸਾ ਵਿਸਾ ਜਿਹ ਕੀਨ ਸ੍ਰਬ ਪਸਾਰ॥**
**ਕਉਨ ਉਪਮਾ ਤਉਨ ਕੋ ਮੁਖ ਲੇਤ ਨਾਮੁ ਮੁਰਾਰ॥੩॥੧॥੭॥**

ਪਦ ਅਰਥ - ਬਾਟ=ਮੁਸੀਬਤ। ਪਥ=ਪਾਰਥ, ਅਰਜਨ। ਸਾਰਥੀ=ਰਥਵਾਹੀ। ਦੇਵਕਿ ਨੰਦ=ਦੇਵਕੀ ਦਾ ਪੁੱਤਰ, ਸ੍ਰੀ ਕ੍ਰਿਸ਼ਨ ਜੀ ਦੀ ਮਾਂ ਦਾ ਨਾਮ 'ਦੇਵਕੀ' ਸੀ। ਦਿਸਾ ਵਿਸਾ=ਚਾਰੇ ਪਾਸੇ ਤੇ ਚਾਰੇ ਕੋਨੇ। ਮੁਰਾਰ=ਮੁਰ ਦੈਂਤ ਨੂੰ ਮਾਰਨ ਵਾਲਾ, ਮੁਰ ਦਾ ਵੈਰੀ, ਕ੍ਰਿਸ਼ਨ। ਕੇਵਲ=ਇਕੋ ਇਕ।

ਇਕੋ ਇਕ ਕਾਲ ਹੀ ਸਭ ਦਾ ਕਰਤਾ ਹੈ। ਜੋ ਮੁੱਢ ਤੋਂ ਅਖੀਰ ਤੱਕ ਅਨੇਕਾਂ ਜੀਵ ਰੂਪੀ ਮੂਰਤੀਆਂ ਨੂੰ ਬਣਾਉਣ ਤੇ ਢਾਹਣ ਵਾਲਾ ਹੈ। ਜਿਸਨੂੰ ਨਿੰਦਾ ਤੇ ਉਸਤਤਿ ਇਕ ਸਾਰ ਹੈ ਅਤੇ ਵੈਰੀ-ਮਿਤਰ ਜਿਸਦਾ ਕੋਈ ਵੀ ਨਹੀਂ ਹੈ, ਉਸਨੂੰ ਕਿਹੜੀ ਬਿਪਤਾ ਪਈ ਸੀ, ਜੋ ਆਕੇ ਅਰਜਨ ਦੇ ਰੱਥ ਦਾ ਰਥਵਾਹੀ ਬਣਦਾ॥੧॥ ਜਿਸ ਮੁਕਤੀ ਦਾਤੇ ਦਾ ਕੋਈ ਮਾਂ, ਪਿਉ, ਜਾਤਿ ਬਰਾਦਰੀ ਤੇ ਪੁੱਤਰ ਪੋਤਰਾ ਨਹੀਂ ਹੈ, ਉਹ ਕਿਸ ਵਾਸਤੇ ਆਣਕੇ ਦੇਵਕੀ ਦਾ ਪੁੱਤਰ ਕਹਾਇਆ ?॥੨॥ ਜਿਸਨੇ ਦੇਵਤੇ, ਦੈਂਤ ਤੇ ਚਾਰ ਚੁਫੇਰੇ ਪਸਾਰ ਕੀਤਾ ਹੈ,ਉਸਦੀ ਇਹ ਕਿਹੜੀ ਉਪਮਾ ਹੈ ਜੋ ਤੂੰ ਮੂੰਹੋਂ ਉਸਦਾ ਨਾਮ 'ਮੁਰਾਰੀ' ਲੈ ਰਿਹਾ ਹੈਂ ? ਭਾਵ ਜੋ ਤੂੰ ਮੁਰਾਰੀ ਨਾਮ ਕਹਿਕੇ ਉਸਦੀ ਉਪਮਾਂ ਕਹਿ ਰਿਹਾ ਹੈ, ਇਹ ਉਪਮਾਂ ਨਹੀਂ ਸਗੋਂ ਨਿੰਦਾ ਹੈ॥੩॥੧॥੭॥

## ਰਾਗੁ ਬਿਲਾਵਲ ਪਾਤਿਸ਼ਾਹੀ ੧੦॥ ਸੋ ਕਿਮ ਮਾਨਸ ਰੂਪ ਕਹਾਏ।

**ਸਿੱਧ ਸਮਾਧ ਸਾਧ ਕਰ ਹਾਰੇ ਕਯੋਹੂੰ ਨ ਦੇਖਨ ਪਾਏ॥ ੧॥ ਰਹਾਉ॥**
**ਨਾਰਦ ਬਿਆਸ ਪਰਾਸਰ ਧ੍ਰੂਅ ਸੇ ਧਯਾਵਤ ਧਯਾਨ ਲਗਾਏ॥**
**ਬੇਦ ਪੁਰਾਨ ਹਾਰ ਹਠ ਛਾਡਿਓ ਤਦਪਿ ਧਯਾਨ ਨ ਆਏ॥ ੧॥**
**ਦਾਨਵ ਦੇਵ ਪਿਸਾਚ ਪ੍ਰੇਤ ਤੇ ਨੇਤਹਿ ਨੇਤਿ ਕਹਾਏ॥**
**ਸੂਛਮ ਤੇ ਸੂਛਮ ਕਰ ਚੀਨੇ ਬ੍ਰਿੱਧਨ ਬ੍ਰਿੱਧ ਬਤਾਏ॥ ੨॥**
**ਭੂਮ ਅਕਾਸ਼ ਪਤਾਲ ਸਭੌ ਸਜਿ ਏਕ ਅਨੇਕ ਸਦਾਏ॥**
**ਸੋ ਨਰ ਕਾਲ ਫਾਸ ਤੇ ਬਾਚੇ ਜੋ ਹਰਿ ਸ਼ਰਣ ਸਿਧਾਏ॥ ੩॥ ੧॥ ੮॥**

ਪਦ ਅਰਥ - ਕਯਹੂੰ=ਕਿਸ ਤਰ੍ਹਾਂ ਵੀ। ਦੇਖਸ=ਦਰਸ਼ਨ। ਸੂਛਮ=ਬਹੁਤ ਹੀ ਬ੍ਰੀਕ, ਪ੍ਰਮਾਣੂ ਸਮਾਨ, ਵਾਲ ਦੀ ਨੋਕ ਦੇ ਸੌਵੇਂ ਹਿੱਸੇ ਤੁੱਲ। ਬ੍ਰਿਧਨ=ਵਡਿਆਂ ਤੋਂ। ਬ੍ਰਿਧ=ਵੱਡਾ। ਸਦਾਏ=ਕਹਾ ਰਿਹਾ ਹੈ। ਸਿਧਾਏ=ਗਏ ਹਨ। ਤੇ=ਉਸਨੂੰ।

ਉਸਨੂੰ ਕਿਸ ਤਰ੍ਹਾਂ ਮਨੁੱਖ ਰੂਪ ਕਿਹਾ ਜਾ ਸਕਦਾ ਹੈ ? ਜਿਸਦੇ ਦਰਸ਼ਨ ਲਈ ਸਿਧ ਲੋਕ ਸਮਾਧੀ ਦੀ ਸਾਧਨਾ ਕਰਦੇ ਕਰਦੇ ਥੱਕ ਗਏ ਹਨ, ਪਰ ਕਿਸੇ ਤਰ੍ਹਾਂ ਵੀ ਦਰਸ਼ਨ ਨਹੀਂ ਕਰ ਸਕੇ ਹਨ। ਨਾਰਦ ਵਿਆਸ ਪਰਾਸ਼ਰ ਤੇ ਧਰੂਹ ਵਰਗੇ ਭਗਤਾਂ ਨੇ ਧਿਆਨ ਲਾਕੇ ਜਿਸਦਾ ਸਿਮਰਨ ਕੀਤਾ ਹੈ ਅਤੇ ਵੇਦਾਂ ਤੇ ਪੁਰਾਨਾਂ ਵਾਲਿਆਂ ਨੇ ਹਠ ਛੱਡ ਕੇ ਹਾਰ ਮੰਨ ਲਈ ਹੈ। ਪਰ ਫਿਰ ਵੀ ਉਨ੍ਹਾਂ ਦੇ ਧਿਆਨ ਵਿਚ ਨਹੀਂ ਆ ਸਕਿਆ ਹੈ॥ ੧॥ ਦਾਨਵ, ਦੈਂਤ ਤੇ ਪ੍ਰੇਤ ਵੀ ਉਸਨੂੰ ਬੇਅੰਤ ਹੀ ਬੇਅੰਤ ਕਹਿੰਦੇ ਹਨ। ਛੋਟੇ ਜੀਵਾਂ ਨੇ ਉਸਨੂੰ ਛੋਟਾਂ ਦੱਸਿਆ ਅਤੇ ਵੱਡੇ ਜੀਵਾਂ ਨੇ ਉਸਨੂੰ ਬਹੁਤ ਵੱਡਾ ਕਿਹਾ ਹੈ॥ ੨॥ ਧਰਤੀ, ਅਕਾਸ਼ ਤੇ ਪਤਾਲ ਆਦਿਕ ਸਭ ਕੁਛ ਬਣਾਕੇ ਇਕ ਤੋਂ ਅਨੇਕ ਕਹਾਉਂਦਾ ਹੈ। ਉਹੀ ਪੁਰਸ਼ ਕਾਲ ਦੀ ਫਾਹੀ ਤੋਂ ਬਚੇ ਹਨ, ਜੋ ਹਰੀ ਦੀ ਸ਼ਰਣ ਵਿਚ ਆ ਗਏ ਹਨ॥ ੩॥ ੧॥ ੮॥

**ਰਾਗੁ ਦੇਵਗੰਧਾਰੀ ਪਾਤਿਸ਼ਾਹੀ ੧੦॥ ਇਕ ਬਿਨ ਦੂਸਰ ਸੋ ਨ ਚਿਨਾਰ॥**
**ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ॥ ੧॥ ਰਹਾਉ॥**
**ਕਹਾ ਭਇਓ ਜੋ ਅਤਿ ਹਿਤ ਚਿਤ ਕਰ ਬਹੁਬਿਧਿ ਸਿਲਾ ਪੁਜਾਈ॥**
**ਪਾਨ ਥਕੇ ਪਾਹਿਨ ਕੱਹ ਪਰਸਤ ਕਛੁ ਕਰ ਸਿੱਧ ਨ ਆਈ॥ ੧॥**
**ਅੱਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈਹੈ॥**
**ਤਾ ਮੈ ਕਹਾਂ ਸਿੱਧ ਹੈ ਰੇ ਜੜ ਤੋਹਿ ਕਛੂ ਬਰ ਦੈ ਹੈ॥ ੨॥**

*******************************************************

**ਜੌ ਜਿਯ ਹੋਤ ਦੇਤ ਕਛੁ ਤੁਹਿ ਕਰ ਮਨ ਬਚ ਕਰਮ ਬਿਚਾਰ॥**
**ਕੇਵਲ ਏਕ ਸ਼ਰਣਿ ਸੁਆਮੀ ਬਿਨ ਯੌ ਨਹਿ ਕਤਹਿ ਉਧਾਰ॥ ੩॥ ੧॥ ੯॥**

ਪਦ ਅਰਥ - ਚਿਨਾਰ=ਪਛਾਣੋ। ਹਿਤ=ਪ੍ਰੇਮ। ਸਿਲਾ=ਸ਼ਿਵਲਿੰਗ ਜਾਂ ਠਾਕਰ ਆਦਿਕ ਪੱਥਰ। ਪਾਨ ਥਕੇ=ਹੱਥ ਥੱਕ ਗਏ। ਪਾਹਿਨ ਕਹ=ਪੱਥਰਾਂ ਨੂੰ। ਪਰਸਤ=ਪੂਜਾ ਕਰਦਿਆਂ। ਅਛਤ=ਚਾਵਲ। ਧੂਪ ਦੀਪ=ਆਰਤੀ। ਸਿਧ=ਵਸਤੂ, ਜਿੰਦ। ਬਚ=ਬਾਣੀ। ਕਰਮ=ਕ੍ਰਮ, ਸਰੀਰ। ਕੇਵਲ=ਨਿਰੋਲ, ਸ਼ੁੱਧ।

ਉਸ ਇਕ ਤੋਂ ਬਿਨਾਂ ਹੋਰ ਕਿਸੇ ਦੂਜੇ ਨੂੰ ਨ ਪਛਾਣੋ। ਜੋ ਪ੍ਰਭੂ ਸਦਾ ਹੀ ਬਣਾਉਣ ਤੇ ਢਾਹੁਣ ਦੀ ਤਾਕਤ ਵਾਲਾ ਹੈ, ਉਹ ਕਰਤਾਰ ਸਭ ਕੁਝ ਜਾਣਦਾ ਹੈ। ਜੇ ਵੱਡੇ ਪ੍ਰੇਮ ਨਾਲ ਬਹੁਤ ਤਰ੍ਹਾਂ ਦੇ ਪੱਥਰਾਂ ਦੀ ਪੂਜਾ ਕੀਤੀ, ਤਾਂ ਕੀ ਹੋ ਗਿਆ ? ਪੱਥਰਾਂ ਨੂੰ ਪੂਜਦਿਆਂ ਪੂਜਦਿਆਂ ਹੱਥ ਥੱਕ ਜਾਂਦੇ ਹਨ, ਪਰ ਕਦੇ ਵੀ ਕਿਸੇ ਦੀ ਕੋਈ ਵੀ ਮਨੋ ਕਾਮਨਾ ਸਿੱਧ ਨਹੀਂ ਹੋਈ ਹੈ॥ ੧॥ ਮਨੁਖ ਚਾਵਲ, ਧੂਪ ਤੇ ਦੀਵੇ ਆਦਿਕ ਅਨੇਕਾਂ ਪਦਾਰਥਾਂ ਨੂੰ ਅਰਪਨ ਕਰਦਾ ਹੈ, ਪਰ ਪੱਥਰ ਕੁਝ ਵੀ ਨਹੀਂ ਖਾਂਦਾ ! ਹੇ ਮੂਰਖ ! ਉਸ ਵਿਚ ਕੇਹੜੀ ਸਿੱਧੀ ਹੈ, ਜਿਹੜੀ ਤੈਨੂੰ ਕੋਈ 'ਵਰ' ਦੇ ਦੇਵੇਗਾ॥ ੨॥ ਜੇ ਪੱਥਰ ਜੀਊਂਦਾ ਹੋਵੇ, ਤਾਂ ਤੈਨੂੰ ਕੁਝ ਜ਼ਰੂਰ ਦੇਵੇ, ਇਸ ਗੱਲ ਨੂੰ ਮਨ, ਬਾਣੀ ਤੇ ਸਰੀਰ ਕਰਕੇ ਵੀਚਾਰ ਲੈ ਕਿ ਇਕ ਸੁਆਮੀ ਦੀ ਸ਼ਰਨ ਵਿਚ ਆਏ ਬਿਨਾਂ, ਹੋਰ ਕਿਸੇ ਤਰ੍ਹਾਂ ਵੀ ਉਧਾਰ ਨਹੀਂ ਹੋਵੇਗਾ॥ ੩॥ ੧॥ ੯॥

**ਰਾਗੁ ਦੇਵਗੰਧਾਰੀ ਪਾਤਿਸ਼ਾਹੀ ੧੦॥ ਬਿਨ ਹਰਿ ਨਾਮ ਨ ਬਾਚਨ ਪੈਹੈ॥**
**ਚੌਦਹ ਲੋਕ ਜਾਹਿ ਬਸਿ ਕੀਨੇ ਤਾਂ ਤੇ ਕਹਾਂ ਪਲੈ ਹੈ॥ ੧॥ ਰਹਾਉ॥**
**ਰਾਮ ਰਹੀਮ ਉਬਾਰ ਨ ਸਕਿ ਹੈਂ ਜਾਕਰ ਨਾਮ ਰਟੈ ਹੈਂ॥**
**ਬ੍ਰਹਮਾ ਬਿਸ਼ਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਭੈ ਹੈਂ॥ ੧॥**
**ਬੇਦ ਪੁਰਾਨ ਕੁਰਾਨ ਸਭੈ ਮਤ ਜਾਕਹ ਨੇਤਿ ਕਹੈ ਹੈਂ॥**
**ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਿਆਵਤ ਧਿਆਨ ਨ ਐਹੈਂ॥ ੨॥**
**ਜਾਕਰ ਰੂਪ ਰੰਗ ਨਹਿ ਜਨਿਯਤ ਸੋ ਕਿਮ ਸਯਾਮ ਕਹੈ ਹੈਂ॥**
**ਛੂਟਹੋ ਕਾਲ ਜਾਲ ਤੇ ਤਬ ਹੀ ਤਾਹਿ ਚਰਨ ਲਪਟੈ ਹੈਂ॥ ੩॥ ੨॥ ੧੦॥**

ਪਲੈ ਹੈ=ਭੱਜਕੇ ਜਾਂਦਾ ਹੈ ?। ਰਟੈ ਹੈਂ=ਜਪਦਾ ਹੈ। ਰੁਦ੍ਰ=ਸ਼ਿਵਜੀ। ਫਨਿੰਦ੍ਰ=ਸ਼ੇਸਨਾਗ। ਕਲਪ=ਬ੍ਰਹਮਾ ਦਾ ਇਕ ਦਿਨ, ਜੋ ੪੩੨੦੦੦੦੦੦੦ ਵਰ੍ਹੇ ਦਾ ਹੁੰਦਾ ਹੈ. ਬ੍ਰਹਮ ਦੇ ਇਕ ਦਿਨ ਵਿਚ ਚੌਦਾਂ ਇੰਦ੍ਰ ਰਾਜ ਭੋਗਕੇ ਮਰ ਜਾਂਦੇ ਹਨ, ਯਥਾ-"ਚਉਦਹ ਇੰਦ੍ਰ ਵਿਣਾਸ ਕਾਲ ਬ੍ਰਹਮੇ ਦਾ ਇਕ ਦਿਵਸ ਬਿਤਾਵੈ ॥

ਹਰਿ ਨਾਮ ਜੱਪਣ ਤੋਂ ਬਿਨਾਂ ਕੋਈ ਵੀ ਬਚ ਨਹੀਂ ਪਾਏਗਾ। ਜਿਸ ਕਾਲ ਨੇ ਚੌਦਾਂ ਲੋਕ

ਵੱਸ ਵਿਚ ਕੀਤੇ ਹੋਏ ਹਨ, ਉਸ ਤੋਂ ਭੱਜ ਕੇ ਕਿਥੇ ਜਾਏਗਾ ? ਰਾਮ ਤੇ ਰਹੀਮ ਜਿਨ੍ਹਾਂ ਦੇ ਤੂੰ ਨਾਂ ਰੱਟਦਾ ਹੈ, ਉਹ ਵੀ ਤੈਨੂੰ ਛੁਡਾ ਨਹੀਂ ਸਕਣਗੇ ਭਾਵ ਤੇਰਾ ਉਧਾਰ ਨਹੀਂ ਕਰ ਸਕਣਗੇ। ਬ੍ਰਹਮਾ, ਵਿਸ਼ਨੂੰ ਸ਼ਿਵਜੀ, ਸੂਰਜ ਤੇ ਚੰਦ੍ਰਮਾ ਸਾਰੇ ਹੀ ਕਾਲ ਦੇ ਵੱਸ ਵਿਚ ਹਨ॥੧॥ ਬੇਦ, ਕੁਰਾਨ ਤੇ ਪੁਰਾਨ ਆਦਿ ਗ੍ਰੰਥ ਅਤੇ ਹੋਰ ਸਾਰੇ ਹੀ ਮੱਤ ਉਸਨੂੰ ਬੇਅੰਤ ਬੇਅੰਤ ਕਹਿੰਦੇ ਹਨ। ਇੰਦਰ, ਮਹਾਂ ਮੁਨੀ ਤੇ ਸ਼ੇਸ਼ਨਾਗ ਆਦਿਕ ਬਹੁਤ ਕਲਪਾਂ ਤਕ ਜਿਸਨੂੰ ਧਿਆਉਂਦੇ ਰਹੇ ਹਨ, ਪਰ ਉਹ ਫੇਰ ਵੀ ਧਿਆਨ ਵਿਚ ਨਹੀਂ ਆਇਆ॥੨॥ ਹੇ ਜੀਵ ! ਜਿਸ ਦਾ ਤੂੰ ਰੂਪ ਰੰਗ ਜਾਣਦਾ ਹੀ ਨਹੀਂ ਉਸਨੂੰ ਤੂੰ ਕਿਸ ਤਰ੍ਹਾਂ 'ਸ਼ਿਆਮ ਸੁੰਦਰ' ਕਹਿੰਦਾ ਹੈਂ ? ਹੇ ਬੰਦੇ ! ਤੂੰ ਕਾਲ ਦੇ ਜਾਲ ਤੋਂ ਤ੍ਰਦ ਹੀ ਛੁਟੇਂਗਾ, ਜਦ ਤੂੰ ਉਸ ਨਿਰੰਕਾਰ ਦੇ ਚਰਨਾਂ ਨਾਲ ਲਿਪਟ ਜਾਏਂਗਾ। ੩॥੨॥੧੦॥

੧ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥

# ਤੇਤੀ ਸਵੈਯੇ

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦

**ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੇ॥**
**ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥ ੧॥**

ਪਦ ਅਰਥ - ਜਾਗਤ ਜੋਤਿ=ਚੇਤਨ ਪ੍ਰਕਾਸ਼। ਨਿਸ ਬਾਸੁਰ=ਦਿਨ ਰਾਤ। ਪ੍ਰਤੀਤ=ਨਿਸਚਾ ਘਟ ਮੈ=ਦਿਲ ਵਿਚ।

ਸੱਚਾ ਸਿੱਖ ਉਹੀ ਹੈ ਜਿਹੜਾ ਕਿ ਕੇਵਲ ਇਕ ਚੇਤਨ ਪ੍ਰਕਾਸ਼ ਪਰਮਾਤਮਾ ਦਾ ਸਦਾ ਸਿਮਰਨ ਕਰਦਾ ਹੈ ਅਤੇ ਉਸ ਇਕ ਤੋਂ ਬਗੈਰ ਹੋਰ ਕਿਸੇ ਨੂੰ ਵੀ ਦਿਲ ਵਿਚ ਨਹੀਂ ਲਿਆਉਂਦਾ। ਉਹ ਪਰਮਾਤਮਾ ਨੂੰ ਪੂਰਨ ਨਿਸਚੇ ਨਾਲ ਪ੍ਰੇਮ ਕਰਦਾ ਹੈ ਅਤੇ ਵਰਤ, ਕਬਰ, ਮੜੀ, ਮਠ ਆਦਿ ਨੂੰ ਭੁੱਲ ਕੇ ਵੀ ਨਹੀਂ ਮੰਨਦਾ। ਉਹ ਇਕ ਪਰਮਾਤਮਾ ਦੇ ਨਾਂ ਤੋਂ ਬਗੈਰ, ਤੀਰਥ ਇਸ਼ਨਾਨ, ਦਾਨ, ਦਇਆ, ਤਪ ਆਦਿ ਕਿਸੇ ਨੂੰ ਵੀ ਨਹੀਂ ਪਛਾਣਦਾ ਹੈ। ਇਸ ਤਰ੍ਹਾਂ ਕਰਨ ਨਾਲ ਜਦ ਪੂਰਨ ਜੋਤ ਹਿਰਦੇ ਵਿਚ ਜਗਦੀ ਹੈ ਤਦ ਸ਼ੁਧ ਸਰੂਪ ਖਾਲਸ ਤੱਤ ਦਾ ਅਨਭਵ ਕਰਦਾ ਹੈ॥ ੧॥

**ਸੱਤਿ ਸਦੈਵ ਸਰੂਪ ਸਤੱਬ੍ਰਤ ਆਦਿ ਅਨਾਦਿ ਅਗਾਧ ਅਜੈ ਹੈ॥**
**ਦਾਨ ਦਯਾ ਦਮ ਸੰਜਮ ਨੇਮ ਜਤੱਬ੍ਰਤ ਸੀਲ ਸੁਬ੍ਰਿਤ ਅਬੈ ਹੈ॥**
**ਆਦਿ ਅਨੀਲ ਅਨਾਦਿ ਅਨਾਹਦ ਆਪਿ ਅਦ੍ਵੈਖ ਅਭੇਵ ਅਭੈ ਹੈ॥**
**ਰੂਪ ਅਰੂਪ ਅਰੇਖ ਜਰਾਰਦਨ ਦੀਨ ਦਯਾਲ ਕ੍ਰਿਪਾਲ ਭਏ ਹੈ॥ ੨॥**

ਪਦ ਅਰਥ - ਜਰਾਰਦਨ=ਬੁਢੇਪੇ ਦੇ ਮਿਟਾਉਣ ਵਾਲਾ, ਅੰਮ੍ਰਿਤ, ਮੁਕਤੀ ਦਾਤਾ।

ਉਹ ਸਦਾ ਹੀ ਸੱਤ ਸਰੂਪ, ਸਤਬ੍ਰਤ, ਸਭ ਦਾ ਮੁੱਢ, ਆਦਿ ਰਹਿਤ, ਅਥਾਹ ਅਤੇ ਅਜਿਤ

ਹੈ। ਦਾਨ, ਦਇਆ, ਤਪ, ਸੰਜਮ, ਨਿਯਮ, ਜਤੱਬ੍ਰਤ, ਸਾਂਤਭਾਵ, ਨੇਕ ਆਚਰਣ ਆਦਿ ਸਭ ਉਸਨੂੰ ਜਾਣਨ ਦੇ ਵਸੀਲੇ ਹਨ। ਉਹ ਸੰਸਾਰ ਦਾ ਮੁੱਢ, ਰੰਗ ਰਹਿਤ, ਆਦਿ ਰਹਿਤ, ਨਾਸ ਰਹਿਤ, ਦੋਖ ਰਹਿਤ, ਭੇਖ ਰਹਿਤ ਅਤੇ ਡਰ ਤੋਂ ਪਰੇ ਹੈ। ਉਹੀ ਰੂਪਵਾਲਾ ਰੂਪਰਹਿਤ, ਰੇਖਾ ਰਹਿਤ, ਸਦਾ ਹੀ ਜਵਾਨ ਰਹਿਣ ਵਾਲਾ, ਦਿਆਲੂ ਅਤੇ ਕਿਰਪਾਲੂ ਹੈ॥ ੨॥

**ਆਦਿ ਅਦ੍ਵੈਖ ਅਭੇਖ ਮਹਾ ਪ੍ਰਭ ਸੱਤਿ ਸਰੂਪ ਸੁ ਜੋਤ ਪ੍ਰਕਾਸੀ॥**
**ਪੂਰ ਰਹਯੋ ਸਭ ਹੀ ਘਟ ਕੈ ਪਟ ਤੱਤ ਸਮਾਧਿ ਸੁਭਾਵ ਪ੍ਰਨਾਸੀ॥**
**ਆਦਿ ਜੁਗਾਦਿ ਜਗਾਦਿ ਤੁਹੀ ਪ੍ਰਭ ਫੈਲ ਰਹਜੋ ਸਭ ਅੰਤਰਿ ਬਾਸੀ॥**
**ਦੀਨ ਦਯਾਲ ਕ੍ਰਿਪਾਲ ਕ੍ਰਿਪਾ ਕਰ ਆਦਿ ਅਜੋਨਿ ਅਜੈ ਅਬਿਨਾਸੀ॥ ੩॥**

ਪਦ ਅਰਥ - ਜੋਤ=ਪ੍ਰਕਾਸ਼ ਵਾਲੀ ਵਸਤੂ, ਸੂਰਜ ਚੰਦ ਤੇ ਅਗਨੀ ਆਦਿਕ। ਘਟ=ਹਿਰਦਾ। ਪਟ=ਤਖਤ, ਪਰਦਾ। ਤੱਤ=ਪੰਜ ਤਤ੍ਹ ਪ੍ਰਿਥਵੀ ਜਲ, ਤੇਜ, ਵਾਯੂ ਤੇ ਅਕਾਸ਼, ਜੋ ਜਗਤ ਦਾ ਮੂਲ ਕਾਰਣ ਹਨ। ਸਮਾਧਿ ਸੁਭਾਵ=ਸਥਿਰਤਾ ਰੂਪ ਪ੍ਰਕ੍ਰਿਤੀ, ਅਡੋਲ ਟਿਕਨ ਦੀ ਆਦਤ, ਸਮਾਧੀ ਤੇ ਸੁਭਾਵ। ਪ੍ਰਨਾਸੀ=ਸੰਘਾਰ ਕਰਤਾ, ਪੂਰੀ ਤਰ੍ਹਾਂ ਨਾਸ ਕਰਨ ਵਾਲਾ। ਕ੍ਰਿਪਾਕਰ=ਕ੍ਰਿਪਾ ਦੀ ਖਾਣੀ, ਵੱਡਾ ਕ੍ਰਿਪਾਲੂ।

ਉਹ ਪ੍ਰਭੂ ਮੁੱਢ ਤੋਂ ਹੀ ਦੋਖ ਰਹਿਤ, ਭੇਖ ਰਹਿਤ, ਸੱਤ ਸਰੂਪ ਅਤੇ ਪ੍ਰਕਾਸ਼ਮਈ ਜੋਤ ਵਾਲਾ ਹੈ। ਉਹ ਸਾਰਿਆਂ ਦਾ ਨਾਸ ਕਰਨ ਵਾਲਾ ਪ੍ਰਭੂ ਸਾਰਿਆਂ ਦੇ ਹਿਰਦਿਆਂ ਵਿਚ ਅਡੋਲ ਟਿਕਿਆ ਹੈ। ਹੇ ਪ੍ਰਭੂ ! ਤੂੰ ਹੀ ਮੁੱਢ ਹੈਂ, ਜੁੱਗਾਂ ਦਾ ਮੁਢ ਹੈਂ, ਜਗਤ ਦਾ ਮੁੱਢ ਹੈ, ਅਤੇ ਤੂੰ ਹੀ ਸਭ ਜਗ੍ਹਾਂ ਵਿਚ ਫੈਲ ਰਿਹਾ ਹੈਂ ਅਤੇ ਸਭ ਦੇ ਅੰਦਰ ਵੱਸ ਰਿਹਾ ਹੈਂ। ਹੇ ਦੀਨ ਦਿਆਲ ! ਹੇ ਕ੍ਰਿਪਾ ਦੀ ਖਾਣ ਰੂਪ ਕ੍ਰਿਪਾਲੂ ! ਹੇ ਆਦ ਤੋਂ ਹੀ ਅਜੋਨੀ ! ਤੂੰ ਨਾ ਜਿੱਤੇ ਜਾਣ ਵਾਲਾ ਹੈਂ ਅਤੇ ਨਾ ਹੀ ਨਾਸ ਹੋਣ ਵਾਲਾ ਹੈਂ॥ ੩॥

**ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬਨਿ ਭੇਦੁ ਨ ਪਾਯੋ॥**
**ਦੀਨ ਦਯਾਲ ਕ੍ਰਿਪਾਲ ਕ੍ਰਿਪਾਨਿਧਿ ਸੱਤਿ ਸਦੈਵ ਸਭੈ ਘਟਛਾਯੋ॥**
**ਸੇਸ਼ ਸੁਰੇਸ਼ ਗਣੇਸ਼ ਮਹੇਸੁਰ ਗਾਹਿ ਫਿਰੈ ਸ੍ਰੁਤਿ ਥਾਹ ਨ ਆਯੋ॥**
**ਰੇ ਮਨ ਮੂੜ ਅਗੂੜ ਇਸੋ ਪ੍ਰਭ ਤੈ ਕਿਹ ਕਾਜਿ ਕਹੋ ਬਿਸਰਾਯੋ॥ ੪॥**

ਪਦ ਅਰਥ - ਭੇਦ=ਰਹਿਸ। ਨਿਧਿ=ਸਮੁੰਦਰ। ਸੁਰੇਸ਼=ਇੰਦਰ। ਗਾਹਿ=ਢੂੰਢਦੇ, ਵਿਚਾਰਦੇ। ਸ੍ਰੁਤਿ=ਵੇਦ। ਅਗੂੜ=ਜੋ ਗੁਪਤ ਨਹੀਂ, ਪ੍ਰਸਿੱਧ।

ਉਹ ਪ੍ਰਭੂ ਮੁੱਢ ਤੋਂ ਹੀ ਭੇਖ ਤੋਂ ਬਿਨਾਂ ਹੈ, ਸਦਾ ਹੀ ਅਛੇਦ ਹੈ ਅਤੇ ਵੇਦਾਂ ਕਤੇਬਾਂ ਨੇ ਉਸਦਾ ਭੇਦ ਨਹੀਂ ਪਾਇਆ ਹੈ। ਉਹ ਦੀਨਾਂ ਉਤੇ ਦਇਆ ਕਰਨ ਵਾਲਾ, ਕ੍ਰਿਪਾ ਦਾ ਸਮੁੰਦਰ

**************************************************************
ਕ੍ਰਿਪਾਲੂ ਹੈ, ਅਤੇ ਸਦਾ ਹੀ ਸੱਤ ਹੈ ਅਤੇ ਸਾਰੇ ਪ੍ਰਾਣਾਂ ਵਿਚ ਫੈਲਿਆ ਹੋਇਆ ਹੈ। ਹੇ ਪ੍ਰਭੂ ! ਸ਼ੇਸਨਾਗ, ਇੰਦਰ, ਗਣੇਸ਼ ਸ਼ਿਵਜੀ ਅਤੇ ਸਰੁਤੀਆਂ ਵੀ ਤੁਹਾਡੇ ਰਹਿਸ ਨੂੰ ਨਹੀਂ ਜਾਣ ਸਕੀਆਂ ਹਨ। ਹੇ ਮੂਰਖ ਮਨ ! ਤੂੰ ਇਸ ਤਰ੍ਹਾਂ ਦੇ ਪ੍ਰਭੂ ਨੂੰ ਕਿਸ ਵਾਸਤੇ ਭੁਲਾ ਦਿੱਤਾ ਹੈ ?॥੪॥

**ਅੱਚੁਤ ਆਦਿ ਅਨੀਲ ਅਨਾਹਦ ਸੱਤ ਸਰੂਪ ਸਦੈਵ ਬਖਾਨੇ॥**
**ਆਦਿ ਅਜੋਨਿ ਅਜਾਇ ਜਰਾ ਬਿਨੁ ਪਰਮ ਪੁਨੀਤ ਪਰੰਪਰ ਮਾਨੇ॥**
**ਸਿੱਧ ਸ੍ਵਯੰਭੂ ਪ੍ਰਸਿੱਧ ਸਭੈ ਜਗ ਏਕ ਹੀ ਠੌਰ ਅਨੇਕ ਬਖਾਨੇ॥**
**ਰੇ ਮਨ ਰੰਕ ਕਲੰਕ ਬਿਨਾ ਹਰਿ ਤੈਂ ਕਿਹ ਕਾਰਣ ਤੇ ਨ ਪਛਾਨੇ॥੫॥**

ਉਹ ਪ੍ਰਭੂ ਸਦਾ ਹੀ ਅਟੱਲ, ਆਦਿ, ਰੰਗ ਰਹਿਤ, ਨਾਸ ਰਹਿਤ ਕਿਹਾ ਜਾਂਦਾ ਹੈ, ਉਹ ਸਭ ਦਾ ਮੁੱਢ ਹੈ, ਜੂਨ ਰਹਿਤ ਹੈ, ਜਨਮ ਰਹਿਤ ਹੈ, ਬੁੱਢੇਪਾ ਰਹਿਤ ਹੈ ਅਤੇ ਪਰਮ ਪਵਿਤਰ ਮੰਨਿਆ ਜਾਂਦਾ ਹੈ। ਉਹ ਆਪਣੇ ਆਪ ਤੋਂ ਹੀ ਪ੍ਰਗਟ ਹੋਇਆ ਅਤੇ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ ਅਤੇ ਇਕ ਹੀ ਥਾਂ ਉਸਦਾ ਅਨੇਕ ਪ੍ਰਕਾਰ ਨਾਲ ਵਰਣਨ ਹੋਇਆ ਹੈ। ਹੇ ਮੇਰੇ ਮਸਕੀਨ ਮਨ ! ਤੂੰ ਉਸ ਕਲੰਕ ਰਹਿਤ ਪਰਮਾਤਮਾ ਨੂੰ ਕਿਉਂ ਨਹੀਂ ਪਛਾਣਦਾ ਹੈਂ॥੫॥

**ਅੱਛਰ ਆਦਿ ਅਨੀਲ ਅਨਾਹਦ ਸੱਤ ਸਦੈਵ ਤੁਹੀ ਕਰਤਾਰਾ॥**
**ਜੀਵ ਜਿਤੇ ਜਲ ਮੈ ਥਲ ਮੈ ਸਭ ਕੈ ਸਦ ਪੇਟ ਕੌ ਪੋਖਨਹਾਰਾ॥**
**ਬੇਦ ਪੁਰਾਨ ਕੁਰਾਨ ਦੁਹੂੰ ਮਿਲ ਭਾਤਿ ਅਨੇਕ ਬਿਚਾਰ ਬਿਚਾਰਾ॥**
**ਔਰ ਜਹਾਨ ਨਿਦਾਨ ਕਛੂ ਨਹਿ ਏ ਸੁਬਹਾਨ ਤੁਹੀ ਸਿਰਦਾਰਾ॥੬॥**

ਪਦ ਅਰਥ - ਅੱਛਰ=ਅੱਛੱਲ, ਛਲ ਰਹਿਤ। ਸਦ=ਹਮੇਸ਼ਾ। ਨਿਦਾਨ=ਅੰਤ। ਸੁਬਹਾਨ=ਅਚਰਜ,ਅਲੌਕਿਕ। ਸਿਰਦਾਰ=ਮਾਲਕ, ਸਵਾਮੀ।

ਹੇ ਕਰਤਾਰ ! ਤੂੰ ਮੁੱਢ ਤੋਂ ਹੀ ਛਲ ਤੋਂ ਰਹਿਤ, ਰੰਗ ਤੋਂ ਰਹਿਤ, ਬੇਹੱਦ ਅਤੇ ਸਦਾ ਹੀ ਇਕ ਸਾਰ ਸੱਤ ਹੈਂ। ਜਲ ਵਿਚ ਤੇ ਥਲ ਵਿਚ ਜਿੰਨੇ ਜੀਵ ਹਨ, ਉਨ੍ਹਾਂ ਸਭਨਾਂ ਦੇ ਪੇਟ ਨੂੰ ਸਦਾ ਤੂੰ ਹੀ ਭਰਨ ਵਾਲਾ ਹੈਂ। ਵੇਦਾਂ-ਪੁਰਾਣਾਂ ਤੇ ਕੁਰਾਨ ਆਦਿਕਾਂ ਨੂੰ ਮੰਨਣ ਵਾਲੀਆਂ ਦੋਹਾਂ ਕੌਮਾਂ, ਹਿੰਦੂ ਤੇ ਮੁਸਲਮਾਨਾਂ ਨੇ ਮਿਲਕੇ ਅਨੇਕ ਤਰ੍ਹਾਂ ਦੀ ਵੀਚਾਰ ਨੂੰ ਵਿਚਾਰਿਆ ਹੈ। ਪਰ ਹੇ ਪ੍ਰਭੂ ! ਸਾਰੇ ਸੰਸਾਰ ਵਿਚ ਤੁਹਾਡੇ ਵਰਗਾ ਹੋਰ ਕੋਈ ਨਹੀਂ ਹੈ ਅਤੇ ਤੁਸੀਂ ਹੀ ਇਸ ਦੁਨੀਆਂ ਦੇ ਅਲੌਕਿਕ ਸਰਦਾਰ ਹੋ॥੬॥

**ਆਦਿ ਅਗਾਧਿ ਅਛੇਦ ਅਭੇਦ ਅਲੇਖ ਅਜੇਅ ਅਨਾਹਦ ਜਾਨਾ॥**
**ਭੂਤ ਭਵਿੱਖ ਭਵਾਨ ਤੁਹੀ ਸਭਹੂੰ ਸਭ ਠੌਰਨ ਮੋ ਅਨੁਮਾਨਾ॥**

**ਦੇਵ ਅਦੇਵ ਮਣੀ ਧਰ ਨਾਰਦ ਸਾਰਦ ਸੱਤਿ ਸਦੈਵ ਪਛਾਨਾ॥**
**ਦੀਨ ਦਯਾਲ ਕ੍ਰਿਪਾਨਿਧਿ ਕੋ ਕਛੁ ਭੇਦ ਪੁਰਾਨ ਕੁਰਾਨ ਨ ਜਾਨਾ॥ ੭॥**

ਭੂਤ=ਬੀਤ ਚੁੱਕਾ ਸਮਾਂ। ਭਵਿਖ=ਅੱਗੇ ਆਉਣ ਵਾਲਾ ਸਮਾਂ। ਭਵਾਨ=ਵਰਤਮਾਨ। ਅਦੇਵ=ਜੋ ਦੇਵਤਾ ਨਹੀਂ ਹੈ, ਅਸੁਰ, ਦੈਂਤ। ਮਣੀਧਰ=ਸ਼ੇਸ਼ਨਾਗ। ਸਾਰਦ=ਸਰਸੁਤੀ।

ਹੇ ਪ੍ਰਭੂ ! ਤੂੰ ਆਦਿ, ਅਥਾਹ, ਅਛੇਦ, ਅਭੇਦ, ਅਲੇਖ ਜਨਮ ਤੋਂ ਰਹਿਤ, ਹੱਦ ਤੋਂ ਰਹਿਤ ਅਤੇ ਇਕ ਸਾਰ ਜਾਣਿਆ ਗਿਆ ਹੈ। ਭੂਤ, ਭਵਿਖ ਅਤੇ ਵਰਤਮਾਨ ਵਿਚ ਹਰ ਥਾਂ ਤੁਹਾਨੂੰ ਵਿਆਪਕ ਮੰਨਿਆ ਗਿਆ ਹੈ। ਦੇਵਤਿਆਂ, ਦੈਂਤਾਂ, ਸ਼ੇਸ਼ਨਾਗ, ਨਾਰਦ ਤੇ ਸਰਸੁਤੀ ਨੇ ਸੱਦਾ ਹੀ ਤੈਨੂੰ ਸੱਤ ਕਰਕੇ ਪਛਾਣਿਆ ਹੈ। ਹੈ ਦੀਨ ਦਿਆਲ ! ਹੇ ਕ੍ਰਿਪਾਲੂ ਕ੍ਰਿਪਾ ਦੇ ਸਮੁੰਦਰ ! ਤੇਰੇ ਭੇਦ ਨੂੰ ਵੇਦ, ਪੁਰਾਨ ਤੇ ਕੁਰਾਨ ਨੇ ਵੀ ਨਹੀਂ ਜਾਣਿਆ ਹੈ॥ ੭॥

**ਸੱਤਿ ਸਦੈਵ ਸਰੂਪ ਸਤੱਬ੍ਰਿਤ ਬੇਦ ਕਤੇਬ ਤੁਹੀ ਉਪਜਾਯੋ॥**
**ਦੇਵ ਅਦੇਵਨ ਦੇਵ ਮਹੀਧਰ ਭੂਤ ਭਵਾਨ ਵਹੀ ਠਹਰਾਯੋ॥**
**ਆਦਿ ਜੁਗਾਦਿ ਅਨੀਲ ਅਨਾਹਦ ਲੋਕ ਅਲੋਕ ਬਿਲੋਕ ਨ ਪਾਯੋ॥**
**ਰੇ ਮਨ ਮੂੜ ਅਗੂੜ ਇਸੋ ਪ੍ਰਭ ਤੋਹਿ ਕਹੋ ਕਿਹਿ ਆਨ ਸੁਨਾਯੋ॥ ੮॥**

ਹੇ ਸਦਾ ਹੀ ਸੱਤ ਸਰੂਪ ਅਤੇ ਸੱਤ ਭਾਵ ! ਤੂੰ ਹੀ ਵੇਦਾਂ ਕਤੇਬਾਂ ਨੂੰ ਪੈਦਾ ਕੀਤਾ ਹੈ। ਤੂੰ ਹੀ ਦੇਵਤੇ ਤੇ ਦੈਂਤਾਂ ਦਾ ਸੁਵਾਮੀ ਹੈ, ਧਰਤੀ ਨੂੰ ਧਾਰਨ ਵਾਲਾ ਹੈਂ ਅਤੇ ਤਿੰਨਾਂ ਕਾਲਾਂ ਵਿਚ ਤੈਨੂੰ ਹੀ ਮੰਨਿਆ ਜਾਂਦਾ ਹੈ। ਤੂੰ ਹੀ ਸਭ ਦਾ ਮੁੱਢ ਹੈ ਅਤੇ ਜੁਗਾਂ ਦਾ ਮੁੱਢ ਹੈ, ਰੰਗ ਰਹਿਤ ਹੈ, ਇਕ ਰਸ ਹੈ. ਲੋਕ ਪਰਲੋਕ ਤੈਨੂੰ ਵੇਖ ਨਹੀਂ ਸਕੇ ਹਨ। ਹੇ ਮਨੁੱਖੀ ਮਨ ! ਇਸ ਤਰ੍ਹਾਂ ਦੇ ਮਹਾਂ ਗੁਪਤ ਹੋ ਕੇ ਰਹਿਣ ਵਾਲੇ ਪ੍ਰਭੂ ਦੇ ਭੇਦ ਨੂੰ ਦਸੋ, ਤੈਨੂੰ ਕਿਸ ਨੇ ਆ ਕੇ ਸੁਣਾਇਆ ਹੈ ?॥ ੮॥

**ਦੇਵ ਅਦੇਵ ਮਹੀਧਰ ਨਾਗਨ ਸਿੱਧ ਪ੍ਰਸਿੱਧ ਬਡੋ ਤਪੁ ਕੀਨੋ॥**
**ਬੇਦ ਪੁਰਾਨ ਕੁਰਾਨ ਸਭੈ ਗੁਨ ਗਾਇ ਥਕੇ ਪੈ ਤੋ ਜਾਇ ਨ ਚੀਨੋ॥**
**ਭੂੰਮ ਅਕਾਸ਼ ਪਤਾਰ ਦਿਸ਼ਾ ਬਿਦਿਸ਼ਾ ਜਿਹਿ ਸੋ ਸਭ ਕੇ ਚਿੱਤ ਚੀਨੋ॥**
**ਪੂਰ ਰਹੀ ਮਹਿ ਮੋ ਮਹਿਮਾ ਮਨ ਤੈ ਕਹ ਆਨ ਮੁਝੈ ਕਹਿ ਦੀਨੋ॥ ੯॥**

ਪਦ ਅਰਥ - ਮਹੀਧਰ=ਧਰਤੀ ਨੂੰ ਧਾਰਨ ਵਾਲਾ, ਸ਼ੇਸ਼ਨਾਗ। ਨਾਗਨ=ਚਤਰ ਪੁਰਸ਼ਾਂ। ਮਹਿ=ਧਰਤੀ।

ਦੇਵਤੇ, ਦੈਤਾਂ, ਸ਼ੇਸ਼ਨਾਗ, ਚਤੁਰ ਪੁਰਸ਼ਾਂ ਤੇ ਮਸ਼ਹੂਰ ਸਿੱਧ ਲੋਕਾਂ ਤੈਨੂੰ ਪਾਉਣ ਲਈ ਵੱਡੇ ਵੱਡੇ ਤਪ ਕੀਤੇ ਹਨ। ਵੇਦ, ਪੁਰਾਨ ਤੇ ਕੁਰਾਨ ਆਦਿਕ ਸਾਰੇ ਧਰਮ ਤੇਰੇ ਗੁਣ ਗਾ ਗਾ ਕੇ ਥੱਕ

****************************************************************
ਗਏ ਹਨ ਪਰ ਉਹ ਤੈਨੂੰ ਵੇਖ ਵਿਚਾਰ ਨਹੀਂ ਸਕੇ ਹਨ। ਧਰਤੀ, ਅਕਾਸ਼, ਪਤਾਲ ਦੀਆਂ ਚੌਹਾਂ ਦਿਸ਼ਾਵਾਂ ਤੇ ਚੌਹਾਂ ਕੋਨਿਆਂ ਵਿਚ ਜਿਹੜੇ ਜੀਵ ਜੰਤੂ ਹਨ, ਤੂੰ ਇਨ੍ਹਾਂ ਸਭਨਾਂ ਦੇ ਚਿੱਤ ਦੇ ਹਾਲ ਨੂੰ ਜਾਣਦਾ ਹੈ। ਤੇਰੀ ਮਹਿਮਾ ਜੋ ਧਰਤੀ ਵਿਚ ਪੂਰਨ ਹੋ ਰਹੀ ਹੈ, ਉਸ ਮਹਿਮਾ ਨੇ ਹੀ ਆ ਕੇ ਮੇਰੇ ਮਨ ਵਿਚ ਕਹਿ ਦਿੱਤਾ ਹੈ॥੯॥

**ਬੇਦ ਕਤੇਬ ਨ ਭੇਦ ਲਹਜੋ ਤਿਹਿ ਸਿੱਧ ਸਮਾਧਿ ਸਭੈ ਕਰਿ ਹਾਰੇ॥**
**ਸਿੰਮ੍ਰਿਤ ਸ਼ਾਸਤ੍ਰ ਬੇਦ ਸਭੈ ਬਹੁ ਭਾਂਤਿ ਪੁਰਾਨ ਬਿਚਾਰ ਬੀਚਾਰੇ॥**
**ਆਦਿ ਅਨਾਦਿ ਅਗਾਧਿ ਕਥਾ ਧ੍ਰੂਅ ਸੇ ਪ੍ਰਹਿਲਾਦਿ ਅਜਾਮਲ ਤਾਰੇ॥**
**ਨਾਮੁ ਉਚਾਰ ਤਰੀ ਗਨਿਕਾ ਸੋਈ ਨਾਮ ਅਧਾਰ ਬੀਚਾਰ ਹਮਾਰੇ॥੧੦॥**

ਵੇਦ-ਕਤੇਬ ਵੀ ਉਸ ਦੇ ਰਹਿਸ ਨੂੰ ਨਹੀਂ ਸਮਝ ਸਕੇ ਅਤੇ ਸਿੱਧ ਲੋਕ ਵੀ ਸਮਾਧੀਆਂ ਲਾ ਲਾ ਹਾਰ ਗਏ ਹਨ। ਵੇਦ ਸ਼ਾਸਤਰ, ਪੁਰਾਣ ਅਤੇ ਸਿਮ੍ਰਿਤੀਆਂ ਵਿਚ ਅਨੇਕ ਪ੍ਰਕਾਰ ਨਾਲ ਉਸ ਬਾਰੇ ਵਿਚਾਰ ਪੇਸ਼ ਕੀਤੇ ਗਏ ਹਨ। ਉਹ ਪਰਮਾਤਮਾ ਸਭ ਦਾ ਮੁੱਢ ਹੈ, ਉਸਦਾ ਆਪਣਾ ਕੋਈ ਮੁੱਢ ਨਹੀਂ ਅਤੇ ਉਸਦੀ ਕਥਾ ਅਥਾਹ ਹੈ। ਉਸਨੇ ਧ੍ਰੂਅ ਅਤੇ ਪ੍ਰਹਿਲਾਦ ਵਰਗੇ ਭਗਤ ਅਤੇ ਅਜਾਮਲ ਵਰਗੇ ਪਾਪੀ ਤਾਰੇ ਹਨ। ਜਿਸ ਦੇ ਨਾਮ ਨੂੰ ਜਪ ਕੇ ਵੇਸਵਾ ਵੀ ਤਰ ਗਈ ਸੀ, ਉਸ ਨਾਮ ਦਾ ਵੀਚਾਰ ਹੀ ਸਾਡੇ ਵੀ ਪ੍ਰਾਣਾਂ ਦਾ ਅਧਾਰ ਹੈ॥੧੦॥

**ਆਦਿ ਅਨਾਦਿ ਅਗਾਧਿ ਸਦਾ ਪ੍ਰਭ ਸਿੱਧ ਸ੍ਵਰੂਪ ਸਭੋ ਪਹਿਚਾਨਜੋ॥**
**ਗੰਧ੍ਰਬ ਜੱਛ ਮਹੀਧਰ ਨਾਗਨ ਭੂੰਮ ਅਕਾਸ਼ ਚਹੂੰ ਚਕ ਜਾਨਜੋ॥**
**ਲੋਕ ਅਲੋਕ ਦਿਸ਼ਾ ਬਿਦਿਸ਼ਾ ਅਰੁ ਦੇਵ ਅਦੇਵ ਦੂਹੂੰ ਪ੍ਰਭ ਮਾਨਜੋ॥**
**ਚਿੱਤ ਅਗਜਾਨ ਸੁਜਾਨ ਸੁਯੰਭਵ ਕੌਨ ਕੀ ਕਾਨ ਨਿਧਾਨ ਭੁਲਾਨਜੋ॥੧੧॥**

ਪਦ ਅਰਥ - ਕਾਨਿ=ਕਾਣਿ, ਮੁਹਤਾਜੀ, ਸੰਕੋਚ।

ਉਸ ਪਰਮਾਤਮਾ ਨੂੰ ਸਾਰੇ ਹੀ ਆਦਿ, ਅਨਾਦਿ, ਅਥਾਹ ਅਤੇ ਸਿੱਧ ਸਰੂਪ ਪਹਿਚਾਣਦੇ ਹਨ। ਗੰਧਰਬ, ਜੱਛ, ਮਨੁੱਖ, ਨਾਗ ਆਦਿ ਉਸਨੂੰ ਭੂਮੀ ਅਕਾਸ਼ ਅਤੇ ਚਾਰੇ ਪਾਸੇ ਜਾਣਦੇ ਹਨ। ਲੋਕ-ਪ੍ਰਲੋਕ, ਦਿਸ਼ਾ, ਬਿਦਿਸ਼ਾ ਅਤੇ ਦੇਵ-ਦਾਨਵ ਦੋਵੇਂ ਉਸਨੂੰ ਮੰਨਦੇ ਹਨ। ਹੇ ਬੇਸਮਝ ਮਨ ! ਤੂੰ ਕਿਸ ਦੇ ਪਿੱਛੇ ਲੱਗ ਕੇ ਭਾਵ ਕਿਸ ਦੀ ਕਾਣ ਮੰਨਕੇ ਉਸ ਸੁਜਾਨ ਪਰਮਾਤਮਾ ਨੂੰ ਭੁੱਲਾ ਦਿੱਤਾ ਹੈ॥੧੧॥

**ਕਾਹੂੰ ਲੈ ਠੋਕਿੰ ਬਧੇ ਉਰ ਠਾਕੁਰ ਕਾਹੂੰ ਮਹੇਸ਼ ਕੌ ਏਸ਼ ਬਖਾਨਜੋ॥**
**ਕਾਹੂੰ ਕਹਿਯੋ ਹਰਿ ਮੰਦਰ ਮੈ ਹਰਿ ਕਾਂਹੂੰ ਮਸੀਤ ਕੈ ਬੀਚ ਪ੍ਰਮਾਨਜੋ॥**

**ਕਾਹੂੰ ਨੇ 'ਰਾਮ' ਕਹ੍ਯੋ ਕ੍ਰਿਸ਼ਨਾ ਕਹੁ ਕਾਹੂੰ ਮਨੈ ਅਵਤਾਰਨ ਮਾਨ੍ਯੋ ॥**
**ਫੋਕਟ ਧਰਮ ਬਿਸਾਰ ਸਭੈ ਕਰਤਾਰ ਹੀ ਕਉ ਕਰਤਾ ਜੀਅ ਜਾਨ੍ਯੋ ॥ ੧੨ ॥**

ਪਦ ਅਰਥ - ਠੋਕਿ=ਘੁੱਟਕੇ, ਕੱਸਕੇ। ਠਾਕੁਰ= ਸਾਲਗ੍ਰਾਮ, ਪੱਥਰ। ਮਹੇਸ਼=ਸ਼ਿਵ ਜੀ। ਏਸ਼=ਈਸ਼ਵਰ, ਪ੍ਰਭੂ। ਮਨੈ=ਵਿਸ਼ਨੂੰ ਦੇ ਅਵਤਾਰਾਂ ਵਿਚੋਂ ਮਨੂ ਨੂੰ।

ਕਿਸੇ ਨੇ ਪੱਥਰ ਦੇ ਸਾਲਗ੍ਰਾਮ ਨੂੰ ਘੁੱਟ ਕੇ ਗਲ ਨਾਲ ਬੰਨ੍ਹਿਆ ਹੈ ਅਤੇ ਕੋਈ ਸ਼ਿਵ ਜੀ ਨੂੰ ਹੀ ਪ੍ਰਭੂ ਕਹਿ ਰਿਹਾ ਹੈ। ਕੋਈ ਪ੍ਰਭੂ ਨੂੰ ਮੰਦਰ ਵਿਚ ਅਤੇ ਕੋਈ ਉਸ ਨੂੰ ਮਸਜਦ ਵਿਚ ਮੰਨਦਾ ਹੈ। ਕੋਈ ਉਸ ਨੂੰ ਰਾਮ ਅਤੇ ਕੋਈ ਉਸਨੂੰ ਕ੍ਰਿਸ਼ਨ ਕਹਿੰਦਾ ਹੈ ਅਤੇ ਕੋਈ ਵਿਸ਼ਨੂੰ ਦੇ ਅਵਤਾਰਾਂ ਵਿਚੋਂ ਮਨੂ ਨੂੰ ਹੀ ਮੰਨਦਾ ਹੈ। ਪਰ ਮੇਰੇ ਮਨ ਨੇ ਇਨ੍ਹਾਂ ਸਾਰੇ ਨਿਕੰਮੇ ਧਰਮਾਂ ਨੂੰ ਛੱਡ ਕੇ ਕੇਵਲ ਉਸ ਇਕ ਅਕਾਲ ਪੁਰਖ ਨੂੰ ਹੀ ਮੰਨਿਆ ਹੈ॥੧੨॥

**ਜੌ ਕਹੌ ਰਾਮ ਅਜੋਨਿ ਅਜੈ ਅਤਿ ਕਾਹੇ ਕੌ ਕੌਸ਼ਲਿ ਕੁੱਖ ਜਯੋ ਜੂ॥**
**ਕਾਲ ਹੂੰ ਕਾਲ ਕਹੋ ਜਿਹਿ ਕੌ ਕਿਹਿ ਕਾਰਣ ਕਾਲ ਤੇ ਦੀਨ ਭਯੋ ਜੂ॥**
**ਸੱਤ ਸਰੂਪ ਬਿਬੈਰ ਕਹਾਇ ਸੁ ਕ੍ਯੋਂ ਪਥ ਕੌ ਰਥ ਹਾਂਕ ਧਯੋ ਜੂ॥**
**ਤਾਹੀ ਕੋ ਮਾਨਿ ਪ੍ਰਭੂ ਕਰਿ ਕੈ ਜਿਹ ਕੋ ਕੋਊ ਭੇਦੁ ਨ ਲੇ ਨ ਲਯੋ ਜੂ॥ ੧੩ ॥**

ਪਦ ਅਰਥ - ਜੌਂ=ਜਦ, ਜਦੋਂ। ਕੌਸ਼ਲਿ ਕੁੱਖ=ਕੌਸ਼ਲਿਆ ਮਾਤਾ ਦੀ ਕੁੱਖ ਵਿਚੋਂ। ਜਯੋ ਜੂ=ਜੰਮਿਆ ਸੀ। ਬਿਬੈਰ=ਨਿਰਵੈਰ। ਪਥ=ਪਾਰਥ, ਅਰਜਨ ਦਾ ਰੱਥ। ਹਾਂਕਿ ਧਯੋ=ਕਿਉਂ ਹਿਕਦਾ ਫਿਰਦਾ ਸੀ ?

ਜਦੋਂ ਤੁਸੀਂ ਰਾਮ ਨੂੰ ਅਜੂਨੀ ਆਖੋਗੇ ਤਾਂ ਦਸੋਂ ਫਿਰ ਉਸ ਕੌਸ਼ੱਲਿਆ ਦੀ ਕੁੱਖ ਤੋਂ ਕਿਉਂ ਜਨਮ ਲਿਆ ਸੀ ? ਜਿਸ ਨੂੰ ਤੁਸੀਂ ਕਾਲ ਦਾ ਕਾਲ ਕਹਿੰਦੇ ਹੋ, ਉਹ ਖੁਦ ਕਾਲ ਦੇ ਸਾਹਮਣੇ ਦੀਨ ਕਿਉਂ ਹੋਇਆ, ਭਾਵ ਕਾਲ ਨੇ ਉਸ ਨੂੰ ਮਾਰ ਕਿਉਂ ਦਿੱਤਾ। ਜੇ ਕ੍ਰਿਸ਼ਨ ਨੂੰ ਸਤ ਸਰੂਪ ਅਤੇ ਨਿਰਵੈਰ ਕਿਹਾ ਜਾਂਦਾ ਹੈ ਤਾਂ ਫਿਰ ਉਹ ਅਰਜਨ ਦਾ ਰੱਥ ਕਿਉਂ ਹਿਕਦਾ ਫਿਰਦਾ ਸੀ ? ਹੇ ਮਨ ! ਤੂੰ ਉਸ ਨੂੰ ਹੀ ਪ੍ਰਭੂ ਮੰਨ, ਜਿਸ ਦੇ ਭੇਤ ਨੂੰ ਨ ਅੱਗੇ ਕੋਈ ਲਵੇਗਾ ਅਤੇ ਨ ਕਿਸੇ ਹੁਣ ਤੱਕ ਲਿਆ ਹੈ॥੧੩॥

**ਕ੍ਯੋਂ ਕਹੁ ਕ੍ਰਿਸ਼ਨ ਕ੍ਰਿਪਾਨਿਧ ਹੈ ਕਿਹ ਕਾਜ ਤੇ ਬੱਧਕ ਬਾਣ ਲਗਾਯੋ ॥**
**ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲ ਨਾਸੁ ਕਰਾਯੋ ॥**
**ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ॥**
**ਤਾਤ ਨ ਮਾਤ ਕਹੈ ਜਿਹ ਕੋ ਤਿਹ ਕ੍ਯੋਂ ਬਸੁਦੇਵਹਿ ਬਾਪੁ ਕਹਾਯੋ॥ ੧੪ ॥**

ਪਦ ਅਰਥ - ਕਿਹ ਕਾਜ=ਕਿਸ ਮਤਲਬ ਲਈ। ਬੱਧਕ=ਮਾਰੂ। ਕੁਲੀਨ=ਕੁਲਾਂ, ਘਰਾਣੇ।

**************************************************************
ਦੇਵਕਿ=ਦੇਵਕੀ ਦੇ। ਜਠਰੰਤਰ ਆਯੋ=ਪੇਟ ਅੰਦਰ, ਗਰਭ ਵਿਚ ਕਿਵੇਂ ਆਇਆ ? ਤਾਤ=ਪਿਤਾ। ਬਸੁਦੇਵਹਿ ਬਾਪੁ ਕਹਾਯੋ=ਵਸੁਦੇਵ ਨਾਮੀਂ ਯਾਦਵ ਨੂੰ ਬਾਪੂ ਕਿਉਂ ਅਖਵਾਇਆ।

ਜੇ ਕ੍ਰਿਸ਼ਨ ਨੂੰ ਕਿਰਪਾ ਦਾ ਖਜ਼ਾਨਾਂ ਕਿਹਾ ਜਾਂਦਾ ਹੈ ਤਾਂ ਫਿਰ ਉਸ ਕਿਸ ਮਤਲਬ ਲਈ ਮਾਰੂ ਤੀਰ ਚਲਾਏ ? ਜੇ ਉਹ ਹੋਰਨਾਂ ਦੀਆਂ ਕੁਲਾਂ ਨੂੰ ਤਾਰਨ ਵਾਲਾ ਹੈ ਤਾਂ ਫਿਰ ਉਸ ਆਪਣੀ ਕੁੱਲ ਦਾ ਕਿਉਂ ਨਾਸ਼ ਕਰਵਾਇਆ। ਪ੍ਰਭੂ ਨੂੰ ਤਾਂ ਆਦਿ ਅਜੂਨੀ ਕਿਹਾ ਜਾਂਦਾ ਹੈ, ਫਿਰ ਕ੍ਰਿਸ਼ਨ ਦੇਵਕੀ ਦੇ ਗਰਭ ਵਿਚ ਕਿਵੇਂ ਆਇਆ। ਪ੍ਰਭੂ ਦਾ ਤਾਂ ਕੋਈ ਮਾਤਾ ਪਿਤਾ ਨਹੀਂ ਮੰਨਿਆ ਜਾਂਦਾ, ਫਿਰ ਵਾਸਦੇਵ ਕ੍ਰਿਸ਼ਨ ਦਾ ਬਾਪੂ ਕਿੰਵੇ ਅਖਵਾਇਆ॥੧੪॥

**ਕਾਹੇ ਕੋ ਏਸ਼ ਮਹੇਸ਼ਹਿ ਭਾਖਤ ਕਾਹਿ ਦਿਜੇਸ਼ ਕੋ ਏਸ਼ ਬਖਾਨਜੋ॥**
**ਹੈ ਨ ਰਘ੍ਵੇਸ਼ ਜਦ੍ਵੇਸ਼ ਰਮਾਪਤਿ ਤੈ ਜਿਨਕੋ ਬਿਸ੍ਵਨਾਥ ਪਛਾਨਜੋ॥**
**ਏਕ ਕੋ ਛਾਡਿ ਅਨੇਕ ਭਜੈ ਸੁਕਦੇਵ ਪਰਾਸਰ ਬਜਾਸ ਝੁਠਾਨਜੋ॥**
**ਫੋਕਟ ਧਰਮ ਸਜੇ ਸਭ ਹੀ ਹਮ ਏਕ ਹੀ ਕੋ ਬਿਧ ਨੈਕ ਪ੍ਰਮਾਨਜੋ॥੧੫॥**

ਪਦ ਅਰਥ - ਏਸ਼=ਈਸ਼ਵਰ, ਮਾਲਿਕ। ਮਹੇਸ਼ਹਿ=ਮਹੇਸ਼, ਸ਼ਿਵਜੀ। ਦਿਜੇਸ਼=ਬ੍ਰਾਹਮਣਾਂ ਦੇ ਵੱਡੇਰੇ ਬ੍ਰਹਮਾ। ਰਘ੍ਵੇਸ=ਰਾਮਚੰਦ੍ਰ। ਜਦ੍ਵੇਸ=ਕ੍ਰਿਸ਼ਨ। ਰਮਾਪਤਿ=ਲੱਛਮੀ ਦਾ ਪਤੀ ਵਿਸ਼ਨੂੰ। ਬਿਸ੍ਵਨਾਥ=ਸ੍ਰਿਸ਼ਟੀ ਦਾ ਨਾਥ, ਜਗਤ ਪਤੀ।

ਤੁਸੀਂ ਸ਼ਿਵਜੀ ਅਤੇ ਬ੍ਰਹਮਾ ਨੂੰ ਕਿਉਂ ਪਰਮਾਤਮਾ ਮੰਨਦੇ ਹੋ, ਰਾਮ, ਕ੍ਰਿਸ਼ਨ ਅਤੇ ਵਿਸ਼ਨੂੰ ਕੋਈ ਵੀ ਐਸਾ ਨਹੀਂ ਹੈ ਜਿਸ ਨੂੰ ਤੁਸੀਂ ਵਿਸ਼ਵਨਾਥ ਦੇ ਨਾਂ ਨਾਲ ਪਛਾਣਦੇ ਹੋ। ਤੁਸੀਂ ਇਕ ਪਰਮਾਤਮਾ ਨੂੰ ਛੱਡ ਕੇ ਅਨੇਕ ਦੇਵੀ ਦੇਵਤਿਆਂ ਦਾ ਸਿਮਰਣ ਕਰਦੇ ਹੋ, ਇਸ ਤਰ੍ਹਾਂ ਤੁਸੀਂ ਆਪ ਹੀ ਸੁਕਦੇਵ, ਪਰਾਸ਼ਰ ਅਤੇ ਵਿਆਸ ਨੂੰ ਝੂਠਾ ਸਿੱਧ ਕਰਦੇ ਹੋ। ਇਹ ਸਭ ਧਰਮ ਫੋਕਟ ਅਤੇ ਖੋਖਲੇ ਹਨ, ਮੈਂ ਤਾਂ ਕੇਵਲ ਇਕ ਪਰਮਾਤਮਾ ਨੂੰ ਹੀ ਵਿਧਾਤਾ ਦੇ ਰੂਪ ਵਿਚ ਮੰਨਦਾ ਹਾਂ॥੧੫॥

**ਕੋਊ ਦਿਜੇਸ਼ ਕੋ ਮਾਨਤ ਹੈ ਅਰੁ ਕੋਊ ਮਹੇਸ਼ ਕੋ ਏਸ਼ ਬਤੈ ਹੈ॥**
**ਕੋਊ ਕਹੈ ਬਿਸ਼ਨੋ ਬਿਸ਼ਨਾਇਕ ਜਾਹਿ ਭਜੇ ਅਘ ਓਘ ਕਟੈ ਹੈ॥**
**ਬਾਰ ਹਜ਼ਾਰ ਬਿਚਾਰ ਅਰੇ ਜੜ ਅੰਤ ਸਮੈ ਸਭ ਹੀ ਤਜਿ ਜੈ ਹੈ॥**
**ਤਾਹੀ ਕੋ ਧਜਾਨ ਪ੍ਰਮਾਨਿ ਹੀਏ ਜੋਊ ਥੇ ਅਬ ਹੈ ਅਰੁ ਆਗੈ ਊ ਹ੍ਵੈ ਹੈ॥੧੬॥**

ਪਦ ਅਰਥ - ਬਿਸ਼ਨਾਇਕ=ਵਿਸ਼ਵਨਾਇਕ, ਦੁਨੀਆਂ ਦਾ ਮਾਲਿਕ। ਅਘ ਓਘ=ਪਾਪਾਂ ਦੇ ਢੇਰ। ਪ੍ਰਮਾਨਿ=ਪੱਕੀ ਤਰ੍ਹਾਂ। ਹੀਏ=ਹਿਰਦੇ ਵਿਚ, ਦਿਲ ਵਿਚ।

ਕੋਈ ਬ੍ਰਹਮਾ ਨੂੰ ਅਤੇ ਕੋਈ ਸ਼ਿਵਜੀ ਨੂੰ ਪਰਮਾਤਮਾ ਦੱਸਦਾ ਹੈ। ਕੋਈ ਵਿਸ਼ਨੂੰ ਨੂੰ ਦੁਨੀਆਂ ਦਾ ਮਾਲਕ ਮੰਨਦਾ ਹੈ ਅਤੇ ਕਹਿੰਦਾ ਹੈ ਕਿ ਉਸੇ ਦਾ ਨਾਂ ਜਪਣ ਨਾਲ ਪਾਪਾਂ ਦੇ ਢੇਰ ਕੱਟੇ

ਜਾਣਗੇ, ਪਰ ਹੇ ਮੂਰਖ ਹਜ਼ਾਰਾਂ ਵਾਰ ਵਿਚਾਰ ਕਰਕੇ ਵੇਖ ਲੈ, ਅੰਤ ਸਮੇਂ ਇਹ ਸਭ ਤੈਨੂੰ ਛੱਡ ਜਾਣਗੇ। ਇਸ ਲਈ ਤੂੰ ਉਸੇ ਨੂੰ ਪੱਕੀ ਤਰ੍ਹਾਂ ਮੰਨ ਲੈ, ਜੋ ਹੁਣ ਵੀ ਹੈ ਅਤੇ ਅੱਗੇ ਵੀ ਰਹੇਗਾ॥੧੬॥

**ਕੋਟਕ ਇੰਦ੍ਰ ਕਰੇ ਜਿਹ ਕੋ ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ॥**
**ਦਾਨਵ ਦੇਵ ਫਨਿੰਦ੍ਰ ਧਰਾਧਰ ਪੱਛ ਪਸੂ ਨਹਿ ਜਾਤਿ ਗਨਾਯੋ॥**
**ਆਜ ਲਗੇ ਤਪੁ ਸਾਧਤ ਹੈ ਸ਼ਿਵਊ ਬ੍ਰਹਮਾ ਕਛੁ ਪਾਰ ਨ ਪਾਯੋ॥**
**ਬੇਦ ਕਤੇਬ ਨ ਭੇਦ ਲਖਯੋ ਜਿਹ ਸੋਊ ਗੁਰੂ ਗੁਰ ਮੋਹਿ ਬਤਾਯੋ॥੧੭॥**

ਪਦ ਅਰਥ - ਜਿਹ=ਜਿਸ ਦੇ। ਉਪਿੰਦ੍ਰ=ਦੂਸਰਾ ਇੰਦਰ ਭਾਵ ਬਾਵਨ ਅਵਤਾਰ। ਗੁਰੂ=ਗਿਆਨ ਦਾ ਪ੍ਰਕਾਸ਼ ਬਖਸ਼ਣ ਵਾਲਾ। ਗੁਰ ਮੋਹਿ=ਮੇਰੇ ਗੁਰੂ ਭਾਵ ਗੁਰੂ ਤੇਗ ਬਹਾਦਰ ਜੀ।

*ਜਿਸ ਪ੍ਰਭੂ ਨੇ ਕਰੋੜਾਂ ਇੰਦਰ ਤੇ ਉਪਿਦੰਰ ਬਣਾ ਕੇ ਫਿਰ ਮਾਰ ਦਿੱਤੇ ਹਨ, ਅਤੇ ਜਿਸ ਅਨੇਕਾ ਦੇਵ-ਦਾਨਵ, ਸ਼ੇਸ਼ ਨਾਗ, ਕੱਛਪ, ਪੰਛੀ, ਪਸ਼ੂ, ਆਦਿ ਬਣਾਏ ਹਨ ਅਤੇ ਜਿਸ ਦਾ ਰਹਿਸ ਜਾਣਨ ਲਈ ਸ਼ਿਵਜੀ ਅਤੇ ਬ੍ਰਹਮਾ ਅੱਜ ਤੱਕ ਤਪੱਸਿਆ ਕਰ ਰਹੇ ਹਨ, ਪਰ ਉਨ੍ਹਾਂ ਵਿਚੋਂ ਕੋਈ ਵੀ ਉਸ ਦਾ ਅੰਤ ਨਹੀਂ ਪਾ ਸਕਿਆ। ਉਹ ਐਸਾ ਗਿਆਨ ਦਾ ਪ੍ਰਕਾਸ਼ ਹੈ ਕਿ ਉਸ ਦਾ ਭੇਦ ਵੇਦ ਅਤੇ ਕੁਰਾਨ ਵੀ ਨਹੀਂ ਪਾ ਸਕੇ ਅਤੇ ਮੇਰੇ ਸੱਚੇ ਗੁਰੂ ਨੇ ਵੀ ਮੈਨੂੰ ਇਹੋ ਕੁੱਝ ਦੱਸਿਆ ਹੈ॥੧੭॥

**ਧਯਾਨ ਲਗਾਇ ਠਗਿਓ ਸਭ ਲੋਗਨ ਸੀਸ ਜਟਾਂ ਨਖ ਹਾਥ ਬਢਾਏ॥**
**ਲਾਇ ਬਿਭੂਤ ਫਿਰਯੋ ਮੁਖ ਊਪਰਿ ਦੇਵ ਅਦੇਵ ਸਭੈ ਡਹਕਾਏ॥**
**ਲੋਭ ਕੇ ਲਾਗੈ ਫਿਰਯੋ ਘਰ ਹੀ ਘਰ ਜੋਗ ਕੇ ਨਯਾਸ ਸਭੈ ਬਿਸਰਾਏ॥**
**ਲਾਜ ਗਈ ਕਛੁ ਕਾਜੁ ਸਰਯੋ ਨਹਿ, ਪ੍ਰੇਮ ਬਿਨਾ ਪ੍ਰਭ ਪਾਨ ਨ ਆਏ॥੧੮॥**

ਪਦ ਅਰਥ - ਡਹਕਾਏ=ਭਰਮਾਂ ਵਿਚ ਪਾ ਦਿੱਤੇ। ਨਯਾਸ=ਜੋਗ ਸਾਧਨਾਂ ਦੇ ਢੰਗ। ਪਾਨਿ ਨ ਆਏ=ਪ੍ਰਾਪਤੀ ਨਹੀਂ ਹੋਈ।

ਇਹ ਪਖੰਡੀ ਸਿਰ ਤੇ ਜਟਾਵਾਂ ਰੱਖ ਕੇ ਹਥਾਂ ਦੇ ਨਹੁੰ ਵਧਾ ਕੇ ਅਤੇ ਝੂਠੀਆਂ ਸਮਾਧੀਆਂ ਲਾ ਕੇ ਲੋਕਾਂ ਨੂੰ ਠੱਗਦੇ ਫਿਰਦੇ ਹਨ। ਮੂੰਹਾਂ ਤੇ ਸੁਆਹ ਮਲ ਕੇ ਇਨ੍ਹਾਂ ਦੇਵ ਦਾਨਵ ਸਭ ਨੂੰ ਭਰਮਾਂ ਵਿਚ ਪਾ ਦਿੱਤਾ ਹੈ। ਇਨ੍ਹਾਂ ਜੋਗ ਸਾਧਨਾਂ ਦੇ ਸਾਰੇ ਢੰਗ ਵਿਸਾਰ ਦਿੱਤੇ ਹਨ ਅਤੇ ਲੋਭ ਦੇ ਵੱਸ ਵਿਚ ਹੋ ਕੇ ਦਰ ਦਰ ਘੁੰਮਦੇ ਫਿਰਦੇ ਹਨ। ਇਸ ਤਰ੍ਹਾਂ ਕਰਨ ਨਾਲ ਇਹ ਲਾਜ਼ ਵੀ ਗਵਾ ਬੈਠੇ ਹਨ ਅਤੇ ਇਨ੍ਹਾਂ ਦਾ ਕੋਈ ਕੰਮ ਵੀ ਨਹੀ ਬਣਿਆ ਹੈ ਕਿਉਂਕਿ ਸੱਚੇ ਪਿਆਰ ਬਗੈਰ ਪ੍ਰਭੂ ਪ੍ਰਾਪਤ ਨਹੀਂ ਹੁੰਦਾ ਹੈ॥੧੮॥

**ਕਾਹੇ ਕਉ ਡਿੰਭ ਕਰੈ ਮਨ ਮੂਰਖ, ਡਿੰਭ ਕਰੈ ਅਪਨੀ ਪਤਿ ਖ੍ਵੈ ਹੈ ॥**

**ਕਾਹੇ ਕਉ ਲੋਗ ਠਗੇ ਠਗ ਲੋਗਨਿ ਲੋਗ ਗਯੋ ਪਰਲੋਗ ਗਵੈ ਹੈ॥**
**ਦੀਨ ਦਯਾਲ ਕੀ ਠੌਰ ਜਹਾਂ ਤਿਹਿ ਠੌਰ ਬਿਖੈ ਤੁਹਿ ਠੌਰ ਨ ਐ ਹੈ॥**
**ਚੇਤ ਰੇ ਚੇਤ ਅਚੇਤ ਮਹਾਂ ਜੜ ਭੇਖ ਕੇ ਕੀਨੇ ਅਲੇਖ ਨ ਪੈ ਹੈ॥ ੧੯॥**

ਪਦ ਅਰਥ - ਡਿੰਭ=ਦਿਖਾਵੇ ਦਾ ਪਖੰਡ। ਪਤਿ=ਇੱਜ਼ਤ। ਅਚੇਤ=ਸੁੱਤਾ ਹੋਇਆ। ਮਹਾਂ ਜੜ੍ਹ=ਮਹਾਂ ਮੂਰਖ। ਅਲੇਖ=ਲੇਖਾ ਰਹਿਤ।

ਹੇ ਮਹਾਂ ਮੂਰਖ ਮਨ ! ਤੂੰ ਪਖੰਡ ਕਿਉਂ ਕਰਦਾ ਹੈ ? ਪਖੰਡ ਕਰਨ ਨਾਲ ਕੇਵਲ ਤੂੰ ਆਪਣੀ ਇੱਜ਼ਤ ਹੀ ਖੁਹਾ ਬੈਠੇਂਗਾ। ਠੱਗ ਬਣ ਕੇ ਕਿਉਂ ਲੋਕਾਂ ਨੂੰ ਠੱਗ ਰਿਹਾ ਹੈ. ਇਸ ਤਰ੍ਹਾਂ ਕਰਨ ਨਾਲ ਤੂੰ ਲੋਕ ਪਰਲੋਕ ਦੋਵੇਂ ਹੀ ਗਵਾ ਰਿਹਾ ਹੈਂ। ਜਿਥੇ ਦੀਨ ਦਿਆਲ ਪ੍ਰਭੂ ਦਾ ਨਿਵਾਸ ਹੈ ਉਥੇ ਤੈਨੂੰ ਥਾਂ ਪ੍ਰਾਪਤ ਨਹੀਂ ਹੋਵੇਗੀ। ਹੇ ਸੁਤੇ ਹੋਏ ਮੂਰਖ ਹੁਣ ਵੀ ਸੁਚੇਤ ਹੋ ਜਾ. ਇਸ ਤਰ੍ਹਾਂ ਭੇਸ ਧਾਰਨ ਨਾਲ ਤੂੰ ਲੇਖੇ ਤੋਂ ਰਹਿਤ ਪ੍ਰਭੂ ਨੂੰ ਨਹੀਂ ਪਾ ਸਕੇਂਗਾ॥੧੯॥

**ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸ਼ਰ ਨਾਹੀ॥**
**ਤਾਹੀ ਕੋ ਪੂਜ ਪ੍ਰਭੂ ਕਰਿ ਕੈ ਜਿਹ ਪੂਜਤ ਹੀ ਅਘ ਓਘ ਮਿਟਾਹੀ॥**
**ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਭੈ ਛੁਟਿ ਜਾਹੀ॥**
**ਤਾਹੀ ਕੋ ਧਯਾਨੁ ਪ੍ਰਮਾਨ ਸਦਾ ਇਨ ਫੋਕਟ ਧਰਮ ਕਰੇ ਫਲੁ ਨਾਹੀ॥ ੨੦॥**

ਪਦ ਅਰਥ - ਅਘ ਓਘ=ਬੇਅੰਤ ਪਾਪ। ਆਧਿ=ਮਾਨਸਿਕ ਰੋਗ। ਬਿਆਧਿ=ਸਰੀਰਕ ਰੋਗ। ਪ੍ਰਮਾਨ=ਪੱਕਾ ਕਰਕੇ ਮੰਨ। ਫੋਕਟ=ਫੋਕੇ. ਖੋਖਲੇ।

ਕਿਸ ਲਈ ਪੱਥਰਾਂ ਨੂੰ ਪੂਜਦਾ ਹੈ ? ਪਥਰਾਂ ਵਿਚ ਤਾਂ ਪਰਮਾਤਮਾ ਲੁਕ ਕੇ ਨਹੀਂ ਬੈਠਾ ਹੈ। ਉਸ ਪ੍ਰਭੂ ਨੂੰ ਹੀ ਪੱਕੇ ਮਨ ਨਾਲ ਪੂਜ. ਜਿਸ ਦੀ ਪੂਜਾ ਕਰਨ ਨਾਲ ਬੇਅੰਤ ਪਾਪ ਮਿਟ ਜਾਂਦੇ ਹਨ। ਪ੍ਰਭੂ ਦਾ ਨਾਮ ਜਪਣ ਨਾਲ ਵਿਅਕਤੀ ਸਭ ਪ੍ਰਕਾਰ ਦੇ ਮਾਨਸਿਕ ਅਤੇ ਸਰੀਰਕ ਰੋਗਾਂ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਆਪਣੇ ਮੰਨ ਨੂੰ ਪੱਕਾ ਕਰਕੇ ਕੇਵਲ ਇਕ ਪਰਮਾਤਮਾ ਦਾ ਧਿਆਨ ਕਰ. ਕਿਉਂਕਿ ਇਨ੍ਹਾਂ ਖੋਖਲੇ ਕਰਮ ਕਾਂਡਾਂ ਤੋਂ ਤੈਨੂੰ ਕੋਈ ਫਲ ਪ੍ਰਾਪਤ ਨਹੀਂ ਹੋਣਾ ਹੈ॥੨੦॥

**ਫੋਕਟ ਧਰਮ ਭਯੋ ਫਲ ਹੀਨ ਜੁ ਪੂਜ ਸਿਲਾ ਜੁਗਿ ਕੋਟ ਗਵਾਈ॥**
**ਸਿੱਧ ਕਹਾ ਸਿਲ ਕੇ ਪਰਸੈ ਬਲ ਬ੍ਰਿੱਧ ਘਟੀ ਨਵਨਿੱਧ ਨ ਪਾਈ॥**
**ਆਜੁ ਹੀ ਆਜੁ ਸਮੋ ਜੁ ਬਿਤਯੋ ਨਹਿ ਕਾਜ ਸਰਯੋ ਕਛੁ ਲਾਜ ਨ ਆਈ॥**
**ਸ੍ਰੀ ਭਗਵੰਤ ਭਜਯੋ ਨ ਅਰੇ ਜੜ੍ਹ ਐਸੇ ਹੀ ਐਸ ਸੁ ਬੈਸ ਗਵਾਈ॥ ੨੧॥**

ਪਦ ਅਰਥ - ਸਿਲ=ਪੱਥਰ ਦੀ ਮੂਰਤੀ। ਸਿਧਿ ਕਹਾ=ਪ੍ਰਾਪਤੀ ਕੀ ਹੈ। ਪਰਸੈ=ਪੂਜਣ ਨਾਲ। ਬ੍ਰਿਧ=ਤਰੱਕੀ ਉਨਤੀ। ਐਸੇ=ਇਸ ਤਰ੍ਹਾਂ। ਬੈਸ ਗਵਾਈ=ਉਮਰ ਗਵਾ ਦਿੱਤੀ।

ਇਹ ਸਾਰੇ ਖੋਖਲੇ ਧਰਮ ਫਲਹੀਨ ਸਿੱਧ ਹੋਏ ਹਨ ਅਤੇ ਤੂੰ ਇਨ੍ਹਾਂ ਪੱਥਰ ਦੀਆਂ ਮੂਰਤੀਆਂ ਦੀ ਪੂਜਾ ਕਰਕੇ ਕਰੋੜਾਂ ਜੁਗ ਗਵਾ ਦਿੱਤੇ ਹਨ। ਪੱਥਰਾਂ ਦੀ ਪੂਜਾ ਕਰਕੇ ਤੈਨੂੰ ਕੀ ਪ੍ਰਾਪਤੀ ਹੋਈ ਹੈ ? ਇਸ ਤਰ੍ਹਾਂ ਨਿਕੰਮੇ ਕੰਮ ਕਰਦਿਆਂ ਤੇਰੀ ਸ਼ਕਤੀ ਅਤੇ ਉਮਰ ਘੱਟੀ ਹੈ ਅਤੇ ਨੌਂ ਨਿੱਧ ਰੂਪੀ ਪਰਮਾਤਮਾ ਵੀ ਨਹੀਂ ਪਾ ਸਕਿਆ ਹੈ। ਅੱਜ ਹੀ ਅੱਜ ਕਰਦਿਆਂ ਸਮਾਂ ਬੀਤ ਗਿਆ ਹੈ, ਇਸ ਤਰ੍ਹਾਂ ਨਾ ਤੈਨੂੰ ਕੁਝ ਮਿਲਿਆ ਹੈ ਅਤੇ ਨਾ ਤੈਨੂੰ ਸ਼ਰਮ ਹੀ ਆਈ ਹੈ। ਹੇ ਮੂਰਖ ! ਤੂੰ ਭਗਵਾਨ ਦਾ ਸਿਮਰਨ ਨਹੀਂ ਕੀਤਾ ਹੈ ਅਤੇ ਇਸ ਤਰ੍ਹਾਂ ਸਾਰੀ ਉਮਰ ਫਜ਼ੂਲ ਗਵਾ ਲਈ ਹੈ॥ ੨੧॥

**ਜੌ ਜੁਗ ਤੈ ਕਰਿ ਹੈ ਤਪਸਾ ਕਛੁ ਤੋਹਿ ਪ੍ਰਸੰਨੁ ਨ ਪਾਹਨ ਕੈ ਹੈ॥**
**ਹਾਥ ਉਠਾਇ ਭਲੀ ਬਿਧ ਸੋ ਜੜ ਤੋਹਿ ਕਛੂ ਬਰਦਾਨੁ ਨ ਦੈ ਹੈ॥**
**ਕਉਨ ਭਰੋਸ ਭਯਾ ਇਹ ਕੋ ਕਹੁ ਭੀਰ ਪਰੀ ਨਹਿ ਆਨਿ ਬਚੈ ਹੈ॥**
**ਜਾਨੁ ਰੇ ਜਾਨੁ ਅਜਾਨ ਹਠੀ ਇਹ ਫੋਕਟ ਧਰਮ ਸੁ ਭਰਮ ਗਵੈ ਹੈ॥ ੨੨॥**

ਪਦ ਅਰਥ - ਜੌ=ਜੇ। ਤਪਸਾ=ਤਪੱਸਿਆ ਕਰਦਾ ਹੈ। ਪਾਹਨ=ਪੱਥਰ। ਭਰਮ=ਪਰਦਾ।

ਜੇ ਤੂੰ ਇਕ ਜੁੱਗ ਤਕ ਵੀ ਇਨ੍ਹਾਂ ਪੱਥਰਾਂ ਦੀ ਤਪੱਸਿਆ ਕਰਦਾ ਰਿਹਾ ਤਾਂ ਫਿਰ ਵੀ ਇਹ ਪੱਥਰ ਤੇਰੀ ਕਾਮਨਾ ਪੂਰੀ ਕਰਕੇ, ਤੈਨੂੰ ਖੁਸ਼ ਨਹੀਂ ਕਰ ਸਕਣਗੇ। ਇਹ ਹੱਥ ਚੁੱਕ ਕੇ ਤੈਨੂੰ ਕਦੀ ਵੀ ਵਰਦਾਨ ਨਹੀਂ ਦੇਣਗੇ। ਇਨ੍ਹਾਂ ਪੱਥਰਾਂ ਦਾ ਤੈਨੂੰ ਕੀ ਭਰੋਸਾ ਹੋ ਗਿਆ ਹੈ ? ਇਹ ਕਿਸੇ ਦੁੱਖ ਦੇ ਸਮੇਂ ਤੇਰੇ ਕੋਲ ਪਹੁੰਚ ਕੇ ਤੈਨੂੰ ਬਚਾਅ ਨਹੀਂ ਸਕਣਗੇ। ਇਸ ਲਈ ਹੇ ਮੂਰਖ ਹਠੀ ! ਸੰਭਲ ਜਾ ਇਹ ਜਿਹੜਾ ਦੂਸਰਿਆਂ ਨੂੰ ਤੇਰੇ ਧਰਮੀ ਹੋਣ ਦਾ ਭਰਮ ਬਣਿਆ ਹੈ, ਇਹ ਵੀ ਖਤਮ ਹੋ ਜਾਵੇਗਾ॥ ੨੨॥

**ਜਾਲ ਬਧੇ ਸਭ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ॥**
**ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿੱਖ ਉਪਾਇ ਮਿਟਾਏ॥**
**ਅੰਤ ਮਰੈ ਪਛੁਤਾਇ ਪ੍ਰਿਥੀ ਪਰ ਜੇ ਜਗ ਮੈ ਅਵਤਾਰ ਕਹਾਏ॥**
**ਰੇ ਮਨ ਲੈਲ ਇਕੇਲ ਹੀ ਕਾਲ ਕੇ ਲਾਗਤ ਕਾਹੇ ਨ ਪਾਇਨ ਧਾਏ॥ ੨੩॥**

ਪਦ ਅਰਥ - ਮ੍ਰਿਤ ਕੇ=ਮੌਤ ਦੇ ਜਾਲ ਵਿਚ। ਲੈਲ=ਰਾਤ, ਹਨ੍ਹੇਰਾ।

ਸਭ ਲੋਕ ਮੌਤ ਦੇ ਜਾਲ ਵਿਚ ਹੀ ਫਸੇ ਹੋਏ ਹਨ ਅਤੇ ਉਸ ਪਾਸੋਂ ਕੋਈ ਵੀ ਰਾਮ ਰਸੂਲ ਆਦਿ ਬਚ ਨਹੀਂ ਸਕਿਆ ਹੈ, ਉਸ ਪ੍ਰਭੂ ਨੇ ਦਾਨਵ-ਦੇਵ ਅਤੇ ਧਰਤੀ ਉੱਤੇ ਕਰੋੜਾਂ ਜੀਵ ਪੈਦਾ ਕੀਤੇ ਅਤੇ ਫਿਰ ਉਨ੍ਹਾਂ ਦਾ ਨਾਸ਼ ਕਰ ਦਿੱਤਾ। ਇਸ ਸੰਸਾਰ ਵਿਚ ਜਿਹੜੇ ਆਪਣੇ ਆਪ ਨੂੰ ਅਵਤਾਰ

*****************************************************************
ਕਹਾਉਂਦੇ ਸਨ,ਅੰਤ ਉਹ ਮਰ ਗਏ। ਇਸ ਲਈ ਹੇ ਮੇਰੇ ਮਨ ! ਤੂੰ ਭੱਜ ਕੇ ਉਸ ਪਰਮਾਤਮਾ ਦੇ ਚਰਨਾਂ ਨਾਲ ਕਿਉਂ ਨਹੀਂ ਲੱਗ ਜਾਂਦਾ॥੨੩॥

**ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮ ਭ੍ਰਮਾਨਜੋ॥**
**ਕਾਲ ਹੀ ਪਾਇ ਸਦਾ ਸ਼ਿਵਜੂ ਸਭ ਦੇਸ ਬਿਦੇਸ ਭਇਆ ਹਮ ਜਾਨਜੋ॥**
**ਕਾਲ ਹੀ ਪਾਇ ਭਯੋ ਮਿਟ ਗਜੋ ਜਗ ਯਾਂ ਹੀ ਤੇ ਤਾਹਿ ਸਭੋ ਪਹਿਚਾਨਜੋ॥**
**ਬੇਦ ਕਤੇਬ ਕੇ ਭੇਦ ਸਭੈ ਤਜਿ ਕੇਵਲ ਕਾਲ ਕ੍ਰਿਪਾਨਿਧ ਮਾਨਜੋ॥ ੨੪ ॥**

ਕਾਲ ਦੇ ਵੱਸ ਵਿਚ ਬ੍ਰਹਮਾ ਹੋਏ ਜਿਹੜੇ ਹੱਥ ਵਿਚ ਡੰਡਾ ਅਤੇ ਕਮੰਡਲ ਲੈ ਕੇ ਸਾਰੇ ਧਰਤੀ ਤੇ ਘੁਮੰਦੇ ਰਹੇ। ਕਾਲ ਦੇ ਵੱਸ ਵਿਚ ਹੀ ਸ਼ਿਵਜੀ ਹੋਏ ਜਿਹੜੇ ਦੇਸ਼ਾਂ ਵਿਦੇਸ਼ਾਂ ਵਿਚ ਫਿਰਦੇ ਰਹੇ। ਕਾਲ ਦੇ ਵੱਸ ਵਿਚ ਸਭ ਜੀਵ ਪੈਦਾ ਹੋਏ ਅਤੇ ਫਿਰ ਖਤਮ ਹੋ ਗਏ. ਇਸ ਕਰਕੇ ਹੀ ਉਸ ਕਾਲ ਨੂੰ ਸਭ ਪਹਿਚਾਣਦੇ ਹਨ। ਇਸ ਲਈ ਉਨ੍ਹਾਂ ਵੇਦਾ ਕਤੇਬਾਂ ਦਾ ਭੇਦ ਛੱਡ ਕੇ, ਮੈਂ ਕੇਵਲ ਸਾਰਿਆਂ ਦੇ ਕਾਲ, ਅਕਾਲ ਪੁਰਖ ਜਿਹੜਾ ਕਿ ਆਪ ਕਿਰਪਾਲੂ ਹੈ, ਨੂੰ ਮੰਨਿਆ ਹੈ॥੨੪॥

**ਕਾਲ ਗਯੋ ਇਨ ਕਾਮਨ ਸਿਉ ਜੜ੍ਹ ਕਾਲ ਕ੍ਰਿਪਾਲ ਹੀਐ ਨ ਚਿਤਾਰਜੋ॥**
**ਲਾਜ ਕੋ ਛਾਡਿ ਨ੍ਰਿਲਾਜ ਅਰੇ ਤਜ ਕਾਜ ਅਕਾਜ ਕੋ ਕਾਜ ਸਵਾਰਜੋ॥**
**ਬਾਜ ਬਨੇ ਗਜਰਾਜ ਬਡੋ ਖਰ ਕੋ ਚੜ੍ਹਿਬੋ ਚਿਤ ਬੀਚ ਬਿਚਾਰਜੋ॥**
**ਸ੍ਰੀ ਭਗਵੰਤ ਭਜਯੋ ਨ ਅਰੇ ਜੜ੍ਹ ਲਾਜ ਹੀ ਲਾਜ ਸੁ ਕਾਜੁ ਬਿਗਾਰਯੋ।।੨੫॥**

ਹੇ ਮੂਰਖ ! ਤੂੰ ਆਪਣੀਆਂ ਇੱਛਾਵਾਂ ਅਤੇ ਖਾਹਿਸ਼ਾਂ ਨੂੰ ਪੂਰਿਆ ਕਰਦਿਆਂ ਆਪਣਾ ਸਾਰਾ ਸਮਾਂ ਗਵਾ ਦਿੱਤਾ ਹੈ ਅਤੇ ਪਰਮ ਕਿਰਪਾਲੂ ਕਾਲ ਰੂਪੀ ਪਰਮਾਤਮਾ ਦਾ ਸਿਮਰਨ ਨਹੀਂ ਕੀਤਾ ਹੈ। ਹੇ ਬੇਸ਼ਰਮ, ਇਸ ਝੂਠੀ ਸ਼ਰਮ ਨੂੰ ਛੱਡ ਦੇ,ਕਿਉਂਕਿ ਉਸ ਪਰਮਾਤਮਾ ਨੇ ਸਭ ਦੇ ਭਲੇ ਬੁਰੇ ਹੋਣ ਬਾਰੇ ਵਿਚਾਰ ਨੂੰ ਛੱਡ ਕੇ ਸਭ ਦੇ ਕੰਮ ਸਵਾਰੇ ਹਨ। ਤੂੰ ਹੀ ਕਿਉਂ ਹਾਥੀ ਅਤੇ ਘੋੜਿਆਂ ਦੀ ਸਵਾਰੀ ਛੱਡ ਕੇ ਮਾਇਆ ਰੂਪੀ ਖੋਤੇ ਦੀ ਸਵਾਰੀ ਕਰਨ ਜਾ ਰਿਹਾ ਹੈ। ਤੂੰ ਪ੍ਰਭੂ ਦਾ ਨਾਮ ਨਹੀਂ ਜਪਿਆ ਹੈ ਅਤੇ ਝੂਠੀ ਲਾਜ ਤੇ ਮਾਨ ਸਨਮਾਨ ਦੇ ਚੱਕਰ ਵਿਚ ਹੀ ਆਪਣਾ ਕੰਮ ਵਿਗਾੜ ਲਿਆ ਹੈ॥੨੫॥

**ਬੇਦ ਕਤੇਬ ਪੜੇ ਬਹੁਤੇ ਦਿਨ ਭੇਦ ਕਛੂ ਤਿਨ ਕੋ ਨਹਿ ਪਾਯੋ॥**
**ਪੂਜਤ ਠੌਰ ਅਨੇਕ ਫਿਰਜੋ ਪਰ ਏਕ ਕਬੈ ਹਿਯ ਮੈ ਨ ਬਸਾਯੋ॥**
**ਪਾਹਨ ਕੋ ਅਸਥਾਲਯ ਕੋ ਸਿਰ ਨਜਾਇ ਫਿਰਜੋ ਕਛੂ ਹਾਥਿ ਨ ਆਯੋ॥**

**ਰੇ ਮਨ ਮੂੜ੍ਹ,ਅਗੂੜ੍ਹ ਪ੍ਰਭੂ ਤਜਿ ਆਪਨ ਹੂੜ੍ਹ ਕਹਾ ਉਰਝਾਯੋ ॥ ੨੬ ॥**

ਪਦ ਅਰਥ - ਅਸਥਾਲਯ ਕੋ=ਹੱਡੀਆਂ ਦੇ ਘਰ ਭਾਵ ਕਬਰ ਨੂੰ । ਮੂੜ੍ਹ=ਮੂਰਖ ਮੱਤੀ।

ਤੂੰ ਕਾਫੀ ਸਮੇਂ ਤੱਕ ਵੇਦ ਕਤੇਬ ਪੜ੍ਹੇ ਹਨ, ਪਰ ਫਿਰ ਵੀ ਤੂੰ ਪ੍ਰਭੂ ਦੇ ਰਹਿਸ ਨੂੰ ਨਹੀਂ ਸਮਝ ਸਕਿਆ ਹੈ। ਤੂੰ ਅਨੇਕ ਥਾਵਾਂ ਤੇ ਪੂਜਾ ਕਰਦਾ ਫਿਰਦਾ ਰਿਹਾ ਪਰ ਇਕ ਪਰਮਾਤਮਾ ਨੂੰ ਕਦੀ ਦਿਲ ਵਿਚ ਨਹੀਂ ਵਸਾਇਆ ਹੈ। ਤੂੰ ਕਦੀ ਪੱਥਰਾਂ ਨੂੰ ਪੂਜਦਾ ਰਿਹਾ ਹੈ ਅਤੇ ਕਦੀ ਹੱਡੀਆਂ ਦੇ ਘਰ ਕੰਬਰਾਂ ਅੱਗੇ ਸਿਰ ਝੁਕਾਉਂਦਾ ਰਿਹਾ, ਪਰ ਫਿਰ ਵੀ ਤੇਰੇ ਹੱਥ ਕੁਝ ਨਹੀਂ ਆਇਆ। ਹੇ ਮੇਰ੍ਹੇ ਮਨ ! ਆਪਣੇ ਪ੍ਰਗਟ ਪ੍ਰਭੂ ਨੂੰ ਛੱਡ ਕੇ ਕਿਉਂ ਆਪਣੀ ਮੂਰਖਤਾ ਵਿਚ ਉਲਝਿਆ ਫਿਰਦਾ ਹੈ॥ ੨੬ ॥

**ਜੋ ਜੁਗਿਯਾਨ ਕੇ ਜਾਇ ਉਠਿ ਆਸ਼੍ਰਮ ਗੋਰਖ ਕੋ ਤਿਹ ਜਾਪ ਜਪਾਵੈ ॥**
**ਜਾਇ ਸੰਨਜਾਸਨ ਕੇ ਤਿਹਕੋ ਕਹਿ ਦੱਤ ਹੀ ਸੱਤ ਹੈ ਮੰਤ੍ਰ ਦ੍ਰਿੜਾਵੈ ॥**
**ਜੋ ਕੋਊ ਜਾਇ ਤੁਰੱਕਨ ਮੈ ਮਹਿ ਦੀਨ ਕੇ ਦੀਨ ਤਿਸੇ ਗਹਿ ਲਜਾਵੈ ॥**
**ਆਪਹਿ ਬੀਚ ਗਨੈ ਕਰਤਾ,ਕਰਤਾਰ ਕੋ ਭੇਦੁ ਨ ਕੋਊ ਬਤਾਵੈ ॥ ੨੭ ॥**

ਪਦ ਅਰਥ - ਆਸ਼੍ਰਮ=ਜੋਗੀਆਂ ਦੇ ਡੇਰੇ । ਦੱਤ=ਦੱਤਾ ਤ੍ਰੇਅ। ਤੁਰਕਨ=ਮੁਸਲਮਾਨ। ਮਹਿਦੀਨ=ਹਜਰਤ ਮਹਮੰਦ ਦੇ ਮਜ਼ਹਬ ਇਸਲਾਮ ਵਿਚ।

ਜੇ ਕੋਈ ਵਿਅਕਤੀ ਜੋਗੀਆਂ ਦੇ ਡੇਰੇ ਜਾਂਦਾ ਹੈ, ਤਾਂ ਜੋਗੀ ਉਸਨੂੰ ਗੋਰਖ ਦਾ ਜਾਪ ਜਪਾਉਂਦੇ ਹਨ। ਜੇ ਕੋਈ ਸੰਨਿਆਸੀਆਂ ਦੇ ਕੋਲ ਜਾਂਦਾ ਹੈ ਤਾਂ ਉਹ ਦੱਤਾ ਤ੍ਰੇਅ ਨੂੰ ਸੱਤ ਸਰੂਪ ਦੱਸ ਕੇ ਉਸ ਦਾ ਮੰਤਰ ਦ੍ਰਿੜ ਕਰਵਾਉਂਦੇ ਹਨ। ਜੇ ਕੋਈ ਮੁਸਲਮਾਨਾਂ ਪਾਸ ਜਾਂਦਾ ਹੈ ਤਾਂ ਉਹ ਉਸ ਨੂੰ ਫੜ ਕੇ ਹਜਰਤ ਮਹੰਮਦ ਦੇ ਦੀਨ ਵਿਚ ਲੈ ਆਉਂਦੇ ਹਨ। ਇਸ ਤਰ੍ਹਾਂ ਇਹ ਸਾਰੇ ਆਪਣੇ ਮੱਤ ਵਿਚ ਹੀ ਰੱਬ ਨੂੰ ਸਮਝਦੇ ਹਨ,ਪਰ ਪ੍ਰਭੂ ਨਾਲ ਮਿਲਣ ਦੇ ਰਹਿਸ ਨੂੰ ਕੋਈ ਵੀ ਨਹੀਂ ਦੱਸਦਾ ਹੈ॥ ੨੭ ॥

**ਜੋ ਜੁਗੀਆਨ ਕੇ ਜਾਇ ਕਹੈ ਸਭ ਜੋਗਨ ਕੋ ਗ੍ਰਿਹਿ ਮਾਲ ਉਠੈ ਦੈ ॥**
**ਜੋ ਪਰੋ ਭਾਜਿ ਸਨਜਾਸਨ ਕੈ ਕਹੈ ਦੱਤ ਕੇ ਨਾਮ ਪੈ ਧਾਮ ਲੁਟੈ ਦੈ ॥**
**ਜੋ ਕਰਿ ਕੋਊ ਮਸੰਦਨ ਸੌ ਕਹੈ ਸਰਬ ਦਰਬ ਲੈ ਮੋਹਿ ਅਬੈ ਦੈ॥**
**ਲੇਉ ਹੀ ਲੇਉ ਕਹੈ ਸਭ ਕੋ ਨਰ ਕੋਊ ਨ ਬ੍ਰਹਮ ਬਤਾਇ ਹਮੈ ਦੈ॥ ੨੮ ॥**

ਪਦ ਅਰਥ - ਗ੍ਰਿਹਿ=ਘਰ ਦਾ ਸਾਰਾ ਮਾਲ ਧਨ। ਧਾਮ ਲੁਟੈ ਦੇ=ਘਰ ਲੁਟਾ ਕੇ। ਮਸੰਦਨ=ਉਦਾਸੀ ਸਾਧੂਆਂ ਪਾਸ। ਸਰਬ ਦਰਬ=ਸਾਰਾ ਮਾਲ ਧਨ।

ਜੇ ਕੋਈ ਜੋਗੀਆਂ ਨੂੰ ਜਾ ਕੇ ਕਹੇ ਕਿ ਮੈਂ ਰਬ ਨੂੰ ਮਿਲਣਾ ਚਾਹੁੰਦਾ ਹਾਂ ਤਾਂ ਉਹ ਕਹਿੰਦੇ ਹਨ ਕਿ ਘਰ ਦਾ ਸਾਰਾ ਧਨ ਮਾਲ ਚੁੱਕ ਕੇ ਜੋਗੀਆਂ ਨੂੰ ਦੇ ਦੇਵੋ,ਤੁਹਾਨੂੰ ਪ੍ਰਭੂ ਮਿਲ ਪਵੇਗਾ। ਜੇ ਕੋਈ ਸੰਨਿਆਸੀਆਂ ਦੇ ਚਰਨੀ ਜਾ ਲੱਗਦਾ ਹੈ ਤਾਂ ਉਹ ਕਹਿੰਦੇ ਹਨ ਕਿ ਦੱਤਾ ਤ੍ਰੇਅ ਦੇ ਨਾਂ ਤੇ ਸਾਰਾ ਮਾਲ ਧਨ ਲੁਟਾ ਦੇਵੋਂ। ਜੇ ਕੋਈ ਸਾਧੂ ਨੂੰ ਜਾ ਕੇ ਕਹੇ ਤਾਂ ਉਹ ਕਹਿੰਦਾ ਹੈ ਕਿ ਸਾਰਾ ਮਲਾ ਧਨ ਹੁਣੇ ਹੀ ਮੈਨੂੰ ਦੇ ਛੱਡ, ਮੈਂ ਤੈਨੂੰ ਰੱਬ ਨਾਲ ਮਿਲਾ ਦਿੰਦਾ ਹਾਂ। ਇਸ ਤਰ੍ਹਾਂ ਸਾਰੇ ਲੈਣਾ ਲੈਣਾ ਹੀ ਕਹਿੰਦੇ ਹਨ, ਕੋਈ ਵੀ ਵਿਅਕਤੀ ਰਬ ਨੂੰ ਮਿਲਣ ਦਾ ਰਸਤਾ ਦੱਸਣ ਵਾਲਾ ਮੈਨੂੰ ਦਿੱਸਦਾ ਨਹੀਂ। ੨੮॥

**ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸ਼ਾਦਿ ਸਭੈ ਮੋਹਿ ਦੀਜੈ॥**
**ਜੋ ਕਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ॥**
**ਮੇਰੋ ਈ ਧਯਾਨ ਧਰੋ ਨਿਸ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ॥**
**ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕ ਪ੍ਰਸੀਜੈ॥ ੨੯॥**

ਪਦ ਅਰਥ - ਕਰਿ ਸੇਵ=ਸੇਵਾ ਕਰੇ। ਨਿਸਿ ਬਾਸੁਰ=ਰਾਤ ਦਿਨ। ਪ੍ਰਸੀਜੈ=ਪਸੀਜਦੇ

ਜੇ ਕੋਈ ਮਸੰਦ ਦੀ ਸੇਵਾ ਕਰੇ ਤਾਂ ਉਹ ਕਹਿੰਦਾ ਹੈ ਕਿ ਘਰ ਤੋਂ ਸਭ ਕੁਝ ਲਿਆ ਕੇ ਮੈਨੂੰ ਦੇ ਦੇਵੋ। ਤੇਰੇ ਘਰ ਵਿਚ ਜੋ ਕੁਝ ਮਾਲ ਧਨ ਹੈ, ਉਹ ਤੁਰੰਤ ਉਠਾ ਕੇ ਜਾਕੇ ਮੇਰੀ ਭੇਟਾ ਕਰ ਦੇਵੋ। ਦਿਨ ਰਾਤ ਮੇਰੇ ਹੀ ਸਰੂਪ ਦਾ ਧਿਆਨ ਕਰੋ ਅਤੇ ਭੁੱਲਕੇ ਵੀ ਕਿਸੇ ਹੋਰ ਦਾ ਨਾਂ ਨਹੀਂ ਲੈਣਾ ਹੈ। ਕੁਝ ਦੇਣ ਦਾ ਨਾਂ ਸੁਣਕੇ ਉਹ ਰਾਤ ਨੂੰ ਹੀ ਭੱਜੇ ਜਾਣਗੇ ਅਤੇ ਲੈਣ ਤੋਂ ਬਗੈਰ ਰਤਾ ਵੀ ਪਸੀਜਦੇ ਨਹੀਂ ਹਨ॥ ੨੯॥

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ॥**
**ਜੋ ਧਨਵਾਨੁ ਲਖੈ ਨਿਜ ਸੇਵਕ ਤਾਹੀ ਪਰੋਸਿ ਪ੍ਰਸ਼ਾਦਿ ਜਿਮਾਵੈ॥**
**ਜੋ ਧਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ॥**
**ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸ਼ਰ ਕੇ ਗੁਨ ਗਾਵੈ॥ ੩੦॥**

ਇਹ ਪਖੰਡੀ ਅੱਖਾਂ ਵਿਚ ਤੇਲ ਪਾ ਲੈਂਦਾ ਹੈ ਅਤੇ ਅੱਖਾਂ ਵਿਚੋਂ ਪਾਣੀ ਵਗਾ ਕੇ ਲੋਕਾਂ ਨੂੰ ਦੱਸਦਾ ਹੈ ਕਿ ਮੈਂ ਪ੍ਰਭੂ ਪ੍ਰੇਮ ਵਿਚ ਰੋ ਰਿਹਾ ਹਾਂ, ਜਿਸ ਸੇਵਕ ਨੂੰ ਉਹ ਧਨਵਾਨ ਸਮਝਦਾ ਹੈ, ਉਸ ਨੂੰ ਥਾਲ ਵਿਚ ਪਰੋਸ ਕੇ ਵਧੀਆ ਭੋਜਣ ਛਕਾਉਂਦਾ ਹੈ, ਪਰ ਜਿਸ ਸੇਵਕ ਨੂੰ ਇਹ ਗ਼ਰੀਬ ਜਾਣਦਾ ਹੈ, ਉਸ ਨੂੰ ਇਹ ਕੁਝ ਨਹੀਂ ਦਿੰਦਾ ਅਤੇ ਜੇਕਰ ਉਹ ਖਾਣ ਨੂੰ ਕੁਝ ਮੰਗ ਹੀ ਲੈਂਦਾ ਹੈ ਤਾਂ ਇਹ ਉਸ ਨੂੰ ਆਪਣਾ ਮੂੰਹ ਨਹੀਂ ਵਖਾਉਂਦਾ। ਇਸ ਤਰ੍ਹਾਂ ਇਹ ਪਖੰਡੀ ਮਸੰਦ ਲੋਕਾਂ ਨੂੰ ਲੁਟਦਾ ਹੈ ਅਤੇ ਕਦੇ ਵੀ ਵਾਹਿਗੁਰੂ ਦੇ ਗੁਣ ਨਹੀਂ ਗਾਉਂਦਾ ਹੈ॥ ੩੦॥

ਆਂਖਨ ਮੀਚ ਰਹੈ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ॥
ਨਿਆਤ ਫਿਰਜੋ ਸਿਰੁ ਬੱਧਕ ਜਜੋਂ ਅਸ ਧਜਾਨ ਬਿਲੋਕ ਬਿੜਾਲ ਲਜਾਯੋ॥
ਲਾਗਿ ਫਿਰਜੋ ਧਨ ਆਸ ਜਿਤੈ ਤਿਤ ਲੋਗ ਗਯੋ ਪਰਲੋਗ ਗਵਾਯੋ॥
ਸ੍ਰੀ ਭਗਵੰਤ ਭਜਜੋ ਨ ਅਰੇ ਜੜ੍ਹ ਧਾਮ ਕੇ ਕਾਮ ਕਹਾ ਉਰਝਾਯੋ॥ ੩੧॥

ਪਦ ਅਰਥ - ਬਕ=ਬਗਲਾ। ਬੱਧਕ=ਸ਼ਿਕਾਰੀ। ਬਿਲੋਕ=ਵੇਖਕੇ। ਬਿੜਾਲ=ਬਿੱਲਾ, ਬਿੱਲਾ ਚੂਹੇ ਦੀ ਰੁੱਡ ਲਾਗੇ ਧਿਆਨ ਲਾਕੇ ਬੈਠਾ ਰਹਿੰਦਾ ਹੈ ਕਿ ਕੱਦ ਚੂਹਾ ਨਿਕਲੇ ਅਤੇ ਉਹ ਫੜੇ।

ਬਗਲੇ ਵਾਂਗ ਅੱਖਾਂ ਬੰਦ ਕਰਕੇ, ਲੋਕਾਂ ਨੂੰ ਪਖੰਡ ਵਖਾਉਂਦਾ ਹੈ। ਸ਼ਿਕਾਰੀ ਵਾਂਗ ਸਿਰ ਝੁਕਾਉਂਦਾ ਹੈ ਪਰ ਦਿਲ ਅੰਦਰ ਮਾਰਨ ਦੀ ਭਾਵਨਾ ਹੁੰਦੀ ਹੈ ਅਤੇ ਧਿਆਨ ਅਜਿਹਾ ਲਾਉਂਦਾ ਹੈ ਕਿ ਉਸ ਨੂੰ ਵੇਖ ਕੇ ਬਿੱਲਾ ਵੀ ਸ਼ਰਮਸ਼ਾਰ ਹੁੰਦਾ ਹੈ। ਇਸ ਤਰ੍ਹਾਂ ਦਾ ਵਿਅਕਤੀ ਸਾਰੀ ਉਮਰ ਧਨ ਦੀ ਲਾਲਸਾ ਵਿਚ ਭਟਕਦਾ ਫਿਰਦਾ ਹੈ ਅਤੇ ਆਪਣਾ ਲੋਕ ਪਰਲੋਕ ਦੋਵੇਂ ਗਵਾ ਲੈਂਦਾ ਹੈ। ਹੇ ਮੂਰਖ ! ਤੂੰ ਕਦੇ ਭਗਵਾਨ ਦਾ ਨਾਮ ਤਾਂ ਜਪਿਆ ਨਹੀਂ ਅਤੇ ਬੇਅਰਥ ਘਰ ਦੇ ਕੰਮ ਕਾਜਾਂ ਦੇ ਝਮੇਲਿਆਂ ਵਿਚ ਫਸਿਆ ਹੋਇਆ ਹੈ॥ ੩੧॥

ਫੋਕਟ ਕਰਮ ਦ੍ਰਿੜਾਤ ਕਹਾ ਇਨ ਲੋਗਲ ਕੋ ਕੋਈ ਕਾਮ ਨ ਐ ਹੈ॥
ਭਾਜਤ ਕਾ ਧਨ ਹੇਤ ਅਰੇ ਜਮ ਕਿੰਕਰ ਤੇ ਨਹ ਭਾਜਨ ਪੈ ਹੈ॥
ਪੁੱਤ੍ਰ ਕਲਿੱਤ੍ਰ ਨ ਮਿੱਤ੍ਰ ਸਭੈ ਊਹਾਂ ਸਿੱਖ ਸਖਾ ਕੋਊ ਸਾਖ ਨ ਦੈ ਹੈ॥
ਚੇਤ ਰੇ ਚੇਤ ਅਚੇਤ ਮਹਾਂਪਸੁ ਅੰਤ ਕੀ ਬਾਰ ਅਕੇਲੋ ਈ ਜੈ ਹੈ॥ ੩੨॥

ਪਦ ਅਰਥ - ਦ੍ਰਿੜ੍ਹਾਤ ਕਹਾ=ਕੀ ਸਿਖਾਉਂਦੇ ਹੋ। ਇਨ ਲੋਗਨ ਕੋ=ਇਨ੍ਹਾਂ ਭੋਲੇ ਸਿੱਖਾਂ ਸੇਵਕਾਂ ਦੇ ਕਿਸੇ ਕੰਮ ਨਹੀਂ ਆਉਣੇ। ਜਮ ਕਿੰਕਰ=ਜਮ ਦੂਤਾਂ ਪਾਸੋਂ। ਭਾਜਨ=ਭੱਜ। ਕਲਿਤ੍ਰ=ਇਸਤਰੀ। ਸਾਖੀ=ਹਾਮੀ।

ਤੂੰ ਕਿਉਂ ਇਨ੍ਹਾਂ ਲੋਕਾਂ ਨੂੰ ਖੋਖਲੇ ਕੰਮ ਕਰਨ ਦੀ ਸਿਖਿਆ ਦੇ ਰਿਹਾ ਹੈ, ਇਹ ਕਾਰਜ ਇਨ੍ਹਾਂ ਭੋਲੇ ਭਾਲੇ ਸਿੱਖ ਸੇਵਕਾਂ ਦੇ ਕਿਸੇ ਕੰਮ ਨਹੀਂ ਆਉਣੇ। ਧਨ ਵਾਸਤੇ ਕਿਉਂ ਇਧਰ ਉਧਰ ਭੱਜਾ ਫਿਰਦਾ ਹੈ,ਜਮਦੂਤਾਂ ਪਾਸੋਂ ਤੂੰ ਬਚ ਨਹੀਂ ਸਕੇਗਾ। ਪੁੱਤਰ, ਇਸਤਰੀ ਅਤੇ ਮਿੱਤਰ ਕੋਈ ਵੀ ਤੇਰੀ ਹਾਮੀ ਨਹੀਂ ਭਰੇਗਾ ਅਤੇ ਕੋਈ ਵੀ ਤੇਰੇ ਨਾਲ ਨਹੀਂ ਜਾਇਗਾ। ਇਸ ਲਈ ਹੇ ਮੂਰਖ ! ਤੂੰ ਹਾਲੇ ਵੀ ਸੰਭਲ ਜਾ ਕਿਉਂਕਿ ਅੰਤ ਸਮੇਂ ਤੈਨੂੰ ਇਕੱਲੇ ਨੂੰ ਜਾਣਾ ਪੈਣਾ ਹੈ॥ ੩੨॥

ਤੋ ਤਨ ਤਜਾਗਤ ਹੀ ਸੁਨ ਰੇ ਜੜ੍ਹ ਪ੍ਰੇਤ ਬਖਾਨ ਤ੍ਰਿਆ ਭਜਿ ਜੈ ਹੈ॥
ਪੁੱਤ੍ਰ ਕਲੱਤ੍ਰ ਸੁ ਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਇਸੁ ਦੈ ਹੈ॥

**ਭਉਨ ਭੰਡਾਰ ਧਰਾ ਗੜ੍ਹ ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈ॥**
**ਚੇਤ ਰੇ ਚੇਤ ਅਚੇਤ ਮਹਾਂਪਸੁ ਅੰਤ ਕੀ ਬਾਰ ਅਕੇਲੋ ਈ ਜੈ ਹੈ॥ ੩੩॥**

ਪਦ ਅਰਥ - ਪ੍ਰੇਤ ਬਖਾਨ='ਭੂਤ ਭੂਤ' ਕਹਿਕੇ। ਬੇਗ=ਛੇਤੀ। ਭਉਨ=ਘਰ ਬਾਰ। ਭੰਡਾਰ=ਖਜ਼ਾਨਾ। ਧਰਾ=ਧਰਤੀ। ਗੜ੍ਹ=ਕਿਲ੍ਹੇ। ਬਿਗਾਨ=ਓਪਰੇ।

ਤੇਰੇ ਸਰੀਰ ਨੂੰ ਛੱਡਦਿਆਂ ਹੀ ਤੇਰੀ ਇਸਤਰੀ 'ਭੂਤ ਭੂਤ' ਕਹਿਕੇ ਭੱਜ ਖੜੀ ਹੋਵੇਗੀ। ਫਿਰ ਪੁੱਤਰ, ਇਸਤਰੀ ਅਤੇ ਮਿੱਤਰ ਇਹੋ ਕਹਿਣਗੇ ਕਿ ਜਲਦੀ ਇਸ ਨੂੰ ਬਾਹਰ ਕੱਢੋ ਅਤੇ ਸ਼ਮਸ਼ਾਨ ਘਾਟ ਲੈ ਕੇ ਚਲੋ। ਘਰ ਬਾਰ, ਖਜ਼ਾਨੇ, ਧਰਤੀ ਆਦਿ ਪ੍ਰਾਣ ਨਿਕਲਦਿਆਂ ਹੀ ਬਿਗਾਨੇ ਹੋ ਜਾਣਗੇ। ਇਸ ਲਈ ਹੇ ਮਹਾਂ ਮੂਰਖ ! ਤੂੰ ਹੁਣ ਵੀ ਸੰਭਲ ਜਾ, ਕਿਉਂਕਿ ਅੰਤ ਵੇਲੇ ਤੈਨੂੰ ਇਕੱਲੇ ਨੂੰ ਹੀ ਜਾਣਾ ਪੈਣਾ ਹੈ॥ ੩੩॥

ਭਾਵਾਰਥ:- ਇਨ੍ਹਾਂ ਤੇਤੀ ਸਵੈਯਾਂ ਵਿਚ ਗੁਰੂ ਸਾਹਿਬ ਨੇ ਪੰਜ ਗੱਲਾਂ ਦ੍ਰਿੜ ਕਰਵਾਈਆਂ ਹਨ। ਪਹਿਲੀ ਗੱਲ ਇਹ ਹੈ ਕਿ ਸਾਨੂੰ ਕਿਸੇ ਪੱਥਰ, ਮੂਰਤੀ, ਕਬਰ, ਸਮਾਧ, ਸਮਸ਼ਾਨ ਆਦਿ ਦੀ ਪੂਜਾ ਜਾਂ ਇਨ੍ਹਾਂ ਅੱਗੇ ਸਿਰ ਨਹੀਂ ਨਿਵਾਉਣਾ ਚਾਹੀਦਾ। ਇਨ੍ਹਾਂ ਚੀਜ਼ਾਂ ਵਿਚ ਨਾ ਕੋਈ ਸ਼ਕਤੀ ਹੈ ਅਤੇ ਨ ਹੀ ਇਹ ਕੁਝ ਮਨੁੱਖ ਨੂੰ ਦੇ ਸਕਦੇ ਹਨ।

ਦੂਸਰੀ ਸਿਖਿਆ ਇਹ ਦਿੰਦੇ ਹਨ ਕਿ ਕਿਸੇ ਵੀ ਦੇਵੀ ਦੇਵਤੇ, ਸ਼ਿਵ, ਬ੍ਰਹਮਾ, ਵਿਸ਼ਨੂੰ, ਕ੍ਰਿਸ਼ਨ, ਰਾਮ ਰਹੀਮ ਅਤੇ ਹੋਰ ਜਿੰਨੇ ਵੀ ਅਵਤਾਰ ਹੋਏ ਹਨ, ਉਹਨਾਂ ਦਾ ਨਾਂ ਜਪਣ, ਪੂਜਾ ਕਰਨ ਜਾਂ ਆਰਧਣਾ ਕਰਨ ਦੀ ਕੋਈ ਲੋੜ ਨਹੀਂ। ਕਿਉਂਕਿ ਇਹ ਸਭ ਅਵਤਾਰ ਕਾਲ ਦੇ ਵੱਸ ਵਿਚ ਹਨ ਅਤੇ ਇਹ ਅਨੇਕਾਂ ਵਾਰ ਜੰਮੇ ਅਤੇ ਅਨੇਕਾਂ ਵਾਰ ਮਰੇ ਹਨ। ਜਿਹੜੇ ਇਹ ਦੇਵਤੇ ਅਤੇ ਅਵਤਾਰ ਆਦਿ ਆਪਣੀ ਮੌਤ ਨੂੰ ਇਕ ਪਲ ਲਈ ਵੀ ਨਹੀਂ ਟਾਲ ਸਕੇ ਹਨ, ਉਹ ਮਨੁੱਖ ਨੂੰ ਕੀ ਦੇ ਸਕਦੇ ਹਨ, ਮਨੁੱਖ ਉਨ੍ਹਾਂ ਦੀ ਪੂਜਾ ਕਰਕੇ ਕੀ ਵਰਦਾਨ ਪ੍ਰਾਪਤ ਕਰ ਸਕਦਾ ਹੈ। ਤੀਸਰੀ ਗੱਲ ਜਿਹੜੀ ਉਹ ਦ੍ਰਿੜ ਕਰਵਾਉਂਦੇ ਹਨ ਉਹ ਇਹ ਹੈ ਕਿ ਕਈ ਪਖੰਡੀ ਭੇਸ ਧਾਰੀ ਆਪਣੇ ਆਪ ਨੂੰ ਪ੍ਰਭੂ ਦੇ ਭਗਤ ਦੱਸ ਕੇ ਆਪਣੇ ਭੋਲੇ ਭਾਲੇ ਸੇਵਕਾਂ ਨੂੰ ਭਰਮਾਉਂਦੇ ਹਨ ਕਿ ਉਹ ਉਨ੍ਹਾਂ ਨੂੰ ਪਰਮਾਤਮਾ ਨਾਲ ਮਿਲਾ ਸਕਦੇ ਹਨ। ਪਰ ਉਹ ਸਭ ਪਖੰਡੀ ਕੇਵਲ ਧਨ ਦੇ ਲਾਲਚੀ ਹਨ। ਜਿਹੜਾ ਉਨ੍ਹਾਂ ਨੂੰ ਧਨ ਦਿੰਦਾ ਹੈ ਉਸਦੀ ਉਹ ਇੱਜ਼ਤ ਕਰਦੇ ਹਨ ਅਤੇ ਜਿਹੜਾ ਧਨ ਨਹੀਂ ਦਿੰਦਾ, ਉਸਨੂੰ ਉਹ ਮੂੰਹ ਤਕ ਨਹੀਂ ਵਖਾਉਂਦੇ। ਇਸ ਲਈ ਮਨੁੱਖ ਨੂੰ ਇਨ੍ਹਾਂ ਪਖੰਡੀਆਂ ਤੋਂ ਬਚਣਾ ਚਾਹੀਦਾ ਹੈ।

ਚੌਥੀ ਗੱਲ ਉਹ ਸਮਝਾਉਂਦੇ ਹਨ ਕਿ ਕੇਵਲ ਭੇਸ ਧਾਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕੇਵਲ ਜੋਗੀ, ਸੰਨਿਆਸੀ ਜਾਂ ਉਦਾਸੀ ਦਾ ਭੇਸ ਬਣਾ ਕੇ ਪਰਮਾਤਮਾ ਨਹੀਂ ਮਿਲ ਸਕਦਾ। ਤੀਰਥ ਇਸ਼ਨਾਨ ਕਰਨ, ਜੰਗਲਾਂ ਵਿਚ ਘੁੰਮਣ ਬਗਲੇ ਅਤੇ ਬਿੱਲੇ ਵਾਂਗ ਸਮਾਧੀਆਂ ਲਾਉਣ ਨਾਲ ਵੀ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪੰਜਵੀ ਗੱਲ ਜਿਹੜੀ ਉਹ ਦ੍ਰਿੜ ਕਰਵਾਉਂਦੇ ਹਨ, ਉਹ ਹੈ ਸੱਚੇ ਦਿੱਲੋਂ ਪਰਮਾਤਮਾ ਦੀ ਭਗਤੀ। ਮਨੁੱਖ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਛੱਡਕੇ, ਘਰ ਦੇ ਝਮੇਲਿਆਂ ਨੂੰ ਤੱਜ ਕੇ ਆਪ ਖੁਦ ਇਕ ਵਾਹਿਦ ਪਰਮਾਤਮਾ ਅਕਾਲ ਪੁਰਖ ਦੀ ਭਗਤੀ ਕਰੇ।

**************************************************************

ਉਹ ਅਕਾਲ ਪੁਰਖ ਜਿਹੜਾ ਕਾਲ ਅਤੇ ਜਨਮ ਤੋਂ ਰਹਿਤ ਹੈ, ਉਹ ਹੀ ਮਨੁੱਖ ਦੀ ਕਾਮਨਾਂ ਪੂਰੀ ਕਰ ਸਕਦਾ ਹੈ। ਉਹੀ ਮੁਕਤੀ ਦਾਤਾ ਹੈ ਅਤੇ ਉਹ ਹੀ ਮਨੁੱਖ ਦਾ ਇਹ ਲੋਕ ਅਤੇ ਪਰਲੋਕ ਸਵਾਰ ਸਕਦਾ ਹੈ। ਇਸ ਲਈ ਉਹ ਬਾਰ ਬਾਰ ਲਿਖਦੇ ਹਨ ਕਿ ਹੇ ਮੂਰਖ ਹੁਣ ਵੀ ਸੰਭਲ ਜਾ,ਇਨ੍ਹਾਂ ਸਕੇ ਸਨਬੰਧੀਆਂ ਪੁੱਤਰਾਂ, ਧੀਆਂ, ਇਸਤਰੀ ਅਤੇ ਮਿੱਤਰਾਂ ਨੇ ਤੇਰੇ ਨਾਲ ਨਹੀਂ ਜਾਣਾ ਹੈ, ਅੰਤਮ ਸਮੇਂ ਤੂੰ ਇਕੱਲੇ ਹੀ ਜਾਣਾ ਹੈ, ਇਸ ਲਈ ਤੈਨੂੰ ਇਕੱਲੇ ਨੂੰ ਭਗਤੀ ਕਰਨ ਦੀ ਲੋੜ ਹੈ ਕਿਉਂਕਿ ਇਕ ਪਰਮਾਤਮਾ ਹੀ ਹੈ, ਜਿਹੜਾ ਇਸ ਲੋਕ ਵਿਚ ਵੀ ਅਤੇ ਅਗਲੇ ਲੋਕ ਵਿਚ ਵੀ, ਜਿਹੜਾ ਹੁਣ ਵੀ ਹੈ ਅਤੇ ਅਗੇ ਵੀ ਰਹੇਗਾ।

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ॥
ਸ੍ਰੀ ਭਗਉਤੀ ਜੀ ਸਹਾਇ॥

# ਖਾਲਸਾ ਮਹਿਮਾ

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥

**ਸਵੈਯਾ।।ਜੋ ਕਛੁ ਲੇਖ ਲਿਖਿਓ ਬਿਧਨਾ ਸੋਈ ਪਾਈਯਤ ਮਿਸ਼ਰਜੂ ਸ਼ੋਕ ਨਿਵਾਰੋ॥**
**ਮੇਰੋ ਕਛੂ ਅਪਰਾਧ ਨਹੀ,ਗਯੋ ਯਾਦ ਤੇ ਭੂਲ ਨਹ ਕੋਪੁ ਚਿਤਾਰੋ॥**
**ਬਾਗੋ ਨਿਹਾਲੀ ਪਠੈ ਦੈਹੋ ਆਜੁ ਭਲੇ ਤੁਮ ਕੋ ਨਿਸਚੈ ਜੀਅ ਧਾਰੋ॥**
**ਛੱਤ੍ਰੀ ਸਭੈ ਕ੍ਰਿਤ ਬਿੱਪਨ ਕੇ ਇਨਹੂੰ ਪੈ ਕਟਾਛ ਕ੍ਰਿਪਾ ਕੈ ਨਿਹਾਰੋ॥੧॥**

ਪਦ ਅਰਥ - ਬਿਧਨਾ=ਵਿਧਾਤਾ। ਬਾਗੋ=ਪੌਸ਼ਾਕਾ। ਨਿਹਾਲੀ=ਬਿਸਤਰਾ। ਨਿਹਚੈ=ਨਿਸਚਾ।

ਹੇ ਮਿਸ਼ਰ ! ਵਿਧਾਤਾ ਜੋ ਲੇਖ ਲਿਖਦਾ ਹੈ, ਮਨੁੱਖ ਉਹੋ ਕੁਝ ਪ੍ਰਾਪਤ ਕਰਦਾ ਹੈ। ਇਸ ਲਈ ਤੁਸੀਂ ਆਪਣੇ ਦੁੱਖ ਨੂੰ ਤਿਆਗ ਦੇਵੋ। ਮੇਰਾ ਇਸ ਵਿਚ ਕੋਈ ਅਪਰਾਧ ਨਹੀਂ ਹੈ, ਮੈਂ ਬ੍ਰਾਹਮਣਾਂ ਨੂੰ ਭੋਜਣ ਛਕਾਉਣ ਤੋਂ ਪਹਿਲਾਂ ਇਨ੍ਹਾਂ ਸਿੱਖਾਂ ਨੂੰ ਭੋਜਨ ਛਕਾ ਦਿੱਤਾ ਹੈ। ਮੇਰੀ ਇਸ ਭੁੱਲ ਤੇ ਤੁਸੀਂ ਗੁੱਸੇ ਵਿਚ ਨਾ ਆਵੋ। ਦੱਛਣਾ ਵਿਚ ਜਿਹੜਾ ਪੁਸ਼ਾਕਾ ਅਤੇ ਬਿਸਤਰਾ ਮੈਂ ਤੁਹਾਨੂੰ ਦੇਣਾ ਹੈ, ਉਹ ਮੈਂ ਅੱਜ ਹੀ ਪਹੁੰਚਾ ਦੇਵਾਂਗਾ ਤੁਸੀਂ ਇਸ ਬਾਰੇ ਬਿਲਕੁਲ ਬੇ-ਫਿਕਰ ਰਹੋ। ਇਹ ਸਾਰੇ ਸਿੱਖ ਸ਼ਸਤਰ ਧਾਰਨ ਕਾਰਨ ਖੱਤਰੀ ਹਨ ਅਤੇ ਸ਼ੁਭ ਕਰਮਾਂ ਕਰਕੇ ਬ੍ਰਾਹਮਣ ਹਨ। ਇਨ੍ਹਾਂ ਨੂੰ ਹੁਣ ਕਿਰਪਾ ਦੀ ਨਜ਼ਰ ਨਾਲ ਵੇਖੋ॥੧॥

**ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥**
**ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ ਇਨ ਹੀ ਕ੍ਰਿਪਾ ਫੁਨ ਧਾਮ ਭਰੇ॥**
**ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸ਼ੱਤ੍ਰ ਰੇ॥**
**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀ ਮੋਸੋ ਗਰੀਬ ਕਰੋਰ ਪਰੇ॥੨॥**

ਮੈਂ ਇਨ੍ਹਾਂ ਸਿੱਖਾਂ ਦੀ ਕਿਰਪਾ ਨਾਲ ਯੁੱਧ ਜਿੱਤੇ ਹਨ ਅਤੇ ਇਨ੍ਹਾਂ ਦੀ ਕਿਰਪਾ ਨਾਲ ਦਾਨ ਆਦਿ ਕੀਤੇ ਹਨ। ਇਨ੍ਹਾਂ ਸਿੱਖਾਂ ਦੀ ਕਿਰਪਾ ਨਾਲ ਮੇਰਾ ਘਰ ਧਨ ਧਾਨ ਨਾਲ ਭਰਿਆ ਹੈ ਅਤੇ ਇਨ੍ਹਾਂ ਦੀ ਕਿਰਪਾ ਨਾਲ ਪਾਪਾਂ ਦਾ ਨਾਸ ਹੋਇਆ ਹੈ। ਇਨ੍ਹਾਂ ਦੀ ਕਿਰਪਾ ਨਾਲ ਹੀ ਮੈਂ ਵਿਦਿਆ

ਪ੍ਰਾਪਤ ਕੀਤੀ ਹੈ ਅਤੇ ਇਨ੍ਹਾਂ ਦੀ ਕਿਰਪਾ ਨਾਲ ਸਾਰੇ ਵੈਰੀਆਂ ਦਾ ਖਾਤਮਾ ਕੀਤਾ ਹੈ। ਇਨ੍ਹਾਂ ਦੀ ਕਿਰਪਾ ਨਾਲ ਮੈਂ ਅੱਜ ਸ਼ੋਭਾ ਪਾ ਰਿਹਾ ਹਾਂ ਨਹੀਂ ਤਾਂ ਮੇਰੇ ਵਰਗੇ ਕਰੋੜਾਂ ਜੀਵ ਇਸ ਧਰਤੀ ਤੇ ਪਏ ਹਨ ਅਤੇ ਉਨ੍ਹਾਂ ਨੂੰ ਕੋਈ ਪੁਛਦਾ ਤੱਕ ਵੀ ਨਹੀਂ॥੨॥

**ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ।**
**ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥**
**ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥**
**ਮੋ ਗ੍ਰਿਹ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥ ੩ ॥**

ਮੈਨੂੰ ਕੇਵਲ ਇਨ੍ਹਾਂ ਦੀ ਸੇਵਾ ਕਰਨੀ ਚੰਗੀ ਲਗਦੀ ਹੈ ਅਤੇ ਕਿਸੇ ਹੋਰ ਦੀ ਸੇਵਾ ਨਾਲ ਮੇਰਾ ਮਨ ਖੁਸ਼ ਨਹੀਂ ਹੁੰਦਾ ਹੈ। ਇਨ੍ਹਾਂ ਨੂੰ ਹੀ ਦਿੱਤਾ ਹੋਇਆ ਦਾਨ ਮੈਨੂੰ ਚੰਗਾ ਲੱਗਦਾ ਹੈ, ਹੋਰ ਕਿਸੇ ਨੂੰ ਦਾਨ ਦੇਣਾ ਮੈਨੂੰ ਪਸੰਦ ਨਹੀਂ। ਇਨ੍ਹਾਂ ਨੂੰ ਹੀ ਦਿੱਤਾ ਹੋਇਆ ਦਾਨ ਅੱਗੇ ਪ੍ਰਫੱਲਤ ਹੋਵੇਗਾ, ਜੱਗ ਵਿਚ ਹੋਰ ਕਿਸੇ ਨੂੰ ਦਿੱਤਾ ਹੋਇਆ ਦਾਨ ਸਭ ਫਿੱਕਾ ਹੈ। ਮੇਰੇ ਘਰ ਵਿਚ ਮੇਰੇ ਮਨ ਤਨ ਅਤੇ ਧਨ ਤੋਂ ਲੈ ਕੇ ਮੇਰੇ ਸਿਰ ਤਕ ਸਭ ਕੁਝ ਇਨ੍ਹਾਂ ਦਾ ਹੀ ਹੈ॥੩॥

**ਦੋਹਰਾ॥ ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਯੋਂ ਕ੍ਰੱਧਤ ਹੋਇ॥**
**ਖੋਜ ਰੋਜ ਕੇ ਹੇਤ ਲਗ ਦਯੋ ਮਿਸ਼ਰਜੂ ਰੋਇ॥੪॥**

ਇਹ ਗੱਲ ਸੁਣਕੇ ਮਿਸ਼ਰ ਕ੍ਰੋਧ ਦੀ ਅੱਗ ਵਿਚ ਇੰਝ ਭੜਕ ਉਠਿਆ ਜਿਵੇਂ ਸੁੱਕੇ ਕੱਖਾਂ ਦੀ ਅੱਗ ਜੋਸ਼ ਵਿਚ ਆ ਕੇ ਮੱਚਦੀ ਹੈ। ਆਪਣੀ ਰੋਜ਼ੀ ਰੋਟੀ ਜਾਂਦੀ ਵੇਖ ਕੇ ਉਹ ਭੁਬਾਂ ਮਾਰ ਕੇ ਰੋ ਪਿਆ॥੪॥

ਭਾਵਾਰਥ :- ਸੰਮਤ ੧੭੫੬ ਦੀ ਵਿਸਾਖੀ ਤੋਂ ਕੁਝ ਦਿਨ ਪਹਿਲਾਂ ਗੁਰੂ ਜੀ ਨੇ ਇਕ ਵੱਡਾ ਜੱਗ ਕੀਤਾ ਅਤੇ ਸਾਰੇ ਭਾਰਤ ਅਤੇ ਬਾਹਰਲੇ ਮੁਲਕਾਂ ਵਿਚ ਵੀ ਸੁਨੇਹੇ ਭੇਜ ਕੇ ਆਪਣੇ ਸਿੱਖਾਂ ਨੂੰ ਆਉਣ ਲਈ ਕਿਹਾ। ਜੱਗ ਵਿਚ ਜਦ ਲੰਗਰ ਚਾਲੂ ਹੋਇਆ ਤਾਂ ਜਿਵੇਂ ਜਿਵੇਂ ਸੰਗਤ ਆਉਂਦੀ ਗਈ ਤਿਵੇਂ ਤਿਵੇਂ ਲੰਗਰ ਛੱਕਦੀ ਗਈ। ਆਮ ਤੌਰ ਤੇ ਪਹਿਲਾਂ ਇਹ ਰਿਵਾਜ ਸੀ ਕਿ ਜਦ ਜੱਗ ਆਰੰਭ ਹੁੰਦਾ ਸੀ ਤਾਂ ਸਭ ਤੋਂ ਪਹਿਲਾਂ ਭੋਜਨ ਬ੍ਰਾਹਮਣਾਂ ਨੂੰ ਛਕਾਇਆ ਜਾਂਦਾ ਸੀ। ਜਦ ਬ੍ਰਾਹਮਣਾਂ ਨੂੰ ਇਹ ਪਤਾ ਲੱਗਾ ਕਿ ਲੰਗਰ ਆਰੰਭ ਹੋ ਗਿਆ ਹੈ ਅਤੇ ਉਨ੍ਹਾਂ ਨੂੰ ਬੁਲਾਇਆ ਨਹੀਂ ਗਿਆ ਤਾਂ ਉਹ ਲੋਕ ਲੰਗਰ ਛਕਣ ਨਾ ਆਏ। ਗੁਰੂ ਜੀ ਨੇ ਬ੍ਰਾਹਮਣਾਂ ਨੂੰ ਸੁਨੇਹੇ ਭੇਜੇ ਪਰ ਉਹ ਨ ਆਏ। ਫਿਰ ਕੁਝ ਸਿੱਖ ਉਨ੍ਹਾਂ ਬ੍ਰਾਹਮਣਾਂ ਦੇ ਮੁਖੀ ਕੇਸ਼ੋ ਦਾਸ ਨੂੰ ਜਿਵੇਂ ਕਿਵੇਂ ਬੁਲਾ ਲਿਆਏ। ਗੁਰੂ ਜੀ ਜਦ ਉਨ੍ਹਾਂ ਨੂੰ ਲੰਗਰ ਛੱਕਣ ਵਾਸਤੇ ਕਿਹਾ ਤਾਂ ਉਨਾਂ ਅਗੋ ਉੱਤਰ ਦਿੱਤਾ ਕਿ ਉਹ ਸ਼ੂਦਰਾਂ ਦਾ ਭਿਟਿਆ ਹੋਇਆ ਲੰਗਰ ਨਹੀਂ ਛਕਣਗੇ। ਜਦ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਉਹ ਹੋਰ ਗੁੱਸੇ ਵਿਚ ਆ ਕੇ ਸਿੱਖਾਂ ਦੇ ਖਿਲਾਫ ਬੋਲਣ ਲੱਗ ਗਏ। ਗੁਰੂ ਜੀ ਨੇ ਫਿਰ ਉਨ੍ਹਾਂ

**************************************************

ਨੂੰ ਸਮਝਾਇਆ ਕਿ ਹੁਣ ਉਹ ਵੇਲੇ ਨਹੀਂ ਰਹੇ ਕਿ ਬ੍ਰਾਹਮਣਾਂ ਨੂੰ ਦਾਨ ਦੇਣਾ ਉੱਤਮ ਸਮਝਿਆ ਜਾਵੇ। ਮੇਰੇ ਇਹ ਸਿਖ ਸ਼ਸਤਰਧਾਰੀ ਹੋਣ ਕਰਕੇ ਖੱਤਰੀ ਹਨ, ਚੰਗੇ ਕੰਮ ਕਰਨ ਕਰਕੇ ਸਾਰੇ ਬ੍ਰਾਹਮਣ ਹਨ। ਇਸ ਲਈ ਮੇਰੇ ਵਾਸਤੇ ਇਨ੍ਹਾਂ ਨੂੰ ਦਾਨ ਦੇਣਾ ਸਭ ਤੋਂ ਉੱਤਮ ਹੈ। ਧਨ ਦੇ ਲੋਭੀ ਅਤੇ ਦਿਲ ਦੇ ਖੋਟੇ ਵਿਹਲੜ ਬ੍ਰਾਹਮਣਾਂ ਨੂੰ ਦਾਨ ਦੇਣ ਨਾਲੋਂ ਇਨ੍ਹਾਂ ਸਿੱਖਾਂ ਨੂੰ ਦਾਨ ਦਿੱਤਾ ਕਿਤੇ ਚੰਗਾ ਹੈ। ਇਨ੍ਹਾਂ ਸਿੱਖਾਂ ਨੇ ਹੀ ਮੈਨੂੰ ਸ਼ਾਨੋ ਸ਼ੌਕਤ ਅਤੇ ਇੱਜ਼ਤ ਬਖਸ਼ੀ ਹੈ ਇਸ ਕਰਕੇ ਇਨ੍ਹਾਂ ਸਿੱਖਾਂ ਵਾਸਤੇ ਹੀ ਮੇਰਾ ਮਨ, ਤਨ, ਧਨ ਅਤੇ ਸਿਰ ਹਾਜ਼ਿਰ ਹੈ। ਕੇਸ਼ੋ ਬ੍ਰਾਹਮਣ ਨੇ ਗੁਰੂ ਸਾਹਿਬ ਦੀ ਸ਼ਾਹੀ ਠਾਠ ਬਾਠ ਨੂੰ ਵੇਖਿਆ ਸੀ ਅਤੇ ਅਨੰਦਪੁਰ ਵਿਚ ਰਹਿ ਕੇ ਉਸ ਨੂੰ ਕਾਫੀ ਆਮਦਨ ਹੋ ਜਾਂਦੀ ਸੀ। ਜਦ ਉਸ ਵੇਖਿਆ ਕਿ ਗੁਰੂ ਜੀ ਬ੍ਰਾਹਮਣਾਂ ਨੂੰ ਦਾਨ ਕਰਨ ਦੀ ਬਿਜਾਏ ਇਨ੍ਹਾਂ ਸਿੱਖਾਂ ਨੂੰ ਦਾਨ ਦਾ ਅਧਿਕਾਰੀ ਬਣਾ ਦਿੱਤਾ ਹੈ ਤਾਂ ਉਹ ਆਪਣੀ ਰੋਜ਼ੀ ਰੋਟੀ ਜਾਂਦੀ ਵੇਖ ਕੇ ਰੋ ਪਿਆ।

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥

# ਸ੍ਰੀ ਸ਼ਸਤਰ ਨਾਮ ਮਾਲਾ ਪੁਰਾਣ

## ਕਾਂਡ ਪਹਿਲਾ

## ਸ੍ਰੀ ਭਗਉਤੀ ਉਸਤਤ

**ਦੋਹਰਾ॥ ਸਾਂਗ ਸਰੋਹੀ ਸੈਫ ਅਸ ਤੀਰ ਤੁਪਕ ਤਲਵਾਰ॥**
**ਸੱਤ੍ਰਾਂਤਕ ਕਵਚਾਂਤਿ ਕਰ ਕਰੀਐ ਰੱਛ ਹਮਾਰ॥੧॥**

ਪਦ ਅਰਥ - ਸਾਂਗ=ਦੋ ਮੂੰਹੀ ਬਰਛੀ। ਸਰੋਹੀ=ਰਾਜਿਸਥਾਨ ਦੀ ਦੱਖਣੀ ਰਿਆਸਤ 'ਸਰੋਹੀ' ਵਿਚ ਬਣੀ ਤਲਵਾਰ। ਸੈਫ=ਦੋ ਧਾਰੀ ਲੰਮੀ ਸਿੱਧੀ ਤਲਵਾਰ, ਇਸ ਦੀ ਮੁੱਠ ਪਿਛੇ ਲੰਮੀ ਹੁੱਕ ਕੜੇ ਨਾਲ ਫਸਾਉਣ ਵਾਸਤੇ ਲੱਗੀ ਹੁੰਦੀ ਹੈ। ਅਸਿ=ਖਮਦਾਰ ਤਲਵਾਰ। ਤੁਪਕ=ਤੋਪ। ਸੱਤ੍ਰਾਂਤਕਿ=ਦੁਸ਼ਮਣ ਦਾ ਖਾਤਮਾਂ ਕਰਨ ਵਾਲੀ। ਕਵਚਾਂਤਿ=ਕਵਚ ਦਾ ਅੰਤ ਕਰਨ ਵਾਲੀ। ਰੱਛ=ਰਖਿਆ।

ਤੂੰ ਹੀ ਦੋ ਮੂੰਹੀ ਬਰਛੀ, ਸਰੋਹੀ, ਸੈਫ, ਅਸਿ, ਤੀਰ, ਤੋਪ, ਤਲਵਾਰ, ਦੁਸ਼ਮਣਾ ਦਾ ਖਾਤਮਾ ਕਰਨ ਵਾਲੀ ਅਤੇ ਕਵਚ ਦਾ ਅੰਤ ਕਰਨ ਵਾਲੀ ਹੈਂ, ਤੂੰ ਹੀ ਮੇਰੀ ਰੱਖਿਆ ਕਰ॥੧॥

**ਅਸ ਕ੍ਰਿਪਾਨ ਧਾਰਾਧਰੀ ਸੈਲ ਸੂਫ ਜਮਦਾਢ॥**
**ਕਵਚਾਂਤਕ ਸੱਤ੍ਰਾਂਤ ਕਰ ਤੇਗ ਤੀਰ ਰਨਬਾਢ॥੨॥**

ਪਦ ਅਰਥ - ਧਾਰਾਧਰੀ=ਤਿੱਖੀ ਧਾਰ ਧਾਰਨ ਵਾਲੀ। ਸੂਲ=ਤ੍ਰਿਸ਼ੂਲ। ਜਮਦਾਢ=ਜਮਰਾਜ ਦੀ ਦਾੜ ਵਰਗੀ ਕਰਦ। ਰਨਬਾਢ=ਤਲਵਾਰ।

ਤੂੰ ਹੀ ਅਸਿ, ਕਿਰਪਾਨ, ਤਿਖੀ ਧਾਰ ਵਾਲੀ ਤਲਵਾਰ, ਸੈਫ, ਤ੍ਰਿਸ਼ੂਲ, ਜਮਰਾਜ ਦੀ ਦਾੜ੍ਹ ਵਰਗੀ, ਕਵਚਾਂ ਨੂੰ ਤੋੜਨ ਵਾਲੀ, ਦੁਸ਼ਮਣਾਂ ਨੂੰ ਮਾਰਨ ਵਾਲੀ ਤਲਵਾਰ, ਤੀਰ ਅਤੇ ਤੇਗ ਹੈਂ॥੨॥

**ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥**
**ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥੩॥**

ਪਦ ਅਰਥ - ਖੰਡੋ=ਖੰਡਾ। ਤੁਪਕ=ਛੋਟੀ ਤੋਪ। ਤਬਰ=ਕੁਹਾੜਾ। ਸੈਹਥੀ=ਬਰਛੀ।

ਅਸਿ, ਕਿਰਪਾਨ, ਖੰਡਾ, ਖੜਗ, ਤੋਪ, ਕੁਹਾੜਾ ਤੀਰ, ਸੈਫੀ, ਸਰੋਹੀ ਅਤੇ ਸੈਹਥੀ ਇਹ ਮੇਰੇ ਗੁਰੂ ਹਨ॥ ੩॥

**ਤੀਰ ਤੁਹੀ ਸੈਹਥੀ ਤੁਹੀ ਤੁਹੀ ਤਬਰ ਤਲਵਾਰ॥**
**ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ॥ ੪॥**

ਤੂੰ ਹੀ ਤੀਰ ਹੈ ਤੂੰ ਹੀ ਬਰਛੀ ਹੈ, ਤੂੰ ਹੀ ਕੁਹਾੜਾ ਅਤੇ ਤਲਵਾਰ ਹੈ। ਜੋ ਤੇਰੇ ਨਾਮ ਨੂੰ ਜਪਦਾ ਹੈ ਉਹ ਭਵ ਸਾਗਰ ਨੂੰ ਪਾਰ ਕਰ ਜਾਂਦਾ ਹੈ॥ ੪॥

**ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ॥**
**ਤੁਹੀ ਨਿਸ਼ਾਨੀ ਜੀਤ ਕੀ ਆਜੁ ਤੁਹੀ ਜਗਬੀਰ॥ ੫॥**

ਤੂੰ ਹੀ ਕਾਲ ਹੈ, ਤੂੰ ਹੀ ਕਾਲੀ ਹੈ, ਤੂੰ ਹੀ ਤੇਗ ਅਤੇ ਤੀਰ ਹੈ। ਤੂੰ ਹੀ ਜਿਤ ਦੀ ਨਿਸ਼ਾਨੀ ਹੈ ਅਤੇ ਤੂੰ ਜਗਤ ਦਾ ਸਭ ਤੋਂ ਵੱਡਾ ਸੂਰਮਾ ਹੈ॥ ੫॥

**ਤੁਹੀ ਸੂਲ ਸੈਹਥੀ ਤਬਰ ਤੂੰ ਨਿਖੰਗ ਅਰੁ ਬਾਨ॥**
**ਤੁਹੀ ਕਟਾਰੀ ਸੇਲ ਸਭ ਤੁਮਹੀ ਕਰਦ ਕ੍ਰਿਪਾਨ॥ ੬॥**

ਤੂੰ ਹੀ ਤ੍ਰਿਸ਼ੂਲ ਅਤੇ ਤੂੰ ਹੀ ਬਰਛੀ ਹੈ। ਤੂੰ ਹੀ ਕੁਹਾੜਾ ਤੂੰ ਹੀ ਭਥਾ ਅਤੇ ਤੂੰ ਹੀ ਕਮਾਨ ਹੈ। ਤੂੰ ਹੀ ਕਟਾਰੀ, ਤੂੰ ਹੀ ਬਰਛਾ ਅਤੇ ਤੂੰ ਹੀ ਕਰਦ ਤੇ ਕਿਰਪਾਨ ਹੈ॥ ੬॥

**ਸ਼ਸਤ੍ਰ ਅਸਤ੍ਰ ਤੁਮਹੀ ਸਿਪਰ ਤੁਮਹੀ ਕਵਚ ਨਿਖੰਗ॥**
**ਕਵਚਾਂਤਕ ਤੁਮਹੀ ਬਨੇ ਤੁਮ ਬ੍ਯਾਪਕ ਸਰਬੰਗ॥ ੭॥**

ਤੂੰ ਹੀ ਸ਼ਸਤਰ ਹੈ ਅਤੇ ਤੂੰ ਹੀ ਅਸਤਰ ਹੈ। ਤੂੰ ਹੀ ਢਾਲ ਅਤੇ ਤੂੰ ਹੀ ਕਵਚ ਅਤੇ ਭਥਾ ਹੈ। ਕਵਚ ਨੂੰ ਤੋੜਨ ਵਾਲਾ ਵੀ ਤੂੰ ਹੀ ਬਣਿਆ ਅਤੇ ਤੂੰ ਹੀ ਸਾਰੇ ਰੂਪ ਹੋ ਕੇ ਵਿਆਪਕ ਹੋ ਰਿਹਾ ਹੈ॥ ੭॥

**ਸ੍ਰੀ ਤੂੰ ਸਭ ਕਾਰਨ ਤੁਹੀ ਤੂੰ ਬਿੱਦਜਾ ਕੋ ਸਾਰ॥**
**ਤੁਮ ਸਭ ਕੋ ਉਪਰਾਜਹੀ ਤੁਮਹੀ ਲੇਹੁ ਉਬਾਰ॥ ੮॥**

ਪਦ ਅਰਥ - ਸ੍ਰੀ=ਮਾਇਆ। ਉਪਰਾਜਹੀ=ਪੈਦਾ ਕਰਦੇ ਹੋ।

ਮਾਇਆ ਤੂੰ ਹੈ, ਸਭ ਦਾ ਕਾਰਣ ਵੀ ਤੂੰ ਹੀ ਹੈਂ, ਅਤੇ ਤੂੰ ਹੀ ਵਿਦਿਆਂ ਦਾ ਨਿਚੋੜ ਹੈਂ। ਤੁਸੀਂ ਹੀ ਸਭ ਨੂੰ ਪੈਦਾ ਕਰਦੇ ਹੋ ਅਤੇ ਤੁਸੀਂ ਹੀ ਸਭ ਦੀ ਰਖਿਆ ਕਰਦੇ ਹੋ॥ ੮॥

**ਤੁਮਹੀ ਦਿਨ ਰਜਨੀ ਤੁਹੀ ਤੁਮਹੀ ਜੀਅਨ ਉਪਾਇ॥**

**ਕਉਤਕ ਹੇਰਨ ਕੇ ਨਮਿਤ ਤਿਨ ਮੋ ਬਾਦ ਬਢਾਇ॥੯॥**

ਪਦ ਅਰਥ - ਰਜਨੀ=ਰਾਤ। ਬਢਾਇ=ਖੜਾ ਕਰਦਾ ਹੈ।

ਤੂੰ ਹੀ ਦਿਨ ਹੈ, ਤੂੰ ਹੀ ਰਾਤ ਹੈ, ਅਤੇ ਤੂੰ ਹੀ ਜੀਵਾਂ ਨੂੰ ਪੈਦਾ ਕਰਦਾ ਹੈ। ਤੁਸੀਂ ਆਪੇ ਹੀ ਤਮਾਸ਼ਾ ਵੇਖਣ ਦੇ ਵਾਸਤੇ, ਉਹਨਾਂ ਜੀਵਾਂ ਦੇ ਵਿਚਕਾਰ ਝਗੜਾ ਖੜਾ ਕਰ ਦੇਂਦੇ ਹੋ॥੯॥

**ਅਸ ਕ੍ਰਿਪਾਨ ਖੰਡੋ ਖੜਗ ਸੈਫ ਤੇਗ ਤਰਵਾਰ॥**
**ਰੱਛ ਕਰੋ ਹਮਰੀ ਸਦਾ ਕਵਚਾਂਤਕ ਕਰਵਾਰ॥੧੦॥**

ਪਦ ਅਰਥ - ਕਰਵਾਰ=ਤਲਵਾਰ ਦਾ ਨਾਮ ਹੈ।

ਹੇ ਅਸਿ, ਕਿਰਪਾਨ, ਖੰਡਾ, ਖੜਗ, ਸੈਫ, ਤੇਗ, ਤਲਵਾਰ, ਕਵਚਾਂਤਕ ਤੇ ਕਰਵਾਰ ਨਾਂ ਵਾਲੇ ਪ੍ਰਭੂ! ਸਦਾ ਮੇਰੀ ਰਖਿਆ ਕਰੋ॥੧੦॥

**ਤੁਹੀ ਕਟਾਰੀ ਦਾੜ੍ਹ ਜਮ ਤੂੰ ਬਿਛੂਓ ਅਰੁ ਬਾਨ॥**
**ਤੋ ਪਤਿ ਪਦ ਜੋ ਲੀਜੀਐ ਰੱਛ ਦਾਸ ਮੁਹਿ ਜਾਨੁ॥੧੧॥**

ਤੂੰ ਹੀ ਕਟਾਰੀਂ ਹੈ, ਤੂੰ ਜਮ ਦਾੜ੍ਹ ਤੇ ਬਿਛੂਆ ਹੈਂ ਅਤੇ ਤੂੰ ਹੀ ਬਾਨ ਹੈਂ। ਮੈਂ ਤੇਰੇ ਚਰਨ ਫੜਦਾ ਹਾਂ, ਦਾਸ ਸਮਝਕੇ ਮੇਰੀ ਰੱਖਿਆ ਕਰੋ॥੧੧॥

ਭਾਵ - ਸ਼ਸਤ੍ਰ ਧਾਰੀ ਦੀ ਜੋ ਸਰਣੀ ਪੈਂਦਾ ਹੈ, ਸ਼ਸਤ੍ਰ ਧਾਰੀ ਸੂਰਬੀਰ ਹਰ ਤਰ੍ਹਾਂ ਨਾਲ ਉਸਦੀ ਰੱਖਿਆ ਕਰਦਾ ਹੈ, ਸਰਣ ਪਏ ਦੀ ਰੱਖਿਆ ਕਰਨੀ ਸ਼ਸਤ੍ਰਧਾਰੀ ਦਾ ਧਰਮ ਹੈ।

**ਬਾਂਕ ਬੱਜ੍ਰ ਬਿਛੂਓ ਤੁਹੀ ਤੁਹੀ ਤਬਰ ਤਰਵਾਰ॥**
**ਤੁਹੀ ਕਟਾਰੀ ਸੈਹਥੀ ਕਰੀਐ ਰੱਛ ਹਮਾਰ॥੧੨॥**

ਪਦ ਅਰਥ - ਬਾਂਕ=ਇਕ ਸ਼ਸਤਰ, ਜੋ ਸ਼ੇਰ ਦੇ ਨਹੁੰ ਵਰਗਾ ਖ਼ਮਦਾਰ ਹੁੰਦਾ ਹੈ। ਸ਼ਮਸ਼ੇਰ=ਤਲਵਾਰ। ਬਜ੍ਰ=ਇੰਦ੍ਰ ਦੀ ਗਦਾ, ਗਦਾ। ਬਿਛੂਓ=ਬਿੱਛੂ ਦੇ ਡੰਗ ਵਰਗਾ ਟੇਢਾ ਪੇਸ਼ ਕਬਜ।

ਤੂੰ ਹੀ ਬਾਂਕ, ਬੱਜਰ ਤੇ ਬਿਛੂਆ ਹੈਂ, ਅਤੇ ਤੂੰ ਹੀ ਗੰਡਾਸਾ ਤੇ ਤਲਵਾਰ ਹੈਂ। ਤੂੰ ਹੀ ਕਟਾਰੀ ਤੇ ਸੈਹਥੀ ਹੈਂ, ਤੁਸੀਂ ਹੀ ਮੇਰੀ ਰੱਖਿਆ ਕਰੋ॥੧੨॥

**ਤੁਮੀ ਗੁਰਜ ਤੁਮਹੀ ਗਦਾ ਤੁਮਹੀ ਤੀਰ ਤੁਫੰਗ॥**
**ਦਾਸ ਜਾਨ ਮੋਰੀ ਸਦਾ ਰੱਛਾ ਕਰੋ ਸ੍ਰਬੰਗ॥੧੩॥**

ਪਦ ਅਰਥ - ਗੁਰਜ=ਗਦਾ ਵਰਗਾ ਲੋਹੇ ਦਾ ਸ਼ਸਤਰ। ਤੁਫੰਗ=ਤੋਪ। ਗਦਾ=ਲਕੜ ਦੇ ਦਸਤੇ ਵਾਲਾ ਲੋਹੇ ਜਾਂ ਪੱਥਰ ਦਾ ਗੁਰਜ।

*******************************************************************

ਤੂੰ ਹੀ ਗੁਰਜ ਹੈਂ, ਤੂੰ ਹੀ ਗਦਾ ਹੈਂ ਅਤੇ ਤੂੰ ਹੀ ਤੀਰ ਤੇ ਤੋਪ ਹੈਂ। ਮੈਨੂੰ ਆਪਣਾ ਦਾਸ ਜਾਣਕੇ, ਸਦਾ ਹੀ ਸਾਰੇ ਰੂਪਾਂ ਵਿਚ ਮੇਰੀ ਰੱਖਿਆ ਕਰੋ॥੧੩॥

**ਛੁਰੀ ਕਲਮ ਰਿਪੁ ਕਰਦ ਭਨਿ ਖੰਜਰ ਬੁਗਦਾ ਨਾਇ॥**
**ਅਰਧਰਿਜਕ ਸਭ ਜਗਤ ਕੋ ਮੁਹਿ ਤੁਮ ਲੇਹੁ ਬਚਾਇ॥੧੪॥**

ਪਦ ਅਰਥ - ਕਲਮ ਰਿਪੁ=ਕਲਮ ਤਰਾਸ਼, ਚਾਕੂ, ਛੁਰੀ। ਬਗੁਦਾ=ਛੁਰਾ, ਟੋਕਾ,ਵੈਰੀ ਦਾ ਸਿਰ ਕਲਮ ਕਰਨ ਵਾਲਾ, ਅਰਥਾਤ ਵੈਰੀ ਨੂੰ ਕੱਟਣ ਵਾਲਾ।

ਚਾਕੂ, ਛੁਰੀ ਕਰਦ, ਟੋਕਾ ਆਦਿ ਤੇਰੇ ਨਾਂ ਹਨ, ਤੁਸੀਂ ਹੀ ਸਾਰੇ ਜਗਤ ਦੇ ਰਿਜਕ ਦਾਤਾ ਹੋ ਅਤੇ ਤੁਸੀਂ ਮੇਰੀ ਸਹਾਇਤਾ ਕਰੋ॥੧੪॥

**ਪ੍ਰਿਥਮ ਉਪਾਵਹੁ ਜਗਤ ਤੁਮ ਤੁਮਹੀਂ ਪੰਥ ਬਨਾਇ॥**
**ਆਪ ਤੁਹੀ ਝਗਰਾ ਕਰੋ ਤੁਮਹੀ ਕਰੋ ਸਹਾਇ॥੧੫॥**

ਤੁਸੀਂ ਪਹਿਲੇ ਜਗਤ ਨੂੰ ਪੈਦਾ ਕਰਦੇ ਹੋ, ਤੁਸੀਂ ਹੀ ਪੰਥ ਬਣਾਉਂਦੇ ਹੋ। ਤੁਸੀਂ ਆਪੇ ਹੀ ਉਨ੍ਹਾਂ ਵਿਚ ਝਗੜਾ ਖੜਾ ਕਰਦੇ ਹੋ, ਅਤੇ ਫਿਰ ਤੁਸੀਂ ਹੀ ਸਹਾਇਤਾ ਕਰਦੇ ਹੋ॥੧੫॥

**ਮੱਛ ਕੱਛ ਬਾਰਾਹ ਤੁਮ ਤੁਮ ਬਾਵਨ ਅਵਤਾਰ॥**
**ਨਾਰ ਸਿੰਘ ਬਉਧਾ ਤੁਹੀਂ ਤੁਹੀਂ ਜਗਤ ਕੋ ਸਾਰ॥੧੬॥**

ਤੁਸੀਂ ਹੀ ਮੱਛ, ਕੱਛ ਤੇ ਵਰਾਹ, ਅਵਤਾਰ ਹੋ ਅਤੇ ਤੁਸੀਂ ਹੀ ਬਾਵਨ ਅਵਤਾਰ ਹੋ। ਤੁਸੀਂ ਹੀ ਨਰ ਸਿੰਘ ਤੇ ਬੌਧ ਅਵਤਾਰ ਹੋ ਅਤੇ ਤੁਸੀਂ ਹੀ ਜਗਤ ਦਾ ਸਾਰ ਹੋ॥੧੬॥

**ਤੁਹੀਂ ਰਾਮ ਸ੍ਰੀ ਕ੍ਰਿਸ਼ਨ ਤੁਮ ਤੁਹੀਂ ਬਿਸ਼ਨ ਕੋ ਰੂਪ॥**
**ਤੁਹੀਂ ਪ੍ਰਜਾ ਸਭ ਜਗਤ ਕੀ ਤੁਹੀਂ ਆਪ ਹੀ ਭੂਪ॥੧੭॥**

ਤੂੰ ਹੀ ਰਾਮ ਹੈਂ, ਤੂੰ ਹੀ ਸ੍ਰੀ ਕ੍ਰਿਸ਼ਨ ਹੈਂ, ਅਤੇ ਤੂੰ ਹੀ ਵਿਸ਼ਨੂੰ ਦਾ ਰੂਪ ਹੈਂ। ਤੂੰ ਹੀ ਸਾਰੇ ਜਗਤ ਦੀ ਪਰਜਾ ਹੈਂ ਅਤੇ ਤੂੰ ਆਪ ਹੀ ਰਾਜਾ ਹੈ॥੧੭॥

**ਤੁਹੀਂ ਬਿਪ੍ਰ ਛਤ੍ਰੀ ਤੁਹੀਂ ਤੁਹੀਂ ਰੰਕ ਅਰੁ ਰਾਉ॥**
**ਸ਼ਾਮ ਦਾਮ ਅਰੁ ਡੰਡ ਤੂੰ ਤੁਮਹੀ ਭੇਦ ਉਪਾਉ॥੧੮॥**

ਪਦ ਅਰਥ - ਸ਼ਾਮ=ਪਿਆਰੇ ਬਚਨਾਂ ਨਾਲ ਵੈਰੀ ਦੇ ਕ੍ਰੋਧ ਨੂੰ ਸ਼ਾਂਤ ਕਰਨਾ। ਦਾਮ=ਧਨ ਦੇ ਕੇ ਵੈਰੀ ਨੂੰ ਪਰਸੰਨ ਕਰਨਾ। ਦੰਡ=ਸ਼ਸਤ੍ਰ ਅਤੇ ਬਲ ਨਾਲ ਵੈਰੀ ਨੂੰ ਸਜ਼ਾ ਦੇਣੀ। ਭੇਦ=ਵੈਰੀ ਦੇ ਘਰ ਵਿਚ ਫੋਟਕ ਪਾਕੇ ਆਪਣਾ ਕੰਮ ਸਿੱਧ ਕਰਨਾ।

ਤੂੰ ਹੀ ਬ੍ਰਾਹਮਣ ਹੈਂ, ਤੂੰ ਹੀ ਖੱਤਰੀ ਹੈਂ, ਅਤੇ ਤੂੰ ਹੀ ਕੰਗਾਲ ਤੇ ਸਰਦਾਰ ਹੈਂ। ਤੂੰ ਹੀ ਸ਼ਾਮ ਦਾਮ ਤੇ ਦੰਡ ਹੈਂ, ਅਤੇ ਤੂੰ ਹੀ ਭੇਦ ਅਤੇ ਉਸਦਾ ਉਪਾਅ ਵੀ ਹੈ॥੧੮॥

**ਸੀਸ ਤੁਹੀਂ ਕਾਯਾ ਤੁਹੀਂ ਤੈਂ ਪ੍ਰਾਨੀ ਕੇ ਪ੍ਰਾਨ॥**
**ਤੈਂ ਬਿਦਜਾ ਜਗ ਬਕਤ੍ਰ ਹੁਇ ਕਰੇ ਬੇਦ ਬਖਜਾਨ॥੧੯॥**

ਤੂੰ ਹੀ ਸਿਰ ਹੈਂ, ਤੂੰ ਹੀ ਦੇਹ ਹੈਂ, ਅਤੇ ਤੂੰ ਹੀ ਪ੍ਰਾਣੀ ਦੇ ਪ੍ਰਾਣ ਹੈਂ। ਤੂੰ ਹੀ ਵਿਦਿਆ ਹੈ ਅਤੇ ਤੂੰ ਹੀ ਚਾਰ ਮੂੰਹਾਂ ਵਾਲਾ ਬ੍ਰਹਮਾ ਹੋ ਕੇ ਵੇਦਾਂ ਨੂੰ ਕਥਨ ਕੀਤਾ ਹੈ॥੧੯॥

**ਬਿਸਿਖ ਬਾਨ ਧਨੁਖਾਗ੍ਰ ਭਨ ਸਰ ਕੈਬਰ ਜਿਹ ਨਾਮ॥**
**ਤੀਰ ਖਤੰਗ ਤਤਾਰਚੇ ਸਦਾ ਕਰੋ ਮਮ ਕਾਮ॥੨੦॥**

ਪਦ ਅਰਥ - ਬਿਸਿਖ=ਤੀਰ, ਉਹ ਤੀਰ ਜਿਸਦੇ ਪੰਖ ਨਾ ਹੋਣ। ਧਨੁਖਾਗ੍ਰ=ਜੋ ਧਨੁਖ ਦੇ ਅੱਗੇ ਲਗਾਇਆ ਜਾਵੇ, ਤੀਰ। ਕੈਬਰ=ਤੀਰ। ਖਤੰਗ=ਤੀਰ, ਖਤੰਗ ਇਕ ਖਾਸ ਬ੍ਰਿਛ ਹੈ, ਉਸ ਤੋਂ ਬਣੇ ਹੋਏ ਤੀਰ ਤੇ ਧਨੁਖ ਦਾ ਨਾਮ ਖਤੰਗ ਹੈ।

ਤਤਾਰਚੇ=ਇਕ ਤਰ੍ਹਾਂ ਦਾ ਤੀਰ, ਜੋ ਤਾਤਾਰ ਦੇਸ ਦਾ ਬਣਿਆ ਹੁੰਦਾ ਹੈ।

ਜਿਨ੍ਹਾਂ ਦੇ ਨਾਂ ਬਿਸਖ, ਬਾਨ, ਧਨੁਖਾਗ੍ਰ, ਸਰ, ਕੈਬਰ, ਤੀਰ, ਖਤੰਗ ਤੇ ਤਤਾਰਚਾ ਹੈ, ਉਹ ਸਦਾ ਮੇਰਾ ਕੰਮ ਪੂਰਾ ਕਰਦੇ ਹਨ॥੨੦॥

**ਤੈਣੀਰਾਲੈ ਸ਼ਤ੍ਰ ਅਰਿ ਮ੍ਰਿਗ ਅੰਤਕ ਸਸਿ ਬਾਨ॥**
**ਤੁਮ ਬੈਰਣ ਪ੍ਰਥਮੈ ਹਨੋ ਬਹੁਰੋ ਬਜੈ ਕ੍ਰਿਪਾਨ॥੨੧॥**

ਪਦ ਅਰਥ - ਤੈਣੀਰਾਲੇ=(ਤੂਣੀਰਆਲਯ) ਭੱਥਾ ਜਿਸਦਾ ਘਰ ਹੈ, ਉਹ ਤੀਰ। ਸ਼ਤ੍ਰ ਅਰਿ=ਵੈਰੀ ਦਾ ਵੈਰੀ, ਵੈਰੀ ਨੂੰ ਮਾਰਨ ਵਾਲਾ, ਤੀਰ। ਮ੍ਰਿਗ ਅੰਤਕ=ਚੌਪਾਏ ਪਸ਼ੂ ਦਾ ਨਾਸ਼ ਕਰਨ ਵਾਲਾ, ਤੀਰ। ਸਸਿ ਬਾਨ=ਚੰਦ੍ਰ ਬਾਣ, ਅੱਧੇ ਚੰਦ ਦੀ ਸ਼ਕਲ ਵਰਗਾ ਤੀਰ ਕਮਾਨ।

ਹੇ ਤੈਣੀਰਾਲੇ, ਸ਼ਤ੍ਰਅਰਿ, ਮ੍ਰਿਗ ਅੰਤਕ, ਸਸਿਬਾਨ ਨਾਮੀਂ ਤੀਰੋ ! ਤੁਸੀਂ ਵੈਰੀ ਨੂੰ ਪਹਿਲੋਂ ਜਾ ਮਾਰਦੇ ਹੋ, ਮਗਰੋਂ ਤਲਵਾਰ ਵੈਰੀ ਦੇ ਸਿਰ ਵੱਜਦੀ ਹੈ॥੨੧॥

**ਤੁਮ ਪਾਟਸ ਪਾਸੀ ਪਰਸ ਪਰਮ ਸਿੱਧ ਕੀ ਖਾਨ॥**
**ਤੇ ਜਗ ਕੇ ਰਾਜਾ ਭਏ ਦੀਅ ਤਵ ਜਿਹ ਬਰਦਾਨ॥੨੨॥**

ਪਦ ਅਰਥ - ਪੱਟਿਸ, ਲਚਕਦਾਰ ਅਸਪਾਤ ਤੋਂ ਬਣਿਆ ਇਕ ਤਰ੍ਹਾਂ ਦਾ ਖੰਡਾ ਜਿਸਦੇ ਦੋਹੀ ਪਾਸੀਂ ਧਾਰ ਅਤੇ ਕਬਜੇ ਉਤੇ ਹੱਥ ਦੀ ਰੱਖਿਆ ਲਈ ਲੋਹੇ ਦੀ ਜਾਲੀ ਹੁੰਦੀ ਹੈ, ਪ੍ਰਸਿੱਧ ਨਾਮ ਪੱਟਾ ਹੈ। ਪਰਸ=ਕੁਹਾੜਾ। ਪਾਸੀ=ਪਾਸ਼, ਫਾਹੀ, ਫੰਦਾ, ਕਮੰਦ।

**********************************************************

ਭਾਵਾਰਥ - ਧਨੁਰ ਵੇਦ ਵਿਚ ਪਾਸ਼ਿ ਦੋ ਤਰ੍ਹਾਂ ਦਾ ਲਿਖਿਆ ਹੈ। ਇਕ ਪਸ਼ੂ ਫਾਹੁਣ ਦਾ ਦੂਜਾ ਮਨੁੱਖਾਂ ਲਈ, ਪੁਰਾਣੇ ਸਮੇਂ ਵਿਚ ਇਹ ਵੀ ਜੰਗ ਦਾ ਸ਼ਸਤਰ ਸੀ. ਇਸ ਦੀ ਲੰਬਾਈ ਦਸ ਹੱਥ ਹੁੰਦੀ ਸੀ। ਸੂਤਰ ਜਾਂ ਚੰਮ ਦੀ ਰੱਸੀ ਜਾਂ ਨਾਰੀਅਲ ਦੀ ਜੱਤ ਤੋਂ ਪਾਸ਼ਿ ਬਣਾਈ ਜਾਂਦੀ ਅਤੇ ਮੋਮ ਆਦਿਕ ਨਾਲ ਚਿਕਨੀ ਅਤੇ ਸਖਤ ਕਰ ਲਈ ਜਾਂਦੀ ਸੀ। ਪਾਸ਼ਿ ਦੇ ਸਿਰੇ ਉਤੇ ਸਿਰਖ ਫਰਾਹੀ ਗੰਢ ਹੁੰਦੀ ਸੀ, ਜੋ ਦੁਸ਼ਮਣ ਦੇ ਸਿਰ ਉਤੇ ਸੁੱਟੀ ਜਾਂਦੀ. ਜਦ ਗਲ ਵਿਚ ਫਾਹੀ ਦਾ ਚੱਕਰ ਪੈ ਜਾਂਦਾ ਤਾਂ ਫੁਰਤੀ ਨਾਲ ਵੈਰੀ ਨੂੰ ਖਿੱਚ ਲਈਦਾ ਸੀ। ਖਿੱਚਣ ਤੋਂ ਪਾਸ਼ ਨਾਲ ਗਲ ਘੁਟਿਆ ਜਾਂਦਾ ਜਿਸ ਕਰਕੇ ਵੈਰੀ ਮਰ ਜਾਂਦਾ ਜਾਂ ਬੇਹੋਸ਼ ਹੋ ਜਾਂਦਾ ਸੀ।

ਤੂੰਹੀ ਪੱਟਿਸ, ਫਾਹੀ ਤੇ ਕੁਹਾੜਾ ਹੈਂ ਤੂੰ ਪਰਮ ਸਿਧਿ ਦੀ ਖਾਣਿ ਹੈਂ। ਉਹ ਜਗਤ ਵਿਚ ਰਾਜਾ ਹੋਏ ਹਨ, ਜਿਨ੍ਹਾਂ ਨੂੰ ਤੂੰ ਵਰ ਦਾਨ ਦਿੱਤਾ ਹੈ॥੨੨॥

**ਸੀਸ ਸ਼ੱਤ੍ਰੁਅਰਿ ਅਰਿਆਰ ਅਸਿ ਖੰਡੋ ਖੜਗ ਕ੍ਰਿਪਾਨ॥**
**ਸ਼ਕ੍ਰ ਸੁਰੇਸਰ ਤੁਮ ਕੀਯੋ ਭਗਤਿ ਆਪੁਨੋ ਜਾਨ॥੨੩॥**

ਪਦ ਅਰਥ - ਸੀਸ ਸ਼ੱਤ੍ਰ ਅਰਿ=ਵੈਰੀ ਦੇ ਸਿਰ ਦੀ ਵੈਰਨ-ਤਲਵਾਰ। ਅਸਿ=ਤਲਵਾਰ। ਸ਼ਕ੍ਰ ਸੁਰੇਸਰ=ਸੁਰਏਸਰ=ਇੰਦਰ ਇੰਦਰ ਦਾ ਵੈਰੀ ਮੇਘਨਾਦ. ਜੋ ਤਲਵਾਰ ਦਾ ਧਨੀ ਸੀ।

ਸੀਸ ਸ਼ਤ੍ਰੂ ਅਰਿ, ਅਰਿਆਰ, ਅਸਿ, ਖੰਡਾ, ਖੜਗ ਤੇ ਕ੍ਰਿਪਾਨ ਇਹ ਤਲਵਾਰ ਦੇ ਨਾਮ ਹਨ। ਹੇ ਤਲਵਾਰੋ ! ਤੁਸੀਂ ਮੇਘਨਾਦ ਨੂੰ ਆਪਣਾ ਭਗਤ ਬਣਾ ਲਿਆ ਸੀ॥੨੩॥

**ਜਮਧਰ ਜਮਦਾੜ੍ਹਾ ਜਬਰ ਜੋਧਾਂਤਕ ਜਿਹ ਨਾਇ॥**
**ਲੂਟ ਕੂਟ ਲੀਜਤ ਤਿਨੈ ਜੇ ਬਿਨ ਬਾਂਧੇ ਜਾਇ॥੨੪॥**

ਜਮਧਰ, ਜਮਦਾੜ੍ਹਾ, ਜਬਰ ਤੇ ਜੋਧਾਂਤਕ ਜਿਸਦਾ ਨਾਮ ਹੈ. ਉਸ ਕਟਾਰ ਨੂੰ ਲੱਕ ਨਾਲ ਬੰਨ੍ਹੇ ਤੋਂ ਬਿਨਾਂ ਜਿਹੜੇ ਪੁਰਸ਼ ਰਣਭੂਮੀ ਵਿਚ ਜਾਂਦੇ ਹਨ ਉਹ ਲੁੱਟੇ ਕੁੱਟੇ ਜਾਂਦੇ ਹਨ॥੨੪॥

**ਬਾਂਕ ਬਜ੍ਰ ਬਿਛੂਓ ਬਿਸਿਖਿ ਬਿਰਹਬਾਨ ਸਭ ਰੂਪ॥**
**ਜਿਨਕੋ ਤੁਮ ਕਿਰਪਾ ਕਰੀ ਭਏ ਜਗਤ ਕੇ ਭੂਪ॥੨੫॥**

ਪਦ ਅਰਥ - ਬਿਰਹ=ਪੰਖਧਾਰੀ, ਖੰਭੜੀਆਂ ਵਾਲਾ ਤੀਰ।

ਬਾਂਕ, ਬੱਜਰ, ਬਿਛੂਆ, ਬਿਸਖ, ਪੰਖਧਾਰੀ ਤੇ ਬਾਨ ਏਹ ਸਾਰੇ ਰੂਪ ਤੇਰੇ ਹਨ। ਜਿਨ੍ਹਾਂ ਉਤੇ ਤੁਹਾਡੀ ਕ੍ਰਿਪਾ ਹੋਈ ਹੈ, ਉਹ ਜਗਤ ਦੇ ਰਾਜੇ ਹੋਏ ਹਨ॥੨੫॥

**ਸ਼ਸਤ੍ਰ ਸ਼ੇਰ ਸਮਰਾਂਤ ਕਰਿ ਸਿੱਪਰਾਰਿ ਸ਼ਮਸ਼ੇਰ॥**
**ਮੁਕਤ ਜਾਲ ਜਮ ਕੇ ਭਏ ਜਿਮੈ ਗਹਿਯੋ ਇਕ ਬੇਰ॥੨੬॥**

ਪਦ ਅਰਥ - ਸ਼ਸਤ੍ਰ ਸ਼ੇਰ=ਸ਼ਸਤ੍ਰਾਂ ਦਾ ਰਾਜਾ, ਸ੍ਰੀ ਸਾਹਿਬ, ਤਲਵਾਰ। ਸਮਰਾਂਤ ਕਰਿ=ਜੰਗ ਦਾ ਅੰਤ ਕਰਨ ਵਾਲੀ, ਤਲਵਾਰ। ਸਿਪਰਾਰਿ=ਢਾਲ ਦੀ ਵੈਰਣ, ਤਲਵਾਰ। ਮੁਕਤ=ਆਜ਼ਾਦ, ਛੁਟਕਾਰਾ ਪਾ ਗਏ।

ਸ਼ਸਤ੍ਰ ਸ਼ੇਰ, ਸਮਰਾਂਤ ਕਰਿ, ਸਿਪਰਾਰਿ ਅਤੇ ਸ਼ਮਸ਼ੇਰ ਅਦਿਕ ਜਿਸਦੇ ਨਾਮ ਹਨ। ਉਸ ਤਲਵਾਰ ਨੂੰ ਜਿਨ੍ਹਾਂ ਨੇ ਇਕ ਵੇਰ ਵੀ ਫੜਿਆ ਹੈ, ਉਹ ਜਮ ਦੇ ਜਾਲ ਤੋਂ ਛੁੱਟ ਗਏ ਹਨ॥੨੬॥

**ਸੈਫ ਸਰੋਹੀ ਸ਼ੱਤ੍ਰੂ ਅਰਿ ਸਾਰੰਗਾਰਿ ਜਿਹ ਨਾਮ॥**
**ਸੰਦਾ ਹਮਾਰੇ ਚਿਤ ਬਸੋ ਸਦਾ ਕਰੋ ਮਮ ਕਾਮ॥੨੭॥੧॥**

ਪਦ ਅਰਥ - ਸ਼ਤ੍ਰੂ ਅਰਿ=ਵੈਰੀ ਦੀ ਵੈਰਣ, ਤਲਵਾਰ। ਸਾਰੰਗਾਰਿ=ਧਨੁਖਅਰਿ, ਧਨੁਖ ਦੀ ਵੈਰਣ, ਤਲਵਾਰ, ਜੋ ਧਨੁਖ ਨੂੰ ਭੰਨ ਸੁੱਟਦੀ ਹੈ।

ਸੈਫ, ਸਰੋਹੀ, ਸ਼ਤ੍ਰੂ ਅਰਿ ਤੇ ਸਾਰੰਗਾਰਿ ਜਿਸਦਾ ਨਾਮ ਹੈ.ਉਹ ਤਲਵਾਰ ਸਦਾ ਮੇਰੇ ਚਿੱਤ ਵਿਚ ਵੱਸਦੀ ਹੈ, ਅਤੇ ਸਦਾ ਹੀ ਮੇਰੇ ਕੰਮ ਪੂਰੇ ਕਰਦੀ ਹੈ॥੨੭॥੧॥

ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਭਗਉਤੀ ਉਸਤਤ ਪ੍ਰਿਥਮ ਧਿਆਇ ਸਮਾਪਤਮ ਸਤੁ ਸੁਭਮ ਸਤੁ॥੨੭॥੧॥

ਸ੍ਰੀ ਨਾਮ ਮਾਲਾ ਪੁਰਾਣ ਸ੍ਰੀ ਭਗਉਤੀ ਉਸਤਤ ਪਹਿਲਾ ਕਾਂਡ ਸਮਾਪਤ॥੨੭॥੧॥

************************************************************

# ਕਾਂਡ ਦੂਸਰਾ

## ਸ੍ਰੀ ਕਿਰਪਾਨ ਬਰਛੀ ਅਤੇ ਚੱਕਰ ਨਾਮ

**ਦੋਹਰਾ॥ ਕਵਚ ਸ਼ਬਦ ਪ੍ਰਿਥਮੈ ਕਹੋ ਅੰਤ ਸ਼ਬਦ ਅਰਿ ਦੇਹੁ॥**
**ਸਭ ਹੀ ਨਾਮ ਕ੍ਰਿਪਾਨ ਕੇ ਜਾਨ ਚਤੁਰ ਜੀਅ ਲੇਹੁ॥੧॥੨੮॥**

ਪਦ ਅਰਥ - ਸਬਦ=ਪਦ। ਅੰਤ=ਮਗਰੋ। ਅਰਿ=ਵੈਰੀ।

ਪਹਿਲਾਂ ਕਵਚ ਪਦ ਆਖੋ, ਮਗਰੋਂ ਅਰਿ ਪਦ ਰਖੋ, ਸਾਰੇ ਨਾਮ ਕ੍ਰਿਪਾਨ ਦੇ ਹੋ ਜਾਣਗੇ, ਹੇ ਚੱਤਰੋ ! ਚਿੱਤ ਵਿਚ ਇਹ ਜਾਣ ਲਵੋ॥੧॥੨੮॥

ਭਾਵਾਰਥ - ਕਵਚ ਨਾਮ ਸੰਜੋਯ ਦਾ ਹੈ, ਉਸਨੂੰ ਤੋੜਨ ਵਾਲੀ ਤਲਵਾਰ ਹੈ, ਜਿੰਨੇ ਕਵਚ ਦੇ ਨਾਮ ਹਨ, ਉਹ ਸਾਰੇ ਨਾਮ ਕਹਿਕੇ ਮਗਰੋਂ ਵੈਰੀ ਪਦ ਕਹਿ ਦਿੱਤਾ ਜਾਏ ਤਾਂ ਸਭ ਤਲਵਾਰ ਦੇ ਨਾਮ ਹੋ ਜਾਂਦੇ ਹਨ। ਜਿਵੇਂ:-

੧. ਤਨੁਤ੍ਰ। ੨. ਵਰਮ। ੩. ਦੰਸਨ। ੫. ਕੰਕਟਕ। ੫. ਅਜਗਰ। ੬. ਜਗਰ। ੭. ਜਾਗਰ। ੮. ਕਟਕ। ੯. ਯੋਗ। ੧੦. ਸੰਨਾਹ। ੧੧. ਕੰਚੁਕ। ੧੨. ਸੰਜੋਯ। ੧੩. ਜਿਰਹ ਬਖਤਰ।

**ਸ਼ਤ੍ਰੂ ਸ਼ਬਦ ਪ੍ਰਿਥਮੈ ਕਹੋ ਅੰਤ ਦੁਸ਼ਟ ਪਦ ਭਾਖੁ॥**
**ਸਭੈ ਨਾਮ ਜਗੰਨਾਥ ਕੋ ਸਦਾ ਹ੍ਰਿਦੈ ਮੋ ਰਾਖ॥੨॥੨੯॥**

ਪਦ ਅਰਥ - ਜਗੰਨਾਥ=ਖੜਗ, ਸ੍ਰੀ ਸਾਹਿਬ, ਤਲਵਾਰ।

ਪਹਿਲਾਂ ਸ਼ੱਤਰੂ ਪਦ ਆਖੋ, ਮਗਰੋ ਦੁਸ਼ਟ ਪਦ ਉਚਾਰੋ। ਇਹ ਸਾਰੇ ਨਾਮ ਵੀ ਤਲਵਾਰ ਦੇ ਹਨ, ਸਦਾ ਚਿੱਤ ਵਿਚ ਚੇਤੇ ਰੱਖੋ॥੨॥੨੯॥

ਜਿਵੇਂ:- ੧. ਦੁਸ਼ਟ ਰਿਪੁ। ੨. ਦੁਸ਼ਟ ਅਰਿ। ੩. ਦੁਸ਼ਟ ਵੈਰੀ। ੪. ਦੁਸ਼ਟ-ਘਾਤਕ। ੫. ਦੁਸ਼ਟ-ਨਾਸਕ ਆਦਿਕ।

**ਪ੍ਰਿਥੀ ਸ਼ਬਦ ਪ੍ਰਿਥਮੈ ਭਨੋ ਪਾਲਕ ਬਹੁਰ ਉਚਾਰ॥**
**ਸਕਲ ਨਾਮ ਸ੍ਰਿਸ਼ਟੇਸ਼ ਕੇ ਸਦਾ ਹ੍ਰਿਦੈ ਮੋ ਧਾਰ॥੩॥੩੦॥**

ਪਦ ਅਰਥ - ਸ੍ਰਿਸ਼ਟੇਸ਼=ਸ੍ਰੀ ਸਾਹਿਬ, ਖੜਗ, ਕ੍ਰਿਪਾਣ।

ਪਹਿਲਾਂ ਪ੍ਰਿਥਵੀ ਪਦ ਆਖੋ, ਫੇਰ ਪਾਲਕ ਪਦ ਉਚਾਰੋ। ਇਹ ਸਾਰੇ ਨਾਮ ਤਲਵਾਰ ਦੇ ਹੋ ਜਾਣਗੇ, ਜਿਨ੍ਹਾਂ ਨੂੰ ਚਿੱਤ ਵਿਚ ਯਾਦ ਰੱਖੋ॥੩॥੩੦॥

ਭਾਵਾਰਥ: - ਪ੍ਰਿਥਵੀ ਦੇ ਜਿੰਨੇ ਨਾਮ ਹਨ, ਉਨ੍ਹਾਂ ਸਭਨਾਂ ਦੇ ਅੰਤ ਵਿਚ ਪਾਲਕ ਪਦ ਜੋੜਨ ਨਾਲ ਸਾਰੇ ਨਾਮ ਤਲਵਾਰ ਦੇ ਨਾਮ ਹੋ ਜਾਂਦੇ ਹਨ। ਜਿਵੇਂ:-

ਪ੍ਰਿਥਵੀਪਾਲਕ, ਧਰਤੀ ਪਾਲਕ, ਉਰਮੀ ਪਾਲਕ, ਧਰਣੀ ਪਾਲਕ, ਮਹਿ ਪਾਲਕ, ਮਹੀ ਪਾਲਕ ਆਦਿ।

**ਸ੍ਰਿਸ਼ਟ ਨਾਮ ਪਹਿਲੇ ਕਹੋ ਬਹੁਰ ਉਚਾਰੋ ਨਾਥ॥**
**ਸਕਲ ਨਾਮੁ ਮਮ ਈਸ ਕੇ ਸਦਾ ਬਸੋ ਜੀਅ ਸਾਥ॥੪॥੩੧॥**

ਪਦ ਅਰਥ - ਮਮ ਈਸ=ਮੇਰਾ ਸਵਾਮੀ, ਖੜਗ।

ਸ੍ਰਿਸ਼ਟੀ ਦਾ ਨਾਮ ਪਹਿਲੇ ਆਖੋ, ਫੇਰ ਨਾਥ ਪਦ ਉਚਾਰੋ। ਇਹ ਸਾਰੇ ਨਾਮ ਤਲਵਾਰ ਦੇ ਹੋ ਜਾਣਗੇ, ਜਿਨ੍ਹਾਂ ਨੂੰ ਸਦਾ ਦਿਲ ਵਿਚ ਵਸਾਓ, ਭਾਵ ਯਾਦ ਰੱਖੋ॥੪॥੩੧॥

ਭਾਵਾਰਥ - ਦੁਨੀਆਂ ਦੇ ਜਿੰਨੇ-ਵਿਸ਼ਵ, ਜਗਤ, ਸੰਸਾਰ, ਸ੍ਰਿਸ਼ਟੀ, ਰਚਨਾ, ਆਦਿਕ ਨਾਮ ਹਨ, ਉਨ੍ਹਾਂ ਦੇ ਅੰਤ ਵਿਚ ਨਾਥ ਜਾਂ ਪਤਿ ਆਦਿਕ ਪਦ ਜੋੜਨ ਤੋਂ ਓਹੀ ਨਾਮ ਤਲਵਾਰ ਦੇ ਨਾਮ ਹੋ ਜਾਂਦੇ ਹਨ। ਜਿਵੇਂ: - ਜਗਤ ਨਾਥ, ਵਿਸ਼ਵਨਾਥ ਆਦਿ।

**ਸਿੰਘ ਸ਼ਬਦ ਭਾਖੋ ਪ੍ਰਥਮ ਬਾਹਨ ਬਹੁਰ ਉਚਾਰਿ॥**
**ਸਭੈ ਨਾਮ ਜਗਮਾਤ ਕੇ ਲੀਜਹੁ ਸੁ ਕਬਿ ਸੁਧਾਰਿ॥੫॥੩੨॥**

ਪਹਿਲਾਂ ਸਿੰਘ (ਸ਼ੇਰ) ਸ਼ਬਦ ਕਹੋ, ਫਿਰ ਬਾਹਨ ਪਦ ਦਾ ਉਚਾਰਨ ਕਰੋ ਇਸ ਤਰ੍ਹਾਂ, ਉਤਮ ਕਵੀ ਸਾਰੇ ਨਾਂ ਜਗਤ ਮਾਤਾ (ਤਲਵਾਰ) ਦੇ ਲੈਂਦੇ ਹਨ॥੫॥੩੨॥

**ਰਿਪੁ ਖੰਡਨ, ਮੰਡਨ ਜਗਤ ਖਲਖੰਡਨ ਜਗ ਮਾਹਿ॥**
**ਤਾਕੋ ਨਾਮ ਉਚਾਰੀਐ ਜਿਹ ਸੁਨ ਦੂਖ ਟਰਿ ਜਾਹਿ॥੬॥੩੩॥**

ਜੋ ਵੈਰੀ ਨੂੰ ਟੁਕੜੇ ਕਰਨ ਵਾਲੀ, ਜਗਤ ਨੂੰ ਸਥਿਰ ਕਰਨ ਵਾਲੀ ਅਤੇ ਜਗਤ ਵਿਚੋਂ ਮੂਰਖਾਂ ਨੂੰ ਖੰਡਨ ਕਰਨ ਵਾਲੀ ਹੈ। ਉਸ ਤਲਵਾਰ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ, ਜਿਸਦਾ ਨਾਮ ਸੁਣਦਿਆਂ ਹੀ ਦੁੱਖ ਟਲ ਜਾਂਦੇ ਹਨ॥੬॥੩੩॥

**ਸਭ ਸ਼ਸਤ੍ਰਨ ਕੇ ਨਾਮ ਕਹਿ ਪ੍ਰਿਥਮ ਅੰਤ ਪਤਿ ਭਾਖੁ॥**
**ਸਭਹੀ ਨਾਮ ਕ੍ਰਿਪਾਨ ਕੇ ਜਾਣ ਹ੍ਰਿਦੈ ਮਹਿ ਰਾਖੁ॥੭॥੩੪॥**

ਸਾਰੇ ਸ਼ਸਤਰਾਂ ਦਾ ਨਾਮ ਪਹਿਲੇ ਕਹਿਕੇ, ਮਗਰੋਂ ਪਤਿ ਪਦ ਆਖੋ ਇਹ ਸਾਰੇ ਹੀ ਤਲਵਾਰ ਦੇ ਨਾਮ ਹੋ ਜਾਣਗੇ, ਹਿਰਦੇ ਵਿਚ ਇਹ ਗੱਲ ਯਾਦ ਰੱਖੋ॥੭॥੩੪॥

**ਖੌੜ੍ਹਯਾਂਕ ਖੇਲਤ ਖੜਗ ਖਗ ਖੰਡੋ ਖੌੜ੍ਹਿਆਰ॥**

******************************************************************

**ਖੇਲਾਂਤਕ ਖਲਕੇਮਰੀ ਅਸਿ ਕੇ ਨਾਮ ਬਿਚਾਰ॥੮॥੩੫॥**

ਪਦ ਅਰਥ - ਖੌਤ੍ਰਿਯਾਂਕ ਖੇਲਤ=ਖੜਗ। ਖਤ੍ਰਿਯਾਰਿ=ਖਤ੍ਰੀਆਂ ਦਾ ਵੈਰੀ, ਸੂਰਮਿਆਂ ਦਾ ਵੈਰੀ-ਖੜਗ। ਖੇਲਾਂਤਕ=ਖੇਲ (ਜੰਗ) ਦਾ ਅੰਤ ਕਰਨ ਵਾਲਾ-ਖੜਗ। ਖਲਕੇਮਰੀ=ਵੈਰੀਆਂ ਦੀ ਵੈਰਨ ਖੜਗ।

ਖੌਤ੍ਰਿਯਾਂਕ ਖੇਲਤ, ਖੜਗ, ਖੱਗ, ਖੰਡਾ, ਖਤਰੀਆਂ ਦੀ ਵੈਰਨ, ਖੇਲਾਂਤਕ, ਖਲਕੇਮਰੀ, ਇਹ ਸਾਰੇ ਹੀ ਤਲਵਾਰ ਦੇ ਨਾਮ ਵਿਚਾਰ ਲਵੋ॥੮॥੩੫॥

**ਭੂਤਾਂਤਕ ਸ੍ਰੀ ਭਗਵਤੀ ਭਵਹਾ ਨਾਮ ਬਖਾਨ॥**
**ਸ੍ਰੀ ਭਵਾਨੀ ਭੈ ਹਰਨ ਸਭ ਕੋ ਕਰੌ ਕਲਜਾਨ॥੯॥੩੬॥**

ਪਦ ਅਰਥ - ਭੂਤਾਂਤਕ=ਭੂਤ ਜੀਵਾਂ ਦਾ ਅੰਤ ਕਰਨ ਵਾਲਾ, ਖੜਗ। ਭਗਵਤੀ=ਤਲਵਾਰ। ਭਵਹਾ=ਜਗਤ ਦਾ ਨਾਸ਼ ਕਰਨ ਵਾਲੀ ਖੜਗ। ਭੈ ਹਰਨ=ਡਰ ਦੂਰ ਕਰਨ ਵਾਲੀ, ਤਲਵਾਰ, ਸ਼ਸਤ੍ਰ ਕੋਲ ਹੋਵੇ ਤਾਂ ਕਿਸੇ ਦੁਸ਼ਮਣ ਦਾ ਡਰ ਨਹੀਂ ਰਹਿੰਦਾ, ਇਸ ਲਈ ਤਲਵਾਰ ਦਾ ਨਾਮ ਭੈ ਹਰਨ ਹੈ।

ਭੂਤਾਂਤਕ, ਭਗਵਤੀ, ਭਵਹਾ, ਸ੍ਰੀ ਭਵਾਨੀ ਤੇ ਭੈ ਹਰਨ ਇਹ ਸਾਰੇ ਨਾਮ ਤਲਵਾਰ ਦੇ ਕਹੇ ਜਾਂਦੇ ਹਨ, ਜਿਹੜੇ ਸਭ ਨੂੰ ਸੁਖ ਦੇਣ ਵਾਲੇ ਹਨ॥੯॥੩੬॥

**ਅੜਿੱਲ॥ ਭੂਤ ਸ਼ਬਦ ਕੌ ਭਾਖਿ ਬਹੁਰ ਅਰਿ ਭਾਖੀਐ॥**
**ਸਭ ਅਸਿ ਜੂ ਕੇ ਨਾਮ ਜਾਨ ਜੀਅ ਰਾਖੀਐ॥**
**ਨਾਮ ਮ੍ਰਿਗਨ ਸਭ ਕਹਿ ਧਨੁ ਸਰ ਉਚਾਰੀਐ॥**
**ਹੋ ਸਭ ਖੰਡੇ ਕੇ ਨਾਮ ਸੱਤਿ ਜੀਅ ਧਾਰੀਐ॥੧੦॥੩੭॥**

ਪਦ ਅਰਥ - ਧਨੁਸਰ=ਨਾਸ ਕਰਨ ਵਾਲਾ।

ਪਹਿਲਾਂ ਭੂਤ ਪਦ ਨੂੰ ਕਹਿਕੇ ਫੇਰ ਅਰਿ ਪਦ ਆਖ ਦੇਵੋ। ਇਹ ਸਾਰੇ ਤਲਵਾਰ ਦੇ ਨਾਮ ਹੋ ਜਾਣਗੇ, ਚੇਤੇ ਰਖੋ। ਸਾਰੇ ਹਿਰਨਾਂ ਦੇ ਨਾਮ ਕਹਿਕੇ, ਮਗਰੋਂ ਧਨੁਸਰ ਕਹਿ ਦੇਣਾ ਚਾਹੀਦਾ ਹੈ। ਇਹ ਸਾਰੇ ਖੜਗ ਦੇ ਨਾਮ ਹੋ ਜਾਣਗੇ, ਮਨ ਵਿਚ ਸੱਚ ਸਮਝਣਾ ਚਾਹੀਦਾ ਹੈ॥੧੦॥੩੭॥

ਭਾਵਾਰਥ -ਭੂਤ ਅਰਿ ਭੂਤ ਰਿਪੁ, ਭੂਤਾਂਤਕ, ਭੂਤਹਾ, ਭੂਤ ਗੰਜਨ, ਭੂਤ ਖੰਡਨ, ਇਸ ਤਰ੍ਹਾਂ ਦੇ ਸਾਰੇ ਨਾਮ ਤਲਵਾਰ ਦੇ ਹਨ। ਹਿਰਨ ਦੇ ਜਿੰਨੇ ਨਾ ਹਨ, ਇਨ੍ਹਾਂ ਸਭਨਾਂ ਦੇ ਅੰਤ ਧਨੁਸਰ ਪਦ ਲਾ ਦਿੱਤਾ ਜਾਏ, ਤਾਂ ਸਾਰੇ ਹੀ ਤਲਵਾਰ ਦੇ ਨਾਮ ਹੋ ਜਾਂਦੇ ਹਨ। ਹਿਰਨ ਦੇ ਨਾਮ ਇਹ ਹਨ:- ਮਸੂਰ, ਰੋਹਿਤ, ਨਜੰਕ, ਸੰਬਰ, ਵਭੂਣ, ਰੁਰੂ, ਸ਼ਸ਼, ਹਰਿਣ, ਕ੍ਰਿਸ਼ਣਸਾਰ, ਏਣ, ਕਸਤੂਰਾ, ਮ੍ਰਿਗ, ਸਾਂਭਰ ਤੇ ਬਾਰਹਸਿੰਗਾ॥

**ਦੋਹਰਾ॥ ਪ੍ਰਿਥਮ ਨਾਮ ਜਮ ਕੋ ਉਚਰਿ ਬਹੁਰੋ ਰਦਨ ਉਚਾਰਿ॥**
**ਸਕਲ ਨਾਮ ਜਮਦਾੜ ਕੇ ਲੀਜਹੁ ਸੁ ਕਬਿ ਸੁਧਾਰਿ॥ ੧੧॥ ੩੮॥**

ਪਦ ਅਰਥ - ਰਦਨ=ਦੰਦ, ਦਾੜ।

ਪਹਿਲੇ ਜਮ ਦਾ ਨਾਮ ਕਹਿਕੇ, ਮਗਰੋਂ ਰਦਨ ਪਦ ਆਖ ਦਿਓ। ਕਵੀ ਜਨ ਸੁਧਾਰ ਕੇ ਇਹ ਸਾਰੇ ਹੀ ਨਾਂ ਜਮਦਾੜ ਆਦਿਕ ਕਟਾਰ ਦੇ ਲੈਂਦੇ ਹਨ॥ ੧੧॥ ੩੮॥

**ਉਦਰ ਸ਼ਬਦ ਪ੍ਰਥਮੈ ਕਹੋ ਪੁਨਿ ਅਰਿ ਸ਼ਬਦ ਉਚਾਰ॥**
**ਨਾਮ ਸਭੈ ਜਮਦਾੜ੍ਹ ਕੇ ਲੀਜਹੁ ਸੁ ਕਬਿ ਬਿਚਾਰ॥ ੧੨॥ ੩੯॥**

ਪਹਿਲਾਂ ਉਦਰ ਜਾਂ ਪੇਟ ਸ਼ਬਦ ਕਹਿਕੇ ਅਤੇ ਫਿਰ ਅਰਿ ਸ਼ਬਦ ਦਾ ਉਚਾਰਣ ਕਰਕੇ ਉਤਮ ਕਵੀ ਵਿਚਾਰ ਕੇ ਸਾਰੇ ਨਾਮ ਜਮਦਾੜ ਦੇ ਬਣਾ ਲੈਂਦੇ ਹਨ॥ ੧੨॥ ੩੯॥

**ਮ੍ਰਿਗ ਗ੍ਰੀਵਾ ਸਿਰ ਅਰਿ ਉਚਰ ਪੁਨ ਅਸਿ ਸ਼ਬਦ ਉਚਾਰ॥**
**ਸਭੈ ਨਾਮ ਸ੍ਰੀ ਖੜਗ ਕੇ ਲੀਜੋ ਹ੍ਰਿਦੈ ਬਿਚਾਰ॥ ੧੩॥ ੪੦॥**

ਪਦ ਅਰਥ - ਗ੍ਰੀਵਾ=ਗਰਦਨ। ਗ੍ਰੀਵਾ ਅਰਿ=ਖੜਗ। ਮ੍ਰਿਗ ਸਿਰ ਅਰਿ=ਤਲਵਾਰ। ਸਿਰ ਅਰਿ=ਖੜਗ।

ਪਹਿਲਾਂ ਮ੍ਰਿਗ ਗ੍ਰੀਵਾ ਸਿਰ ਅਰਿ ਦਾ ਉਚਾਰਨ ਕਰੋ, ਬਾਅਦ ਵਿਚ ਅਸਿ ਸ਼ਬਦ ਕਹੋ, ਇਹ ਸਾਰੇ ਨਾਂ 'ਤਲਵਾਰ' ਆਪਣੇ ਹਿਰਦੇ ਵਿਚ ਵਿਚਾਰ ਲਵੋ॥੧੩॥ ੪੦॥

**ਕਰੀ ਕਰਾਂਤਕ ਕਸ਼ਟ ਰਿਪੁ ਕਾਲਾਯੁਧ ਕਰਵਾਰ॥**
**ਕਰਾ ਚੋਲ ਕਿਰਪਾਨ ਕੇ ਲੀਜਹੁ ਨਾਮ ਸੁਧਾਰ॥ ੧੪॥ ੪੧॥**

ਪਦ ਅਰਥ - ਕਰੀ ਕਰਾਂਤਕ=ਹਾਥੀ ਦੀ ਸੁੰਡ ਦਾ ਨਾਸ਼ ਕਰਨ ਵਾਲਾ,-ਖੜਗ। ਕਸ਼ਟ ਰਿਪੁ=ਵੈਰੀ ਨੂੰ ਦੁੱਖ ਦੇਣ ਵਾਲੀ ਤਲਵਾਰ। ਕਾਲਾਯੁਧ=ਮਹਾਂ ਕਾਲ ਦਾ ਸ਼ਸਤ੍ਰ,-ਖੜਗ। ਕਰਾਚੋਲ=ਕ੍ਰਿਪਾਣ।

ਕਰੀ ਕਰਾਂਤਕ, ਕਸ਼ਟ ਰਿਪੁ, ਕਾਲਾਯੁਧ, ਕਰਵਾਰ ਤੇ ਕਰਾਚੋਲ, ਇਹ ਸਾਰੇ ਤਲਵਾਰ ਦੇ ਨਾਮ ਹਨ, ਦਿਲ ਵਿਚ ਇਨ੍ਹਾਂ ਨੂੰ ਸੁਧਾਰ ਲਵੋ॥ ੧੪॥ ੪੧॥

**ਹਸਤ ਕਰੀ ਕਰ ਪ੍ਰਿਥਮ ਕਹਿ ਪੁਨਿ ਅਰਿ ਸ਼ਬਦ ਸੁਨਾਇ॥**
**ਸ਼ੱਸਤ੍ਰ ਰਾਜ ਕੇ ਨਾਮ ਸਭ ਮੋਰੀ ਕਰਹੁ ਸਹਾਇ॥ ੧੫॥ ੪੨॥**

ਪਦ ਅਰਥ - ਹਸਤ=ਹਾਥੀ। ਕਰੀ ਕਰ=ਹਾਥੀ ਦਾ ਹੱਥ (ਸੁੰਡ)। ਸ਼ਸਤ੍ਰ ਰਾਜ=ਖੜਗ।

ਪਹਿਲੇ ਹਸਤਿ ਕਰ ਜਾਂ ਕਰੀ ਕਰ ਪਦ ਕਹਿਕੇ, ਫਿਰ ਅਰਿ ਸ਼ਬਦ ਸੁਣਾ ਦਿਓ। ਇਹ

ਸਾਰੇ ਨਾਮ ਤਲਵਾਰ ਦੇ ਹੋ ਜਾਂਦੇ ਹਨ, ਜੋ ਮੇਰੀ ਸਹਾਇਤਾ ਕਰਦੀ ਹੈ॥੧੫॥੪੨॥

ਭਾਵਾਰਥ :- ਹਾਥੀ ਦੇ ਵਿਸ਼ੇਸ਼ ਨਾਂ ਇਹ ਹਨ :- ਕੁੰਭ, ਇੱਭ, ਸਿੰਧਰ, ਦੰਤੀ, ਸਾਰੰਗ, ਸੰਧੂਰਾ, ਕਰੀ ਤੇ ਹਸਤੀ।

ਇਨ੍ਹਾਂ ਨਾਮਾਂ ਦੇ ਨਾਲ ਕਰ ਤੇ ਅਰਿ ਜੋੜਨ ਤੋਂ ਤਲਵਾਰ ਦੇ ਨਾਮ ਹੋ ਜਾਂਦੇ ਹਨ। ਜਿਵੇਂ:- 'ਕੁੰਭ ਕਰ ਅਰਿ' 'ਸਿੰਧੁਰ ਕਰ ਅਰਿ' ਆਦਿਕ। ਮਹਾਨ ਕੋਸ਼ ਦੇ ਕਰਤਾ ਜੀ ਨੇ ਵੀ ਹਸਤ ਅਰਿ ਨਾਮ ਖੜਗ ਦਾ ਕਿਹਾ ਹੈ।

**ਸ੍ਰੀ ਸਿਰੋਹੀ ਸ਼ੇਰ ਸਮ ਜਾ ਸਮ ਅਉਰ ਨ ਕੋਇ॥**
**ਤੇਗ ਜਾਪੁ ਤੁਮਹੂੰ ਜਪੋ ਭਲੋ ਤੁਹਾਰੋ ਹੋਇ॥੧੬॥੪੩॥**

ਸ੍ਰੀ ਸਰੋਹੀ ਤੇ ਸ਼ਮਸ਼ੇਰ ਇਹ ਤਲਵਾਰ ਦੇ ਨਾਮ ਹਨ। ਜਿਸ ਵਰਗਾ ਹੋਰ ਕੋਈ ਨਹੀਂ ਹੈ। ਤੁਸੀਂ ਵੀ ਸਾਰੇ ਤਲਵਾਰ ਦੇ ਜਾਪ ਨੂੰ ਜਪੋ, ਤੁਹਾਡਾ ਭਲਾ ਹੋਵੇਗਾ॥੧੬॥੪੩॥

**ਖਗ ਮ੍ਰਿਗ ਜੱਛ ਭੁਜੰਗ ਗਨ ਏ ਪਰ ਪ੍ਰਿਥਮ ਉਚਾਰ॥**
**ਫੁਨਿ ਅਰਿ ਸ਼ਬਦ ਉਚਾਰੀਐ ਜਾਨ ਤਿਸੈ ਤਰਵਾਰ॥੧੭॥੪੪॥**

ਪੰਛੀ, ਹਿਰਨ, ਜੱਛ ਤੇ ਭੁਜੰਗ, ਇਨ੍ਹਾਂ ਸਾਰੇ ਨਾਮਾਂ ਵਿਚੋਂ ਭਾਵੇਂ ਕੋਈ ਪਦ ਪਹਿਲੇ ਕਹਿ ਦਿਓ। ਫਿਰ ਅਰਿ ਪਦ ਉਚਾਰਨ ਕੀਤਾ ਜਾਏ, ਤਾਂ ਉਸਨੂੰ ਤਲਵਾਰ ਦਾ ਹੀ ਨਾਮ ਜਾਣ ਲਵੋ॥੧੭॥੪੪॥

ਜਿਵੇਂ :- ਖੱਗ ਅਰਿ, ਮ੍ਰਿਗਹਾ, ਜੱਛ ਰਿਪੁ, ਭੁਜੰਗ ਅਰਿ ਅਦਿਕ ਸਾਰੇ ਨਾਮ ਤਲਵਾਰ ਦੇ ਹਨ।

**ਹਲੱਬਿ ਜੁਨੱਬੀ ਮਗਰਬੀ ਮਿਸਰੀ ਊਨਾ ਨਾਮ॥**
**ਸੈਫ ਸਰੋਹੀ ਸ਼ਸਤ੍ਰਪਤਿ ਜਿਤਜੋ ਰੂਮ ਅਰ ਸ਼ਾਮ॥੧੮॥੪੫॥**

ਪਦ ਅਰਥ - ਊਨਾ=ਇਕ ਛੋਟੀ ਅਸੀਲ ਤਲਵਾਰ, ਜੋ ਤਕੀਏ ਹੇਠ ਰੱਖੀ ਜਾ ਸਕੇ। ਹਲੱਬਿ=ਸ਼ਾਮ ਦੇਸ਼ ਦਾ ਇਕ ਹਲਬ ਸ਼ਹਿਰ ਹੈ, ਉਥੋਂ ਦੀ ਤਲਵਾਰ ਦਾ ਨਾਮ ਹਲਬੀ ਹੈ। ਜੁਨੱਬੀ=ਆਰਮੇਨੀਆਂ ਦੇ ਜੁਨਬ ਸ਼ਹਿਰ ਦੀ ਬਣੀ ਹੋਈ ਤਲਵਾਰ। ਮਗਰਬੀ=ਇਕ ਤਰ੍ਹਾਂ ਦੀ ਤਲਵਾਰ। ਜੋ ਈਰਾਨ ਵਿਚ ਤਿਆਰ ਹੁੰਦੀ ਹੈ। ਮਿਸਰੀ=ਤਲਵਾਰ, ਮਿਸਰ ਦੇਸ਼ ਦੀ ਬਣੀ ਹੋਈ ਤਲਵਾਰ। ਸ਼ਸਤ੍ਰ ਪਤਿ=ਖੜਗ। ਸਾਮ=ਏਸ਼ੀਆ ਦਾ ਇਕ ਦੇਸ਼ ਸੀਰੀਆ ਜਿਥੋਂ ਦੀ ਰਾਜਧਾਨੀ ਦਮਿਸ਼ਕ ਸ਼ਹਿਰ ਹੈ। ਰੂਮ=ਰੋਮ ਵਰਤਮਾਨ ਇਟਲੀ ਦੀ ਰਾਜਧਾਨੀ ਦਾ ਨਾਂ ਹੈ।

ਹਲੱਬੀ, ਜੁਨੱਬੀ, ਮਗਰਬੀ, ਮਿਸਰੀ, ਊਨਾ, ਸੈਫ, ਸਰੋਹੀ ਆਦਿਕ ਨਾਮ ਖੜਗ ਦੇ ਹਨ। ਜਿਸਦੇ ਪ੍ਰਤਾਪ ਨਾਲ ਰੂਮ ਤੇ ਸ਼ਾਮ ਜਿੱਤਿਆ ਗਿਆ ਸੀ॥੧੮॥੪੫॥

**ਕਤੀ ਯਾਮਾਨੀ ਹਿੰਦਵੀ ਸਭ ਸ਼ਸਤ੍ਰਨ ਕੇ ਨਾਥ॥**

**ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥ॥੧੯॥੪੬॥**

ਪਦ ਅਰਥ - ਕਤੀ=ਕੱਤੀ, ਕਾਤੀ, ਪਤਲੀ ਅਤੇ ਸਿਧੀ ਤਲਵਾਰ। ਕੱਤਾ=ਛੋਟਾ ਖੜਗ, ਜੋ ਚੌੜਾ ਤੇ ਸਿੱਧਾ ਹੁੰਦਾ ਹੈ। ਸ਼ਸਤ੍ਰਨ ਕੇ ਨਾਥ=ਖੜਗ। ਯਾਮਾਨੀ=ਯਮਨ ਦੀ ਤਲਵਾਰ। ਹਿੰਦੁਵੀ=ਹਿੰਦੁਸਤਾਨ ਦੀ ਤਲਵਾਰ।

ਯੂਨਾਨ ਦੀ ਕੱਤੀ, ਹਿੰਦੁਸਤਾਨ ਦੀ ਕੱਤੀ, ਇਹ ਸਭ ਖੜਗ ਦੇ ਨਾਮ ਹਨ। ਇਸ ਤਲਵਾਰ ਨੂੰ ਕਲੰਕੀ ਅਵਤਾਰ ਆਪਣੇ ਹੱਥ ਵਿਚ ਲੈ ਕੇ ਦਿਗ ਵਿਜੈ ਨੂੰ ਨਿਕਲੇਗਾ॥੧੯॥੪੬॥

**ਪ੍ਰਿਥਮ ਸ਼ਕਤਿ ਪਦ ਉਚਰਿਕੈ ਪੁਨ ਕਹੁ ਸ਼ਕਤਿ ਬਿਸੇਖ॥**
**ਨਾਮ ਸੈਹਥੀ ਕੇ ਸਕਲ ਨਿਕਸਤ ਜਾਹਿ ਅਸੇਖ॥੨੦॥੪੭॥**

ਪਦ ਅਰਥ - ਸ਼ਕਤਿ=ਸ਼ਕਤੀ ਵਾਲਾ, ਬਲਵਾਲਾ। ਸ਼ਕਤ ਬਿਸੇਖ=(ਸਕਤਅਵਸੇਖ) ਤਾਕਤ ਦਾ ਅੰਤ ਕਰਨ ਵਾਲਾ। ਸ਼ਕਤਿ ਸ਼ਕਤ ਬਿਸੇਖ=ਬਰਛੀ।

ਪਹਿਲੇ ਸ਼ਕਤੀ ਪਦ ਕਹਿਕੇ, ਫਿਰ ਸ਼ਕਤ ਬਿਸੇਖ ਕਹਿ ਦੇਵੋ। ਇਸ ਤਰ੍ਹਾਂ ਨਾਲ ਬਰਛੀ ਦੇ ਸਾਰੇ ਨਾਮ, ਅਨੇਕਾਂ ਹੀ ਨਿਕਲਦੇ ਜਾਣਗੇ॥੨੦॥੪੭॥

**ਪ੍ਰਿਥਮ ਸੁਭਟ ਪਦ ਉਚਰਿਕੈ ਬਹੁਰ ਸ਼ਬਦਿ ਅਰਿ ਦੇਹੁ॥**
**ਨਾਮ ਸੈਹਥੀ ਕੇ ਸਭੈ ਸਮਝਿ ਚਤੁਰ ਚਿਤ ਲੇਹੁ॥੨੧॥੪੮॥**

ਪਹਿਲੇ ਸੁਭਟ ਪਦ ਆਖੋ, ਫੇਰ ਅਰਿ ਪਦ ਕਹਿ ਦਿਓ ! ਸੁਭਟ ਅਰਿ ਨਾਮ ਭਾਵ ਜੋਧਿਆਂ ਦੀ ਵੈਰਨ ਬਰਛੀ ਦਾ ਨਾਂ ਹੈ, ਇਸ ਤਰ੍ਹਾਂ ਹੋਰ ਸਾਰੇ ਨਾਂ ਵੀ ਚਤਰ ਪੁਰਸ਼ੋ ਚਿੱਤ ਵਿਚ ਸਮਝ ਲਵੋ॥੨੧॥੪੮॥

**ਪ੍ਰਿਥਮ ਭਾਖ ਸੰਨਾਹ ਪਦੁ ਪੁਨ ਰਿਪੁ ਸ਼ਬਦ ਉਚਾਰਿ॥**
**ਨਾਮ ਸੈਹਥੀ ਕੇ ਸਕਲ ਚਤੁਰ ਚਿੱਤ ਨਿਜ ਧਾਰਿ॥੨੨॥੪੯॥**

ਪਹਿਲੇ ਸੰਨਾਹ ਭਾਵ ਕਵਚ ਪਦ ਕਹਿਕੇ ਫੇਰ ਰਿਪੁ ਭਾਵ ਦੁਸ਼ਮਣ ਪਦ ਉਚਾਰ ਦਿਓ। ਸੰਨਾਹ ਰਿਪੁ ਕਵਚ ਦਾ ਦੁਸ਼ਮਣ ਨਾਮ ਬਰਛੀ ਦਾ ਹੈ। ਇਸ ਤਰ੍ਹਾਂ ਸਾਰੇ ਨਾਂ ਬਣਾਕੇ ਚਤਰ ਪੁਰਸ਼ ਆਪਣੇ ਚਿੱਤ ਵਿਚ ਯਾਦ ਰੱਖੋ॥੨੨॥੪੯॥

**ਉਚਰ ਕੁੰਭ ਪ੍ਰਿਥਮੈ ਸ਼ਬਦ ਪੁਨਿ ਅਰਿ ਸ਼ਬਦ ਕਹੋ॥**
**ਨਾਮ ਸੈਹਥੀ ਕੇ ਸਭੈ ਚਿਤ ਮਹਿ ਚਤੁਰ ਲਹੋ॥੨੩॥੫੦॥**

ਪਹਿਲਾਂ ਕੁੰਭ ਭਾਵ ਹਾਥੀ ਪਦ ਉਚਾਰਨ ਕਰੋ, ਫੇਰ ਅਰਿ ਭਾਵ ਵੈਰੀ ਪਦ ਆਖੋ। ਕੁੰਭ ਅਰਿ ਨਾਮ ਬਰਛੀ ਦੇ ਸਾਰੇ ਨਾਂ ਚਤੁਰ ਪੁਰਸ਼ੋ ਜਾਣ ਲਵੋ॥੨੩॥੫੦॥

**ਤਨੁ ਤ੍ਰਾਨ ਪਦ ਪ੍ਰਿਥਮ ਕਹਿ ਪੁਨ ਅਰਿ ਸ਼ਬਦ ਬਖਾਨ॥**
**ਨਾਮ ਸੈਹਥੀ ਕੇ ਸਭੈ ਰੁਚਿਰ ਚਤੁਰ ਚਿਤ ਜਾਨ॥ ੨੪ ॥੫੧॥**

ਤਨੁ ਤ੍ਰਾਨ ਭਾਵ ਕਵਚ ਪਦ ਪਹਿਲਾਂ ਕਹਿ ਦੇਵੋ, ਫੇਰ ਅਰਿ ਸ਼ਬਦ ਕਥਨ ਕਰੋ। ਤਨ ਤ੍ਰਾਨ ਅਰਿ ਨਾਮ ਬਰਛੀ ਦੇ ਨਾਮਾਂ ਵਿਚੋਂ ਇਕ ਹੈ, ਜਿਸਨੂੰ ਸੁੰਦਰ ਚਤਰ ਲੋਕ ਚਿੱਤ ਵਿਚ ਜਾਣ ਲੈਣ॥ ੨੪ ॥ ੫੧ ॥

**ਯਸਟੀਸ਼ਰ ਕੋ ਪ੍ਰਿਥਮ ਕਹਿ ਪੁਨ ਬਚ ਕਹੁ ਅਰਧੰਗ॥**
**ਨਾਮ ਸੈਹਥੀ ਕੈ ਸਭੈ ਉਚਰਤ ਜਾਹੁ ਨਿਸ਼ੰਗ॥ ੨੫ ॥ ੫੨ ॥**

ਪਦ ਅਰਥ - ਯਸਟੀਸ਼ਰ=(ਯਸਟੀਈਸੁਰ) ਲਾਠੀ ਦੀ ਮਾਲਕ ਲੰਮੇ ਫਾਲੇ ਵਾਲੀ ਬਰਛੀ। ਬਚ=ਬਚਨ। ਅਰਧੰਗ=ਅੱਧਾ ਅੰਗ। ਸੈਹਥੀ=ਬਰਛੀ। ਯਸਟੀਸਰ ਅਰਧੰਗ=ਲਾਠੀ ਦਾ ਅੱਧਾ ਅੰਗ।

ਯਸਟੀਸ਼ਰ ਪਦ ਨੂੰ ਪਹਿਲਾਂ ਆਖੋ ਫਿਰ ਅਰਧੰਗ ਬਚਨ ਕਹਿ ਦਿਓ। ਯਸਟੀਸ਼ਰ ਅਰਧੰਗ ਨਾਂ ਬਰਛੀ ਦਾ ਹੈ, ਨਿਸੰਗ ਹੋ ਕੇ ਇਸ ਤਰ੍ਹਾਂ ਦੇ ਹੋਰ ਬਹੁਤ ਸਾਰੇ ਨਾਂ ਉਚਾਰਦੇ ਜਾਓ॥ ੨੫ ॥ ੫੨ ॥

**ਸਾਂਗ ਸਮਰ ਕਰ ਸੈਹਥੀ ਸ਼ਸਤ੍ਰ ਸਸਨ ਕੇ ਭੇਸ॥**
**ਸਬਲ ਸੁਭਟਹਾ ਹਾਥ ਲੈ ਜੀਤੇ ਸਮਰ ਸੁਰੇਸ਼॥ ੨੬ ॥ ੫੩ ॥**

ਪਦ ਅਰਥ - ਸਸਨ=ਕੱਟਨ ਦੀ ਕ੍ਰਿਯਾ,ਮਾਰਨਾ, ਪਾੜਨਾ। ਸ਼ਸਤ੍ਰ ਸਸਨ ਕੁ ਭੇਸ=ਹਾਥੀ ਦਾ ਸਿਰ ਪਾੜਨ ਵਾਲਾ ਸ਼ਸਤਰ ਬਰਛੀ। ਸਬਲ=ਬਲ ਵਾਲਾ, ਮੇਘ ਨਾਦ, ਜਾਂ ਸੁੰਭ ਆਦਿਕ ਦੈਂਤ।

ਸਾਂਗ, ਜੰਗ ਕਰਨ ਵਾਲੀ, ਸੈਹਥੀ, ਹਾਥੀਆਂ ਦਾ ਸਿਰ ਪਾੜਨ ਵਾਲੀ, ਇਹ ਸਾਰੇ ਨਾਂ ਬਰਛੀ ਦੇ ਹਨ। ਜਿਸਨੂੰ ਹੱਥ ਵਿਚ ਲੈ ਕੇ ਬਲਵਾਨ ਜੋਧਿਆਂ ਨੇ ਇੰਦਰ ਨੂੰ ਜੰਗ ਵਿਚ ਜਿੱਤਿਆ ਸੀ॥ ੨੬ ॥ ੫੩ ॥

**ਛਤ੍ਰਧਰਾ ਮ੍ਰਿਗਹਾ ਬਿਜੈ ਕਰ ਭਟਹਾ ਜਾਕੋ ਨਾਮ॥**
**ਸਕਲ ਸਿੱਧ ਦਾਤੀ ਸਭਨ ਅਮਿਤ ਸਿੱਧ ਕੋ ਧਾਮ॥ ੨੭ ॥ ੫੪ ॥**

ਛੱਤਰਧਾਰੀ ਰਾਜਿਆਂ ਤੇ ਵਾਰ ਕਰਨ ਵਾਲੀ, ਹਿਰਨਾਂ ਨੂੰ ਮਾਰਨ ਵਾਲੀ, ਜਿੱਤ ਬਖਸ਼ਣ ਵਾਲੀ, ਸੂਰਮਿਆਂ ਨੂੰ ਮਾਰਨ ਵਾਲੀ ਇਹ ਸਾਰੇ ਬਰਛੀ ਦੇ ਨਾਂ ਹਨ। ਉਹ ਸਾਰਿਆਂ ਨੂੰ ਸਫਲਤਾਵਾਂ ਦੇਣ ਵਾਲੀ ਅਤੇ ਸਭ ਸਿੱਧੀਆਂ ਦਾ ਘਰ ਹੈ॥ ੨੭ ॥ ੫੪ ॥

**ਲਛਮਨ ਅਉਰ ਘਟੋਤਕਚ ਏ ਪਦ ਪ੍ਰਿਥਮ ਉਚਾਰਿ॥**
**ਪੁਨਿ ਅਰਿ ਭਾਖੋ ਸ਼ਕਤ ਕੇ ਨਿਕਸਹਿ ਨਾਮ ਅਪਾਰ॥ ੨੮ ॥ ੫੫ ॥**

ਲਛਮਨ ਅਤੇ ਘਟੋਤਕਚ ਸ਼ਬਦ ਪਹਿਲਾਂ ਆਖੋ ਫਿਰ ਅਰਿ ਪਦ ਉਚਾਰਣ ਕਰੋ ਇਹ ਸਾਰੇ ਨਾਂ ਬਰਛੀ ਦੇ ਬਣ ਜਾਂਦੇ ਹਨ॥ ੨੮ ॥ ੫੫ ॥

ਭਾਵਾਰਥ - ਘਟੋਤ ਕਚ, ਹੜਿੰਬੀ ਰਾਖ਼ਸ਼ਨੀ ਦੇ ਪੇਟ ਤੋਂ ਪੈਦਾ ਹੋਇਆਂ ਭੀਮਸੈਲ ਦਾ ਪੁੱਤਰ ਸੀ, ਜਿਸਨੂੰ ਮਹਾਂ ਭਾਰਤ ਦੇ ਯੁੱਧ ਵਿਚ ਕਰਣ ਨੇ ਬਰਛੀ ਨਾਲ ਮਾਰਿਆ ਸੀ. ਇਸ ਲਈ ਘਟੋਤਕਚ ਅਰਿ ਬਰਛੀ ਦਾ ਨਾਮ ਹੈ। ਜਿੰਨੇ ਘਟੋਤਕਚ ਦੇ ਨਾਮ ਹਨ, ਉਨ੍ਹਾਂ ਦੇ ਅੰਤ ਵਿਚ ਅਰਿ ਰਿਪੁ ਜਾਂ ਸ਼ਤ੍ਰ ਪਦ ਜੋੜਨ ਤੋਂ ਬਰਛੀ ਦੇ ਨਾਮ ਹੋ ਸਕਦੇ ਹਨ।

**ਗੜੀਆ ਭਸੁੜੀ ਭੈਰਵੀ ਭਾਲਾ ਨੇਜਾ ਭਾਖੁ॥**
**ਬਰਛੀ ਸੈਹਥੀ ਸ਼ਕਤਿ ਸਭ ਜਾਨ ਹ੍ਰਿਦੇ ਮੈ ਰਾਖੁ॥ ੨੯॥ ਪ੬॥**

ਪਦ ਅਰਥ - ਗੜੀਆ=ਗੰਢਾਸਾ। ਭੈਰਵੀ=ਤ੍ਰਿਸ਼ੂਲ। ਭਸੁੜੀ=ਭਿਸੁੰਡੀ ਇਕ ਤਰ੍ਹਾਂ ਦਾ ਭਾਲਾ, ਜਿਸਦੀ ਲੱਕੜ ਚੰਮ ਨਾਲ ਮੜ੍ਹੀ ਹੁੰਦੀ ਹੈ, ਅਤੇ ਚੰਮ ਦਾ ਤਸਮਾ ਚਲਾਉਣ ਵਾਲੇ ਦੇ ਹੱਥ ਵਿਚ ਪਹਿਨਿਆ ਹੁੰਦਾ ਹੈ, ਕਿ ਮੁੱਠ ਛੁੱਟ ਜਾਣ ਤੇ ਵੀ ਸ਼ਸਤ੍ਰ ਹਥੋਂ ਡਿੱਗ ਨਾਂ ਪਵੇ। ਸੈਹਥੀ=ਬਰਛੀ। ਸ਼ਕਤਿ=ਬਰਛੀ। ਭਾਖੁ=ਆਖ।

ਗੜੀਆਂ, ਭਸੜੀ, ਭੈਰਵੀ, ਭਾਲਾ, ਨੇਜਾ, ਬਰਛੀ, ਸੈਹਥੀ ਇਹ ਸਾਰੇ ਬਰਛੀ ਦੇ ਨਾਂ ਜਾਣਕੇ, ਹਿਰਦੇ ਵਿਚ ਚੇਤੇ ਰੱਖੋ॥ ੨੯॥ ੫੬॥

ਭਾਵਾਰਥ - ਭਾਵੇਂ ਨੇਜਾ ਇਕ ਵੱਖਰਾ ਸ਼ਸਤਰ ਹੈ, ਅਤੇ ਉਸੇ ਦਾ ਨਾਂ ਗੜੀਆਂ ਤੇ ਭਾਲਾ ਹੈ ਪਰ ਗੜੀਆਂ ਨਾਮ ਬਰਛੀ ਦਾ ਵੀ ਹੈ, ਇਸ ਲਈ ਜਿੰਨੇ ਗੜੀਆਂ ਦੇ ਪ੍ਰਯਾਯ ਨਾਂ ਨੇਜਾ ਤੇ ਭਾਲਾ ਆਦਿਕ ਹਨ ਉਹ ਸਾਰੇ ਬਰਛੀ ਦੇ ਵੀ ਨਾਂ ਹਨ।

**ਬਿਸ਼ਨ ਨਾਮ ਪ੍ਰਿਥਮੈ ਉਚਰਿ ਪੁਨ ਪਦ ਸ਼ਸਤ੍ਰ ਉਚਾਰਿ॥**
**ਨਾਮ ਸੁਦਰਸ਼ਨ ਕੇ ਸਭੈ ਨਿਕਸਤ ਜਾਹਿ ਅਪਾਰ॥ ੩੦॥ ੫੭॥**

ਪਦ ਅਰਥ - ਸੁਦਰਸ਼ਨ=ਵਿਸ਼ਨੂੰ ਦਾ ਚਕ੍ਰ, ਵਿਸ਼ਨੂੰ ਦੇ ਹੱਥ ਵਿਚ ਰਹਿਣ ਵਾਲੇ ਚਕ੍ਰ ਦਾ ਨਾਂ ਸੁਦਰਸ਼ਨ ਹੈ, ਇਸ ਲਈ ਚੱਕ੍ਰ ਮਾਤ੍ਰ ਦਾ ਨਾਂ ਹੀ ਸੁਦਰਸ਼ਨ ਹੋ ਗਿਆ ਹੈ।

ਪਹਿਲੇ ਵਿਸ਼ਨੂੰ ਦਾ ਨਾਮ ਉਚਾਰਨ ਕਰੋ, ਫੇਰ ਸ਼ਸਤਰ ਪਦ ਕਥਨ ਕਰੋ। ਵਿਸਨੂੰ ਸ਼ਸਤਰ ਨਾਂ ਚੱਕ੍ਰ ਦਾ ਹੈ, ਇਸ ਤਰ੍ਹਾਂ ਵਿਸ਼ਨੂੰ ਦੇ ਸਾਰੇ ਨਾਮਾਂ ਨਾਲ ਜੋੜਨ ਤੇ ਬੇਅੰਤ ਨਾਂ ਨਿਕਲ ਪੈਣਗੇ॥ ੩੦॥ ੫੭॥

ਭਾਵਾਰਥ: - ਪੁਰਾਣਾਂ ਵਿਚ ਵਿਸ਼ਨੂੰ ਦੇ ਹਜ਼ਾਰ ਨਾਮ ਕਹੇ ਹਨ, ਜਿਨ੍ਹਾਂ ਵਿਚੋਂ: - ਨਾਰਾਯਣ, ਕ੍ਰਿਸ਼ਨ, ਵੈਕੁੰਠ, ਦਾਮੋਦਰ, ਕੇਸ਼ਵ, ਮਾਧਵ, ਗੋਬਿੰਦ, ਪੀਤਾਂਬਰ, ਜਨਾਰਦਨ ਸ੍ਰੀ ਪਤਿ, ਮਧੁ ਸੂਦਨ, ਹਰਿ, ਲਛਮ ਪਤਿ ਰਿਖੀਕੇਸ, ਗੋਪਾਲ ਆਦਿਕ ਹਨ ਇਨ੍ਹਾਂ ਸਾਰੇ ਨਾਮਾਂ ਦੇ ਅੰਤ ਸ਼ਸਤਰ ਪਦ ਜੋੜਨ ਤੋਂ ਸਾਰੇ ਹੀ ਚੱਕ੍ਰ ਦੇ ਨਾਮ ਹੋ ਜਾਂਦੇ ਹਨ।

**ਮੁਰ ਪਦ ਪ੍ਰਿਥਮ ਉਚਾਰਿਕੈ ਮਰਦਨ ਬਹੁਰ ਕਹੋ॥**
**ਨਾਮ ਸੁਦਰਸ਼ਨ ਚੱਕ੍ਰ ਕੇ ਚਿਤ ਮੈ ਚਤੁਰ ਲਹੋ॥ ੩੧॥ ੫੮॥**

ਪਹਿਲੇ ਮੁਰ ਪਦ ਕਥਨ ਕਰੋ. ਮਗਰੋਂ ਮਰਦਨ ਭਾਵ ਮਾਰਨ ਵਾਲਾ ਪਦ ਆਖੋ, ਅੰਤ ਵਿਚ ਸ਼ਸਤਰ ਪਦ ਜੋੜੋ ਤਾਂ ਸੁਦਰਸ਼ਨ ਚੱਕ੍ਰ ਦਾ ਨਾਮ ਹੋ ਜਾਏਗਾ। ਹੇ ਚਤਰੋ ! ਚਿੱਤ ਵਿਚ ਸਮਝ ਲਵੋ॥ ੩੧॥ ੫੮॥

ਭਾਵਾਰਥ :- ਮੁਰ ਇਕ ਦੈਂਤ ਦਾ ਨਾਂ ਹੈ ਪੁਰਾਣਾਂ ਦੇ ਕਥਨ ਅਨੁਸਾਰ ਜਿਸਦੇ ਪੰਜ ਸਿਰ ਤੇ ਸੱਤ ਹਜ਼ਾਰ ਪੁੱਤਰ ਸਨ, ਜੋ ਭੋਮਾਸੁਰ ਦਾ ਮਿੱਤਰ ਸੀ ਅਤੇ ਉਸ ਦੀ ਸਹਾਇਤਾ ਲਈ ਜੰਗ ਵਿਚ ਸ੍ਰੀ ਕ੍ਰਿਸ਼ਨ ਜੀ ਨਾਲ ਲੜ ਕੇ ਉਨ੍ਹਾਂ ਦੇ ਹੱਥੋਂ ਮਰਿਆ ਸੀ। ਇਸੇ ਕਰਕੇ ਕ੍ਰਿਸ਼ਨ ਜੀ ਦਾ ਨਾਮ ਮੁਰ ਮਰਦਨ ਅਤੇ ਮੁਰਾਰਿ ਪੈ ਗਿਆ। ਚੂੰਕਿ ਕ੍ਰਿਸ਼ਨ ਨਾਮ ਵਿਸ਼ਨੂੰ ਦਾ ਵੀ ਹੈ, ਇਸ ਲਈ ਜਿੰਨੇ ਨਾਮ ਕ੍ਰਿਸ਼ਨ ਜੀ ਦੇ ਹਨ, ਉਹ ਸਾਰੇ ਵਿਸ਼ਨੂੰ ਦੇ ਹਨ, ਅੰਤ ਵਿਚ ਸ਼ਸਤ੍ਰ ਪਦ ਜੋੜਨ ਨਾਲ ਚੱਕ੍ਰ ਦੇ ਸੂਚਕ ਹੋ ਜਾਂਦੇ ਹਨ।

## ਮਧ ਕੋ ਨਾਮ ਉਚਾਰਿਕੈ ਹਾ ਪਦ ਬਹੁਰ ਉਚਾਰਿ॥
## ਨਾਮੁ ਸੁਦਰਸ਼ਨ ਚੱਕ੍ਰ ਕੇ ਲੀਜੈ ਸੁ ਕਬਿ ਸੁਧਾਰਿ॥ ੩੨॥ ੫੯॥

ਮਧੁ ਦਾ ਨਾਮ ਉਚਾਰਨ ਕਰੋ ਫੇਰ ਹਾ ਪਦ ਦਾ ਉਚਾਰਨ ਕਰਕੇ ਅੰਤ ਵਿਚ ਸ਼ਸਤਰ ਪਦ ਜੋੜ ਕੇ ਕਵੀ ਲੋਕ ਸੁਧਾਰ ਕੇ ਮਧਹਾ ਸ਼ਸਤਰ ਸੁਦਰਸ਼ਨ ਚੱਕਰ ਦਾ ਨਾਂ ਲਿਆ ਕਰਦੇ ਹਨ. ਚੰਗੀ ਤਰ੍ਹਾਂ ਸਮਝ ਲਵੋ॥ ੩੨॥ ੫੯॥

ਭਾਵਾਰਥ :- ਕਥਾ ਪ੍ਰਚਲਤ ਹੈ ਕਿ ਮਧੁ ਅਤੇ ਕੈਟਭ ਦੈਂਤ ਵਿਸ਼ਨੂੰ ਦੇ ਕੰਨ ਵਿਚ ਪੈਦਾ ਹੋਏ, ਜਦ ਕਿ ਉਹ ਸੁੱਤਾ ਪਿਆ ਸੀ. ਅਤੇ ਬ੍ਰਹਮਾ ਜੋ ਹਾਲੇ ਨਾਭਿ ਕਮਲ ਵਿਚੋਂ ਜੰਮਿਆ ਹੀ ਸੀ, ਉਸਨੂੰ ਖਾਣ ਲਈ ਲਪਕੇ, ਇਸ ਕਰਕੇ ਵਿਸ਼ਨੂੰ ਨੇ ਦੋਹਾਂ ਨੂੰ ਮਾਰ ਦਿੱਤਾ, ਜਿਸ ਕਰਕੇ ਮਧੁ ਸੂਦਨ, ਮਧੁ ਹਾ, ਮਧੁਜਿਤ, ਮਧੁ ਮਰਦਨ ਆਦਿਕ ਵਿਸ਼ਨੂੰ ਦੇ ਨਾਮ ਹੋ ਗਏ ਹਨ, ਇਨ੍ਹਾਂ ਦੇ ਅੰਤ ਸ਼ਸਤ੍ਰਰ ਪਦ ਜੋੜਨ ਤੋਂ ਚੱਕਰ ਦੇ ਨਾਮ ਹੋ ਜਾਂਦੇ ਹਨ।

## ਨਰਕਾਸੁਰ ਪ੍ਰਿਥਮੈ ਉਚਰਿ ਪੁਨ ਰਿਪੁ ਸ਼ਬਦ ਬਖਾਨ॥
## ਨਾਮ ਸੁਦਰਸ਼ਨ ਚੱਕ੍ਰ ਕੋ ਚਤੁਰ ਚਿੱਤ ਮੈ ਜਾਨ॥ ੩੩॥ ੬੦॥

ਪਹਿਲੇ ਨਰਕਾਸੁਰ ਪਦ ਉਚਾਰਨ ਕਰੋ, ਫੇਰ ਰਿਪੁ ਪਦ ਆਖੋ। ਅੰਤ ਵਿਚ ਸ਼ਸਤਰ ਪਦ ਜੋੜੋ, ਤਾ ਸੁਦਰਸ਼ਨ ਚੱਕ੍ਰ ਦਾ ਨਾਮ ਹੋ ਜਾਏਗਾ, ਚਤਰ ਪੁਰਸ਼ੋ ! ਇਸ ਨੂੰ ਚਿੱਤ ਵਿਚ ਜਾਣ ਲਵੋ॥ ੩੩॥ ੬੦॥

ਭਾਵਾਰਥ :- ਵਿਸ਼ਨੂੰ ਪੁਰਾਨ ਵਿਚ ਕਥਾ ਹੈ ਕਿ ਜਦ ਵਿਸ਼ਨੂੰ ਨੇ ਵਰਾਹ ਰੂਪ ਧਾਰਿਆ ਸੀ, ਤਦੋਂ ਪ੍ਰਿਥਵੀ ਨੇ ਉਸ ਨਾਲ ਭੋਗ ਕੀਤਾ ਸੀ. ਜਿਸ ਕਰਕੇ ਪ੍ਰਿਥਵੀ ਤੋਂ ਨਰਕ ਨਾਮ ਵਾਲਾ ਇਕ ਅਸੁਰ ਪੈਦਾ ਹੋਇਆ ਇਸੇ ਕਰਕੇ ਇਸਦਾ ਨਾਮ ਭੋਮਾਸੁਰ ਵੀ ਪ੍ਰਸਿੱਧ ਹੋਇਆ।ਇਹ ਪ੍ਰਾਗਜਯੋਤਿਸ ਪੁਰ-ਜੋ ਅਜ ਕਲ ਅਸਾਮ ਵਿਚ ਗੁਹਾਟੀ ਨਾਂ ਨਾਲ ਪ੍ਰਸਿੱਧ ਹੈ-ਦਾ ਰਾਜਾ ਸੀ, ਕ੍ਰਿਸ਼ਨ ਜੀ ਨੇ ਉਸਨੂੰ ਮਾਰਕੇ ਸੋਲਾਂ ਹਜ਼ਾਰ ਲੜਕੀਆਂ ਜੋ ਉਸਨੇ ਆਪਣੇ ਵਰਨ ਲਈ ਕੱਠੀਆ ਕੀਤੀਆਂ ਹੋਇਆ ਸਨ ਵਿਆਹੀਆਂ ਸਨ, ਇਸ ਕਰਕੇ ਕ੍ਰਿਸ਼ਨ ਜੀ ਦਾ ਨਾਮ ਨਰਕਾਸੁਰ ਰਿਪੁ ਪੈ ਗਿਆ ਤੇ ਇਸਦੇ ਅੰਤ ਵਿਚ ਸ਼ਸਤਰ ਜੋੜਨ ਨਾਲ ਨਰਕਾਸੁਰ ਰਿਪੁ ਸ਼ਸਤਰ ਨਾਂ ਚੱਕਰ ਦਾ ਹੋ ਜਾਂਦਾ ਹੈ।

**ਦੰਤ ਬਕਤ੍ਰ ਕੋ ਨਾਮ ਕਹਿ ਸੂਦਨ ਬਹੁਰ ਉਚਾਰ॥**
**ਨਾਮ ਸੁਦਰਸ਼ਨ ਚੱਕ੍ਰ ਕੋ ਜਾਨ ਚਿੱਤ ਨਿਰਧਾਰ॥ ੩੪॥ ੬੧॥**

ਪਹਿਲਾਂ ਦੰਤ ਬਕਤ੍ਰ ਦਾ ਨਾਮ ਆਖੋ ਫੇਰ ਸੂਦਨ ਪਦ ਉਚਾਰੋ ਅੰਤ ਵਿਚ ਸ਼ਸਤਰ ਨਾਲ ਜੋੜੋ ਤਾਂ ਸੁਦਰਸ਼ਨ ਚੱਕਰ ਦਾ ਨਾਮ ਹੋ ਜਾਏਗਾ, ਇਸ ਨੂੰ ਚਿੱਤ ਵਿਚ ਨਿਸ਼ਚੇ ਕਰ ਲਉ॥ ੩੪॥ ੬੧॥

ਭਾਵਾਰਥ :- ਦੰਤ ਬਕਤਰ, ਇਕ ਰਾਜੇ ਦਾਂ ਨਾਂ ਸੀ, ਜੋ ਪ੍ਰਿਥੁ ਕੀਰਤਿ ਦੇ ਗਰਭ ਤੋਂ ਵ੍ਰਿਧ ਸ਼ਰਮਾ ਦਾ ਪੁੱਤਰ ਅਤੇ ਕੁਰਸ਼ ਦੇਸ਼ ਜਿਸਨੂੰ ਅਜ ਕਲ ਸ਼ਾਹਾਬਾਦ ਦਾ ਜ਼ਿਲਾ ਕਹਿੰਦੇ ਹਨ ਦਾ ਰਾਜਾ ਸੀ, ਇਹ ਸਿਸ਼ਪਾਲ ਦਾ ਛੋਟਾ ਭਾਈ ਤੇ ਕ੍ਰਿਸ਼ਨ ਜੀ ਦਾ ਵੱਡਾ ਵੈਰੀ ਸੀ, ਇਸ ਦੀ ਮੌਤ ਕਤੀਹੇ ਨਗਰ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਹੱਥੋਂ ਹੋਈ ਸੀ। ਹਰਵੰਸ ਤੇ ਭਾਗਵਤ ਆਦਿਕ ਪੁਰਾਣਾਂ ਵਿਚ ਇਸਨੂੰ ਹਿਰਨਜਕਸ਼ਪ ਦਾ ਅਵਤਾਰ ਲਿਖਿਆ ਹੈ, ਇਸ ਦਾ ਮਰਨਾ ਸੁਦਰਸ਼ਨ ਚੱਕ੍ਰ ਨਾਲ ਹੋਇਆ ਸੀ, ਇਸ ਕਰਕੇ ਦੰਤ ਬਕਤਰ ਸੂਦਨ ਸ਼ਸਤਰ ਨਾਂ ਚੱਕਰ ਦਾ ਬਣਿਆ ਹੈ। ਦੰਤ ਬਕਤਰ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ, ਇਸ ਲਈ ਦੰਤ ਬਕਤਰ ਸੂਦਨ ਨਾਮ ਕ੍ਰਿਸ਼ਨ ਜੀ ਦਾ ਪ੍ਰਸਿੱਧ ਹੋ ਗਿਆ ਤੇ ਦੰਤ ਬਕਤਰ ਸੂਦਨ ਸ਼ਸਤਰ ਨਾਂ ਚੱਕਰ ਦਾ ਬਣ ਜਾਂਦਾ ਹੈ।

**ਪ੍ਰਿਥਮ ਚੰਦੇਰੀ ਨਾਥ ਕੋ ਲੀਜੈ ਨਾਮ ਬਨਾਇ॥**
**ਪੁਨ ਰਿਪੁ ਸ਼ਬਦ ਉਚਾਰੀਐ ਚੱਕ੍ਰ ਨਾਮ ਹੁਇ ਜਾਇ॥ ੩੫॥ ੬੨॥**

ਪਹਿਲੇ ਚੰਦੇਰੀ ਨਾਥ ਨਾਮ ਲਿਖ ਲਵੋ, ਫੇਰ ਰਿਪੁ ਵੈਰੀ ਪਦ ਕਥਨ ਕਰੋ, ਤਾਂ ਚੰਦੇਰੀ ਨਾਥ ਰਿਪੁ ਨਾਮ ਚੱਕਰ ਦਾ ਹੋ ਜਾਏਗਾ॥ ੩੫॥ ੬੨॥

ਭਾਵਾਰਥ :- ਮਧ ਭਾਰਤ ਦੇ ਜਿਲੇ ਲਲਿਤ ਪੁਰ ਦੀ ਪੁਰਾਣੀ ਨਗਰੀ ਦਾ ਨਾਮ ਚੰਦੇਰੀ ਸੀ, ਇਸਦਾ ਨਾਮ ਚੰਦ੍ਰਵਤੀ ਵੀ ਲਿਖਿਆ ਹੈ, ਇਹ ਚੇਦਿ ਇਲਾਕੇ ਦੀ ਪ੍ਰਧਾਨ ਨਗਰੀ ਸੀ, ਇਸੇ ਇਲਾਕੇ ਦਾ ਰਾਜਾ ਸ਼ਿਸ਼ਪਾਲ ਇਸ ਨਗਰ ਵਿਚ ਰਹਿੰਦਾ ਸੀ, ਇਸ ਕਰਕੇ ਸ਼ਿਸ਼ਪਾਲ ਦਾ ਨਾਮ ਚੰਦੇਰੀ ਨਾਥ ਜਾਂ ਚੇਦਿਪਤੀ ਪ੍ਰਸਿੱਧ ਹੈ। ਸ਼ਿਸ਼ਪਾਲ ਦੀ ਮੰਗੇਤਰ ਰੁਕਮਣੀ ਨੂੰ ਕ੍ਰਿਸ਼ਨ ਜੀ ਨੇ ਜ਼ੋਰ ਨਾਲ ਵਿਆਹ ਲਿਆ ਸੀ। ਇਸ ਕਰਕੇ ਸ਼ਿਸ਼ਪਾਲ ਕ੍ਰਿਸ਼ਨ ਜੀ ਦਾ ਜਾਨੀ ਦੁਸ਼ਮਨ ਹੋ ਗਿਆ ਤੇ ਅੰਤ ਨੂੰ ਕ੍ਰਿਸ਼ਨ ਜੀ ਨੇ ਸੁਦਰਸ਼ਨ ਚੱਕ੍ਰ ਨਾਲ ਉਸਦਾ ਸਿਰ ਵੱਢ ਦਿੱਤਾ, ਜਿਸ ਕਰਕੇ ਚੰਦੇਰੀ ਨਾਥ ਰਿਪੁ ਨਾਮ ਸੁਦਰਸ਼ਨ ਚੱਕ੍ਰ ਦਾ ਹੋ ਗਿਆ।

**ਨਰਕਾਸੁਰ ਕੋ ਨਾਮ ਕਹਿ ਮਰਦਨ ਬਹੁਰ ਉਚਾਰ॥**
**ਨਾਮ ਸੁਦਰਸ਼ਨ ਚੱਕ੍ਰ ਕੋ ਲੀਜਹੁ ਸੁ ਕਬਿ ਸੁਧਾਰ॥ ੩੬॥ ੬੩॥**

ਪਹਿਲਾਂ ਨਰਕਾਸੁਰ ਦਾ ਨਾਂ ਲਵੋ, ਫਿਰ ਮਰਦਨ ਦਾ ਉਚਾਰਨ ਕਰੋ, ਉਤਮ ਕਵੀ ਇਸ

**************************************************
ਨੂੰ ਸੁਧਾਰ ਕੇ ਨਰਕਾਸੁਰ ਮਰਦਨ ਸ਼ਸਤਰ ਭਾਵ ਸ਼ੁਦਰਸ਼ਨ ਚੱਕਰ ਕਹਿੰਦੇ ਹਨ॥ ੩੬॥ ੬੩॥

**ਕਿਸ਼ਨ ਬਿਸ਼ਨ ਕਹਿ ਜਿਸਨੁ ਅਨੁਜ ਆਯੁਧ ਬਹੁਰ ਉਚਾਰ॥**
**ਨਾਮ ਸੁਦਰਸ਼ਨ ਚੱਕ੍ਰ ਕੋ ਨਿਕਸਤ ਚਲਹਿ ਅਪਾਰ॥ ੩੭॥ ੬੪॥**

ਪਦ ਅਰਥ - ਜਿਸਨੁ=ਇੰਦਰ। ਅਨੁਜ=ਛੋਟਾ ਭਾਈ। ਜਿਸਨੁ ਅਨੁਜ=ਇੰਦਰ ਦਾ ਛੋਟਾ ਭਾਈ, ਵਾਮਨ।

ਪਹਿਲੇ ਕ੍ਰਿਸ਼ਨ, ਬਿਸ਼ਨ ਜਾਂ ਵਾਮਨ ਆਖੋ, ਫੇਰ ਆਯੁਧ ਪਦ ਉਚਾਰੋ। ਇਸ ਤਰ੍ਹਾਂ ਸੁਦਰਸ਼ਨ ਚੱਕਰ ਦੇ ਅਪਾਰ ਨਾਮ ਬਣ ਜਾਂਦੇ ਹਨ॥ ੩੭॥ ੬੪॥

ਭਾਵਾਰਥ :- ਵਾਮਨ ਵਿਸ਼ਨੂੰ ਦਾ ਹੀ ਅਵਤਾਰ ਸੀ, ਇਸ ਲਈ ਕ੍ਰਿਸ਼ਨਾਯੁਧ ਬਿਸ਼ਨਾਯੁਧ ਤੇ ਵਾਮਨਾਯੁਧ ਨਾਮ ਸੁਦਰਸ਼ਨ ਚੱਕਰ ਦੇ ਹੁੰਦੇ ਹਨ।

**ਬੱਜ੍ਰਿ ਅਨੁਜ ਪ੍ਰਿਥਮੈਂ ਉਚਰ ਫਿਰਿ ਪਦ ਸ਼ਸਤ੍ਰ ਬਖਾਨ॥**
**ਨਾਮ ਸੁਦਰਸ਼ਨ ਚੱਕ੍ਰ ਕੇ ਚਤੁਰ ਚਿੱਤ ਮੈ ਜਾਨ॥ ੩੮॥ ੬੫॥**

ਪਦ ਅਰਥ - ਬੱਜ੍ਰਿ=ਵੱਜ੍ਰ ਇੰਦਰ ਦਾ ਪ੍ਰਧਾਨ ਸ਼ਸਤਰ ਹੈ, ਇਸ ਲਈ ਇੰਦਰ ਦਾ ਨਾਮ ਬੱਜਰੀ ਹੈ। ਬਜ੍ਰਿ ਅਨੁਜ=ਇੰਦਰ ਦਾ ਛੋਟਾ ਭਾਈ, ਵਾਮਨ। ਬੱਜ੍ਰਿ ਅਨੁਜ ਸ਼ਸਤ੍ਰ=ਸੁਦਰਸ਼ਨ ਚੱਕਰ।

ਪਹਿਲੇ ਬੱਜਿਰ ਅਨੁਜ ਪਦ ਉਚਾਰਨ ਕਰੋ, ਫੇਰ ਸ਼ਸਤਰ ਪਦ ਕਥਨ ਕਰੋ। ਬੱਜਿਰ ਅਨੁਜ ਸ਼ਸਤਰ ਸੁਦਰਸ਼ਨ ਚੱਕਰ ਦਾ ਨਾਮ ਹੈ, ਚਤਰ ਵਿਅਕਤੀ ਇਸਨੂੰ ਚਿੱਤ ਵਿਚ ਜਾਣ ਲੈਣ॥ ੩੮॥ ੬੫॥

ਭਾਵਾਰਥ :- ਪੁਰਾਣਾਂ ਦੇ ਲਿਖੇ ਅਨੁਸਾਰ ਭਾਲੇ ਦੇ ਫਲ ਦੀ ਸ਼ਕਲ ਵਰਗਾ ਇਕ ਸ਼ਸਤਰ ਹੈ, ਜਿਸਦਾ ਨਾਮ ਬੱਜਰ ਹੈ, ਅਤੇ ਇਹ ਇੰਦਰ ਦਾ ਪ੍ਰਧਾਨ ਸ਼ਸਤਰ ਹੈ, ਇਸਦੀ ਉਤਪਤੀ ਕਈ ਤਰ੍ਹਾਂ ਨਾਲ ਲਿਖੀ ਹੈ-

ਰਿਗਵੇਦ ਵਿਚ ਲੇਖ ਹੈ, ਕਿ ਦਧੀਚਿ ਰਿਖੀ ਦੀ ਹੱਡੀ ਨਾਲ ਇੰਦਰ ਨੇ ਰਾਖਸ਼ਾਂ ਦਾ ਨਾਸ਼ ਕੀਤਾ। ਐਤਰੇਯ ਬ੍ਰਾਹਮਣ ਵਿਚ ਇਸਦਾ ਇਸ ਤਰ੍ਹਾਂ ਜ਼ਿਕਰ ਹੈ, ਕਿ ਦਧੀਚਿ ਰਿਖੀ ਜਿੰਨਾਂ ਚਿਰ ਤਕ ਜੀਊਂਦਾ ਸੀ, ਤਦ ਤਕ ਅਸੁਰ ਉਸਨੂੰ ਵੇਖਕੇ ਹੀ ਭੱਜ ਜਾਂਦੇ ਸਨ, ਪਰ ਜਦ ਉਹ ਮਰ ਗਏ, ਤਦ ਅਸੁਰਾਂ ਨੇ ਉਪੱਦਰ ਕਰਨਾ ਸ਼ੁਰੂ ਕਰ ਦਿੱਤਾ। ਇੰਦਰ ਦਧੀਚਿ ਰਿਖੀ ਦੀ ਢੂੰਡ ਵਿਚ ਪੁਸ਼ਕਰ ਗਿਆ, ਉਥੋਂ ਪਤਾ ਮਿਲਿਆ ਜੋ ਦਧੀਚਿ ਰਿਖੀ ਦਾ ਦੇਹਾਂਤ ਹੋ ਗਿਆ ਹੈ, ਇਸ ਕਰਕੇ ਇੰਦਰ ਉਨ੍ਹਾਂ ਦੀਆਂ ਹਡੀਆਂ ਨੂੰ ਢੂੰਡਨ ਲੱਗਾ। ਪੁਸ਼ਕਰ ਖੇਤਰ ਵਿਚੋਂ ਉਨ੍ਹਾਂ ਦੇ ਸਿਰ ਦੀ ਹੱਡੀ ਮਿਲ ਗਈ, ਉਸੇ ਦਾ ਬੱਜਰ ਬਣਾਕੇ ਇੰਦਰ ਨੇ ਅਸੁਰਾਂ ਦਾ ਖਾਤਮਾ ਕੀਤਾ।

ਮਤਸ ਪੁਰਾਣ ਵਿਚ ਕਥਨ ਹੈ, ਕਿ ਜਦੋਂ ਵਿਸ਼ਕਰਮਾਂ ਨੇ ਸੂਰਜ ਨੂੰ ਖਰਾਦ ਉਤੇ ਚੜ੍ਹਾਕੇ ਖਰਾਦਿਆ ਸੀ, ਤਦ ਛਿਲਨ ਨਾਲ ਜੋ ਤੇਜ ਨਿਕਲਿਆ ਸੀ, ਉਸੇ ਤੋਂ ਵਿਸ਼ਨੂੰ ਦਾ ਚੱਕ੍ਰ, ਰੁਦ੍ਰ ਦਾ ਤ੍ਰਿਸੂਲ ਅਤੇ ਇੰਦਰ ਦਾ ਬੱਜਰ ਬਣਿਆ ਸੀ।

ਬੱਜਰ ਨੂੰ ਧਾਰਨ ਕਰਨ ਕਰਕੇ ਇੰਦਰ ਦਾ ਨਾਮ ਬੱਜਰੀ ਹੈ, ਅਤੇ ਬੱਜਰੀ ਦਾ ਸਮਾਸ ਰੂਪ ਬੱਜਿਰ ਹੈ, ਇੰਦਰ ਦਾ ਨਾਮ ਬੱਜਰਾ ਵੀ ਹੈ, ਬਜਰਾ ਅਨੁਜ ਦੀ ਸੰਧੀ ਕੀਤੀ ਜਾਏ ਤਾਂ ਬਜਰਾਨੁਜ ਹੋ ਜਾਂਦਾ ਹੈ, ਪੰਜਾਬੀ ਵਿਚ ਸੰਧੀ ਬਹੁਤ ਘਟ ਕੀਤੀ ਜਾਂਦੀ ਹੈ, ਇਸ ਲਈ ਬਜਰਾਨੁਜ ਦੀ ਥਾਂ ਤੇ ਬੱਜਰ ਅਨੁਜ ਪਾਠ ਲਿਖਿਆ ਜਾਂਦਾ ਹੈ।

**ਪ੍ਰਿਥਮ ਬਿਰਹ ਪਦ ਉਚਰਕੈ ਪੁਨ ਕਹੁ ਸ਼ਸਤ੍ਰ ਬਿਸੇਖ॥**
**ਨਾਮ ਸੁਦਰਸ਼ਨ ਚੱਕ੍ਰ ਕੇ ਨਿਕਸਤ ਚਲੈ ਅਸੇਖ॥ ੩੯ ॥ ੬੬ ॥**

ਪਦ ਅਰਥ - ਬਿਰਹ=ਕ੍ਰਿਸ਼ਨ, ਮੋਰ ਦੀ ਬਰਹ ਪੂਛ ਦਾ ਮੁਕਟ ਧਾਰਨ ਕਰਦਾ ਹੈ।

ਪਹਿਲੇ ਬਿਰਹ ਪਦ ਉਚਾਰੋ ਫੇਰ ਸ਼ਸਤਰ ਪਦ ਲਿਖ ਦਿਓ। ਬਿਰਹ ਸ਼ਸਤਰ ਨਾਮ ਸੁਦਰਸ਼ਨ ਚੱਕਰ ਦਾ ਹੈ, ਇਸੇ ਤਰ੍ਹਾਂ ਹੋਰ ਅਨੇਕਾਂ ਨਾਮ ਨਿਕਲ ਸਕਦੇ ਹਨ॥ ੩੯ ॥ ੬੬ ॥

**ਪ੍ਰਿਥਮੈ ਵਹੈ ਉਚਾਰੀਐ ਰਿੱਧ ਸਿੱਧ ਕੋ ਧਾਮ॥**
**ਪੁਨ ਪਦ ਸ਼ਸਤ੍ਰ ਬਖਾਨੀਐ ਜਾਨੁ ਚੱਕ੍ਰ ਕੇ ਨਾਮ॥ ੪੦ ॥ ੬੭ ॥**

ਜੋ ਰਿਧੀ ਸਿੱਧੀ ਦਾ ਘਰ ਹੈ, ਉਸ ਵਿਸ਼ਨੂੰ ਦਾ ਨਾਮ ਪਹਿਲੇ ਕਥਨ ਕਰਨਾ ਚਾਹੀਦਾ ਹੈ। ਮਗਰੋਂ ਸ਼ਸਤਰ ਪਦ ਕਹਿ ਦਿੱਤਾ ਜਾਏ ਤਾਂ ਚੱਕਰ ਦਾ ਨਾਮ ਹੋ ਜਾਂਦਾ ਹੈ॥ ੪੦ ॥ ੬੭ ॥

ਭਾਵਾਰਥ :- ਰਿਧੀ ਧਾਮ ਤੇ ਸਿਧੀ ਧਾਮ ਇਹ ਦੋਵੇਂ ਨਾਂ ਵਿਸ਼ਨੂੰ ਦੇ ਹਨ, ਇਨ੍ਹਾਂ ਦੇ ਅੰਤ ਵਿਚ ਸ਼ਸਤਰ ਪਦ ਜੋੜ ਦਿੱਤਾ ਜਾਏ ਤਾਂ ਸਿਧੀ ਧਾਮ ਸ਼ਸਤਰ ਆਦਿ ਨਾ ਚੱਕਰ ਦੇ ਹੋ ਜਾਂਦੇ ਹਨ।

**ਗਿਰਧਰ ਪ੍ਰਿਥਮ ਉਚਾਰਿ ਪਦ ਆਯੁਧ ਬਹੁਰ ਉਚਾਰਿ॥**
**ਨਾਮ ਸੁਦਰਸ਼ਨ ਚੱਕ੍ਰ ਕੇ ਨਿਕਸਤ ਚਲੈ ਅਪਾਰ॥ ੪੧ ॥ ੬੮ ॥**

ਪਹਿਲੇ ਗਿਰਧਰ ਪਦ ਉਚਾਰਕੇ ਮਗਰੋਂ ਆਯੁਧ ਪਦ ਉਚਾਰੋ। ਗਿਰਧਰ ਆਯੁਧ ਨਾਮ ਸੁਦਰਸ਼ਨ ਚੱਕ੍ਰ ਦਾ ਹੈ। ਇਸੇ ਤਰ੍ਹਾਂ ਹੋਰ ਅਨੇਕਾਂ ਨਾਂ ਨਿਕਲ ਸਕਦੇ ਹਨ॥ ੪੧ ॥ ੬੮ ॥

ਭਾਵਾਰਥ :- ਭਾਗਵਤ ਵਿਚ ਲਿਖਿਅ ਹੈ ਕਿ ਗੋਪ ਹਰ ਸਾਲ ਇੰਦਰ ਦੀ ਪੂਜਾ ਕਰਦੇ ਸਨ, ਕ੍ਰਿਸ਼ਨ ਜੀ ਨੇ ਇੰਦਰ ਦੀ ਪੂਜਾ ਤੋਂ ਹਟਾਕੇ ਗੁਵਰਧਨ ਪਹਾੜ ਦੀ ਪੂਜਾ ਕਰਵਾ ਦਿੱਤੀ। ਇਸ ਕਰਕੇ ਇੰਦਰ ਨੇ ਕਰੋਧ ਨਾਲ ਬਦਲਾਂ ਨੂੰ ਹੁਕਮ ਦਿੱਤਾ, ਜੋ ਮੂਸਲਾਧਾਰ ਵਰਖਾ ਕਰਕੇ ਗੋਪਾਂ ਦੇ ਪਿੰਡ ਤੇ ਪਸ਼ੂ ਰੋਹੜ ਦਿਓ। ਹੁਕਮ ਮੰਨਕੇ ਬੱਦਲਾਂ ਨੇ ਵਰਖਾ ਸ਼ੁਰੂ ਕਰ ਦਿੱਤੀ, ਜਦ ਗੋਪਾਂ ਨੇ ਵੇਖਿਆ ਜੋ ਸਾਡੀ ਜਾਨ ਤੇ ਮਾਲ ਇਸ ਮੀਂਹ ਨਾਲ ਨਹੀਂ ਬਚੇਗੀ, ਤਾਂ ਤੰਗ ਹੋ ਕੇ ਸ੍ਰੀ ਕ੍ਰਿਸ਼ਨ ਜੀ ਪਾਸ ਆਏ। ਉਹਨਾਂ ਦੀ ਦੁੱਖੀ ਹਾਲਤ ਉਤੇ ਤਰਸ ਕਰਕੇ ਸ੍ਰੀ ਕ੍ਰਿਸ਼ਨ ਜੀ ਨੇ ਗੁਵਰਧਨ ਪਹਾੜ ਨੂੰ ਅਪਨੀ ਚੀਚੀ ਉਂਗਲ ਉਤੇ ਚੁੱਕ ਕੇ ਸਾਰੇ ਗੋਪਾਂ ਨੂੰ ਉਸਨੇ ਹੇਠਾਂ ਕਰਕੇ ਉਨ੍ਹਾਂ ਦੇ ਜਾਨ ਮਾਲ ਦੀ ਰੱਖਿਆ ਕੀਤੀ। ਅੰਤ ਨੂੰ ਹਾਰਕੇ ਇੰਦਰ ਚਰਨੀ ਪਿਆ ਤੇ ਆਪਣੇ ਕੀਤੇ ਅਪਰਾਧ ਦੀ ਮਾਫੀ

ਮੰਗੀ। ਉਸ ਦਿਨ ਤੋਂ ਸ੍ਰੀ ਕ੍ਰਿਸ਼ਨ ਜੀ ਦੇ ਨਾਮ ਗਿਰਧਰ ਗਿਰਧਰਨ ਗਿਰਧਾਰੀ ਆਦਿਕ ਮਸ਼ਹੂਰ ਹੋ ਗਏ, ਅਤੇ ਇਸਦੇ ਅੰਤ ਆਯੁਧ ਪਦ ਜੋੜਨ ਨਾਲ ਕ੍ਰਿਸ਼ਨ ਜੀ ਦਾ ਸ਼ਸਤਰ ਸੁਦਰਸ਼ਨ ਚੱਕਰ ਹੋ ਜਾਂਦਾ ਹੈ।

**ਕਾਲੀ ਨਥੀਆ ਪ੍ਰਿਥਮ ਕਹਿ ਸ਼ਸਤ੍ਰ ਸ਼ਬਦ ਕਹੁ ਅੰਤ॥**
**ਨਾਮ ਸੁਦਰਸ਼ਨ ਚੱਕ੍ਰ ਕੇ ਨਿਕਸਤ ਜਾਹਿ ਅਨੰਤ॥ ੪੨ ॥ ੬੯॥**

ਪਹਿਲੇ ਕਾਲੀ ਨਥੀਆਂ ਕਹਿ ਦਿਓ, ਮਗਰੋਂ ਸ਼ਸਤਰ ਸ਼ਬਦ ਆਖੋ। ਕਾਲੀ ਨਥੀਆ ਸ਼ਸਤਰ ਨਾਮ ਸੁਦਰਸ਼ਨ ਚੱਕਰ ਦਾ ਹੈ, ਇਸੇ ਤਰ੍ਹਾਂ ਹੋਰ ਅਨੇਕਾਂ ਨਾਂ ਨਿਕਲ ਸਕਦੇ ਹਨ॥ ੪੨ ॥ ੬੯॥

ਭਾਵਾਰਥ :- ਕਾਲਿਯ ਨਾਮ ਦਾ ਇਕ ਵੱਡਾ ਭਾਰੀ ਸੱਪ ਸੀ, ਜੋ ਗਰੁੜ ਤੋਂ ਡਰਦਾ ਹੋਇਆ ਜਮਨਾ ਨਦੀ ਵਿਚ ਜਾ ਲੁਕਿਆ ਸੀ, ਉਸਨੂੰ ਕ੍ਰਿਸ਼ਨ ਜੀ ਨੇ ਬਾਲਾਵਸਥਾ ਵਿਚ ਹੀ ਨੱਥ ਪਾਕੇ ਵੱਸ ਕਰ ਲਿਆ ਅਤੇ ਜਮਨਾ ਤੋਂ ਬਾਹਰ ਕਰ ਦਿੱਤਾ, ਜਿਸ ਤੋਂ ਕਾਲਿਯਜਿਤ, ਕਾਲਿਯਦਮਨ, ਕਾਲਿਯਮਰਦਨ, ਕਾਲੀ ਨਾਥ ਅਤੇ ਕਾਲੀ ਨਥੀਆ ਨਾਮ ਕ੍ਰਿਸ਼ਨ ਜੀ ਦੇ ਮਸ਼ਹੂਰ ਹੋ ਗਏ। ਉਸ ਕ੍ਰਿਸ਼ਨ ਦਾ ਸ਼ਸਤਰ ਸੁਦਰਸ਼ਨ ਚੱਕਰ ਹੈ, ਇਸ ਕਰਕੇ ਕਾਲੀ ਨਥੀਆ ਸ਼ਸਤਰ ਨਾਮ ਚੱਕਰ ਦਾ ਹੈ।

**ਕੰਸ ਕੇਸਿਹਾ ਪ੍ਰਿਥਮ ਕਹਿ ਫਿਰਿ ਕਹਿ ਸ਼ਸਤ੍ਰ ਬਿਚਾਰ॥**
**ਨਾਮ ਸੁਦਰਸ਼ਨ ਚੱਕ੍ਰ ਕੇ ਲੀਜਹੁ ਸੁ ਕਬਿ ਸੁਧਾਰ॥ ੪੩ ॥ ੭੦॥**

ਪਹਿਲੇ ਕੰਸ ਕੇਸਿਹ ਕਹਿ ਦਿਓ, ਫੇਰ ਵਿਚਾਰ ਕੇ ਸ਼ਸਤਰ ਪਦ ਕਹਿ ਦਿਓ। ਕੇਸ ਕੰਸਿ ਸ਼ਸਤਰ ਨਾਮ ਸੁਦਰਸ਼ਨ ਚੱਕਰ ਦਾ ਹੈ। ਹੇ ਕਵੀਓ ! ਯਾਦ ਕਰ ਲਵੋ॥ ੪੩ ॥ ੭੦॥

ਭਾਵਾਰਥ :- ਕੇਸੀ ਇਕ ਦੈਂਤ ਸੀ, ਜੋ ਕੰਸ ਦੇ ਹੁਕਮ ਨਾਲ ਘੋੜੇ ਦੀ ਸ਼ਕਲ ਧਾਰ ਕੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਆਇਆ। ਕ੍ਰਿਸ਼ਨ ਜੀ ਨੇ ਇਸਦੇ ਮੂੰਹ ਵਿਚ ਆਪਣੀ ਬਾਂਹ ਪਾਕੇ ਉਸ ਦੇ ਪ੍ਰਾਣ ਕੱਢ ਦਿੱਤੇ। ਇਸ ਲਈ ਕ੍ਰਿਸ਼ਨ ਜੀ ਦਾ ਨਾਮ ਕੇਸਿਹਾ ਪ੍ਰਸਿੱਧ ਹੋ ਗਿਆ। ਦੂਸਰਾ ਕੰਸ, ਰਾਜਾ ਉਗ੍ਰਸੈਨ ਦੀ ਇਸਤ੍ਰੀ ਦੇ ਪੇਟੋਂ ਦ੍ਰਮਿਲ ਦੈਂਤ ਦੇ ਬੀਰਜ ਤੋਂ ਪੈਦਾ ਹੋਇਆ ਤੇ ਮਥੁਰਾ ਦਾ ਰਾਜਾ, ਜੋ ਕ੍ਰਿਸ਼ਨ ਜੀ ਦਾ ਮਾਮਾ ਸੀ ਪਰ ਉਸਦਾ ਵੱਡਾ ਦੁਸ਼ਮਨ ਸੀ।

ਕੰਸ,ਜਰਾਸੰਧ ਮਗਧ ਪਤਿ ਦਾ ਜਵਾਈ ਸੀ, ਇਸਨੇ ਆਪਣੇ ਸਹੁਰੇ ਦੀ ਸਹਾਇਤਾ ਨਾਲ ਆਪਣੇ ਪਿਤਾ ਉਗ੍ਰਸੈਨ ਨੂੰ ਗੱਦੀ ਤੋਂ ਲਾਹਕੇ ਕੈਦ ਕਰ ਲਿਆ ਤੇ ਆਪ ਮਥੁਰਾ ਦਾ ਰਾਜਾ ਬਣ ਗਿਆ। ਇਸਨੇ ਆਪਣੀ ਭੈਣ ਦੇਵਕੀ ਵਸੁਦੇਵ ਨਾਲ ਵਿਆਹੀ ਸੀ। ਉਸ ਸਮੇਂ ਅਕਾਸ਼ ਬਾਣੀ ਹੋਈ ਕਿ ਦੇਵਕੀ ਦੇ ਗਰਭ ਤੋਂ ਪੈਦਾ ਹੋਏ ਬੱਚੇ ਤੋਂ ਕੰਸ ਦਾ ਨਾਸ਼ ਹੋਵੇਗਾ। ਇਸ ਲਈ ਕੰਸ ਨੇ ਦੇਵਕੀ ਤੇ ਵਸੁਦੇਵ ਨੂੰ ਕੈਦ ਕਰ ਲਿਆ, ਅਤੇ ਜੋ ਪੁੱਤਰ ਹੋਏ ਸਭ ਮਾਰ ਦਿੱਤੇ। ਅੱਠਵੇਂ ਗਰਭ ਵਿਚ ਸ੍ਰੀ ਕ੍ਰਿਸ਼ਨ ਜੀ ਆਏ, ਜੋ ਵਸੁਦੇਵ ਨੇ ਜੰਮਦੇ ਸਾਰ ਹੀ ਗੋਕੁਲ ਵਿਚ ਗੋਪ ਰਾਜੇ ਨੰਦ ਦੇ ਘਰ ਪਹੁੰਚਾ ਦਿੱਤਾ, ਅਤੇ ਗੋਪ ਰਾਣੀ ਯਸ਼ੋਦਾ ਨੂੰ ਜੋ ਉਸੇ ਦਿਨ ਲੜਕੀ ਹੋਈ ਸੀ, ਉਹ ਲਿਆਕੇ ਕੰਸ ਨੂੰ ਦੇ

ਦਿੱਤੀ, ਜੋ ਉਸੇ ਵੇਲੇ ਪੱਥਰ ਨਾਲ ਪਟਕਾ ਕੇ ਮਾਰ ਦਿੱਤੀ। ਪਰ ਕੰਸ ਨੂੰ ਪਤਾ ਹੋ ਗਿਆ ਕਿ ਮੇਰਾ ਵੈਰੀ ਗੋਕੁਲ ਵਿਚ ਪਹੁੰਚ ਚੁੱਕਾ ਹੈ। ਇਸ ਲਈ ਉਸਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਬੜੇ ਯਤਨ ਕੀਤੇ, ਜੋ ਸਾਰੇ ਹੀ ਨਿਸਫਲ ਹੋਏ। ਅੰਤ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਧਨੁਖ ਯੱਗ ਵਿਚ ਪਹੁੰਚ ਕੇ ਆਪਣੇ ਮਾਮੇ ਨੂੰ ਕੇਸਾਂ ਤੋਂ ਫੜ ਕੇ ਪਟਕਾ ਮਾਰਿਆ, ਅਤੇ ਨਾਨੇ ਉੱਗ੍ਰਸੈਨ ਨੂੰ ਰਾਜ ਗੱਦੀ ਪਰ ਬਿਠਾ ਦਿੱਤਾ। ਉਸ ਦਿਨ ਤੋਂ ਸ੍ਰੀ ਕ੍ਰਿਸ਼ਨ ਜੀ ਦਾ ਨਾਮ ਕੰਸਹਾ ਪ੍ਰਸਿੱਧ ਹੋ ਗਿਆ, ਕੰਸਹਾ ਆਯੁਧ ਕ੍ਰਿਸ਼ਨ ਜੀ ਦਾ ਸ਼ਸਤਰ ਸੁਦਰਸ਼ਨ ਚੱਕਰ ਹੈ।

**ਬਕੀ ਬਕਾਸੁਰ ਸ਼ਬਦ ਕਹਿ ਫੁਨਿ ਬਚ ਸ਼ੱਤ੍ਰੂ ਉਚਾਰ॥**
**ਨਾਮ ਸੁਦਰਸ਼ਨ ਚੱਕ੍ਰ ਕੇ ਨਿਕਸਤ ਚਲੈਂ ਅਪਾਰ॥ ੪੪ ॥ ੭੧ ॥**

ਪਹਿਲਾ ਬਕੀ ਜਾਂ ਬਕਾਸੁਰ ਪਦ ਆਖੋ, ਮਗਰੋਂ ਸ਼ੱਤ੍ਰੂ ਪਦ ਉਚਾਰੋ। ਅੰਤ ਵਿਚ ਆਯੁਧ ਪਦ ਜੋੜੋ, ਤਾਂ ਸੁਦਰਸ਼ਨ ਚੱਕ੍ਰ ਦਾ ਨਾਮ ਹੋ ਜਾਏਗਾ ਬਕਾਸੁਰ ਸ਼ੱਤਰੂ ਸ਼ਸਤਰ। ਇਸ ਤਰ੍ਹਾਂ ਹੋਰ ਵੀ ਅਨੇਕਾਂ ਨਾਂ ਬਣ ਸਕਦੇ ਹਨ॥ ੪੪ ॥ ੭੧ ॥

ਭਾਵਾਰਥ :- ਬਕਾਸੁਰ (ਬਕਅਸੁਰ) ਬਗੁਲੇ ਦੀ ਸ਼ਕਲ ਦਾ ਦੈਂਤ, ਜੋ ਕੰਸ ਦਾ ਪ੍ਰੇਰਿਆ ਹੋਇਆ ਕ੍ਰਿਸ਼ਨ ਜੀ ਨੂੰ ਮਾਰਨ ਲਈ ਗੋਕੁਲ ਵਿਚ ਆਇਆ ਸੀ, ਅਤੇ ਅੰਤ ਨੂੰ ਬਲਿਰਾਮ ਤੇ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ ਸੀ, ਇਸ ਲਈ ਬਕਾਸੁਰ ਸ਼ੱਤ੍ਰੂ ਕ੍ਰਿਸ਼ਨ ਜੀ ਦਾ ਨਾਮ ਹੈ, ਅਤੇ ਬਕਾਸੁਰ ਸ਼ੱਤ੍ਰੂ ਸ਼ਸਤਰ ਸੁਦਰਸ਼ਨ ਚੱਕਰ ਦਾ ਨਾਮ ਹੈ।

ਬਕੀ, ਬਕਾਸੁਰ ਦੀ ਭੈਣ ਜਿਸਦਾ ਪ੍ਰਸਿੱਧ ਨਾਮ ਪੂਤਨਾ ਸੀ ਇਹ ਕੰਸ ਦੀ ਪ੍ਰੇਰਨਾ ਨਾਲ ਥਣਾਂ ਨੂੰ ਜ਼ਹਿਰ ਲਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਗੋਕਲ ਪੁੱਜੀ ਸੀ, ਆਉਂਦਿਆਂ ਹੀ ਕ੍ਰਿਸ਼ਨ ਨੂੰ ਪੰਗੂੜੇ ਵਿਚੋਂ ਚੁਕ ਕੇ ਦੁੱਧ ਚੁੰਘਾਉਣ ਲੱਗ ਪਈ, ਕ੍ਰਿਸ਼ਨ ਜੀ ਨੇ ਦੁੱਧ ਦੇ ਨਾਲ ਹੀ ਉਸ ਦੇ ਪ੍ਰਾਣ ਵੀ ਮੰਮੇ ਦੇ ਰਾਹ ਖਿੱਚ ਲਏ, ਜਿਸ ਤੋਂ ਉਹ ਘੁਮੇਰੀ ਖਾਕੇ ਡਿੱਗ ਪਈ ਤੇ ਮਰ ਗਈ, ਉਸ ਦਿਨ ਤੋਂ ਕ੍ਰਿਸ਼ਨ ਜੀ ਦਾ ਨਾਮ ਬਕੀ ਸ਼ਤ੍ਰੂ ਪਿਆ ਹੈ, ਅਤੇ ਕ੍ਰਿਸ਼ਨ ਜੀ ਦੇ ਸ਼ਸਤ੍ਰ ਸੁਦਰਸ਼ਨ ਚੱਕ੍ਰ ਦਾ ਨਾਮ ਬਕੀ ਸ਼ਤ੍ਰੂ ਸ਼ਸਤਰ ਪ੍ਰਸਿੱਧ ਹੈ।

**ਅਘ ਨਾਸਨ ਅਘਹਾ ਉਚਰ ਪੁਨ ਬਚ ਸ਼ਸਤ੍ਰ ਬਖਾਨ॥**
**ਨਾਮ ਸੁਦਰਸ਼ਨ ਚੱਕ੍ਰ ਕੇ ਸਭੈ ਚਤੁਰ ਚਿਤ ਜਾਨ॥ ੪੫ ॥ ੭੨ ॥**

ਪਹਿਲਾਂ ਅਘ ਨਾਸਨ ਜਾਂ ਅਘਹਾ ਪਦ ਉਚਾਰੋ ਫੇਰ ਸ਼ਸਤਰ ਪਦ ਦਾ ਉਚਾਰਨ ਕਰੋ। ਇਹ ਸਾਰੇ ਸੁਦਰਸ਼ਨ ਚੱਕਰ ਦੇ ਨਾਮ ਹਨ, ਚਤੁਰੋ ! ਚਿੱਤ ਵਿਚ ਜਾਣੋ॥ ੪੫ ॥ ੭੨ ॥

ਭਾਵਾਰਥ :-ਵਕਾਸੁਰ ਦਾ ਛੋਟਾ ਭਾਈ ਅਘ ਨਾਮ ਦਾ ਦੈਂਤ ਸੀ, ਜੋ ਕੰਸ ਦਾ ਸੈਨਾਪਤੀ ਸੀ, ਇਸਨੇ ਕੰਸ ਦੇ ਹੁਕਮ ਨਾਲ ਆਪਣੇ ਆਪ ਨੂੰ ਇਕ ਵੱਡਾ ਸੱਪ ਬਣਾ ਲਿਆ। ਸ੍ਰੀ ਕ੍ਰਿਸ਼ਨ ਜੀ ਨੇ ਸਾਰੇ ਗੁਆਲ ਬਾਲ ਇਸਦੇ ਮੂੰਹ ਨੂੰ ਪਹਾੜ ਦੀ ਕੰਦਰਾ ਸਮਝਕੇ, ਉਸਦੇ ਅੰਦਰ ਚਲੇ ਗਏ। ਅੰਤ ਨੂੰ ਕ੍ਰਿਸ਼ਨ ਜੀ ਨੇ ਉਸਦੇ ਅੰਦਰ ਵੜਕੇ ਆਪਣੇ ਸਰੀਰ ਨੂੰ ਏਨਾ ਵਧਾਇਆ ਕਿ ਅਘ ਦਾ

************************************************************
ਪੇਟ ਪਾਟ ਗਿਆ। ਉਸ ਦਿਨ ਤੋਂ ਕ੍ਰਿਸ਼ਨ ਜੀ ਦਾ ਨਾਮ ਅਘਨਾਸਨ ਤੇ ਅਘਹਾ ਪੈ ਗਿਆ। ਇਉਂ ਅਘਨਾਸਨ ਸ਼ਸਤਰ ਜਾਂ ਅਘਹਾ ਸ਼ਸਤਰ ਸੁਦਰਸ਼ਨ ਚਕ੍ਰ ਦੇ ਹੀ ਨਾਮ ਹਨ।

**ਸ੍ਰੀ ਉਪੇਂਦ੍ਰ ਕੇ ਨਾਮ ਕਹਿ ਫੁਨ ਪਦ ਸ਼ਸਤ੍ਰ ਬਖਾਨ॥**
**ਨਾਮ ਸੁਦਰਸ਼ਨ ਚੱਕ੍ਰ ਕੇ ਸਭੈ ਸਮਝ ਸੁਰ ਗਿਆਨ॥ ੪੬॥ ੭੩॥**

ਪਦ ਅਰਥ - ਉਪੇਂਦ੍ਰ=ਅਦਿਤਿ ਦੇ ਉਦਰ ਤੋਂ ਕੱਸ਼ਪ ਦਾ ਪੁੱਤਰ, ਇੰਦਰ ਦਾ ਛੋਟਾ ਭਾਈ ਵਾਮਨ ਅਵਤਾਰ। ਸੁਰ ਗਿਆਨ=ਉੱਤਮ ਗਿਆਨ ਵਾਲੇ।

ਪਹਿਲਾਂ ਸ੍ਰੀ ਉਪੇਂਦ੍ਰ ਦਾ ਨਾਮ ਕਹਿ ਦਿਓ, ਫੇਰ ਸ਼ਸਤਰ ਪਦ ਆਖੋ। ਇਹ ਸੁਦਰਸ਼ਨ ਚੱਕ੍ਰ ਦਾ ਨਾਮ ਹੈ ਇਸਨੂੰ ਸਾਰੇ ਉੱਤਮ ਗਿਆਨ ਵਾਲੇ ਸਮਝਦੇ ਹਨ॥ ੪੬॥ ੭੩॥

**ਕਬਿਜੋ ਬਾਚ॥ ਦੋਹਰਾ॥ ਸਭੈ ਸੁਭਟ ਅਉ ਸਭ ਸੁ ਕਬਿ ਧੋਂ ਸਮਝੋ ਮਨ ਮਾਹਿ॥**
**ਬਿਸ਼ਨ ਚੱਕ੍ਰ ਕੇ ਨਾਮ ਮੈ ਭੇਦ ਕਉਨ ਹੂੰ ਨਾਹਿ॥ ੪੭॥ ੭੪॥**

ਕਵੀ ਜੀ ਕਹਿੰਦੇ ਹਨ ਕਿ ਸਾਰੇ ਜੋਧੇ ਅਤੇ ਸਾਰੇ ਕਵੀ ਦਿਲ ਵਿਚ ਇਹ ਸਮਝ ਲੈਣ ਕਿ ਵਿਸ਼ਨੂੰ ਅਤੇ ਉਨ੍ਹਾਂ ਦੇ ਖਾਸ ਹਥਿਆਰ ਚੱਕਰ ਦੇ ਨਾਮ ਵਿਚ ਕੋਈ ਵੀ ਫਰਕ ਨਹੀਂ ਹੈ॥ ੪੭॥ ੭੪॥

ਇਤਿ ਸ੍ਰੀ ਨਾਮ ਮਾਲਾ ਪੁਰਾਣੇ ਸ੍ਰੀ ਕ੍ਰਿਪਾਨ, ਸੈਹਥੀ, ਚੱਕ੍ਰ ਨਾਮ ਦੁਤਿਯ ਧਿਆਇ ਸਮਾਪਤਮ ਸਤੁ ਸੁਭਮ ਸਤੁ॥ ੨॥ ੪੭॥ ੭੪॥ ਅਫਜੂੰ

ਸ੍ਰੀ ਨਾਮ ਮਾਲਾ ਪੁਰਾਣ, ਕਿਰਪਾਨ, ਬਰਛੀ ਚੱਕਰ ਨਾਮ,
ਦੂਸਰਾ ਕਾਂਡ ਸਮਾਪਤ॥ ੨॥ ੪੭॥ ੭੪॥ ਚਲਦਾ॥

# ਕਾਂਡ ਤੀਸਰਾ

## ਸ੍ਰੀ ਬਾਣ ਨਾਮ ਵਰਣਨ

**ਦੋਹਰਾ॥ ਬਿਸਖ ਬਾਣ ਸਰਧਨਜ ਭਨ ਕਵਚਾਂਤਕ ਕੇ ਨਾਮ॥**
**ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਮ॥੧॥੭੫॥**

ਪਦ ਅਰਥ - ਬਿਸਖ=ਤੀਰ। ਧਨੁਖ=ਧਨੁਖ ਤੋਂ ਪੈਦਾ ਹੋਣ ਵਾਲਾ-ਤੀਰ। ਕਵਚਾਂਤਕ=ਸੰਜੋਅ ਦਾ ਅੰਤ ਕਰਨ ਵਾਲਾ-ਤੀਰ।

ਹੇ ਬਿਸਿਖ, ਬਾਣ, ਸਰ, ਧਨਜ, ਭਨ, ਕਵਚਾਂਤਕ ਨਾਂ ਵਾਲੇ ਤੀਰ ਸਦਾ ਮੈਨੂੰ ਜਿੱਤ ਦਵਾਕੇ ਮੇਰੇ ਸਾਰੇ ਕੰਮ ਪੂਰੇ ਕਰੋ॥੧॥੭੫॥

**ਧਨੁਖ ਸ਼ਬਦ ਪ੍ਰਿਥਮੈ ਉਚਰਿ ਅਗ੍ਰਜ ਬਹੁਰ ਉਚਾਰ॥**
**ਨਾਮ ਸਿਲੀਮੁਖ ਕੇ ਸਭੈ ਲੀਜਹੁ ਚਤੁਰ ਸੁਧਾਰ॥੨॥੭੬॥**

ਪਦ ਅਰਥ - ਅਗ੍ਰਜ=ਅੱਗੇ ਜਾਣ ਵਾਲਾ। ਧਨੁਖ ਅਗ੍ਰਜ=ਤੀਰ। ਸਿਲੀਮੁਖ=ਤੀਰ।

ਪਹਿਲੇ ਧਨੁਖ ਸ਼ਬਦ ਉਚਾਰ ਕੇ ਫਿਰ ਅਗ੍ਰਜ ਪਦ ਕਥਨ ਕਰਕੇ ਧਨੁਖ ਅਗ੍ਰਜ ਬਣਦਾ ਹੈ। ਇਸ ਨੂੰ ਸੁਧਾਰ ਕੇ ਸਮਝਣ ਨਾਲ ਸਭ ਤੀਰਾਂ ਦਾ ਨਾਂ ਸਮਝਿਆ ਜਾ ਸਕਦਾ ਹੈ॥੨॥੭੬॥

**ਪਨਚ ਸ਼ਬਦ ਪ੍ਰਿਥਮੈ ਉਚਰਿ ਅੱਗ੍ਰਜ ਬਹੁਰ ਉਚਾਰ॥**
**ਨਾਮ ਸਿਲੀਮੁਖ ਕੋ ਸਭੈ ਨਿਕਸਤ ਚਲੈ ਅਪਾਰ॥੩॥੭੭॥**

ਪਨਚ ਸ਼ਬਦ ਦਾ ਪਹਿਲਾਂ ਉਚਾਰਣ ਕਰਕੇ ਫਿਰ ਅਗ੍ਰਜ ਕਹਿਣ ਨਾਲ ਤੀਰ ਦੇ ਅਨੇਕਾਂ ਨਾਂ ਨਿਕਲਦੇ ਚਲੇ ਜਾਂਦੇ ਹਨ॥੩॥੭੭॥

**ਨਾਮ ਉਚਾਰਿ ਨਿਖੰਗ ਕੇ ਬੰਸੀ ਬਹੁਰ ਬਖਾਨ॥**
**ਨਾਮ ਸਿਲੀਮੁਖ ਕੇ ਸਭੈ ਲੀਜਹੁ ਹ੍ਰਿਦੈ ਪਛਾਨ॥੪॥੭੮॥**

ਪਦ ਅਰਥ - ਨਿਖੰਗ=ਭੱਥਾ। ਬਾਸੀ=ਵੱਸਣ ਵਾਲਾ। ਨਿਖੰਗ ਬਾਸੀ=ਤੀਰ।

ਪਹਿਲੇ ਨਿਖੰਗ ਨਾਮ ਕਹਿ ਦਿਓ, ਮਗਰੋਂ ਬਾਸੀ ਪਦ ਕਥਨ ਕਰੋ। ਨਿਖੰਗ ਬਾਸੀ, ਨਾਮ ਤੀਰ ਦਾ ਹੈ, ਸਾਰੇ ਆਪਣੇ ਹਿਰਦੇ ਵਿਚ ਪਛਾਣ ਲਵੋ॥੪॥੭੮॥

**ਸਭ ਮ੍ਰਿਗਯਨ ਕੇ ਨਾਮ ਕਹਿ ਹਾ ਪਦ ਬਹੁਰ ਉਚਾਰ॥**

**ਨਾਮ ਸਭੈ ਸ੍ਰੀ ਬਾਨ ਕੇ ਜਾਣੁ ਹ੍ਰਿਦੈ ਨਿਰਧਾਰ॥ ੫॥ ੭੯॥**

ਪਦ ਅਰਥ - ਮ੍ਰਿਗਯਨ=ਚਾਰ ਪੈਰਾਂ ਵਾਲੇ ਪਸ਼ੂ, ਚੌਪਾਏ ਪਸ਼ੂ, ਗਊ, ਘੋੜਾ, ਊਠ ਆਦਿਕ।

ਸਾਰੇ ਪਸ਼ੂਆਂ ਦੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਮਗਰੋਂ ਹਾ ਪਦ ਕਹਿ ਦਿਓ, ਇਹ ਸਾਰੇ ਨਾਮ ਤੀਰ ਦੇ ਹੋ ਜਾਣਗੇ, ਇਹ ਗੱਲ ਹਿਰਦੇ ਵਿਚ ਨਿਸਚੇ ਨਾਲ ਜਾਣ ਲਵੋ॥ ੫॥ ੭੯॥

ਭਾਵਾਰਥ :- ਮ੍ਰਿਗ ਦਾ ਅਰਥ ਕੇਵਲ ਹਿਰਨ ਹੀ ਨਹੀਂ, ਸਗੋਂ ਸਾਰੇ ਚੌਪਾਏ ਪਸ਼ੂ ਹਨ, ਤੀਰ ਸਾਰੇ ਪਸ਼ੂਆਂ ਨੂੰ ਮਾਰ ਦਿੰਦਾ ਹੈ, ਇਸ ਲਈ ਇਸ ਤਰ੍ਹਾਂ ਮ੍ਰਿਗਹਾ, ਖਰ ਹਾ ਆਦਿਕ ਅਨੇਕਾਂ ਨਾਮ ਤੀਰ ਦੇ ਬਣ ਜਾਂਦੇ ਹਨ।

**ਸਕਲ ਕਵਚ ਕੇ ਨਾਮ ਕਹਿ ਭੇਦਕ ਬਹੁਰ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਪ੍ਰਮਾਨ॥ ੬॥ ੮੦॥**

ਪਦ ਅਰਥ - ਕਵਚ=ਸੰਜੋਅ। ਭੇਦਕ=ਤੋੜਨ ਵਾਲਾ। ਪ੍ਰਮਾਨ=ਪੱਕਾ ਕਰਕੇ ਮੰਨੋ।

ਕਵਚ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਮਗਰੋਂ ਭੇਦਕ ਕਹਿ ਦਿਓ। ਇਸ ਤਰ੍ਹਾਂ ਸਾਰੇ ਕਵਚ ਭੇਦਕ ਆਦਿਕ ਨਾਮ ਤੀਰ ਦੇ ਨਿਕਲਦੇ ਜਾਣਗੇ, ਇਸ ਗੱਲ ਨੂੰ ਪੱਕਾ ਕਰਕੇ ਮੰਨੋ॥ ੬॥ ੮੦॥

**ਨਾਮ ਚਰਮ ਕੇ ਪ੍ਰਿਥਮ ਕਹਿ ਛੇਦਕ ਬਹੁਰ ਬਖਾਨ॥**
**ਨਾਮ ਸਭੈ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨੁ॥ ੭॥ ੮੧॥**

ਪਦ ਅਰਥ - ਚਰਮ=ਢਾਲ। ਛੇਦਕ=ਛੇਦ ਕਰਨ ਵਾਲਾ।

ਢਾਲ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਪਹਿਲੇ ਕਹਿ ਕੇ, ਮਗਰੋਂ ਛੇਦਕ ਪਦ ਕਹਿ ਦਿਓ। ਚਰਮ ਛੇਦਕ ਤੀਰ ਦਾ ਨਾਮ ਹੈ ਸਾਰੇ ਚਤੁਰਾਂ ਨੂੰ ਚਿਤ ਵਿਚ ਸਮਝ ਲੈਣਾ ਚਾਹੀਦਾ ਹੈ॥ ੭॥ ੮੧॥

**ਸੁਭਟ ਨਾਮ ਉਚਾਰਿਕੈ ਹਾ ਪਦ ਬਹੁਰ ਸੁਨਾਇ॥**
**ਨਾਮ ਸਿਲੀਮੁਖ ਕੇ ਸਭੈ ਲੀਜਹੁ ਚਤੁਰ ਬਨਾਇ॥ ੮॥ ੮੨॥**

ਪਦ ਅਰਥ - ਸੁਭਟ=ਸੂਰਮਾ। ਹਾ=ਮਾਰਨ ਵਾਲਾ।

ਪਹਿਲਾਂ ਸੂਰਮੇ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਕਥਨ ਕਰਕੇ ਮਗਰੋਂ 'ਹਾ' ਪਦ ਕਹਿ ਦਿਓ। ਹੇ ਚਤੁਰੋ ! ਇਸ ਤਰ੍ਹਾਂ 'ਸੁਭਟ ਹਾ' ਆਦਿਕ ਅਨੇਕਾ ਤੀਰ ਦੇ ਨਾਮ ਬਣਾ ਲਵੋ॥ ੮॥ ੮੨॥

**ਸਭ ਪੰਛਨ ਕੇ ਨਾਮ ਕਹਿ ਪਰ ਪਦ ਬਹੁਰ ਬਖਾਨ॥**
**ਨਾਮ ਸਿਲੀਮੁਖ ਕੇ ਸਭੈ ਚਿਤ ਮੈ ਚਤੁਰ ਪਛਾਨ॥ ੯॥ ੮੩॥**

ਪਦ ਅਰਥ - ਪੰਛਨ=ਪੰਛੀਆਂ। ਪਰ=ਵੈਰੀ। ਪੰਛਨ ਪਰ=ਪੰਛੀਆਂ ਦਾ ਵੈਰੀ-ਤੀਰ। ਸਾਰੇ ਪੰਛੀਆਂ ਦੇ ਨਾਮਾਂ ਵਿਚੋਂ ਕਿਸੇ ਇਕ ਦਾ ਨਾਮ ਕਹਿ ਕੇ, ਮਗਰੋਂ ਪਰ ਪਦ ਕਹਿ ਦਿਓ। ਇਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਚਤੁਰੋ ! ਚਿੱਤ ਵਿਚ ਪਛਾਨ ਲਵੋ॥ ੯ ॥ ੮੩ ॥

**ਪੰਛੀ ਪਰੀ ਸਪੰਖ ਧਰ ਪਛਿ ਅੰਤਕ ਪੁਨ ਭਾਖੁ॥**
**ਨਾਮ ਸਿਲੀਮੁਖ ਕੇ ਸਭੈ ਜਾਨ ਹ੍ਰਿਦੈ ਮੈ ਰਾਖੁ॥ ੧੦ ॥ ੮੪ ॥**

ਪਦ ਅਰਥ - ਪੰਛੀ=ਤੀਰ। ਪਰੀ=ਪਰ ਧਾਰਨ ਵਾਲਾ, ਤੀਰ। ਸੁਪੰਖ=ਪੰਖ ਧਾਰੀ, ਤੀਰ। ਪੱਛਿ ਅੰਤਕ=ਤੀਰ।

ਪੰਛੀ, ਪਰੀ, ਸਪੰਖ, ਪੱਛਧਾਰੀ, ਪੱਛਿ ਅੰਤਕ, ਇਹ ਸਾਰੇ ਤੀਰ ਦੇ ਨਾਮ ਸਮਝਕੇ ਚੇਤੇ ਰਖੋ॥ ੧੦ ॥ ੮੪ ॥

ਭਾਵਾਰਥ :- ਪਿਛਲੇ ਸਮੇਂ ਵਿਚ ਤੀਰ ਨਾਲ ਪੰਛੀਆਂ ਦਾ ਸ਼ਿਕਾਰ ਕਰਦੇ ਸਨ, ਇਸ ਲਈ ਪਛਿ-ਅੰਤਕ ਨਾਮ ਤੀਰ ਦਾ ਹੈ।

**ਸਭ ਅਕਾਸ ਕੇ ਨਾਮ ਕਹਿ ਚਰ ਪਦ ਬਹੁਰ ਬਖਾਨ॥**
**ਨਾਮ ਸਿਲੀਮੁਖ ਕੇ ਸਭੈ ਲੀਜੈ ਚਤੁਰ ਪਛਾਨ॥ ੧੧ ॥ ੮੫ ॥**

ਪਦ ਅਰਥ - ਚਰ=ਚੱਲਣ ਵਿਚਰਨ ਵਾਲਾ। ਅਕਾਸ਼ ਚਰ=ਅਕਾਸ਼ ਵਿਚ ਚੱਲਣ ਵਾਲਾ, ਤੀਰ।

ਅਕਾਸ਼ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਮਗਰੋਂ ਚਰ ਪਦ ਕਹਿ ਦਿਓ, ਉਹ ਸਾਰੇ ਨਾਮ ਤੀਰ ਦੇ ਹੋ ਜਾਂਦੇ ਹਨ ਚਤੁਰੋ ! ਪਛਾਣ ਲਵੋ॥ ੧੧ ॥ ੮੫ ॥

**ਖੰ ਅਕਾਸ਼ ਨਭਿ ਗਗਨ ਕਹਿ ਚਰ ਪਦ ਬਹੁਰ ਉਚਾਰ॥**
**ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਸੁਧਾਰ॥ ੧੨ ॥ ੮੬ ॥**

ਖੰ, ਅਕਾਸ਼, ਨਭ, ਗਗਨ ਇਨ੍ਹਾਂ ਨਾਮਾਂ ਵਿਚੋਂ ਕੋਈ ਇਕ ਪਹਿਲਾਂ ਕਹਿ ਕੇ ਮਗਰੋਂ ਚਰ ਪਦ ਉਚਾਰਨ ਕਰੋ। ਇਹ ਸਾਰੇ ਨਾਮ ਤੀਰ ਦੇ ਹੋ ਜਾਣਗੇ, ਚਤੁਰੋ ! ਇਸ ਨੂੰ ਸੁਧਾਰ ਕੇ ਪਰਖ ਕਰ ਲਵੋ॥ ੧੨ ॥ ੮੬ ॥

ਭਾਵਾਰਥ - ਦੋਹਰਾ ੮੫ ਵਿਚ ਕਿਹਾ ਹੈ, ਕਿ ਜੋ ਅਕਾਸ਼ ਨਾਮ ਦੇ ਅੰਤ ਵਿਚ ਚਰ ਕਹਿਣ ਤੇ ਤੀਰ ਦਾ ਨਾਮ ਹੁੰਦਾ ਹੈ। ਉਸੇ ਗੱਲ ਨੂੰ ਇਸ ਦੋਹਰੇ ਵਿਚ ਸਪਸ਼ਟ ਕਰਨ ਲਈ ਅਕਾਸ਼ ਦੇ ਚਾਰ ਨਾਮ ਕਹੇ ਹਨ-ਖੰ, ਅਕਾਸ਼, ਨਭ ਤੇ ਗਗਨ, ਇਹ ਚਾਰੇ ਅਕਾਸ਼ ਦੇ ਨਾਮ ਹਨ, ਇਨ੍ਹਾਂ ਚੋਹਾਂ ਵਿਚੋਂ ਕਿਸੇ ਇਕ ਦੇ ਅੰਤ ਵਿਚ ਚਰ ਪਦ ਜੋੜ ਦਿੱਤਾ ਜਾਏ ਤਾਂ ਉਹ ਤੀਰ ਦਾ ਨਾਮ ਹੋ ਜਾਂਦਾ ਹੈ। ਜਿਵੇਂ :- ਖੰ-ਚਰ, ਅਕਾਸ਼ ਚਰ, ਨਭ ਚਰ, ਗਗਨ ਚਰ, ਆਦਿ।

**********************************************************

**ਆਸਮਾਨ ਸਿਪਿਹਰ ਸੁ ਦਿਵ ਗਰਦੂੰ ਬਹੁਰ ਬਖਾਨ॥**
**ਪੁਨਿ ਚਰ ਸ਼ਬਦ ਬਖਾਨੀਐ ਨਾਮ ਬਾਨ ਕੇ ਜਾਨ॥੧੩॥੮੭॥**

ਅਸਮਾਨ ਸਿਪਿਹਰ,ਸੁਦਿਵ ਤੇ ਗਰਦੂੰ ਇਹ ਅਕਾਸ਼ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਕਥਨ ਕਰਕੇ ਫੇਰ ਮਗਰੋਂ ਚਰ ਪਦ ਕਹਿ ਦਿੱਤਾ ਜਾਵੇ ਤਾਂ ਤੀਰ ਦਾ ਨਾਮ ਹੋ ਜਾਂਦਾ ਹੈ, ਜਿਵੇਂ - ਅਸਮਾਨ ਚਰ, ਸਿਪਿਹਰ ਚਰ, ਦਿਵ ਚਰ, ਅਤੇ ਗਰਦੂੰ ਚਰ। ਇਹ ਚਾਰੇ ਨਾਮ ਤੀਰ ਦੇ ਹਨ॥੧੩॥੮੭॥

ਭਾਵਾਰਥ :- ਉਪਰ ਦੋਹਰਾ ੮੬ ਤੇ ੮੭ ਵਿਚ ਅਕਾਸ਼ ਦੇ ਅੱਠ ਨਾਮ ਕਵੀ ਜੀ ਨੇ ਆਪ ਦੱਸੇ ਹਨ, ਉਨ੍ਹਾਂ ਤੋਂ ਬਿਨਾਂ ਕੋਸ਼ਾਂ ਵਿਚ ਅਕਾਸ਼ ਦੇ ਹੋਰ ਇਹ ਨਾਮ ਆਉਂਦੇ ਹਨ। ਦਜੌ, ਦਜੁ, ਅਭ੍ਰ, ਵਜੋਮ, ਪੁਸ਼ਕਰ, ਅੰਬਰ, ਅੰਤਰਿਖ, ਅਨੰਤ, ਸੁਰ ਵਰਤਮ, ਵਿਯਤ, ਵਿਸਣੁਪਦ, ਤਾਰਾ ਪਥ, ਮੇਘਾਧ੍ਰਾ, ਮਹਾ ਬਿਲ, ਵਿਹਾਯਸ, ਮਰੁਤ ਵਰਤਮ, ਮੇਘ ਵੇਸ਼ਮ, ਮੇਘ ਵਰਤਮ, ਕੁਨਾਭਿ, ਅਖਰ, ਤ੍ਰਿਵਿਸ਼੍ਰਪ, ਨਾਕ, ਅਨੰਗ। ਜਿਵੇਂ ਪਿੱਛੋਂ ਦੱਸੇ ਅੱਠਾਂ ਨਾਮਾਂ ਦੇ ਅੰਤ ਚਰ ਪਦ ਲੱਗਕੇ ਤੀਰ ਦਾ ਨਾਮ ਪ੍ਰਗਟ ਕੀਤਾ ਹੈ, ਇਵੇਂ ਇਨ੍ਹਾਂ ਤੇਈਆਂ ਨਾਮਾਂ ਵਿਚੋਂ ਚਾਹੇ ਕਿਸੇ ਨਾਮ ਦੇ ਅੰਤ ਚਰ ਪਦ ਜੋੜ ਦਿਓ, ਓਹੀ ਤੀਰ ਦਾ ਨਾਮ ਹੋ ਜਾਏਗਾ। ਕਵੀ ਜੀ ਅਕਾਸ਼ ਦੇ ਹੋਰ ਨਾਮ ਪ੍ਰਗਟ ਕਰਦੇ ਹਨ, ਜੋ ਵਿਦਵਾਨਾਂ ਨੇ ਦੱਸੇ ਹੋਏ ਹਨ।

**ਪ੍ਰਿਥਮ ਨਾਮ ਕਹਿ ਚੰਦ੍ਰ ਕੇ ਧਰ ਪਦ ਬਹੁਰੋ ਦੇਹੁ॥**
**ਪੁਨਿ ਚਰ ਸ਼ਬਦ ਉਚਾਰੀਐ ਨਾਮ ਬਾਨ ਲਖਿ ਲੇਹੁ॥੧੪॥੮੮॥**

ਪਦ ਅਰਥ - ਚੰਦ੍ਰ ਧਰ=ਚੰਦ੍ਰਮਾਂ ਨੂੰ ਧਾਰਨ ਵਾਲਾ, ਅਕਾਸ਼। ਚੰਦ੍ਰ ਧਰ ਚਰ=ਅਕਾਸ਼ ਵਿਚ ਵਿਚਰਨ ਵਾਲਾ ਤੀਰ।

ਪਹਿਲੇ ਚੰਦ੍ਰਮਾਂ ਦੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਦਿਓ, ਫੇਰ ਧਰ ਪਦ ਨਾਲ ਜੋੜ ਦਿਓ। ਫੇਰ ਉਸ ਦੇ ਅੱਗੇ ਚਰ ਪਦ ਕਥਨ ਕਰੋ, ਇਸ ਤਰ੍ਹਾਂ ਤੀਰ ਦਾ ਨਾਮ ਜਾਣ ਲਵੋ॥੧੪॥੮੮॥

ਭਾਵਾਰਥ -ਚੰਦ੍ਰਮਾਂ ਅਕਾਸ਼ ਦੇ ਆਸਰੇ ਰਹਿੰਦਾ ਹੈ, ਇਸ ਲਈ ਚੰਦ੍ਰ ਧਰ ਨਾਮ ਅਕਾਸ਼ ਦਾ ਪ੍ਰਗਟ ਕੀਤਾ ਹੈ ਅਤੇ ਤੀਰ ਅਕਾਸ਼ ਵਿਚ ਗਮਨ ਕਰਦਾ ਹੈ, ਇਸ ਲਈ ਅਕਾਸ਼ ਚਰ ਨਾਮ ਤੀਰ ਦਾ ਕਿਹਾ ਹੈ ਇਸੇ ਜੁਗਤੀ ਅਨੁਸਾਰ ਜਿੰਨੇ ਵੀ ਚੰਦ੍ਰਮਾਂ ਦੇ ਨਾਮ ਹਨ, ਉਨ੍ਹਾਂ ਸਭਨਾਂ ਦੇ ਅੰਤ ਧਰ ਤੇ ਚਰ ਜੋੜਨ ਨਾਲ ਸਾਰੇ ਤੀਰ ਦੇ ਨਾਮ ਹੋ ਜਾਂਦੇ ਹਨ। ਕੋਸ਼ਾਂ ਵਿਚ ਚੰਦ੍ਰਮਾਂ ਦੇ ਇਹ ਨਾਮ ਲਿਖੇ ਮਿਲਦੇ ਹਨ।

ਹਿਮਾਂਸੁ, ਇੰਦ੍ਰ, ਕੁਮਦ ਬਾਂਧਵ, ਵਿਧੁ, ਸੁਧਾਂਸ਼ੁ, ਸੁਭ੍ਰਾਂਸੁ, ਔਖਧੀਸ਼, ਨਿਸ਼ਾਪਤਿ, ਅਜ, ਜੇਵਾਤ੍ਰਿਕ, ਸੋਮ, ਗੌਲ, ਮ੍ਰਿਗਾਂਕ, ਕਲਾਨਿਧਿ, ਦ੍ਵਜਰਾਜ, ਸ਼ਸ਼ਧਰ, ਨਖਤ੍ਰਰਾਜ, ਛਪਾਕਰ, ਦੋਖਾਕਰ, ਨਿਸ਼ਾਨਥ, ਸ਼ਰਵਰੀਸ਼, ਏਣਾਂਕ, ਸੀਤ, ਰਸ਼ਿਮ, ਸਾਰਸ, ਸ੍ਵੇਤ ਬਾਹਨ, ਨਖਤ੍ਰ ਨੇਮਿ, ਉਡੁਪ, ਖਜੁਧਾ ਸੂਤਿ, ਤਿਥਿਪ੍ਰਣੀ, ਅਮਤਿ, ਚੰਦਿਰ, ਚਿਤ੍ਰਾ ਚੀਰ, ਪੱਖ ਧਰ, ਰੋਹਿਣੀਸ਼, ਅਤ੍ਰਿਨੇਤ੍ਰਜ, ਪਤ੍ਰਜ, ਸਿੰਧ ਜਨਮਾ, ਦਸ਼ਾਸਜ, ਤਾਰਾ ਪੀੜ, ਨਿਸਾਮਣਿ, ਮ੍ਰਿਗਲਾਂਛਨ, ਦਾਖਾਛਯਣੀਪਤਿ, ਲਖਮੀ ਸਹਜ, ਸੁਧਾਕਰ, ਸੁਧਾਧਾਰ, ਸ਼ੀਤ

ਭਾਨੁ, ਤਮੋਹਰ, ਤੁਸ਼ਾਰ ਕਿਰਣ, ਹਰਿ, ਹਿਮਦਜੁਤਿ, ਦ੍ਵਿਜਪਤਿ, ਵਿਸੁਸਪ, ਅੰਮ੍ਰਿਤ ਦੀਧਿਤ, ਹਰਿਣਾਕ, ਰੋਹਿਣੀ ਪਤਿ, ਸਿੰਧੁ ਨੰਦਨ, ਤਮੋਨੁਦ, ਏਣ ਤਿਲਕ, ਕੁਮੁ ਦੇਸ਼, ਖਰੋਦ ਨੰਦਨ, ਕਾਂਤ, ਕਲਾਵਾਨ, ਯਾਮਨੀ, ਪਤਿ, ਸਿਪ੍ਰ, ਸੁਧਾ ਨਿਧਿ, ਤੁੰਗੀ, ਪੱਖ ਜਨਮਾ, ਸਮੁੰਦ੍ਰ ਨਵਨੀਤ, ਪੀਯੂਖ ਮਹਾ, ਸ਼ੀਤਮਰੀਚਿ, ਤ੍ਰਿਨੇਤ੍ਰ ਚੂੜਾਮਣਿ, ਸੁਧਾਂਗ, ਪਰਿਗਜਾ, ਤੁੰਗੀ ਪਤਿ, ਪਰ ਵੱਧਿ, ਕਲੇਦੁ, ਜਯੰਤ, ਤਪਸ, ਖਚਮਸ, ਵਿਕਸ, ਦਸ਼ਵਾਜੀ, ਸ੍ਵੇਤ, ਬਾਜੀ, ਅਮ੍ਰਿਤਸੂ, ਕੌਮੁਦੀ ਪਤਿ, ਕਮੁਦਨੀ ਪਤਿ, ਦਖੁਜਜਾ ਪਤਿ, ਕਲਾ ਮ੍ਰਿਤ, ਸ਼ਸਭ੍ਰਿਤ, ਚਣਭ੍ਰਿਤ, ਛਰਯਾਂਭ੍ਰਿਤ, ਨਿਸ਼ਾਰਤਨ, ਨਿਸ਼ਾਕਰ, ਰਜਨੀ ਕਰਿ, ਛਪਾਕਰ, ਅੰਮ੍ਰਿਤ, ਸ੍ਵੇਤ ਦਜੁਤਿ, ਸ਼ਸ਼ਿ, ਸ਼ਸ਼ਲਾਛਨ, ਮ੍ਰਿਗ ਲਾਂਛਨ, ਇਹ ਇਕ ਸੋ ਨਾਮ ਚੰਦ੍ਰਮਾਂ ਦਾ ਸੰਸਕ੍ਰਿਤ ਕੋਸ਼ਾਂ ਵਿਚ ਮਿਲਦਾ ਹੈ ਇਨ੍ਹਾਂ ਤੋਂ ਬਿਨਾਂ ਹੋਰ ਜੋ ਵਿਦ੍ਵਾਨਾਂ ਦੇ ਸੰਕੇਤ ਹਨ, ਉਹਨਾਂ ਨੂੰ ਸਤਿਗੁਰੂ ਜੀ ਆਪੇ ਹੀ ਇਸ ਬਾਣੀ ਵਿਚ ਪ੍ਰਗਟ ਕਰਦੇ ਹਨ।

## ਗੋ ਮਰੀਚਿ ਕਿਰਨੰ ਛਟਾ ਧਰ ਧਰ ਕਹਿ ਮਨ ਮਾਹਿ॥
## ਚਰ ਪਦ ਬਹੁਰ ਬਖਾਨੀਐ ਨਾਮ ਬਾਨ ਹੁਇ ਜਾਹਿ॥ ੧੫ ॥ ੮੯ ॥

ਪਦ ਅਰਥ - ਗੋ, ਮਰੀਚ ਤੇ ਕਿਰਨੰ, ਚੰਦ੍ਰਮਾਂ ਦੀਆਂ ਰਿਸ਼ਮਾਂ ਦੇ ਨਾਮ ਹਨ। ਛਟਾ=ਚਮਕ, ਪ੍ਰਕਾਸ਼, ਚਾਂਦਨੀ। ਗੋਧਰ, ਮਰੀਚ ਧਰ, ਕਿਰਨੰ ਧਰ, ਛਟਾ ਧਰ ਇਹ ਚਾਰ ਨਾਮ ਚੰਦ੍ਰਮਾਂ ਦੇ ਹਨ।

ਗੋ, ਮਰੀਚ, ਕਿਰਣ, ਛਟਾ ਇਨ੍ਹਾਂ ਚੋਹਾਂ ਵਿਚੋਂ ਕੋਈ ਇਕ ਪਦ ਪਹਿਲੇ ਕਹਿ ਕੇ, ਮਗਰੋਂ ਦੋ ਵਾਰੀ ਧਰ ਕਹਿ ਦਿਓ, ਫੇਰ ਚਰ ਪਦ ਉਚਾਰਨ ਕਰੋ, ਮਨ ਵਿਚ ਸਮਝ ਲਵੋ, ਇਹ ਤੀਰ ਦਾ ਨਾਮ ਹੋ ਜਾਏਗਾ॥ ੧੫ ॥ ੮੯ ॥

ਭਾਵਾਰਥ :- ਇਸ ਦੋਹਰੇ ਵਿਚਲੇ 'ਛਟਾ' ਤੋਂ ਅਗਲੇ ਧਰ ਦਾ ਚੋਹਾਂ ਨਾਲ ਜੋੜਨ ਤੋਂ ਚੰਦ੍ਰਮਾਂ ਦੇ ਨਾਮ ਸਿੱਧ ਹੁੰਦੇ ਹਨ, ਜੇਹਾ ਪਦ ਅਰਥ ਵਿਚ ਵਿਖਾ ਦਿੱਤਾ ਹੈ, ਅਗਲੇ ਧਰ ਦਾ ਅਰਥ ਧਾਰਨ ਵਾਲਾ ਤੇ ਚਰ ਦਾ ਅਰਥ ਵਿਚਰਨ ਵਾਲਾ ਜਾਂ ਗਮਨ ਕਰਨ ਵਾਲਾ ਹੈ,ਜਿਵੇਂ ਕਿਰਣਾਂ ਨੂੰ ਧਾਰਨ ਵਾਲਾ ਚੰਦ੍ਰਮਾਂ ਉਸਨੂੰ ਧਾਰਨ ਵਾਲਾ ਅਕਾਸ਼ ਉਸ ਵਿਚ ਫਿਰਨ ਵਾਲਾ ਤੀਰ ਹੈ। ਇਸ ਨੂੰ ਹੋਰ ਸਮਝਣ ਲਈ ਹੇਠਾਂ ਵੇਖੋ:-

ਗੋਧਰ=ਚੰਦ੍ਰਮਾ। ਛਟਾਧਰ=ਚੰਦ੍ਰਮਾ। ਮਰੀਚ ਧਰ ਧਰ=ਅਕਾਸ਼। ਮਰੀਚ ਧਰ ਧਰ ਚਰ=ਤੀਰ।

## ਰਜਨੀਸਰ ਦਿਨਹਾ ਉਚਰਿ ਧਰ ਧਰ ਪਦ ਕਹਿ ਅੰਤ॥
## ਨਾਮ ਸਕਲ ਸ੍ਰੀ ਬਾਨ ਕੇ ਨਿਕਰਤ ਜਾਹਿ ਅਨੰਤ॥ ੧੬ ॥ ੯੦ ॥

ਪਦ ਅਰਥ - ਰਜਨੀਸਰ=(ਰਜਨੀ=ਰਾਤਈਸ਼ਰ) ਰਾਤ ਦਾ ਸਵਾਮੀ, ਚੰਦ੍ਰਮਾ। ਦਿਨਹਾ=(ਦਿਨਹਾ=ਨਾਸ ਕਰਨ ਵਾਲਾ) ਦਿਨ ਦਾ ਨਾਸ ਕਰਨ ਵਾਲਾ, ਚੰਦ੍ਰਮਾ।

ਪਹਿਲਾਂ 'ਰਜਨੀਸਰ' ਜਾਂ 'ਦਿਨਹਾ' ਕਹਿ ਦਿਓ, ਮਗਰੋਂ 'ਧਰ ਧਰ' ਪਦ ਆਖੋ। ਇਸ ਤਰ੍ਹਾਂ ਬਹੁਤ ਸਾਰੇ ਤੀਰ ਦੇ ਨਾਮ ਨਿਕਲ ਸਕਦੇ ਹਨ। ਜਿਵੇਂ:- ਰਜਨੀਸਰ ਧਰ=ਚੰਦ੍ਰਮਾਂ ਨੂੰ ਧਾਰਨ ਵਾਲਾ-

************************************************************
ਅਕਾਸ਼। ਰਜਨੀਸਰ ਧਰ ਧਰ=ਅਕਾਸ਼ ਵਿਚ ਫਿਰਨ ਵਾਲਾ ਤੀਰ॥੧੬॥੯੦॥

**ਰਾਤ੍ਰ ਨਿਸਾ ਦਿਨ ਘਾਤਿਨੀ ਚਰਧਰ ਸ਼ਬਦ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ॥੧੭॥੯੧॥**

ਪਦ ਅਰਥ - ਦਿਨ ਘਾਤਿਨੀ=ਦਿਨ ਦਾ ਨਾਸ ਕਰਨ ਵਾਲੀ, ਰਾਤ।

ਰਾਤ੍ਰਿ, ਨਿਸਾ, ਦਿਨ ਘਾਤਿਨੀ ਇਹ ਰਾਤ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਕਥਨ ਕਰਕੇ, ਮਗਰੋਂ ਚਰ ਅਤੇ ਦੋ ਵਾਰ ਧਰ ਸ਼ਬਦ ਆਖੋ। ਇਸ ਤਰ੍ਹਾਂ ਹੇ ਚਤਰ ਪੁਰਸ਼ੋ ! ਤੀਰ ਦੇ ਬਹੁਤ ਸਾਰੇ ਨਾਮ ਕਹੇ ਜਾ ਸਕਦੇ ਹਨ, ਜਿਵੇਂ :

ਰਾਤਿ ਚਰ, ਨਿਸਾ ਚਰ, ਦਿਨ ਘਾਤਿਨੀ ਚਰ, =ਰਾਤ ਨੂੰ ਫਿਰਨ ਵਾਲਾ ਚੰਦ੍ਰਮਾ। ਨਿਸਾਚਰ ਧਰ, ਰਾਤ੍ਰਿਚਰ ਧਰ, ਦਿਨ ਘਾਤਿਨੀਚਰ ਧਰ=ਚੰਦ੍ਰਮਾਂ ਨੂੰ ਧਾਰਨ ਵਾਲਾ ਅਕਾਸ਼। ਰਾਤ੍ਰਿਚਰਧਰ ਧਰ, ਨਿਸਾਚਰਧਰ ਧਰ, ਦਿਨ ਘਾਤਿਨੀਚਰਧਰ ਧਰ=ਅਕਾਸ਼ ਵਿਚ ਵਿਚਰਨ ਵਾਲਾ ਤੀਰ॥੧੭॥੯੧॥

**ਸਸਿ ਉਪਰਾਜਨਿ ਰਵਿ ਹਰਨ ਚਰ ਕੋ ਲੈ ਕੈ ਨਾਮ॥**
**ਧਰ ਕਹਿ ਨਾਮ ਏ ਬਾਨ ਕੇ ਜਪੋ ਆਠਹੂੰ ਜਾਮ॥੧੮॥੯੨॥**

ਪਦ ਅਰਥ - ਉਪਰਾਜਨਿ=ਪੈਦਾ ਕਰਨ ਵਾਲੀ। ਹਰਨ=ਨਾਸ ਕਰਨ ਵਾਲੀ। ਜਾਮ=ਪਹਿਰ।

ਸਸਿ ਉਪਰਾਜਨਿ, ਰਵਿ ਹਰਨ, ਇਨ੍ਹਾਂ ਦੋਹਾਂ ਵਿਚੋਂ ਕੋਈ ਇਕ ਨਾਮ ਪਹਿਲੇ ਲੈਕੇ, ਮਗਰੋਂ ਚਰ ਅਤੇ ਦੋ ਵਾਰ ਧਰ ਕਹਿ ਦਿਓ ਏਹ ਤੀਰ ਦਾ ਨਾਮ ਹੋ ਜਾਏਗਾ॥੧੮॥੯੨॥

ਉਦਾਹਰਣ :- ਸਸਿ ਉਪਰਾਜਨਿ=ਚੰਦ੍ਰਮਾਂ ਨੂੰ ਪੈਦਾ ਕਰਨ ਵਾਲੀ ਰਾਤ। ਰਵਿ ਹਰਨਿ=ਸੂਰਜ ਨੂੰ ਨਾਸ ਕਰਨ ਵਾਲੀ ਰਾਤ। ਸਸਿ ਉਪਰਾਜਨਿ ਚਰ, ਰਵਿ ਹਰਨਿ ਚਰ=ਰਾਤ ਵਿਚ ਫਿਰਨ ਵਾਲਾ ਚੰਦ੍ਰਮਾ।

**ਰੈਨਿ ਅੰਧਪਤਿ ਮਹਾਂ ਨਿਸਿ ਨਿਸਿ ਈਸ਼ਰ ਨਿਸਿ ਰਾਜ॥**
**ਚੰਦ੍ਰਬਾਨ ਚੰਦ੍ਰਹਿ ਧਰਜੋ ਚਿਤ੍ਰਨ ਕੇ ਬਧ ਕਾਜ॥੧੯॥੯੩॥**

ਰੈਨਅੰਧ ਪਤਿ, ਮਹਾਂਨਿਸਿ ਪਤਿ, ਨਿਸ ਈਸਰ, ਨਿਸਰਾਜ, ਇਨ੍ਹਾਂ ਵਿਚੋਂ ਕਿਸੇ ਇਕ ਨਾਮ ਦੇ ਮਗਰੋਂ ਬਾਨ ਪਦ ਕਹਿ ਦਿੱਤਾ ਜਾਏ, ਤਾਂ ਉਹ ਚੰਦ੍ਰ ਬਾਨ ਦਾ ਨਾਮ ਹੋ ਜਾਏਗਾ, ਜੋ ਚਿੱਤ੍ਰਿਆਂ ਨੂੰ ਮਾਰਨ ਦੇ ਕੰਮ ਆਉਂਦਾ ਹੈ॥੧੯॥੯੩॥

ਭਾਵਾਰਥ :- ਅੱਧੇ ਚੰਦੇ ਦੇ ਅਕਾਰ ਦਾ ਇਕ ਦੋਸ਼ਾਖਾਂ ਵਾਲਾ ਤੀਰ ਹੁੰਦਾ ਹੈ, ਜਿਸਨੂੰ ਸ਼ਿਕਾਰੀ ਲੋਕ ਚਿੱਤਰੇ ਦੇ ਸ਼ਿਕਾਰ ਵਾਸਤੇ ਵਰਤਦੇ ਹਨ। ਕਿਉਂਕਿ ਉਸਦਾ ਪ੍ਰਸਿੱਧ ਨਾਮ ਚੰਦ੍ਰ ਬਾਨ ਹੈ,ਇਸ ਲਈ ਚੰਦ੍ਰ ਨੂੰ ਸੰਕੇਤ ਕਰਾਉਣ ਵਾਲੇ ਨਾਮਾਂ ਤੋਂ ਮਗਰੋਂ ਬਾਨ ਪਦ ਕਹਿ ਦਿੱਤਾ ਜਾਏ,ਤਾਂ ਚੰਦ੍ਰ ਬਾਨ ਤੀਰ ਦਾ ਨਾਮ ਹੋ ਜਾਂਦਾ ਹੈ

**ਸਭ ਕਿਰਨਨ ਕੇ ਨਾਮ ਕਹਿ ਧਰ ਪਦ ਬਹੁਰ ਉਚਾਰ॥**
**ਪੁਨਿ ਧਰ ਕਹੁ ਸਭ ਬਾਨ ਕੇ ਜਾਨੁ ਨਾਮ ਨਿਰਧਾਰ॥੨੦॥੯੪॥**

ਕਿਰਨਾਂ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਪਹਿਲੇ ਕਹਿਕੇ, ਮਗਰੋਂ ਧਰ ਪਦ ਆਖੋ। ਫਿਰ ਧਰ ਪਦ ਕਹਿਕੇ ਚਰ ਪਦ ਆਖੋ, ਇਉਂ ਬ੍ਹਹੁਤ ਸਾਰੇ ਬਾਨ ਦੇ ਨਾਮ ਹੋ ਜਾਣਗੇ ਨਿਸਚੇ ਜਾਣੋ॥੨੦॥੯੪॥

ਭਾਵਾਰਥ :- ਦੋਹਰਾਂ ੮੮ ਵਿਚ ਜੋ ਕਿਹਾ ਹੈ, ਉਸੇ ਨੂੰ ਦੁਬਾਰਾ, ਦੂਜੀ ਰੀਤੀ ਨਾਲ ਪ੍ਰਗਟ ਕਰਦੇ ਹਨ, ਕਿ-ਗੋ, ਮਰੀਚੀ, ਅੰਸ਼ੁ, ਕਿਰਨ, ਕਰ, ਦੀਧਿਤਿ, ਮਯੂਖ ਤੇ ਰਿਸ਼ਮ। ਇਹ ਅੱਠ ਨਾਮ ਕਿਰਣ ਦੇ ਹਨ, ਇਨ੍ਹਾਂ ਵਿਚੋਂ ਕੋਈ ਇਕ ਕਹਿਕੇ ਮਗਰੋਂ ਦੋ ਵਾਰੀ ਧਰ ਤੇ ਇਕ ਵਾਰ ਚਰ ਪਦ ਕਥਨ ਕਰੋ, ਤਾਂ ਤੀਰ ਦਾ ਨਾਮ ਹੋ ਜਾਏਗਾ। ਜਿਵੇਂ :-

ਗੋਧਰ, ਮਰੀਚੀਧਰ=ਕਿਰਣਾਂ ਨੂੰ ਧਾਰਨ ਵਾਲਾ-ਚੰਦ੍ਰਮਾ। ਮਰੀਚੀ ਧਰ ਧਰ ਚਰ, ਗੋਧਰ ਧਰ ਚਰ=ਅਕਾਸ਼ ਵਿਚ ਵਿਚਰਨ ਵਾਲਾ-ਤੀਰ। ਇਸੇ ਤਰ੍ਹਾਂ ਹੀ ਸਾਰੇ ਨਾਮ ਸਮਝ ਲੈਣੇ ਚਾਹੀਦੇ ਹਨ।

**ਸਭ ਸਮੁੰਦ੍ਰ ਕੇ ਨਾਮ ਲੈ ਅੰਤ ਸ਼ਬਦ ਸੁਤ ਦੇਹੁ॥**
**ਪੁਨ ਧਰ ਸ਼ਬਦ ਉਚਾਰੀਐ ਨਾਮ ਬਾਨ ਲਖਿ ਲੇਹੁ॥੨੧॥੯੫॥**

ਸਾਰੇ ਸਮੁੰਦਰ ਦੇ ਨਾਮਾਂ ਵਿਚੋਂ ਕੋਈ ਇਕ ਨਾਮ ਲੈ ਕੇ, ਮਗਰੋਂ ਸੁਤ ਪਦ ਕਹਿ ਦੇਵੇ। ਫੇਰ ਦੋ ਵਾਰੀ ਧਰ ਸ਼ਬਦ ਕਥਨ ਕਰੀਏ, ਤਾਂ ਤੀਰ ਦਾ ਨਾਮ ਜਾਣ ਲਵੋ॥੨੧॥੯੫॥

ਭਾਵਾਰਥ :- ਪਾਰਾਵਾਰ,ਸਰਿਤਪਤਿ, ਉਦਧਿ, ਸਿੰਧੁ, ਅਰਣਵ, ਜਲਨਿਧਿ, ਨਦੀਕਾਂਤ, ਮਕਰਾਲਯ, ਨੀਰਧਿ, ਅੰਬੁਧਿ, ਪਾਥੋਧਿ, ਨਿਧਿ, ਇੰਦੁ ਜਨਕ, ਤਿਮਿਕੋਸ਼, ਖੀਰਾਬਧਿ, ਮਿਤਦ੍ਰੂ, ਵਾਹਿਨੀਪਤਿ, ਗੰਗਾਧਰ, ਦਾਰਦ, ਤਿਮਿ, ਮਹਾਸ਼ਯ, ਬਾਰਿਰਾਸ਼ਿ, ਸ਼ੈਲਸ਼ਿਵਿਰ, ਮਹੀ ਪ੍ਰਾਚੀਰ, ਪਯੋਧਿ, ਨਿਤਯ, ਆਦਿ ਸਮੁੰਦਰ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਨਾਮ ਪਹਿਲੇ ਕਹਿਣ ਮਗਰੋਂ ਸੁਤ ਤੇ ਦੋ ਵਾਰੀ ਧਰ ਪਦ ਲਾਉਣ ਤੋਂ ਤੀਰ ਦਾ ਨਾਮ ਹੋ ਜਾਂਦਾ ਹੈ। ਉਦਾਹਰਣ ਵਜੋ :-

ਪਾਥੋਧਿ ਸੁਤ=(ਸਮੁੰਦਰ ਦਾ ਪੁੱਤਰ) ਚੰਦ੍ਰਮਾ। ਪਾਥੋਧਿ ਸੁਤ ਧਰ=(ਚੰਦ੍ਰਮਾ ਨੂੰ ਧਾਰਨ ਵਾਲਾ) ਅਕਾਸ਼। ਪਾਥੋਧ ਸੁਤ ਧਰ ਧਰ=ਅਕਾਸ਼ ਜਿਸਦਾ ਆਸਰਾ ਹੈ=ਤੀਰ

**ਜਲ ਪਤਿ ਜਲਾਲੈ ਨਦੀ ਪਤਿ ਕਹਿ ਸੁਤ ਪਦ ਕੋ ਦੇਹੁ॥**
**ਪੁਨਿੰਧਰ ਸ਼ਬਦ ਬਖਾਨੀਐ ਨਾਮ ਬਾਨ ਲਖਿ ਲੇਹੁ॥੨੨॥੯੬॥**

ਪਦ ਅਰਥ - ਜਲਪਤਿ=ਜਲ ਦਾ ਸਵਾਮੀ, ਸਮੁੰਦਰ। ਜਲਾਲੈ=ਜਲ ਆਲਯ, ਜਲ ਦਾ ਘਰ, ਸਮੁੰਦਰ। ਨਦੀ ਪਤਿ=ਨਦੀ ਦਾ ਪਤੀ, ਸਮੁੰਦਰ।

ਜਲਪਤੀ, ਜਲਾਲੇ, ਨਦੀ ਪਤੀ ਆਦਿ ਇਹ ਸਾਰੇ ਸਮੁੰਦਰ ਦੇ ਨਾਂ ਹਨ, ਇਨ੍ਹਾਂ ਵਿਚੋਂ ਕਿਸੇ

**********************************************************************

ਇਕ ਦੇ ਪਿਛੇ ਸੁਤ ਪਦ ਲਾ ਦਿੱਤਾ ਜਾਵੇ ਅਤੇ ਬਾਅਦ ਵਿਚ ਦੋ ਵਾਰ ਧਰ ਪਦ ਕਹਿ ਦਿੱਤਾ ਜਾਵੇ ਤਾਂ ਇਹ ਨਾਂ ਤੀਰ ਦਾ ਹੋ ਜਾਂਦਾ ਹੈ॥ ੨੨ ॥ ੯੬॥

**ਨੀਰਾਲੈ ਸਰਤਾਧਿ ਪਤਿ ਕਹਿ ਸੁਤ ਪਦ ਕੋ ਦੇਹੁ॥**
**ਪੁਨਿ ਧਰ ਸ਼ਬਦ ਬਖਾਨੀਐ ਨਾਮ ਬਾਨ ਲਖਿ ਲੇਹੁ॥ ੨੩ ॥ ੯੭॥**

ਪਦ ਅਰਥ - ਨੀਰਾਲੈ=ਨੀਰ ਆਲ, ਨੀਰ ਦਾ ਘਰ, ਸਮੁੰਦਰ। ਸਰਤਾਧਿ ਪਤਿ=ਸਰਿਤ ਅਧਿਪਤੀ, ਨਦੀਆਂ ਦਾ ਮਾਲਕ, ਸਮੁੰਦਰ। ਸੁਤ=ਪੁੱਤਰ।

ਨੀਰਾਲੈ, ਸਰਤਾਧਿਪਤੀ ਇਹ ਦੋਵੇਂ ਸਮੁੰਦਰ ਦੇ ਨਾਂ ਹਨ, ਇਨ੍ਹਾਂ ਵਿਚੋਂ ਜੇ ਕਿਸੇ ਦੇ ਪਿੱਛੇ ਸੁਤ ਪਦ ਲਾ ਦਿੱਤਾ ਜਾਵੇ ਅਤੇ ਬਾਅਦ ਵਿਚ ਦੋ ਵਾਰ ਧਰ ਪਦ ਜੋੜ ਦਿੱਤਾ ਜਾਵੇ ਤਾਂ ਇਹ ਨਾਂ 'ਤੀਰ' ਦਾ ਹੋ ਜਾਂਦਾ ਹੈ। ਜਿਵੇਂ :- ਸਰਤਾਧਿਪਤੀ ਸੁਤ ਧਰ ਧਰ॥ ੨੩ ॥ ੯੭॥

**ਸਭੈ ਝਖਨ ਕੇ ਨਾਮ ਲੈ ਬਿਰੀਆਂ ਕਹਿ ਲੈ ਏਕ॥**
**ਸੁਤਧਰ ਕਹੁ ਸਭ ਨਾਮ ਸਰ ਨਿਕਸਤ ਜਾਹਿ ਅਨੇਕ॥ ੨੪ ॥ ੯੮॥**

ਪਦ ਅਰਥ - ਝਖਨ=ਝਖ ਮੱਛੀ। ਬਿਰੀਆਂ=ਸੁਖਦਾਈ। ਝਖਨ ਬਿਰੀਆਂ=ਮੱਛੀਆਂ ਨੂੰ ਸੁੱਖ ਦੇਣ ਵਾਲਾ, ਸਮੁੰਦਰ। ਸਰ=ਤੀਰ।

ਮੱਛੀਆਂ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਲੈ ਕੇ, ਮਗਰੋਂ ਇਕ ਵਾਰ ਬਿਰੀਆਂ ਕਹਿ ਦਿਓ। ਫਿਰ 'ਸੁਤ' ਪਦ ਕਹਿਕੇ ਦੋ ਵਾਰ 'ਧਰ' ਪਦ ਆਖੋ, ਇਸ ਤਰ੍ਹਾਂ ਨਾਲ ਤੀਰ ਦੇ ਅਨੇਕਾਂ ਨਾਮ ਬਣ ਜਾਣਗੇ॥ ੨੪ ॥ ੯੮॥

ਭਾਵਾਰਥ :- ਝਖ, ਝਖੀ, ਮੱਛ, ਮੱਛਲੀ, ਮੀਨ, ਮਤਸ, ਮਤਸਯ, ਜਲ-ਤੋਰੀ ਆਦਿਕ ਮੱਛੀ ਦੇ ਨਾਮ ਹਨ। ਇਨ੍ਹਾਂ ਨਾਮਾਂ ਵਿਚੋਂ ਕੋਈ ਇਕ ਕਹਿ ਦਿੱਤਾ ਜਾਏ, ਤੇ ਮਗਰੋਂ ਬਿਰੀਆਂ ਪਦ ਕਹਿ ਦਿਓ। ਫਾਰਸੀ ਵਿਚ 'ਬਰੀਨ' ਪਦ ਦਾ ਅਰਥ ਸੁਖਦਾਈ ਹੈ, ਇਸ ਝਖ ਬਿਰੀਆਂ ਦਾ ਅਰਥ 'ਮੱਛੀ ਨੂੰ ਸੁਖ ਦੇਣ ਵਾਲਾ' ਸਮੁੰਦਰ ਹੋ ਜਾਏਗਾ।

**ਸਭ ਜਲਜੀਵਨਿ ਨਾਮ ਲੈ ਆਸ੍ਰੈ ਬਹੁਰਿ ਬਖਾਨ॥**
**ਸੁਤ ਧਰ ਬਹੁਰ ਬਖਾਨੀਐ ਨਾਮ ਬਾਨ ਸਭ ਜਾਨ॥ ੨੫ ॥ ੯੯॥**

ਸਾਰੇ ਜਲ ਵਿਚ ਰਹਿਣ ਵਾਲੇ ਜੀਵਾਂ ਦੇ ਨਾਮਾਂ ਵਿਚੋਂ ਕਿਸੇ ਇਕ ਦਾ ਨਾਮ ਲੈ ਕੇ ਮਗਰੋਂ ਆਸਰਾ ਪਦ ਕਥਨ ਕਰੋ। ਮਗਰੋਂ ਇਕ ਵਾਰ 'ਸੁਤ' ਤੇ ਦੋ ਵਾਰ 'ਧਰ' ਪਦ ਕਥਨ ਕਰੀਏ, ਤਾਂ ਤੀਰ ਦਾ ਨਾਮ ਹੋ ਜਾਂਦਾ ਹੈ॥ ੨੫ ॥ ੯੯॥

ਭਾਵਾਰਥ :- ਜਲ ਵਿਚ ਰਹਿਣ ਵਾਲਾ 'ਸੰਸਾਰ' ਹੈ, ਇਸ ਨਾਲ ਆਸਰਾ ਜੋੜ ਦੇਈਏ, ਤਾਂ ਸੰਸਾਰ ਆਸਰਾ 'ਸਮੁੰਦਰ' ਦਾ ਨਾਂ ਹੋ ਜਾਂਦਾ ਹੈ।

**ਧਰੀ ਨਗਨ ਕੇ ਨਾਮ ਕਹਿ ਧਰਸੁਤ ਪੁਨਿ ਪਦ ਦੇਹੁ॥**
**ਪਨਿ ਧਰ ਸ਼ਬਦ ਬਖਾਨੀਐ ਨਾਮ ਬਾਨ ਲਖਿ ਲੇਹੁ॥ ੨੬॥ ੧੦੦॥**

ਪਦ ਅਰਥ - ਧਰੀ=ਪਹਾੜ। ਨਗਨ=ਪਹਾੜ।

ਧਰੀ, ਨਗ ਆਦਿਕ ਪਹਾੜ ਦੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਫੇਰ 'ਧਰ' ਤੇ ਸੁਤ ਪਦ ਕਹਿ ਦਿਓ। ਫੇਰ ਦੋ ਵਾਰ 'ਧਰ' ਪਦ ਆਖੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੨੬॥ ੧੦੦॥

ਉਦਾਹਰਣ - ਧਰੀ ਜਾਂ ਨਗ=ਪਹਾੜ। ਨਗਧਰ, ਧਰੀ ਧਰ=ਪਹਾੜਾਂ ਨੂੰ ਧਾਰਨ ਵਾਲਾ ਸਮੁੰਦਰ। ਧਰੀ ਧਰ ਸੁਤ=ਸਮੁੰਦਰ ਦਾ ਪੁੱਤਰ, ਚੰਦ੍ਰਮਾਂ। ਧਰੀ ਧਰ ਸੁਤ, ਧਰ=ਚੰਦ੍ਰਮਾਂ ਨੂੰ ਧਾਰਨ ਵਾਲਾ ਅਕਾਸ਼। ਧਰੀ ਧਰ ਸੁਤ ਧਰ ਧਰ=ਆਕਾਸ਼ ਵਿਚ ਵਿਚਰਨ ਵਾਲਾ ਤੀਰ।

**ਬ੍ਰਾਸਵ ਕਹਿ ਅਰਿ ਉਚਰੀਐ ਧਰ ਸੁਤ ਧਰ ਪੁਨਿ ਭਾਖੁ॥**
**ਨਾਮ ਸਕਲ ਸ੍ਰੀ ਬਾਨ ਕੇ ਜਾਨ ਜੀਅ ਮੈ ਰਾਖੁ॥ ੨੭॥ ੧੦੧॥**

ਬਾਸਵ ਇੰਦਰ ਜਿਸ ਦਾ ਵੈਰੀ ਹੈ, ਉਸ ਮੈਨਾਕ ਪਰਬਤ ਦਾ ਨਾਮ ਪਹਿਲੇ ਕਥਨ ਕਰੀਏ, ਫੇਰ 'ਧਰ' ਤੇ ਸੁਤ ਪਦ ਕਹਿਕੇ ਮਗਰੋਂ ਦੋ ਵਾਰ ਧਰ ਕਹਿ ਦੇਈਏ। ਇਹ ਸਾਰੇ ਨਾਮ ਤੀਰ ਦੇ ਹੋ ਜਾਣਗੇ, ਦਿਲ ਵਿਚ ਚੇਤੇ ਰੱਖੋ॥ ੨੭॥ ੧੦੧॥

ਭਾਵਾਰਥ :- ਪਹਿਲਾਂ ਪਹਾੜਾਂ ਨੂੰ ਖੰਭ ਹੁੰਦੇ ਸਨ, ਜਿਥੇ ਪੁਰਸ਼ਾਂ ਨੇ ਕੋਈ ਬਸਤੀ ਵਸਾਉਣੀ, ਪਹਾੜਾਂ ਨੇ ਉੱਡ ਕੇ ਉਥੇ ਜਾ ਬੈਠਣਾ, ਅਤੇ ਸਭ ਨੂੰ ਹੇਠਾਂ ਦੱਬਕੇ ਮਾਰ ਸੁੱਟਣਾ। ਇਸ ਲਈ ਇੰਦਰ ਨੂੰ ਹੁਕਮ ਹੋਇਆ ਕਿ ਤੂੰ ਇਨ੍ਹਾਂ ਦੇ ਖੰਭ ਤੋੜ ਦੇਹੁ, ਇੰਦਰ ਨੇ ਹੁਕਮ ਸੁਣਦੇ ਹੀ ਬੱਜਰ ਨਾਲ ਪਹਾੜਾਂ ਦੇ ਖੰਭ ਕੱਟਣੇ ਸ਼ੁਰੂ ਕਰ ਦਿੱਤੇ। ਤਦੋਂ ਮੈਨਾਕ ਪਰਬਤ ਭੱਜਕੇ ਸਮੁੰਦਰ ਵਿਚ ਜਾ ਲੁਕਿਆ, ਤਦ ਤੋਂ 'ਨਗ ਰਿਪੁ' ਇੰਦਰ ਦਾ ਨਾਮ ਪੈ ਗਿਆ ਹੈ, ਅਤੇ 'ਬਾਸਵ ਅਰਿ' ਪਹਾੜਾਂ ਦਾ ਨਾਮ ਹੋ ਗਿਆ ਹੈ।

ਉਦਾਹਰਣ - ਪਿਛਲਾ ਸੌਵਾਂ ਦੋਹਰਾ ਹੀ ਵੇਖੋ, ਇਸ ਵਿਚ ਕੇਵਲ 'ਧਰੀ' ਦੀ ਥਾਂ ਤੇ 'ਬਾਸਵ ਅਰਿ' ਹੀ ਕਿਹਾ ਹੈ, ਹੋਰ ਸਭ ਉਸੇ ਤਰ੍ਹਾਂ ਹੀ ਹੈ।

**ਪੁਹਪ ਧਨੁਖ ਕੇ ਨਾਮ ਕਹਿ ਆਯੁਧ ਬਹੁਰ ਉਚਾਰ॥**
**ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਚਲੈ ਅਪਾਰ॥ ੨੮॥ ੧੦੨॥**

ਪਹਿਲਾਂ ਫੁੱਲਾਂ ਦੇ ਧਨੁੱਖ ਵਾਲੇ ਕਾਮਦੇਵ ਦੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਦਿਓ ਫੇਰ 'ਆਯੁਧ' ਪਦ ਉਚਾਰੋ ! ਇਸ ਤਰ੍ਹਾਂ ਬਹੁਤ ਸਾਰੇ ਨਾਮ ਤੀਰ ਦੇ ਬਣ ਸਕਣਗੇ॥ ੨੮॥ ੧੦੨॥

ਭਾਵਾਰਥ :- ਕਾਮਦੇਵ ਦਾ ਧਨੁਖ ਫੁੱਲਾਂ ਦਾ ਹੈ, ਇਸ ਲਈ ਪਹਿਲੇ ਕਾਮ ਦੇਵ ਦਾ ਨਾਮ ਕਹਿਕੇ ਮਗਰੋਂ ਆਯੁਧ ਲਾਓ, ਤਾਂ 'ਕਾਮ ਆਯੁਧ' ਨਾਮ ਤੀਰ ਦਾ ਹੋ ਜਾਏਗਾ, ਕਿਉਂਕਿ ਕਾਮਦੇਵ

************************************************************************
ਦਾ ਸ਼ਸਤਰ 'ਤੀਰ' ਹੈ। ਕਾਮਦੇਵ ਦੇ ਉੱਘੇ ਨਾਂ ਇਹ ਹਨ:-

ਕਾਮ, ਮਦਨ, ਮਨਮਥ, ਮਾਰ, ਪ੍ਰਦੁਮਨ, ਮੀਨ ਕੇਤੂ, ਮੀਨ ਕੇਤੁਨ, ਕੰਦਰਪ, ਦਰਪਕ, ਅਨੰਗ, ਪੰਚਸਰ, ਸਮਰ, ਸੰਬਰਾਰਿ, ਸ਼ਿਵਰਿਪੁ, ਮਨਸਿਜ, ਕੁਸਮੇਸੁ, ਅਨਨਜਜ, ਪੁਸ਼ਪ ਧਨ੍ਵਾ, ਰਤਿਪਤਿ, ਮਕਰ ਧ੍ਵਜ, ਆਤਮ ਭੂ, ਬ੍ਰਹਮਸੂ, ਵਿਸ਼੍ਵ ਕੇਤੂ ਆਦਿ।

**ਸਕਲ ਮੀਨ ਕੇ ਨਾਮ ਕਹਿ ਕੇਤੁਵਾਯੁਧ ਕਹਿ ਅੰਤ॥**
**ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਜਾਹਿ ਅਨੰਤ॥ ੨੯ ॥ ੧੦੩ ॥**

ਪਦ ਅਰਥ - ਮੀਨ=ਮੱਛੀ। ਕੇਤਵਾਯੁੱਧ=ਜਿਸ ਦੀ ਧੁੱਜਾ ਤੇ ਮੱਛੀ ਦਾ ਨਿਸ਼ਾਨ ਹੈ ਭਾਵ ਕਾਮਦੇਵ ਦਾ ਸ਼ਸਤਰ।

ਸਭ ਤੋਂ ਪਹਿਲਾਂ ਮੀਨ ਦੇ ਨਾਮ ਨੂੰ ਆਖੋ, ਮਗਰੋਂ ਕੇਤਵਾਯੁੱਧ ਕਹਿ ਦਿਓ, ਮੀਨ ਕੇਤੁਵਾਯੁੱਧ ਨਾਮ ਤੀਰ ਦਾ ਹੈ, ਇਸ ਤਰ੍ਹਾਂ ਅਨੇਕਾਂ ਨਾਂ ਨਿਕਲ ਸਕਦੇ ਹਨ॥ ੨੯ ॥ ੧੦੩ ॥

**ਪੁਹਪ ਆਦਿ ਕਹਿ ਧਨੁਖ ਕਹਿ ਧਰ ਆਯੁੱਧਹਿ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਨਿਕਸਤ ਜਾਤ ਅਪ੍ਰਮਾਨ॥ ੩੦ ॥ ੧੦੪ ॥**

ਪਹਿਲੇ 'ਪੁਹਪ' ਆਖੋ, ਫੇਰ 'ਧਨੁਖ' ਕਹਿ ਦਿਓ, ਮਗਰੋਂ 'ਧਰ' ਤੇ 'ਆਯੁਧ' ਪਦ ਨੂੰ ਕਥਨ ਕਰੋ। 'ਪੁਹਪ ਧਨੁਖ ਧਰ ਆਯੁਧ' ਨਾਮ ਤੀਰ ਦਾ ਹੈ, ਇਸੇ ਤਰ੍ਹਾਂ ਬੇਅੰਤ ਨਾਮ ਬਣ ਸਕਦੇ ਹਨ॥ ੩੦ ॥ ੧੦੪ ॥

ਉਦਾਹਰਣ - ਪੁਹਪ ਧਨੁਖ ਧਰ=ਫੁੱਲਾਂ ਦੇ ਧਨੁਖ ਨੂੰ ਧਾਰਨ ਵਾਲਾ, ਕਾਮਦੇਵ। ਪੁਹਪ ਧਨੁਖ ਧਰ ਆਯੁਧ=ਕਾਮਦੇਵ ਦਾ ਸ਼ਸਤਰ, ਤੀਰ।

**ਆਦਿ ਭ੍ਰਮਰ ਕਹਿ ਪਨਚ ਕਹਿ ਧਰ ਧਰ ਸ਼ਬਦ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਜਾਨਹੁ ਗੁਨਨ ਨਿਧਾਨ॥ ੩੧ ॥ ੧੦੫ ॥**

ਪਦ ਅਰਥ - ਭ੍ਰਮਰ=ਭੌਰਾ। ਪਨਚ=ਚਿੱਲਾ, ਧਨੁਖ ਦੀ ਰੱਸੀ।

ਪਹਿਲੇ 'ਭ੍ਰਮਰ' ਪਦ ਆਖੋ, ਫੇਰ 'ਪਨਚ' ਕਹਿ ਦਿਓ, ਮਗਰੋਂ ਦੋ ਵਾਰ 'ਧਰ ਪਦ ਕਥਨ ਕਰੋ। 'ਭ੍ਰਮ ਪਨਚ ਧਰ ਧਰ' ਨਾਮ ਤੀਰ ਦਾ ਹੈ, ਸਾਰੇ ਗੁਣਾਂ ਦੇ ਨਿਧਾਨ ਪੁਰਸ਼ੋ ਜਾਣ ਲਵੋ॥ ੩੧ ॥ ੧੦੫ ॥

ਉਦਾਹਰਣ - ਭ੍ਰਮਰ ਪਨਚ=ਭੌਰਿਆਂ ਦੇ ਚਿੱਲੇ ਵਾਲਾ-ਪੁਹਪ ਧਨੁਖ। ਭ੍ਰਮਰ ਪਨਚ ਧਰ=ਪੁਹਪ ਧਨੁਖ ਨੂੰ ਧਾਰਨ ਵਾਲਾ-ਕਾਮਦੇਵ। ਭ੍ਰਮਰ ਪਨਚ ਧਰ ਧਰ=ਜੋ ਕਾਮਦੇਵ ਨੇ ਧਾਰਨ ਕੀਤਾ ਹੋਇਆ ਹੈ-ਤੀਰ। ਕਾਮਦੇਵ ਦਾ ਫੁੱਲਾਂ ਦਾ ਧਨੁੱਖ ਹੈ, ਭੌਰਿਆਂ ਦਾ ਚਿੱਲਾ ਹੈ ਅਤੇ ਮੋਹਨ ਅਦਿ ਪੰਜ ਤੀਰ ਉਸਦੇ ਸ਼ਸਤਰ ਹਨ।

**ਸਭ ਭਲਕਨ ਕੇ ਨਾਮ ਕਹਿ ਆਦਿ ਅੰਤ ਧਰ ਦੇਹੁ॥**

**************************************************

**ਨਾਮ ਸਕਲ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥ ੩੨॥ ੧੦੬॥**

ਪਦ ਅਰਥ - ਭਲਕਨ=ਤੀਰ ਦਾ ਮੁਖੀਆ, ਨੋਕ

ਪਹਿਲੇ ਭਲਕਨ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਕਹਿ ਕੇ, ਮਗਰੋਂ ਧਰ ਪਦ ਜੋੜ ਦਿਓ। ਇਸ ਤਰ੍ਹਾਂ ਬਹੁਤ ਸਾਰੇ ਨਾਮ ਬਾਣ ਦੇ ਬਣ ਸਕਦੇ ਹਨ। ਚਤੁਰੋ ! ਚਿੱਤ ਵਿਚ ਜਾਣ ਲਵੋ॥ ੩੨॥ ੧੦੬॥

ਭਾਵਾਰਥ :- ਭਲਕ ਨਾਮ ਤੀਰ ਦੀ ਮੁਖੀ ਦਾ ਹੈ, ਜਿਸਦੇ ਪ੍ਰਯਾਯ-ਮੁੱਖੀ, ਭੱਲ, ਫਲ, ਪਿਪਲਾ ਆਦਿ ਹਨ, ਉਨ੍ਹਾਂ ਦੇ ਅੰਤ ਧਰ ਲਾਉਣ ਨਾਲ ਤੀਰ ਦਾ ਨਾਮ ਹੋ ਜਾਂਦਾ ਹੈ, ਜਿਵੇਂ :-ਭਲਕਧਰ=ਤੀਰ।

**ਸੋਰਠਾ॥ ਜਿਹ ਧਰ ਪ੍ਰਿਥਮ ਬਖਾਨ ਤਿਹ ਸੁਤ ਬਹੁਰ ਬਖਾਨੀਐ॥**
**ਸਰ ਕੇ ਨਾਮ ਪ੍ਰਮਾਨ ਚਤੁਰ ਚਿਤ ਮੈ ਜਾਨੀਐ॥ ੩੩॥ ੧੦੭॥**

ਪਹਿਲੇ ਜਿਹ ਧਰ ਪਦ ਆਖੋ ਮਗਰੋਂ ਸੁਤ ਪਦ ਕਹਿ ਦਿਓ। ਇਸ ਤਰ੍ਹਾਂ ਨਾਲ ਬੇਅੰਤ ਨਾਮ ਸਰ ਤੀਰ ਦੇ ਹੋ ਸਕਦੇ ਹਨ, ਚਤੋਰ ! ਚਿਤ ਵਿਚ ਜਾਣ ਲਵੋ॥ ੩੩॥ ੧੦੭॥

ਭਾਵਾਰਥ :- ਜਿਹ ਨਾਮ ਚਿੱਲੇ ਦਾ ਹੈ, ਅਤੇ ਚਿੱਲੇ ਨੂੰ ਧਾਰਨ ਵਾਲੇ ਧਨੁੱਖ ਦਾ ਨਾਮ ਜਿਹ ਧਰ ਹੈ। ਧਨੁਖ ਤੋਂ ਤੀਰ ਚਲਦਾ ਹੈ। ਜਿਵੇਂ ਪਿਤਾ ਤੋਂ ਕੁਲ ਚਲਦੀ ਹੈ, ਤਾਂ ਕੁਲ ਨੂੰ ਚਲਾਉਣ ਵਾਲੇ ਦਾ ਨਾਮ ਪੁੱਤਰ ਹੈ, ਇਸੇ ਜੁਗਤੀ ਨੂੰ ਮੁਖ ਰੱਖਕੇ ਤੀਰ ਨੂੰ ਧਨੁਖ ਦਾ ਪੁੱਤਰ ਕਿਹਾ ਜਾਂਦਾ ਹੈ। ਇਸ ਕਰਕੇ ਜਿਹ ਧਰ ਸੁਤ=ਤੀਰ ਦਾ ਨਾਮ ਕਿਹਾ ਹੈ।

**ਦੋਹਰਾ॥ ਬਿਸ ਕੇ ਨਾਮ ਉਚਾਰਿਕੈ ਖ ਪਦ ਬਹੁਰ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ॥ ੩੪॥ ੧੦੮॥**

ਪਦ ਅਰਥ - ਬਿਸ=ਜ਼ਹਿਰ। ਖ=ਪਾਣ ਵਾਲਾ।

'ਬਿਸ' ਦੇ ਨਾਮਾਂ ਵਿਚੋਂ ਕੋਈ ਇਕ ਨਾਮ ਪਹਿਲੇ ਕਥਨ ਕਰਕੇ, ਮਗਰ 'ਖ' ਅਖਰ ਜੋੜ ਦਿਓ। ਇਉਂ ਬਹੁਤ ਸਾਰੇ ਤੀਰ ਦੇ ਨਾਮ ਬਣ ਜਾਂਦੇ ਹਨ, ਚਤਰ ਪੁਰਸ਼ੋ ! ਚਿੱਤ ਵਿਚ ਪਛਾਣ ਲਵੋ॥ ੩੪॥ ੧੦੮॥

ਭਾਵਾਰਥ :- ਬਿਸ ਦਾ ਅਰਥ ਜ਼ਹਿਰ ਹੈ, ਇਸਦੇ ਪ੍ਰਯਾਯ-ਗਰਲ, ਵਿਖ, ਆਦਿਕ ਹਨ, ਇਨ੍ਹਾਂ ਨਾਮਾਂ ਦੇ ਅੰਤ 'ਖ' ਜੋੜ ਦੇਈਏ ਤਾਂ 'ਬਿਸਖ' ਪਦ ਬਣ ਜਾਂਦਾ ਹੈ, ਅਤੇ ਬਿਸਖ ਤੀਰ ਦਾ ਨਾਮ ਹੈ।

**ਬਾ ਪਦ ਪ੍ਰਿਥਮ ਬਖਾਨ ਕੈ ਪੁਨਿ ਨਕਾਰ ਪਦ ਦੇਹੁ॥**
**ਨਾਮ ਸਕਲ ਸ੍ਰੀ ਬਾਨ ਕੇ ਜਾਨ ਚਤੁਰ ਚਿਤ ਲੇਹੁ॥ ੩੫॥ ੧੦੯॥**

ਪਹਿਲੇ 'ਬਾ' ਪਦ ਕਥਨ ਕਰੋ, ਫੇਰ 'ਨ' ਪਦ ਕਹਿ ਦਿਓ। ਤਾਂ 'ਬਾ-ਨ' ਨਾਮ ਤੀਰ ਦਾ ਹੋ ਜਾਏਗਾ, ਚਤਰੋ ! ਚਿਤ ਵਿਚ ਜਾਣ ਲਵੋ॥ ੩੫॥ ੧੦੯॥

**********************************************************************

**ਕਾਨੀ ਨਾਮ ਬਖਾਨ ਕੈ ਧਰ ਪਦ ਬਹੁਰ ਬਖਾਨ॥**
**ਹਿਰਦੇ ਸਮਝਹੁ ਚਤੁਰ ਤੁਮ ਸਕਲ ਨਾਮ ਏ ਬਾਨ॥ ੩੬ ॥ ੧੧੦ ॥**

ਪਹਿਲੇ 'ਕਾਨੀ' ਨਾਮ ਕਥਨ ਕਰੋ, ਫੇਰ 'ਧਰ' ਪਦ ਕਹਿ ਦਿਓ। 'ਕਾਨੀ ਧਰ' ਨਾਮ ਤੀਰ ਦਾ ਹੈ, ਚਤੁਰੋ ! ਤੁਸੀਂ ਚਿੱਤ ਵਿਚ ਸਮਝ ਲਵੋ॥ ੩੬॥੧੧੦॥

**ਫੋਕ ਸ਼ਬਦ ਪ੍ਰਿਥਮੈ ਉਚਰਿ ਧਰ ਪਦ ਬਹੁਰੋ ਦੇਹੁ॥**
**ਨਾਮ ਸਕਲ ਸ੍ਰੀ ਬਾਨ ਕੇ ਚਤੁਰ ਹ੍ਰਿਦੈ ਲਖਿ ਲੇਹੁ॥ ੩੭ ॥ ੧੧੧ ॥**

ਪਦ ਅਰਥ - ਫੋਕ=ਤੀਰ ਦੇ ਖੰਭਾਂ ਵਾਲਾ ਪਿਛਲਾ ਸਿਰਾ। ਧਰ=ਧਾਰਨ ਵਾਲਾ।

ਪਹਿਲੇ 'ਫੋਕ' ਪਦ ਕਥਨ ਕਰੋ, ਮਗਰੋਂ 'ਧਰ' ਪਦ ਜੋੜ ਦਿਓ। 'ਫੋਕ ਧਰ' ਨਾਮ ਤੀਰ ਦਾ ਹੈ, ਚਤੁਰੋ ! ਹਿਰਦੇ ਵਿਚ ਜਾਣ ਲਵੋ॥ ੩੭॥੧੧੧॥

**ਪਸੁਪਤਿ ਪ੍ਰਥਮ ਬਖਾਨਿਕੈ ਅਸੁਰ ਸ਼ਬਦ ਪੁਨਿ ਦੇਹੁ॥**
**ਨਾਮ ਸਕਲ ਸ੍ਰੀ ਬਾਨ ਕੇ ਚਿੱਤ ਚਤੁਰ ਲਖਿ ਲੇਹੁ॥ ੩੮ ॥ ੧੧੨ ॥**

ਪਦ ਅਰਥ - ਪਸੁ ਪਤਿ=ਸ਼ਿਵਜੀ। ਅਸੁਰ=ਦੈਂਤ।

ਪਹਿਲੇ ਪਸੁ ਪਤਿ ਪਦ ਕਥਨ ਕਰਕੇ, ਮਗਰੋਂ ਅਸੁਰ ਪਦ ਕਹਿ ਦਿਓ। ਪਸੁ ਪਤਿ ਅਸੁਰ ਨਾਮ ਤੀਰ ਦਾ ਹੈ, ਚਤੁਰੋ ! ਚਿੱਤ ਵਿਚ ਜਾਣ ਲਵੋ॥ ੩੮॥੧੧੨॥

ਭਾਵਾਰਥ :- ਜੰਗ ਵੇਲੇ ਸ਼ਿਵਜੀ ਧਨੁਖ ਬਾਣ ਨਾਲ ਹੀ ਜੁੱਧ ਕਰਦਾ ਸੀ ਤ੍ਰਿਪੁਰ ਦੈਂਤ ਦੇ ਤਿੰਨਾ ਪੁਰਾਂ ਨੂੰ ਮਾਰਨ ਲਈ ਸ਼ਿਵਜੀ ਨੇ ਵਿਸ਼ਨੂੰ ਨੂੰ ਤੀਰ ਬਣਾਕੇ ਧਨੁਖ ਵਿਚ ਜੋੜਕੇ ਛੱਡ ਦਿੱਤਾ ਸੀ।

**ਸਹਸ ਨਾਮ ਸ਼ਿਵ ਕੇ ਉਚਰਿ ਅਸੁਰ ਸ਼ਬਦ ਪੁਨਿ ਦੇਹੁ॥**
**ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚੀਨ ਚਿਤ ਲੇਹੁ॥ ੩੯ ॥ ੧੧੩ ॥**

ਸੈਂਕੜੇ ਨਾਮ ਸ਼ਿਵਜੀ ਦੇ ਹਨ, ਉਨ੍ਹਾਂ ਵਿਚੋਂ ਕੋਈ ਇਕ ਉਚਾਰਨ ਕਰਕੇ, ਮਗਰੋਂ ਅਸੁਰ ਪਦ ਕਹਿ ਦਿਓ। ਸਾਰੇ ਤੀਰ ਦੇ ਨਾਮ ਹੋ ਜਾਣਗੇ, ਚਤੁਰੋ ! ਚਿੱਤ ਵਿਚ ਜਾਣ ਲਵੋ॥ ੩੯॥੧੧੩॥

ਭਾਵਾਰਥ :- ਸ਼ੰਭ, ਮਹਾ ਦੇਵ, ਈਸ਼੍ਵਰ, ਈਸ਼, ਵਿਸ਼੍ਵ ਨਾਥ, ਗਿਰੀਸ਼, ਮ੍ਰਿਤਜੁੰਜਯ, ਤ੍ਰਿਲੋਚਨ, ਤ੍ਰਿਨੈਨ, ਹਰ, ਉਮਾ ਪਤਿ, ਗੌਰੀ ਪਤਿ, ਭੈਰਵ, ਭੂਤ ਨਾਥ, ਭੂਤ ਰਾਟ, ਕਾਸ਼ੀ ਨਾਥ, ਨੰਦੀ ਸ੍ਵਰ, ਰੁਦ੍ਰ, ਮਹਾ ਕਾਲ, ਵਾਮੁ ਦੇਵ, ਜਟਾ ਧਰਿ, ਪਸੁ ਪਤਿ, ਨੀਲ ਕੰਠ, ਗੰਗਾ ਧਰ, ਸਸਿਧਰ, ਸਸਿ ਤਿਲਕ, ਸਸਿ ਚੂੜਾਮਣਿ ਆਦਿ ਸ਼ਿਵਜੀ ਦੇ ਨਾਂ ਹਨ। ਇਨ੍ਹਾਂ ਨਾਵਾਂ ਪਿਛੋਂ ਅਸੁਰ ਸ਼ਬਦ ਜੋੜਨ ਨਾਲ ਤੀਰ ਦਾ ਨਾਮ ਹੋ ਜਾਏਗਾ।

**ਪ੍ਰਿਥਮ ਕਰਨ ਕੇ ਨਾਮ ਕਹਿ ਪੁਨਿ ਅਰਿ ਸ਼ਬਦ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ॥ ੪੦ ॥ ੧੧੪ ॥**

ਪਹਿਲੋਂ ਕਰਨ ਦੇ ਨਾਮ ਨੂੰ ਕਥਨ ਕਰੋ, ਮਗਰੋਂ ਅਰਿ ਪਦ ਆਖੋ। ਕਰਨ ਅਰਿ ਨਾਮ ਤੀਰ ਦਾ ਹੈ, ਚਤੁਰੋ ਪਛਾਣ ਕਰ ਲਵੋ॥ ੪੦ ॥ ੧੧੪ ॥

ਭਾਵਾਰਥ :- ਕੁੰਤੀ ਦੇ ਪੁੱਤਰ ਕਰਨ ਨੂੰ ਕੁਰਕਸ਼ੇਤਰ ਦੇ ਯੁੱਧ ਵਿਚ ਅਰਜਨ ਨੇ ਤੀਰ ਨਾਲ ਮਾਰਿਆ ਸੀ। ਇਸ ਲਈ ਕਰਨ ਦਾ ਵੈਰੀ 'ਤੀਰ' ਹੋ ਗਿਆ।

**ਭਾਨੁਜਾਂਤ ਕਰਨਾਂਤ ਕਰਿ ਐਸੀ ਭਾਂਤਿ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਚਤੁਰ ਲੀਜੀਅਹੁ ਜਾਨ॥ ੪੧ ॥ ੧੧੫ ॥**

ਪਹਿਲਾਂ 'ਭਾਨੁਜਾਂਤ' ਜਾ 'ਕਰਨਾਂਤ' ਪਦ ਕਹਿ ਦਿਓ, ਮਗਰੋਂ 'ਕਰਿ' ਪਦ ਜੋੜੋ, ਇਸ ਤਰ੍ਹਾਂ ਕਥਨ ਕਰਨ ਨਾਲ ਸਭ ਤੀਰ ਦੇ ਨਾਮ ਹੋ ਜਾਣਗੇ, ਚਤਰੋ ! ਸਮਝ ਲਵੋ॥ ੪੧ ॥ ੧੧੫ ॥

ਉਦਾਹਰਣ - ਭਾਨ=ਸੂਰਜ। ਭਾਨਜ=ਸੂਰਜ ਦਾ ਪੁੱਤਰ ਕਰਨ। ਭਾਨਜਾਂਤ ਕਰਿ=ਕਰਨ ਦਾ ਅੰਤ ਕਰਨ ਵਾਲਾ ਤੀਰ। ਕਰਨਾਂਤ ਕਰਿ=ਕਰਨ ਦਾ ਅੰਤ ਕਰਨ ਵਾਲਾ ਤੀਰ।

ਭਾਵਾਰਥ :- ਸੂਰਜ ਦੇ ਸਬੰਧ ਤੋਂ ਕੁੰਤੀ ਨੂੰ ਕੁਆਰਪੁਣੇ ਤੋਂ ਪੁੱਤਰ ਹੋਇਆ ਸੀ, ਇਸ ਕਰਕੇ ਉਸਦਾ ਨਾਮ 'ਭਾਨਜ' ਸੂਰਜ ਦਾ ਪੁੱਤਰ ਵੀ ਹੈ। ਉਹ ਅਰਜਨ ਦੇ ਤੀਰ ਨਾਲ ਮਰਿਆ ਸੀ, ਇਸ ਲਈ ਤੀਰ ਦਾ ਨਾਮ 'ਭਾਨਜਾਂਤ ਕਰਿ' ਹੋਇਆ ਹੈ।

**ਸਭ ਅਰਜੁਨ ਕੇ ਨਾਮ ਕਹਿ ਆਯੁਧ ਸ਼ਬਦ ਬਖਾਨ॥**
**ਨਾਮ ਸਕਲ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ॥ ੪੨ ॥ ੧੧੬ ॥**

ਅਰਜਨ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਮਗਰੋਂ 'ਆਯੁਧ' ਸ਼ਬਦ ਕਹਿ ਦਿਓ, ਅਰਜਨ ਆਯੁਧ ਨਾਮ ਤੀਰ ਦਾ ਹੈ, ਸਾਰੇ ਚਤੁਰੋ ! ਪਛਾਨ ਲਵੋ॥ ੪੨ ॥ ੧੧੬ ॥

**ਜਿਸਨ ਧਨੰਜੈ ਕ੍ਰਿਸ਼ਨ ਭਨਿ ਸੇਵਤ ਅਸਿ ਲੈ ਨਾਹਿ॥**
**ਆਯੁਧ ਸ਼ਬਦ ਬਖਾਨੀਅਹੁ ਸਭੈ ਬਾਨ ਹੁਇ ਜਾਹਿ॥ ੪੩ ॥ ੧੧੭ ॥**

ਪਦ ਅਰਥ - ਜਿਸਨ=ਅਰਜਨ। ਧਨੰਜੈ=ਅਰਜਨ। ਸੇਵਤ=ਜੋ ਸੇਵਾ ਕਰਦਾ ਹੈ, ਭਾਵ ਅਰਜਨ। ਅਸਿ=ਇਸ ਤਰ੍ਹਾਂ ਦੇ ਨਾਮ ਲੈ ਕੇ।

ਜਿਸਨੇ, ਧਨੰਜੇ, ਕ੍ਰਿਸ਼ਨ ਸੇਵਤ, ਨਾਮ ਕਹਿ ਕੇ, ਫਿਰ 'ਆਯੁਧ' ਕਥਨ ਕਰ ਦਿਓ, ਤਾਂ ਸਾਰੇ ਤੀਰ ਦੇ ਨਾਮ ਹੋ ਜਾਣਗੇ॥ ੪੩ ॥ ੧੧੭ ॥

**ਅਰਜੁਨ ਪਾਰਥ ਕੇਸਗੁੜ ਸਾਚੀ ਸੱਬਿਯ ਬਖਾਨ॥**

**ਆਯੁਧ ਬਹੁਰ ਬਖਾਨੀਐ ਨਾਮ ਬਾਨ ਕੇ ਜਾਨ॥ ੪੪॥ ੧੧੮॥**

ਪਦ ਅਰਥ - ਕੇਸਗੁੜ=(ਗੁੜਾਕਏਸ) ਨੀਂਦ ਨੂੰ ਜਿੱਤਣ ਵਾਲਾ, -ਅਰਜਨ। ਸਾਚੀ ਸੱਬਿਯ=(ਖੱਬੇ) ਹੱਥ ਨਾਲ ਕਮਾਨ ਖਿੱਚਨ ਵਾਲਾ-ਅਰਜਨ।

ਅਰਜਨ, ਪਾਰਥ, ਗੁੜਾ ਕੇਸ ਤੇ ਸੱਬਜ ਸਾਚੀ ਆਦਿਕ ਨਾਮਾਂ ਵਿਚੋਂ ਕੋਈ ਇਕ ਕਹਿ ਕੇ, ਫੇਰ 'ਆਯੁੱਧ' ਪਦ ਕਹਿ ਦਿਓ, ਸਾਰੇ ਤੀਰ ਦੇ ਨਾਮ ਜਾਣ ਲਵੋ॥ ੪੪॥ ੧੧੮॥

**ਬਿਜੈ ਕਪੀਧੁਜ ਜੈਦ੍ਰਥਰਿ ਸੂਰਜਜਾਰਿ ਫੁਨ ਭਾਖੁ॥**
**ਆਯੁਧ ਬਹੁਰ ਬਖਾਨੀਐ ਨਾਮ ਬਾਨ ਲਖਿ ਰਾਖੁ॥ ੪੫॥ ੧੧੯॥**

ਪਦ ਅਰਥ - ਸੂਰਜਜਾਰਿ=(ਸੂਰਜਜਅਰਿ) ਸੂਰਜ ਦੇ ਪੁੱਤਰ, ਦਾ ਵੈਰੀ-ਅਰਜਨ।

ਵਿਜਯ, ਕਪੀਧੁਜ, ਜੈਦਰਥਰਿ, ਸੂਰਜਜਾਰਿ, ਇਹ ਨਾਮ ਅਰਜਨ ਦੇ ਹਨ, ਇਨ੍ਹਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਮਗਰੋਂ 'ਆਯੁੱਧ' ਪਦ ਕਹਿ ਦਿਓ, ਸਾਰੇ ਨਾਮ ਤੀਰ ਦੇ ਹੋ ਜਾਂਦੇ ਹਨ॥ ੪੫॥ ੧੧੯॥

ਭਾਵਾਰਥ :- ਬ੍ਰਿਧ ਖਜਤ੍ਰ ਦਾ ਪੁੱਤਰ, ਜੈਦਰਥ ਕਾਠੀਆ ਵਾੜ ਦਾ ਰਾਜਾ ਸੀ, ਜੋ ਦੁਰਯੋਧਨ ਦੀ ਭੈਣ ਦੁੱਸ਼ਲਾ ਪਤਿ ਸੀ, ਕੁਰਕਸ਼ੇਤਰ ਦੇ ਜੰਗ ਵਿਚ ਕੌਰਵਾਂ ਵੱਲੋਂ ਹੋ ਕੇ, ਪਾਂਡਵਾਂ ਨਾਲ ਲੜਿਆ, ਅਤੇ ਅਰਜੁਨ ਦੇ ਹੱਥੋਂ ਮਰਿਆ ਸੀ, ਇਸ ਕਰਕੇ ਜੈਦਰਥ ਅਰਿ ਅਰੁਜਨ ਦਾ ਨਾਮ ਹੈ। ਅਰਜਨ ਦੇ ਰੱਥ ਦੀ ਧੁੱਜਾ ਤੇ ਬਾਂਦਰ ਦਾ ਨਿਸ਼ਾਨ ਸੀ ਇਸ ਲਈ ਉਸਨੂੰ ਕਪਿਧੁੱਜ ਕਹਿੰਦੇ ਹਨ।

**ਤਿਮਰਰਿ ਬਲ ਬ੍ਰਿਤ ਨਿਸਚਹਾ ਕਹਿ ਸੁਤ ਬਹੁਰ ਉਚਾਰ॥**
**ਆਯੁਧ ਉਚਰ ਸ੍ਰੀ ਬਾਨ ਕੇ ਨਿਕਸਹਿ ਨਾਮ ਅਪਾਰ॥ ੪੬॥ ੧੨੦॥**

ਪਦ ਅਰਥ - ਤਿਮਰਰਿ=ਇੰਦ੍ਰ। ਬਲ=ਇਕ ਦੈਂਤ ਦਾ ਨਾਮ, ਜਿਸ ਨੂੰ ਇੰਦਰ ਨੇ ਮਾਰਿਆ ਸੀ। ਬ੍ਰਿਤਿ=ਇਕ ਦੈਂਤ ਦਾ ਨਾਮ, ਜੋ ਤ੍ਰਸ਼੍ਰਾ ਦਾ ਪੁੱਤਰ ਸੀ, ਰਿਗ ਵੇਦਾਨੁਸਾਰ ਜੋ ਖੁਸ਼ਕੀ ਦਾ ਦੇਵਤਾ ਹੈ, ਇਸੇ ਕਰਕੇ ਇੰਦਰ ਨਾਲ ਸਦਾ ਲੜਾਈ ਰਹਿੰਦੀ ਹੈ। ਨਿਸਚ=ਨਿਸਚਰ, ਦੈਂਤ.। ਛੰਦ ਵਸ ਹੋ ਕੇ 'ਰ' ਦਾ ਲੋਪ ਕੀਤਾ ਹੈ।

ਤਿਮਰਰਿ ਕਹਿਕੇ ਮਗਰੋਂ ਸੁਤ ਕਹਿ ਦਿਓ, ਜਾਂ 'ਬਲ' ਬ੍ਰਿਤਿ ਤੇ ਨਿਸਚਰ ਕਹਿ ਕੇ, ਮਗਰੋਂ 'ਹਾ' ਤੇ ਫਿਰ 'ਸੁਤ' ਕਹਿ ਦਿਓ। (ਅੰਤ ਵਿਚ) 'ਆਯੁਧ' ਪਦ ਉਚਾਰੋ, ਇਸ ਤਰ੍ਹਾਂ ਅਨੇਕਾਂ ਹੀ ਤੀਰ ਦੇ ਨਾਮ ਬਣ ਜਾਂਦੇ ਹਨ॥ ੪੬॥ ੧੨੦॥

**ਸਹਸ੍ਰ ਬਿਸ਼ਨ ਕੇ ਨਾਮ ਲੈ ਅਨੁਜ ਸ਼ਬਦ ਕੌ ਦੇਹੁ॥**
**ਤਨਜ ਉਚਰਿ ਪੁਨਿ ਸ਼ਸਤ੍ਰ ਕਹਿ ਨਾਮੁ ਬਾਨ ਲਖਿ ਲੇਹੁ॥ ੪੭॥ ੧੨੧॥**

ਜਿਹੜੇ ਹਜ਼ਾਰਾਂ ਨਾਮ ਵਿਸ਼ਨੂੰ ਦੇ ਹਨ ਉਨ੍ਹਾਂ ਵਿਚੋਂ ਕੋਈ ਇਕ ਨਾਮ ਲੈ ਕੇ ਮਗਰੋਂ ਅਨੁਜ (ਛੋਟਾ ਭਰਾ) ਪਦ ਜੋੜ ਦਿਓ। ਫੇਰ ਤਨਜ (ਉਸਦਾ ਪੁੱਤਰ) ਤੇ ਸ਼ਸਤ੍ਰ ਪਦ ਉਚਾਰਨ ਕਰੋ, ਇਹ

ਵੀ ਤੀਰ ਦਾ ਨਾਮ ਜਾਣ ਲਵੋ॥੪੭॥੧੨੧॥

**ਨਰਕਿ ਨਿਵਾਰਨ ਅਘਹਰਨ ਕ੍ਰਿਪਾਸਿੰਧ ਕੌ ਭਾਖੁ॥**
**ਅਨੁਜ ਤਨੁਜ ਕਹਿ ਸ਼ਸਤ੍ਰ ਕਹੁ ਨਾਮ ਬਾਨ ਲਖਿ ਰਾਖੁ॥੪੮॥੧੨੨॥**

'ਨਰਕਿ ਨਿਵਾਰਨ' 'ਅਘ ਹਰਨ' ਤੇ 'ਕ੍ਰਿਪਾ ਸਿੰਧ' ਇਹ ਤਿੰਨੇ ਨਾਮ ਵਿਸ਼ਨੂੰ ਦੇ ਹਨ, ਇਨ੍ਹਾਂ ਵਿਚੋਂ ਕੋਈ ਇਕ ਕਹਿ ਕੇ, ਮਗਰੋਂ ਅਨੁਜ ਤਨੁਜ ਕਹਿਕੇ ਸ਼ਸਤ੍ਰ ਪਦ ਆਖੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥੪੮॥੧੨੨॥

ਉਦਾਹਰਣ - ਨਰਕਿ ਨਿਵਾਰਨ=ਨਿਰਕਾਂ ਤੋਂ ਬਚਾਉਣ ਵਾਲਾ,ਵਿਸ਼ਨੂੰ। ਨਰਕ ਨਿਵਾਰਨ ਅਨੁਜ=ਇੰਦਰ। ਨਰਕ ਨਿਵਾਰਨ ਅਨੁਜ ਤਨੁਜ=ਅਰਜਨ। ਨਰਕ ਨਿਵਾਰਨ ਅਨੁਜ ਤਨੁਜ ਸ਼ਸਤਰ=ਅਰਜਨ ਦਾ ਸ਼ਸਤ੍ਰ ਤੀਰ।

**ਬਿਘਨ ਹਰਨ ਬਿਆਧਨਿ ਦਰਨ ਪ੍ਰਿਥਮੈ ਸ਼ਬਦ ਬਖਾਨ॥**
**ਅਨੁਜ ਤਨੁਜ ਕਹਿ ਸ਼ਸਤ੍ਰ ਕਹੁ ਨਾਮ ਬਾਨ ਜੀਅ ਜਾਨ॥੪੯॥੧੨੩॥**

ਪਦ ਅਰਥ - ਬਿਘਨ ਹਰਨ=ਪਾਪ ਨਾਸ ਕਰਨ ਵਾਲਾ, ਵਿਸ਼ਨੂੰ। ਬਿਆਧਨਿ ਦਰਨ=ਰੋਗਾਂ ਨੂੰ ਦਲ ਸੁੱਟਨ ਵਾਲਾ, ਵਿਸ਼ਨੂੰ

ਬਿਘਨ ਹਰਨ ਜਾਂ 'ਬਿਆਧਨਿ ਦਰਨ' ਪਦ ਪਹਿਲੇ ਕਹਿ ਦਿਓ। ਮਗਰੋਂ 'ਅਨਜ' ਤੇ 'ਤੁਨਜ' ਪਦ ਕਹਿ ਸ਼ਸਤਰ ਪਦ ਆਖੋ, ਬਿਘਨ ਹਰਨ ਅਨੁਜ ਤਨੁਜ ਸ਼ਸਤਰ ਤੀਰ ਦਾ ਨਾਮ ਜਾਣ ਲਵੋ॥੪੯॥੧੨੩॥

**ਮਕਰਕੇਤ ਕਹਿ ਮਕਰਧੁਜ ਪੁਨਿ ਆਯੁਧ ਪਦੁ ਦੇਹੁ॥**
**ਸਭੈ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿੱਤ ਲੇਹੁ॥੫੦॥੧੨੪॥**

ਪਦ ਅਰਥ - ਮਕਰ=ਮੱਛੀ। ਮਕਰ ਕੇਤ=ਮੱਛੀ ਦੇ ਝੰਡੇ ਵਾਲਾ ਕਾਮ ਦੇਵ। 'ਮਕਰ ਕੇਤ' ਜਾਂ 'ਮਕਰ ਧ੍ਰਜ' ਕਹਿ ਕੇ ਫੇਰ 'ਆਯੁਧ' ਪਦ ਕਹਿ ਦਿਓ। ਇਹ ਸਾਰੇ ਨਾਮ ਤੀਰ ਦੇ ਹੋ ਜਾਂਦੇ ਹਨ, ਚਤੁਰੋ ਜਾਣ ਲਵੋ। । ੫੦॥੧੨੪॥

**ਪੁਹਪ ਧਨੁਖ ਅਲਿਪਨਚ ਕੇ ਪ੍ਰਿਥਮੈ ਨਾਮ ਬਖਾਨ॥**
**ਆਯੁਧ ਬਹੁਰ ਬਖਾਨੀਐ ਜਾਨੁ ਨਾਮ ਸਭ ਬਾਨ॥੫੧॥੧੨੫॥**

ਪਦ ਅਰਥ - ਪੁਹਪ ਧਨੁਖ=ਫੁੱਲਾਂ ਦੇ ਧਨਖ ਵਾਲਾ, ਕਾਮਦੇਵ। ਅਲਿਪਨਚ=ਭੌਰਿਆ ਦੇ ਚਿੱਲੇ ਵਾਲਾ, ਕਾਮਦੇਵ।

'ਪਹੁਪ ਧਨੁਖ' ਜਾਂ 'ਅਲਿ ਪਨਚ' ਨਾਮ ਪਹਿਲੇ ਕਹਿ ਦਿਓ, ਮਗਰੋਂ 'ਆਯੁਧ' ਪਦ ਆਖੋ, ਇਸ ਤਰ੍ਹਾਂ ਬਹੁਤ ਨਾਮ ਤੀਰ ਦੇ ਹੋ ਜਾਂਦੇ ਹਨ॥੫੧॥੧੨੫॥

************************************************************

## ਸੰਬਰਾਰਿ ਤ੍ਰਿਪੁਰਾਰਿ ਅਰਿ ਪ੍ਰਿਥਮੈ ਸ਼ਬਦ ਬਖਾਨ॥
## ਆਯੁਧ ਬਹੁਰ ਬਖਾਨੀਐ ਨਾਮ ਬਾਨ ਕੇ ਮਾਨ॥੫੨॥੧੨੬॥

ਸੰਬਰਾਰਿ ਜਾਂ 'ਤ੍ਰਿਪਰਾਰਿ ਅਰਿ' ਪਦ ਪਹਿਲੇ ਕਹਿ ਦਿਓ, ਫੇਰ 'ਆਯੁਧ' ਪਦ ਆਖੋ, ਇਹ ਵੀ ਤੀਰ ਦੇ ਨਾਮ ਮੰਨ ਲਵੋ॥੫੨॥੧੨੬॥

ਭਾਵਾਰਥ :- ਸੰਬਰ ਨਾਮ ਦਾ ਇਕ ਦੈਂਤ ਹੋਇਆ ਹੈ, ਰਿਗ ਵੇਦ ਵਿਚ ਇਸਦਾ ਨਾਮ 'ਦਸਯੁ' ਵੀ ਆਇਆ ਹੈ। ਇਹ ਦੈਂਤ ਦਿਵੋਦਾਸ ਦਾ ਬੜਾ ਦੁਸ਼ਮਣ ਸੀ, ਇੰਦਰ ਨੇ ਦਿਵੋਦਾਸ ਦੀ ਸਹਾਇਤਾ ਲਈ ਇਸ ਨਾਲ ਜੰਗ ਕੀਤਾ ਸੀ। ਕਾਮਦੇਵ ਨਾਲ ਵੀ ਬਹੁਤ ਚਿਰ ਤਕ ਇਸ ਦਾ ਜੰਗ ਹੁੰਦਾ ਰਿਹਾ। ਜਦ ਕਾਮਦੇਵ ਪ੍ਰਦਮਨ ਰੂਪ ਹੋ ਕੇ ਕ੍ਰਿਸ਼ਨ ਦੇ ਘਰ ਜਨਮਿਆ ਤਾਂ ਇਸ ਨੇ ਪੁਰਾਣਾ ਵੈਰ ਚਿਤਾਰਕੇ, ਬਾਲਕ ਨੂੰ ਚੁੱਕਕੇ ਸਮੁੰਦਰ ਵਿਚ ਸੁੱਟ ਦਿੱਤਾ ਸੀ, ਪਰ ਅੰਤ ਨੂੰ ਕਾਮਦੇਵ ਦੇ ਅਵਤਾਰ ਪ੍ਰਦੁਮਨ ਦੇ ਹੱਥੋਂ ਹੀ ਇਹ ਮਰਿਆ ਸੀ, ਇਸ ਲਈ ਕਾਮਦੇਵ ਦਾ ਨਾਮ 'ਸੰਬਰਾਰਿ' ਕਿਹਾ ਜਾਂਦਾ ਹੈ।

ਤ੍ਰਿਪੁਰਾਰਿ=ਸ਼ਿਵਜੀ। ਮਹਾਂ ਭਾਰਤ ਵਿਚ ਕਥਾ ਹੈ ਕਿ ਤਾਰਕ ਦੈਂਤ ਦੇ ਤਿੰਨ ਪੁੱਤਰਾਂ ਤਾਰਕਾਖਛ ਕਮਲਾਖਛ ਤੇ ਵਿਦਜਨਮਾਲੀ ਨੇ ਮਯ ਦਾਨਵ ਪਾਸੋਂ ਆਪਣੇ ਤਿੰਨ ਸ਼ਹਿਰ ਬਣਵਾਏ ਸਨ, ਇਨ੍ਹਾਂ ਵਿਚੋਂ ਇਕ ਸੋਨੇ ਦਾ ਸ੍ਵਰਗ ਵਿਚ, ਦੂਜਾ ਚਾਂਦੀ ਦਾ ਅਕਾਸ਼ ਵਿਚ ਤੇ ਤੀਜਾ ਲੋਹੇ ਦਾ ਮਾਤ ਲੋਕ ਵਿਚ ਸੀ, ਹਰੇਕ ਪੁਰ ਦੀ ਲੰਬਾਈ-ਚੌੜਾਈ ਸੌ ਸੌ ਜੋਜਨ ਸੀ। ਜਦ ਇਨ੍ਹਾਂ ਤਿੰਨਾਂ ਦੈਂਤਾਂ ਦਾ ਉਪਦ੍ਰਵ ਅਤੇ ਜ਼ੁਲਮ ਬਹੁਤ ਵਧ ਗਿਆ ਤਾਂ ਦੇਵਤਿਆਂ ਦੀ ਪ੍ਰਾਰਥਨਾ ਸੁਣਕੇ ਸ਼ਿਵਜੀ ਨੇ ਇਕੋ ਹੀ ਬਾਣ ਨਾਲ ਤਿੰਨਾ ਪੁਰਾਂ ਦਾ ਨਾਸ ਕਰ ਦਿੱਤਾ ਅਤੇ ਮਗਰੋਂ ਤਿੰਨਾਂ ਦੈਂਤਾਂ ਨੂੰ ਮਾਰ ਦਿੱਤਾ, ਇਸ ਲਈ ਸ਼ਿਵਜੀ ਦਾ ਨਾਮ 'ਤ੍ਰਿਪੁਰਾਰਿ' ਪ੍ਰਸਿੱਧ ਹੋਗਿਆ।

ਤ੍ਰਿਪੁਰਾਰਿ ਅਰਿ=ਕਾਮਦੇਵ। ਰਮਾਇਣ ਵਿਚ ਕਥਾ ਹੈਂ ਕਿ ਜਦੋਂ ਸੱਤੀ ਅਪਨੇ ਪਿਤਾ ਦੇ ਘਰ ਜਾ ਕੇ ਸਤੀ ਹੋ ਗਈ, ਤਾਂ ਉਸ ਤੋਂ ਮਗਰੋਂ ਸ਼ਿਵਜੀ ਸਮਾਧੀ ਲਾ ਕੇ ਬੈਠ ਗਏ, ਦੂਜੇ ਪਾਸੇ ਸਤੀ ਨੇ ਹਿਮਾਲਯ ਦੇ ਘਰ ਜਨਮ ਲੈ ਕੇ, ਸ਼ਿਵ ਨੂੰ ਪਤੀ ਕਰਨ ਲਈ ਘੋਰ ਤਪ ਅਰੰਭ ਦਿੱਤਾ। ਉਸ ਵੇਲੇ ਦੇਵਤਿਆਂ ਦੇ ਪ੍ਰੇਰੇ ਹੋਏ ਕਾਮਦੇਵ ਨੇ ਸ਼ਿਵਜੀ ਨੂੰ ਸਮਾਧੀ ਤੋਂ ਉਥਾਨ ਕਰਨ ਲਈ ਆਪਣੀ ਸੈਨਾ ਲੈ ਕੇ ਕੈਲਾਸ਼ ਪਰਬਤ ਉਤੇ ਜਾਕੇ ਆਪਣੇ ਤੀਰ ਸ਼ਿਵਜੀ ਵੱਲ ਛੱਡੇ, ਜਦ ਸ਼ਿਵਜੀ ਦੀ ਸਮਾਧੀ ਖੁੱਲ੍ਹੀ ਤਾਂ ਉਨ੍ਹਾਂ ਨੇ ਤੀਜਾ ਨੇਤ੍ਰ ਖੋਲ੍ਹਕੇ ਉਸਦੀ ਅਗਨਿ ਨਾਲ ਆਪਣੇ ਵੈਰੀ ਕਾਮਦੇਵ ਨੂੰ ਫੂਕ ਦਿੱਤਾ, ਉਸ ਦਿਨ ਤੋਂ ਕਾਮਦੇਵ ਦਾ ਨਾਮ ਸ਼ਿਵਅਰਿ ਭਾਵ ਸ਼ਿਵਜੀ ਦਾ ਵੈਰੀ ਹੋਇਆ ਹੈ।

ਉਦਾਰਹਣ - ਸੰਬਾਰਿ=ਸੰਬਰ ਦਾ ਵੈਰੀ ਕਾਮਦੇਵ। ਤ੍ਰਿਪਰਾਰਿ ਅਰਿ=ਸ਼ਿਵਜੀ ਦਾ ਵੈਰੀ ਕਾਮਦੇਵ। ਤ੍ਰਿਪਰਾਰਿ ਅਰਿ ਆਯੁਧ=ਕਾਮ ਦੇਵ ਦਾ ਸ਼ਸਤਰ ਤੀਰ।

## ਸ੍ਰੀ ਸਾਰੰਗ ਗ੍ਰਾ ਬੀਰਹਾ ਬਲਹਾ ਬਾਨ ਬਖਾਨ॥
## ਬਿਸਿਖ ਬਿਸੀ ਬਾਂਸੀ ਧਰਨ ਬਾਨ ਨਾਮ ਜੀਅ ਜਾਨ॥੫੩॥੧੨੭॥

ਪਦ ਅਰਥ - ਸ੍ਰੀ=ਤੀਰ। ਸਾਰੰਗਗ੍ਰਾ=ਧਨੁਖ ਤੋਂ ਨਿਕਲਨ ਵਾਲਾ, ਤੀਰ। ਬੀਰਹਾ=ਸੂਰਮੇ

ਨੂੰ ਮਾਰਨ ਵਾਲਾ, ਤੀਰ। ਬਿਸੀ=ਜ਼ਹਰੀਲਾ ਤੀਰ। ਬਾਂਸੀ=ਕਾਨੀ, ਜੋ ਤੀਰ ਦੇ ਪਿਛੇ ਲਗੀ ਹੁੰਦੀ ਹੈ। ਬਾਂਸੀ ਧਰਨ=ਕਾਨੀ ਧਾਰਨ ਵਾਲਾ, ਤੀਰ।

ਸ੍ਰੀ, ਸਾਰੰਗਗ੍ਰ, ਬੀਰਹਾ, ਬਲਹਾ, ਬਾਨ, ਬਿਸਖ, ਬਿਸੀ ਤੇ ਬਾਂਸੀ ਧਰਨ ਇਹ ਸਾਰੇ ਤੀਰ ਦੇ ਨਾਂ ਹਨ ਇਸ ਤੱਥ ਨੂੰ ਆਪਣੇ ਮਨ ਵਿਚ ਜਾਣ ਲਵੋ॥੫੩॥੧੨੭॥

**ਬਿਖ ਕੇ ਪ੍ਰਿਥਮੇ ਨਾਮ ਕਹਿ ਧਰ ਪਦ ਬਹੁਰੋ ਦੇਹੁ॥**
**ਨਾਮ ਸਕਲ ਸ੍ਰੀ ਬਾਨ ਕੇ ਚਤੁਰ ਚਿੱਤ ਲਖਿ ਲੇਹੁ॥੫੪॥੧੨੮॥**

'ਬਿਖ' ਦੇ ਨਾਮ ਨੂੰ ਪਹਿਲੇ ਆਖੋ, ਮਗਰੋਂ 'ਧਰ' ਪਦ ਜੋੜ ਦਿਓ। 'ਬਿਖਧਰ' ਤੀਰ ਦਾ ਨਾਮ ਹੈ, ਸਾਰੇ ਚਤੁਰ ਪੁਰਸ਼ੋ ਮਨ ਵਿਚ ਸਮਝ ਲਵੋ॥੫੪॥੧੨੮॥

**ਸਕਲ ਸਿੰਧ ਕੇ ਨਾਮ ਲੈ ਤਨੈ ਸ਼ਬਦ ਕੌ ਦੇਹੁ॥**
**ਧਰ ਪਦ ਬਹੁਰ ਬਖਾਨੀਐ ਨਾਮ ਬਾਨ ਲਖਿ ਲੇਹੁ॥੫੫॥੧੨੯॥**

ਪਹਿਲਾ ਸਮੁੰਦਰ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਲਵੋ, ਫੇਰ ਤਨੈ ਪਦ ਆਖੋ, ਮਗਰੋਂ 'ਧਰ' ਪਦ ਕਥਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥੫੫॥੧੨੯॥

ਭਾਵਾਰਥ :-ਜਦੋਂ ਦੇਵਤਿਆਂ ਤੇ ਦੈਂਤਾਂ ਨੇ ਸਮੁੰਦਰ ਰਿੜਕਿਆ ਸੀ, ਤਦੋਂ ਚੌਦਾ ਰਤਨਾਂ ਦੇ ਨਾਲ ਹੀ 'ਗਰਲ' ਨਾਮ ਦੀ ਜ਼ਹਿਰ ਨਿਕਲੀ ਸੀ, ਜੋ ਸ਼ਿਵਜੀ ਨੂੰ ਦਿੱਤੀ ਗਈ, ਜਿਸ ਨੂੰ ਸ਼ਿਵਜੀ ਨੇ ਕੰਠ ਵਿਚ ਧਾਰਨ ਕਰ ਲਿਆ ਜਿਸ ਕਰਕੇ ਸ਼ਿਵਜੀ ਦਾ ਨਾਮ ਹੀ ਨੀਲ ਕੰਠ ਹੋ ਗਿਆ। ਕਿਉਂਕਿ ਜ਼ਹਿਰ ਸਮੁੰਦਰ ਵਿਚੋਂ ਨਿਕਲੀ ਸੀ ਇਸ ਲਈ ਵਿਸ਼ ਦੇ ਨਾਮ 'ਦਧਿ ਸੁਤ ਜਾਂ ਸਿੰਧ ਤਨੈ ਪੁੱਤਰ ਆਦਿ ਹਨ, ਉਹੋ ਹੀ ਕਹਿੰਦੇ ਹਨ, ਕਿ ਪਹਿਲੇ ਸਮੁੰਦਰ ਦਾ ਨਾਮ ਫੇਰ ਤਨੈ ਪਦ ਤੇ ਮਗਰੋਂ 'ਧਰ' ਪਦ ਜੋੜ ਦਿਓ, ਤਾਂ ਸਿੰਧ ਤਨੈ ਧਰ' ਤੀਰ ਦਾ ਨਾਮ ਹੋ ਜਾਏਗਾ।

**ਉਦਧਿ ਸਿੰਧ ਸਰਤੇਸਜਾ ਕਹਿ ਧਰ ਬਹੁਰ ਬਖਾਨ॥**
**ਬੰਸੀਧਰ ਕੇ ਨਾਮ ਸਭ ਲੀਜਹੁ ਚਤੁਰ ਪਛਾਨ॥੫੬॥੧੩੦॥**

ਪਦ ਅਰਥ - ਸਰਿਤੇਸ=ਨਦੀਆਂ ਦਾ ਰਾਜਾ, ਸਮੁੰਦਰ। ਜਾ=ਪੈਦਾ ਹੋਇਆ। ਬੰਸੀ ਧਰ=ਬਾਂਸ ਨੂੰ ਧਾਰਨ ਵਾਲਾ, ਤੀਰ ਦੇ ਪਿਛੇ ਬਾਂਸ ਦੀ ਕਾਨੀ ਹੁੰਦੀ ਹੈ।

ਉਦਧਿ, ਸਿੰਧ ਜਾਂ ਸਰਤੇਸ ਪਦ ਕਹਿਣ ਮਗਰੋਂ 'ਜਾ' ਤੇ 'ਧਰ' ਪਦ ਕਥਨ ਕਰੋ। ਇਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਚਤੁਰੋ ! ਇਸ ਤੱਥ ਨੂੰ ਪਛਾਣ ਲਵੋ॥੫੬॥੧੩੦॥

ਉਦਾਹਰਣ - ਸਰਤੇਸਜਾ=ਸਮੁੰਦਰ ਦੀ ਪੁੱਤਰੀ ਬਿਖ। ਸਰਿਤੇਸਜਾ ਧਰ=ਬਿਖ ਨੂੰ ਧਾਰਨ ਵਾਲਾ ਬਿਖ ਧਰ, ਤੀਰ। ਤੀਰ ਨੂੰ ਜ਼ਹਿਰ ਦੀ ਪੁੱਠ ਦਿੱਤੀ ਜਾਂਦੀ ਹੈ, ਇਸ ਲਈ ਹੀ ਤੀਰ ਦਾ ਨਾਮ 'ਬਿਖਧਰ' ਹੈ।

**ਬੰਧ ਨਾਸਨੀ ਬੀਰਹਾ ਬਿਖ ਬਿਸਖਾਗ੍ਰਜ ਬਖਾਨ॥**

**ਧਰ ਪਦ ਬਹੁਰ ਬਖਾਨੀਐ ਨਾਮ ਬਾਨ ਕੇ ਮਾਨ॥੫੭॥੧੩੧॥**

ਪਦ ਅਰਥ - ਬੰਧ=ਭਰਾ, ਭਾਈ ਵੀਰ। ਨਾਸਨੀ=ਨਾਸ ਕਰਨ ਵਾਲੀ ਜ਼ਹਿਰ। ਬੀਰਹਾ=ਸੂਰਮੇ ਨੂੰ ਮਾਰਨ ਵਾਲੀ, ਜ਼ਹਿਰ। ਬਿਸਖਾਗ੍ਰਜ=ਤੀਰ ਦੇ ਅੱਗੇ ਜੁੜਨ ਵਾਲੀ, ਜ਼ਹਿਰ।

ਬੰਧ ਨਾਸਨੀ, ਬੀਰਹਾ, ਬਿਖ ਤੇ ਬਿਸਖਾਗ੍ਰਜ ਇਹ ਸਾਰੇ ਜ਼ਹਿਰ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਕਥਨ ਕਰਕੇ, ਮਗਰੋਂ ਧਰ ਪਦ ਕਹਿ ਦਿਓ, ਫਿਰ ਉਹੀ ਨਾਮ ਤੀਰ ਦਾ ਮੰਨ ਲਵੋ॥੫੭॥੧੩੧॥

**ਸਭ ਮਨੁਖਨ ਕੇ ਨਾਮ ਕਹਿ ਹਾ ਪਦ ਬਹੁਰੋ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਲਖਿ ਲੇਹੁ॥੫੮॥੧੩੨॥**

ਮਨੁੱਖਾਂ ਦੇ ਸਾਰੇ ਨਾਵਾਂ ਵਿਚੋਂ ਕੋਈ ਇਕ ਨਾਂ ਕਹਿ ਕੇ, ਮਗਰੋਂ ਹਾ ਪਦ ਕਹਿ ਦਿਓ। ਮਨੁੱਖਹਾ ਆਦਿ ਸਾਰੇ ਨਾਮ ਤੀਰ ਦੇ ਹੋ ਜਾਂਦੇ ਹਨ। ਚਤੁਰੋ ' ਚਿੱਤ ਵਿਚ ਜਾਣ ਲਵੋ॥੫੮॥੧੩੨॥

**ਕਾਲਕੂਟ ਕਹਿ ਕਸ਼ਟ ਕਰਿ ਸ਼ਿਵ ਕੰਠੀਅਹਿ ਉਚਾਰ॥**
**ਧਰ ਪਦ ਬਹੁਰ ਬਖਾਨੀਐ ਜਾਨੁ ਬਾਨ ਨਿਰਧਾਰ॥੫੯॥੧੩੩॥**

ਪਦ ਅਰਥ - ਕਸ਼ਟ ਕਰਿ=ਦੁਖੀ ਕਰਨ ਵਾਲੀ, ਜ਼ਹਿਰ। ਸ਼ਿਵ ਕੰਠੀ=ਸ਼ਿਵਜੀ ਦੀ ਕੰਠੀ, ਬਿਖ।

ਕਾਲਕੂਟ, ਕਸ਼ਟ ਕਰਿ, ਸ਼ਿਵ ਕੰਠੀਅਹਿ ਇਹ ਸਭ ਜ਼ਹਿਰ ਦੇ ਨਾਂ ਹਨ, ਇਨ੍ਹਾਂ ਵਿਚੋਂ ਕੋਈ ਇਕ ਕਥਨ ਕਰਕੇ ਮਗਰੋਂ ਧਰ ਪਦ ਦਾ ਉਚਾਰਨ ਕਰੋ ਉਸ ਨੂੰ ਹੀ ਨਿਸਚੇ ਤੌਰ ਤੇ ਤੀਰ ਦਾ ਨਾਮ ਜਾਣ ਲਵੋ॥੫੯॥੧੩੩॥

**ਸ਼ਿਵ ਕੋ ਨਾਮ ਉਚਾਰਿ ਕੈ ਕੰਠੀ ਪਦ ਪੁਨਿ ਦੇਹੁ॥**
**ਪੁਨ ਧਰ ਸ਼ਬਦ ਬਖਾਨੀਐ ਜਾਨੁ ਬਾਨ ਲਖਿ ਲੇਹੁ॥੬੦॥੧੩੪॥**

ਪਹਿਲੇ ਸ਼ਿਵਜੀ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਉਚਾਰਨ ਕਰਕੇ, ਮਗਰੋਂ ਕੰਠੀ ਤੇ ਧਰ ਪਦ ਜੋੜ ਦਿਓ, ਫੇਰ ਉਸਨੂੰ ਤੀਰ ਦਾ ਨਾਮ ਜਾਣ ਲਵੋ॥੬੦॥੧੩੪॥

ਉਦਾਹਰਣ - ਰੁਦ੍ਰ ਕੰਠੀ=ਸ਼ਿਵਜੀ ਦੇ ਗਲ ਵਿਚ ਰਹਿਨ ਵਾਲੀ ਜ਼ਹਿਰ। ਰੁਦ੍ਰ ਕੰਠੀ ਧਰ=ਜ਼ਹਿਰ ਨੂੰ ਧਾਰਨ ਵਾਲਾ, ਤੀਰ।

**ਬਿਆਧਿ ਬਿਖੀ ਮੁਖਿ ਪ੍ਰਿਥਮ ਕਹਿ ਧਰ ਪਦ ਬਹੁਰ ਬਖਾਨ॥**
**ਨਾਮ ਸਭੈ ਏ ਬਾਨ ਕੇ ਲੀਜੋ ਚਤੁਰ ਪਛਾਨ॥੬੧॥੧੩੫॥**

ਪਦ ਅਰਥ - ਬਿਆਧਿ=ਬਿਆਧੀ, ਵਜਾਧ ਬਿਮਾਰ ਕਰਨ ਵਾਲੀ, ਜ਼ਹਿਰ ਬਿਖ। ਮੁਖਿ=ਮੁਖੀ, ਲੋਹੇ ਦਾ ਪਿਪਲਾ ਜੋ ਤੀਰ ਦੀ ਕਾਨੀ ਨਾਲ ਹੁੰਦਾ ਹੈ। ਬਿਖੀ=ਬਿਖ ਦੀ ਪਾਣ, ਜੋ ਤੀਰ ਦੀ ਮੁੱਖੀ ਨੂੰ ਜ਼ਹਿਰੀਲਾ ਕਰਨ ਲਈ ਲਾਈ ਜਾਂਦੀ ਹੈ।

ਬਿਆਧਿ, ਬਿਖੀ ਮੁਖੀ, ਪਦ ਪਹਿਲੇ ਕਹਿ ਦਿਓ, ਫੇਰ ਧਰ ਪਦ ਕਥਨ ਕਰੋ ਏਹ ਸਭ ਤੀਰ ਦੇ ਨਾਮ ਹੋ ਜਾਂਦੇ ਹਨ, ਬੁੱਧੀਮਾਨ ਇਸ ਨੂੰ ਪਛਾਣ ਲੈਣ॥ ੬੧॥੧੩੫॥

**ਖਪਰਾ ਨਾਲਕ ਧਨੁਖ ਸੁਤ ਲੈ ਸੁ ਕਮਾਨਜ ਨਾਂਉ॥**
**ਸਕਰ ਕਾਨ ਨਰਾਂਚ ਭਨਿ ਧਰ ਸਭ ਸਰ ਕੇ ਗਾਂਉ॥ ੬੨॥੧੩੬॥**

ਪਦ ਅਰਥ - ਖਪਰਾ=ਚੌੜੇ ਫਲ ਵਾਲਾ ਤੀਰ। ਕਮਾਨਜ=ਕਮਾਨ ਦਾ ਪੁੱਤਰ ਤੀਰ। ਸੱਕਰ ਕਾਨ=ਸਰਕੜੇ ਦਾ ਕਾਨਾ ਜਿਸਨੂੰ ਲੱਗਾ ਹੋਇਆ ਹੈ, ਤੀਰ। ਗਾਂਊ=ਨਾਮ। ਨਾਲਿਕ=ਕਾਨੀ ਵਾਲਾ, ਤੀਰ।

ਖੱਪਰਾ, ਨਾਲਿਕ, ਧਨੁਖ ਸੁਤ, ਕਮਾਨਜ, ਸੱਕਰ ਕਾਨ, ਭਨਿਧਰ ਅਤੇ ਨਰਾਂਚ ਇਹ ਸਾਰੇ ਨਾਮ ਤੀਰ ਦੇ ਕਹੇ ਜਾਂਦੇ ਹਨ॥ ੬੨॥੧੩੬॥

**ਬਾਰਿਦ ਜਿਉ ਬਰਸਤ ਰਹੈ ਜਸੁ ਅੰਕੁਰ ਜਿਹ ਹੋਇ॥**
**ਬਾਰਿਦ ਸੋ ਬਾਰਿਦ ਨਹੀ ਤਾਂਹਿ ਬਤਾਵਹੁ ਕੋਇ॥ ੬੩॥੧੩੭॥**

ਪਦ ਅਰਥ - ਬਾਰਦਿ=ਬੱਦਲ। ਬਾਰਿਦ=ਪਾਣੀ ਦੇਣ ਵਾਲਾ।

ਬੱਦਲ ਵਾਂਗੂੰ ਵੱਸਦਾ ਰਹਿੰਦਾ ਹੈ, ਜਿਸ ਤੋਂ ਜਸ ਰੂਪ ਖੇਤੀ ਪੈਦਾ ਹੁੰਦੀ ਹੈ। ਬੱਦਲ ਹੈ ਪਰ ਬੱਦਲ ਵਾਂਗ ਪਾਣੀ ਨਹੀਂ ਸੁਟਦਾ ਹੈ। ਕੋਈ ਉਸਦਾ ਨਾਂ ਦਸੋ ? ਭਾਵ ਉਹ ਤੀਰ ਹੈ॥ ੬੩॥੧੩੭॥

**ਬਿਖਧਰ ਬਿਸੀ ਬਿਸੋਕ ਕਰ ਬਾਰਣਾਰਿ ਜਿਹ ਨਾਮ॥**
**ਨਾਮ ਸਭੈ ਸ੍ਰੀ ਬਾਨ ਕੇ ਲੀਨੇ ਹੋਵਹਿ ਕਾਮ॥ ੬੪॥੧੩੮॥**

ਪਦ ਅਰਥ - ਬਿਸੀ=ਜ਼ਹਿਰਲਾ, ਤੀਰ। ਬਿਸੋਕ ਕਰਿ=ਦੁਖ ਦੂਰ ਕਰਨ ਵਾਲਾ, ਤੀਰ। ਬਰਣਾਰਿ=ਵਾਰਣਅਰਿ, ਸੰਜੋਅ ਦਾ ਵੈਰੀ, ਤੀਰ।

ਬਿਖਧਰ, ਬਿਸੀ, ਬਿਸੋਕ ਕਰਿ ਤੇ ਬਾਰਣਾਰਿ, ਆਦਿ ਜਿਸਦੇ ਨਾਮ ਹਨ। ਉਸ ਸੁੰਦਰ ਬਾਨ ਦਾ ਨਾਂ ਲੈਣ ਨਾਲ ਸਾਰੇ ਕੰਮ ਸੰਪੂਰਣ ਹੋ ਜਾਂਦੇ ਹਨ॥ ੬੪॥੧੩੮॥

**ਅਰਿ ਬੇਧਨ ਛੇਦਨ ਲਹਯੋ ਬੇਦਨ ਕਰਿ ਜਿਹ ਨਾਉਂ॥**
**ਰੱਛ ਕਰਨ ਅਪਨਾਨ ਕੀ ਪਰੇ ਦੁਸ਼ਟ ਕੇ ਗਾਉਂ॥ ੬੫॥੧੩੯॥**

ਪਦ ਅਰਥ - ਛੇਦਨ=ਛੇਕੋ ਛੇਕ ਕਰਨ ਵਾਲਾ। ਗਾਂਉ=ਪਿੰਡ, ਸਰੀਰ। ਬੇਦਨ ਕਰਿ=ਪੀੜਾ ਕਰਨ ਵਾਲਾ।

ਉਹ ਵੈਰੀਆਂ ਨੂੰ ਵਿੰਨ੍ਹਣ ਅਤੇ ਛੇਕ ਛੇਕ ਕਰਨ ਵਾਲਾ ਹੈ, ਪੀੜਾ ਪੈਦਾ ਕਰਨ ਵਾਲਾ ਉਸਦਾ ਨਾਂ ਹੈ। ਉਹ ਆਪਣਿਆਂ ਦੀ ਰੱਖਿਆਂ ਕਰਨ ਵਾਲਾ ਅਤੇ ਦੁਸ਼ਟਾਂ ਅਤੇ ਵਿਰੋਧੀਆਂ ਦੇ ਸਰੀਰਾਂ ਉੱਤੇ ਜਾ ਪੈਂਦਾ ਹੈ॥ ੬੫॥੧੩੯॥

******************************************************************

**ਜਦੁਪਤਾਰਿ ਬਿਸ਼ਨਾਧ ਪਤਿ ਅਰਿ ਕ੍ਰਿਸ਼ਨਾਂਤਕ ਨਾਮ॥**
**ਸਦਾ ਹਮਾਰੀ ਜੈ ਕਰੋ ਸਕਲ ਕਰੋ ਮਮ ਕਾਮ॥੬੬॥੧੪੦॥**

ਪਦ ਅਰਥ - ਜਦੁਪਤਾਰਿ=ਕ੍ਰਿਸ਼ਨ ਦਾ ਵੈਰੀ, ਤੀਰ। ਬਿਸਨਾਧ ਪਤਿ ਅਰਿ=ਵਿਸ਼ਨੂੰ ਦਾ ਅਵਤਾਰ ਕ੍ਰਿਸ਼ਨ, ਉਸਦਾ ਵੈਰੀ ਤੀਰ। ਕ੍ਰਿਸਨਾਂਤਕ=ਕ੍ਰਿਸ਼ਨ ਦਾ ਅੰਤ ਕਰਨ ਵਾਲਾ, ਤੀਰ॥

ਜਿਸਦਾ ਨਾਮ ਜਦੁਪਤਿ ਅਰਿ, ਬਿਸ਼ਨਾਧ ਪਤਿ ਅਰਿ ਤੇ ਕ੍ਰਿਸ਼ਨਾਂਤਕ ਹੈ। ਹੇ ਤੀਰ ! ਸਦਾ ਮੇਰੀ ਜਿੱਤ ਕਰੋ ਅਤੇ ਮੇਰੇ ਸਾਰੇ ਕੰਮ ਸਵਾਰੋ॥੬੬॥੧੪੦॥

ਭਾਵਾਰਥ :- ਸ੍ਰੀ ਕ੍ਰਿਸ਼ਨ ਜੀ ਨੂੰ ਯਾਦਵ ਕੁਲ ਦਾ ਸਵਾਮੀ ਮੰਨਿਆ ਗਿਆ ਹੈ, ਇਸ ਲਈ ਸਤਿਗੁਰੂ ਜੀ ਨੇ ਬਿਸ਼ਨਾਧ ਪਤਿ ਨਾਮ ਕ੍ਰਿਸ਼ਨ ਜੀ ਦਾ ਕਿਹਾ ਹੈ। ਕਿਉਂਕਿ 'ਜਰਾ' ਨਾਮ ਵਾਲੇ ਸ਼ਿਕਾਰੀ ਦੇ ਤੀਰ ਦੇ ਵੱਜਨ ਤੋਂ ਭਗਵਾਨ ਕ੍ਰਿਸ਼ਨ ਜੀ ਨੇ ਸਵਰਗ ਵਾਸ ਕੀਤਾ ਸੀ, ਇਸ ਲਈ ਤੀਰ ਦਾ ਨਾਮ ਜਦੁਪਤਿ ਅਰਿ ਤੇ ਕ੍ਰਿਸ਼ਨਾਂਤਕ ਕਿਹਾ ਹੈ।

**ਹਲਧਰ ਸ਼ਬਦ ਬਖਾਨਿ ਕੈ ਅਨੁਜ ਉਚਰਿ ਅਰਿ ਭਾਖੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਰਾਖੁ॥੬੭॥੧੪੧॥**

ਹਲਧਰ ਪਦ ਪਹਿਲੇ ਕਹਿ ਕੇ, ਮਗਰੋਂ ਅਨੁਜ ਤੇ ਅਰਿ ਪਦ ਕਹਿ ਦਿਓ। ਇਸ ਤਰ੍ਹਾਂ ਸਾਰੇ ਨਾਮ ਤੀਰ ਦੇ ਬਣ ਜਾਂਦੇ ਹਨ, ਚਤੁਰ ਪੁਰਸ਼ ਚਿਤ ਵਿਚ ਇਸ ਗੱਲ ਦੀ ਪਛਾਣ ਰਖੋ॥੬੭॥੧੪੧॥

ਭਾਵਾਰਥ :- ਸ੍ਰੀ ਕ੍ਰਿਸ਼ਨ ਜੀ ਦੇ ਵੱਡੇ ਭਾਈ ਬਲਭੱਦ੍ਰ ਦਾ ਸ਼ਸਤਰ ਹੀ ਹਲ ਸੀ। ਇਸ ਲਈ ਉਸਦਾ ਨਾਮ ਹਲਧਰ ਤੇ ਮੁਸਲੀਧਰ ਪ੍ਰਸਿੱਧ ਹੈ ਅਤੇ ਹਲਧਰ ਅਨੁਜ ਕ੍ਰਿਸ਼ਨ ਜੀ ਦਾ ਨਾਮ ਹੈ ਕਿਉਂਕਿ ਕ੍ਰਿਸ਼ਨ ਜੀ ਦਾ ਅੰਤ ਤੀਰ ਨਾਲ ਹੋਇਆ ਸੀ, ਇਸ ਲਈ ਹਲਧਰ ਅਨੁਜ ਅਰਿ ਤੀਰ ਦਾ ਨਾਮ ਹੈ।

**ਰਉਹਨਾਇ ਮੁਸਲੀ ਹਲੀ ਰੇਵਤੀਸ ਬਲਰਾਮ॥**
**ਅਨੁਜ ਉਚਰਿ ਪੁਨਿ ਅਰਿ ਉਚਰਿ ਜਾਨੁ ਬਾਨ ਕੇ ਨਾਮ॥੬੮॥੧੪੨॥**

ਪਦ ਅਰਥ - ਰਉਹਨਾਇ=ਰੋਹਣੀ ਤੋਂ ਪੈਦਾ ਹੋਇਆ। ਬਲਿਰਾਮ ਜੀ ਦੀ ਮਾਤਾ ਵਸੁਦੇਵ ਦੀ ਪਟਰਾਣੀ ਦਾ ਨਾਮ ਰੋਹਿਣੀ ਸੀ, ਇਸ ਕਰਕੇ ਬਲਿਰਾਮ ਦਾ ਨਾਮ ਰਉਹਨਾਇ ਹੈ। ਰੇਵਤੀਸ=ਰੇਵਤੀ ਦਾ ਪਤੀ, ਬਲਰਾਮ।

ਰਉਹਨਾਇ, ਮੁਸਲੀ, ਹਲੀ,ਰੇਵਤੀਸ ਤੇ ਬਲਰਾਮ ਇਹ ਸਾਰੇ ਬਲਰਾਮ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਨਾਮ ਪਹਿਲੇ ਕਹਿ ਕੇ ਮਗਰੋਂ ਅਨੁਜ ਤੇ ਅਰਿ ਪਦ ਕਥਨ ਕਰੋ, ਇਹ ਸਭ ਨਾਂ ਤੀਰ ਦੇ ਹੋ ਜਾਣਗੇ॥੬੮॥੧੪੨।

ਭਾਵਾਰਥ :- ਵਿਸ਼ਨੂੰ ਪੁਰਾਣ ਅੰਸ ੪,ਅਧਿਆਏ ੧ ਵਿਚ ਲਿਖਿਆ ਹੈ, ਕਿ ਰੇਵਤ ਰਾਜੇ

ਦੀ ਲੜਕੀ ਇਤਨੀ ਸੁੰਦਰ ਸੀ, ਕਿ ਉਸ ਯੋਗ ਵਰ ਕੋਈ ਨਾ ਵੇਖਕੇ, ਪਿਤਾ ਨੇ ਬ੍ਰਹਮਾ ਕੋਲੋਂ ਜਾਕੇ ਪੁਛਿਆ ਕਿ ਕੋਈ ਉੱਤਮ ਵਰ ਦਸੋ। ਉਸ ਵੇਲੇ ਬ੍ਰਹਮਾ ਰਾਗ ਸੁਣਨ ਵਿਚ ਮਸਤ ਸੀ, ਕਈ ਜੁਗਾਂ ਤੱਕ ਸਮਾਂ ਰਾਗ ਸੁਣਨ ਵਿਚ ਬਿਤਾ ਦਿੱਤਾ, ਅਤੇ ਰੇਵਤ ਨੂੰ ਕੋਈ ਉੱਤਰ ਨਾ ਦਿੱਤਾ। ਜਦੋ ਰਾਗ ਸਭਾ ਸਮਾਪਤ ਹੋਈ ਤਾਂ ਰੇਵਤ ਨੂੰ ਆਖਿਆ ਕਿ ਰੇਵਤੀ ਦਾ ਵਿਆਹ ਬਲਿਰਾਮ ਨਾਲ ਕਰ ਦੇਵੋਂ। ਜਦ ਕਈ ਜੁਗਾਂ ਮਗਰੋਂ ਰੇਵਤ ਮੁੜ ਪ੍ਰਿਥਵੀ ਉਤੇ ਆਇਆ ਤਾਂ ਉਸ ਵੇਖਿਆ ਕਿ ਲੋਕਾਂ ਦੇ ਕੱਦ ਛੋਟੇ ਹੋ ਗਏ ਹਨ। ਪਰ ਬ੍ਰਹਮਾ ਦੀ ਆਗਿਆਂ ਨਾਲ ਉਸਨੇ ਰੇਵਤੀ ਦਾ ਵਿਆਹ ਬਲਿਰਾਮ ਨਾਲ ਕਰ ਦਿੱਤਾ। ਬਲਿਰਾਮ ਨੇ ਰੇਵਤੀ ਨੂੰ ਆਪਣੇ ਨਾਲੋਂ ਬਹੁਤ ਲੰਮੀ ਵੇਖਕੇ, ਉਸਦੇ ਮੋਢੇ ਉਤੇ ਹਲ ਰਖਕੇ ਹੇਠਾਂ ਨੂੰ ਦਬਾਇਆ, ਅਤੇ ਆਪਣੇ ਕੱਦ ਬਰਾਬਰ ਕਰ ਲਿਆ।

## ਤਾਲਕੇਤ ਲਾਂਗਲਿ ਉਚਰਿ ਕ੍ਰਿਸ਼ਨਾ ਗ੍ਰਜ ਪਦ ਦੇਹੁ॥
## ਅਨੁਜ ਉਚਰ ਅਰਿ ਉਚਰੀਐ ਨਾਮ ਬਾਨ ਲਖਿ ਲੇਹੁ॥ ੬੯॥ ੧੪੩॥

ਪਦ ਅਰਥ - ਤਾਲ=ਤਾੜਿ। ਤਾਲਕੇਤ=ਜਿਸਦੇ ਝੰਡੇ ਉਤੇ ਤਾੜਿ ਬ੍ਰਿਛ ਦਾ ਨਿਸ਼ਾਨ ਹੈ, ਬਲਿਰਾਮ। ਲਾਂਗਲਿ=ਹਲ ਵਾਲਾ=ਹਲੀ। ਕ੍ਰਿਸ਼ਨਾਗ੍ਰਜ=ਜੋ ਕ੍ਰਿਸ਼ਨ ਤੋਂ ਪਹਿਲੇ ਜੰਮਿਆ ਹੈ, ਕ੍ਰਿਸ਼ਨ ਦਾ ਵੱਡਾ ਭਰਾ, ਬਲਿਰਾਮ।

ਤਾਲਕੇਤ ਲਾਂਗਲੀ ਤੇ ਕ੍ਰਿਸ਼ਨਾਗ੍ਰਜ ਇਹ ਬਲਿਰਾਮ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਪਦ ਕਹੋ, ਫਿਰ ਅਨੁਜ ਕਹਿਕੇ ਅਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੬੯॥ ੧੪੩॥

## ਨੀਲਾਂਬਰ ਰੁਕਮਾਂਤਕਰਿ ਪਊਰਾਣਿਕ ਅਰਿ ਭਾਖੁ॥
## ਅਨੁਜ ਉਚਰਿ ਅਰਿ ਉਚਰੀਐ ਨਾਮ ਬਾਨ ਲਖਿ ਰਾਖੁ॥ ੭੦॥ ੧੪੪॥

ਨੀਲਾਂਬਰ ਰੁਕਮਿਆਂਤ ਕਰਿ ਤੇ ਪਊਰਾਣਿਕ ਅਰਿ ਏਹ ਨਾਮ ਬਲਿਰਾਮ ਦੇ ਹਨ ਇਨ੍ਹਾਂ ਵਿਚੋਂ ਕੋਈ ਇਕ ਨਾਮ ਕਥਨ ਕਰਕੇ ਮਗਰੋਂ ਅਨੁਜ ਕਹਿਕੇ ਅਰਿ ਪਦ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੭੦॥ ੧੪੪॥

ਭਾਵਾਰਥ :- ਕੁੰਡਿਨ ਪੁਰ ਦੇ ਰਾਜੇ ਭੀਖਮਕ ਦਾ ਪੁੱਤਰ ਰੁਕਮੀ ਸੀ, ਇਹ ਆਪਣੀ ਭੈਣ ਰੁਕਮਣੀ ਨੂੰ ਸ਼ਿਸ਼ਪਾਲ ਨਾਲ ਵਿਆਹੁਣਾ ਚਾਹੁੰਦਾ ਸੀ, ਅਤੇ ਕ੍ਰਿਸ਼ਨ ਜੀ ਦਾ ਵਿਰੋਧੀ ਸੀ, ਜਦ ਕ੍ਰਿਸ਼ਨ ਜੀ ਰੁਕਮਣੀ ਨੂੰ ਰੱਥ ਤੇ ਬਿਠਾਕੇ ਨੱਸ ਗਏ, ਤਦੋਂ ਇਸਨੇ ਪਿੱਛਾ ਕੀਤਾ ਅਤੇ ਪ੍ਰਣ ਕਰਕੇ ਘਰੋਂ ਤੁਰਿਆ ਕਿ ਜੇਕਰ ਰੁਕਮਣੀ ਨੂੰ ਛੁਡਾ ਕੇ ਲੈ ਆਵਾਂ ਤਾਂ ਹੀ ਆਪਣੇ ਸ਼ਹਿਰ ਵਿਚ ਆ ਕੇ ਵੜਾਂਗਾ। ਪਰ ਅਗੇ ਕੋਈ ਮਾੜਾ ਮੋਟਾ ਤਾਂ ਸੀ ਨਹੀਂ ਕ੍ਰਿਸ਼ਨ ਜੀ ਦੇ ਤੀਰ ਵੱਜਣ ਨਾਲ ਰੁਕਮੀ ਬੇਹੋਸ਼ ਹੋ ਕੇ ਰੱਥ ਤੋਂ ਡਿੱਗ ਪਿਆ। ਕ੍ਰਿਸ਼ਨ ਜੀ ਨੇ ਕੇਸਾਂ ਤੋਂ ਫੜਕੇ ਸਿਰ ਵੱਢਨਾ ਚਾਹਿਆ, ਤਾਂ ਭਰਾ ਦੇ ਪ੍ਰੇਮ ਦੀ ਭਰੀ ਹੋਈ ਰੁਕਮਣੀ ਨੇ ਝਟ ਹੱਥ ਫੜਕੇ ਅਰਜ਼ ਕੀਤੀ, ਕਿ ਆਪ ਜੀ ਦਾ ਸਾਲਾ ਹੈ, ਇਸਦੀ ਜਾਨ ਬਖਸ਼ੀ ਕਰੋ। ਉਸ ਵੇਲੇ ਕ੍ਰਿਸ਼ਨ ਜੀ ਨੇ ਇਸ ਦੇ ਕੇਸ ਕੱਟਕੇ ਜੀਉਂਦਾ ਛੱਡ ਦਿੱਤਾ, ਇਸ ਸ਼ਰਮ ਦਾ ਮਾਰਿਆ ਆਪਣੇ ਸ਼ਹਿਰ ਵਿਚ ਨਹੀਂ ਗਿਆ, ਵੱਖਰਾ ਇਕ ਭੋਜਕਟ ਪੁਰ

ਨਾਮ ਦਾ ਨਗਰ ਵਸਾਕੇ ਉਸ ਵਿਚ ਰਹਿਣ ਲੱਗਾ। ਅੰਤ ਨੂੰ ਇਸਦੀ ਮੌਤ ਬਲਿਰਾਮ ਜੀ ਦੇ ਹੱਥੋਂ ਹੋਈ, ਇਸ ਕਰਕੇ ਰੁਕਮਾਂਤ ਕਰਿ ਬਲਿਰਾਮ ਦਾ ਨਾਮ ਪ੍ਰਸਿੱਧ ਹੋ ਗਿਆ।

ਲੋਮ ਹਰਖਣ ਰਿਖੀ, ਜੋ ਉਗ੍ਰਸ਼੍ਰਵਾ ਦਾ ਪੁੱਤਰ ਤੇ ਵਿਆਸ ਦਾ ਚੇਲਾ ਸੀ, ਉਸਦਾ ਪ੍ਰਸਿੱਧ ਨਾਮ ਸੂਤ ਸੀ ਇਹ ਨੈਮਿਖਾਰੰਣਜ ਵਿਚ ਰਿਖੀਆਂ ਨੂੰ ਪੌਰਾਣਿਕ ਕਥਾ ਸੁਣਾਇਆ ਕਰਦਾ ਸੀ। ਇਕ ਵਾਰ ਇਸ ਬਲਿਰਾਮ ਜੀ ਦਾ ਸੁਆਗਤ ਨਾ ਕੀਤਾ। ਇਸ ਅਪਰਾਧ ਨੂੰ ਵੇਖਕੇ ਬਲਿਰਾਮ ਨੂੰ ਕ੍ਰੋਧ ਆ ਗਿਆ, ਅਤੇ ਉਸੇ ਵੇਲੇ ਉਸਨੇ ਸੂਤ ਨੂੰ ਮਾਰ ਦਿੱਤਾ, ਉਸ ਦਿਨ ਤੋਂ ਬਲਿਰਾਮ ਦਾ ਨਾਮ ਪਊਰਾਣਿਕ ਅਰਿ ਪ੍ਰਸਿੱਧ ਹੋ ਗਿਆ।

**ਸਭ ਅਰਜਨ ਕੇ ਨਾਮ ਲੈ ਸੂਤ ਸ਼ਬਦ ਪੁਨਿ ਦੇਹੁ॥**
**ਪੁਨਿ ਅਰਿ ਸ਼ਬਦ ਬਖਾਨੀਐ ਨਾਮ ਬਾਨ ਲਖਿ ਲੇਹੁ॥ ੭੧॥ ੧੪੫॥**

ਪਦ ਅਰਥ - ਸੂਤ=ਰੱਥ ਚਲਾਉਣ ਵਾਲਾ।

ਅਰਜੁਨ ਦੇ ਸਾਰੇ ਨਾਵਾਂ ਵਿਚੋਂ ਕੋਈ ਇਕ ਨਾਂ ਲੈ ਕੇ, ਮਗਰੋਂ ਸੂਤ ਪਦ ਕਹਿ ਦਿਓ। ਫੇਰ ਅਰਿ ਸ਼ਬਦ ਕਥਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੭੧॥ ੧੪੫॥

**ਪ੍ਰਿਥਮ ਪਵਨ ਕੇ ਨਾਮ ਲੈ ਸੁਤ ਪਦ ਬਹੁਰ ਬਖਾਨ॥**
**ਅਨੁਜ ਉਚਰਿ ਸੂਤਰਿ ਉਚਰੁ ਨਾਮ ਬਾਨ ਪਹਿਚਾਨੁ॥ ੭੨॥ ੧੪੬॥**

ਪਹਿਲੇ ਪਵਨ ਦੇ ਨਾਮਾਂ ਵਿਚੋਂ ਕਈ ਇਕ ਨਾਂ ਲੈ ਕੇ ਮਗਰੋਂ ਸੁਤ ਪਦ ਕਥਨ ਕਰੋ। ਫੇਰ ਅਨੁਜ ਕਹਿਕੇ ਸੂਤਰਿ ਪਦ ਉਚਾਰੋ, ਇਹ ਵੀ ਤੀਰ ਦਾ ਨਾਮ ਪਛਾਣੋ॥ ੭੨॥ ੧੪੬॥

ਉਦਾਹਰਣ :- ਪਵਨ ਸੁਤ=ਭੀਮ ਸੈਨ। ਪਵਨ ਸੁਤ ਅਨੁਜ= ਭੀਮ ਸੈਨ ਦਾ ਛੋਟਾ ਭਰਾ=ਅਰਜਨ। ਪਵਨ ਸੁਤ ਅਨੁਜ ਸੂਤ=ਅਰਜਨ ਦਾ ਰਥਵਾਹੀ=ਕ੍ਰਿਸ਼ਨ। ਪਵਨ ਸੁਤ ਅਨੁਜ ਸੂਤ ਅਰਿ=ਕ੍ਰਿਸ਼ਨ ਦਾ ਵੈਰੀ=ਤੀਰ।

**ਮਾਰੁਤ ਪਵਨ ਘਨਾਂਤ ਕਰ ਕਹਿ ਸੁਤ ਸ਼ਬਦ ਉਚਾਰ॥**
**ਅਨੁਜ ਉਚਰਿ ਸੂਤਰਿ ਉਚਰੁ ਸਰ ਕੇ ਨਾਮ ਬਿਚਾਰ॥ ੭੩॥੧੪੭॥**

ਮਾਰੁਤ ਪਵਨ ਤੇ ਘਨਾਂਤ ਕਰਿ ਇਹ ਪਵਨ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਨਾਮ ਕਹਿਕੇ ਮਗਰੋਂ ਸੁਤ ਪਦ ਕਥਨ ਕਰੋ। ਫੇਰ ਅਨੁਜ ਤੇ ਸੂਤਰਿ ਪਦ ਆਖੋ ਇਹ ਵੀ ਤੀਰ ਦੇ ਨਾਮ ਵਿਚਾਰ ਲਵੋ॥ ੭੩॥ ੪੭॥

ਭਾਵਾਰਥ :- ਭਾਗਵਤ ਵਿਚ ਕਥਾ ਹੈ ਕਿ ਦਿਤਿ ਨੇ ਆਪਣੇ ਪਤੀ ਕਸ਼ਜਪ ਦੇ ਕਹਿਣ ਉਤੇ ਅਜਿਹਾ ਕਠਿਨ ਬ੍ਰਤ ਧਾਰਿਆ, ਜਿਸਤੋਂ ਇੰਦਰ ਨੂੰ ਜਿੱਤਣ ਵਾਲਾ ਪੁੱਤਰ ਹੋਵੇ। ਇੰਦਰ ਇਹ ਪਤਾ ਕਰਕੇ ਸੇਵਕ ਦਾ ਰੂਪ ਧਾਰ ਕੇ ਦਿਤਿ ਦੀ ਸੇਵਾ ਵਿਚ ਹਾਜ਼ਿਰ ਹੋ ਗਿਆ। ਇਕ ਦਿਨ ਦਿਤਿ

ਜੂਠੇ ਮੂੰਹ, ਖੁੱਲੇ ਕੇਸ ਤੇ ਪਿਸ਼ਾਬ ਕਰਨ ਮਗਰੋਂ ਜਲ ਵਰਤੇ ਤੋਂ ਬਿਨਾਂ ਮਲੀਨ ਦਸ਼ਾ ਵਿਚ ਸੌਂ ਗਈ। ਇੰਦਰ ਨੇ ਅਜਿਹਾ ਕਰਮ ਵਰਤ ਭੰਗ ਦਾ ਕਾਰਣ ਜਾਣਿਆ, ਅਤੇ ਸੂਖਮ ਰੂਪ ਧਾਰਕੇ ਦਿਤਿ ਦੇ ਗਰਭ ਵਿਚ ਜਾ ਵੜਿਆ, ਅਤੇ ਗਰਭ ਵਿਚਲੇ ਬੱਚੇ ਦੇ ਸੱਤ ਟੋਟੇ ਕਰ ਦਿੱਤੇ, ਪਰ ਉਹ ਬੱਚਾ ਨਾ ਮਰਿਆ ਸਗੋਂ ਇਕ ਦੇ ਹੀ ਸੱਤ ਬੱਚੇ ਹੋ ਗਏ, ਫਿਰ ਇੰਦਰ ਨੇ ਇਕ ਦੇ ਸੱਤ ਟੋਟੇ ਕਰਕੇ ਉਣੱਜਾ ਟੋਟੇ ਕਰ ਦਿੱਤੇ। ਪਰ ਉਹ ਟੋਟੇ ਤਪ ਪ੍ਰਤਾਪ ਕਰਕੇ ਨਸ਼ਟ ਨਾਂ ਹੋਏ, ਸਗੋਂ ਰੋ ਕੇ ਇੰਦਰ ਨੂੰ ਕਹਿਣ ਲੱਗੇ, ਤੂੰ ਸਾਨੂੰ ਹੋਰ ਨਾਂ ਮਾਰ, ਅਸੀਂ ਤੇਰੇ ਨਾਲ ਵੈਰ ਭਾਵ ਨਹੀਂ ਕਰਾਂਗੇ, ਸਗੋਂ ਮਿੱਤ੍ਰਤਾ ਕਰਾਂਗੇ। ਇਹ ਸੁਣਕੇ, ਇੰਦਰ ਨੇ ਵੀ ਉਨ੍ਹਾਂ ਨੂੰ (ਮਾਰੁਤ) ਨਾ ਰੋਵੇ ਕਿਹਾ। ਇਸੇ ਸ਼ਬਦ ਪੁਰ ਉਨ੍ਹਾਂ ਦਾ ਨਾਮ ਮਾਰੁਤ ਹੋ ਗਿਆ।

ਇੰਦਰ ਉਨ੍ਹਾਂ ਨੂੰ ਨਾਲ ਲੈ ਕੇ ਗਰਭ ਤੋਂ ਬਾਹਰ ਆਇਆ। ਇੰਸੇ ਕਰਕੇ ਕਈ ਜਗ੍ਹਾਂ ਤੇ ਇੰਦਰ ਦਾ ਨਾਮ ਵੀ ਦਿਤਿ ਨੰਦਨ ਆਇਆ ਹੈ, ਉਹ ਉਣੱਜਾ ਮਾਰੁਤ ਪਵਨ ਦੇਵਤਾ ਪ੍ਰਸਿੱਧ ਹੋਏ ਜਿਨ੍ਹਾਂ ਦੇ ਨਾਮ ਇਹ ਹਨ:-

ਏਕ ਜਜੋਤਿ ਦ੍ਵਿਜਜੋਤਿ, ਤ੍ਰਿਜਜੋਤਿ, ਜਜੋਤਿ ਏਕ ਸ਼ਕ੍ਰ, ਦ੍ਵਿਸ਼ਕ੍ਰ, ਤ੍ਰਿਸ਼ਕ੍ਰ, ਇੰਦ੍ਰ, ਗਤ-ਦ੍ਵਿਸ਼ਜ, ਤਤ, ਪਤਿਸਕ੍ਰਿਤ, ਪਰ ਮਿਤ, ਸੰਮਿਤ ਸੁਮਤਿ, ਰਿਤਜਿਤ, ਸਤਜਜਿਤ ਸੁਸੇਣ, ਸੇਨਜਿਤ, ਅੰਤਿਮਿਤਿ, ਅਨਮਿਤ੍ਰ, ਪੁਰੁਮਿਤ੍ਰ ਅਪਰਾਜਿਤ, ਰਿਤੁ, ਰਿਤਵਾਹ, ਧਰਤਾ, ਧਰੁਣ, ਧ੍ਰੁਵ, ਵਿਧਾਰਣ, ਦੇਵ ਦੇਵ, ਈਦ੍ਰਿਸ਼, ਅਦ੍ਰਿਸ਼ ਵ੍ਰਤਿਨ, ਅਸਦ੍ਰਿਸ਼, ਸਮਰ, ਧਾਤਾ, ਦੁਰਗ, ਧ੍ਰਿਤਿ, ਭੀਮ, ਅਭਿਯੁਕਤ, ਅਰਥਤ੍ਰ, ਸਹ, ਦਯੁਤਿ, ਦਯੁਪ, ਅਨਾਯਜ, ਅਥਾਵਾਸ, ਕਾਮ, ਜਯ ਅਤੇ ਵਿਰਾਟ॥

ਇਹ ਸਾਰੇ ਹੀ ਪਵਨ ਦੇ ਨਾਂ ਹਨ ਇਨ੍ਹਾਂ ਵਿਚੋਂ ਕੋਈ ਇਕ ਨਾਂ ਲੈ ਕੇ, ਮਗਰੋਂ ਸੁਤ, ਅਨੁਜ ਤੇ ਸੂਤਰਿ ਪਦ ਜੋੜ ਦੇਣ ਤੋਂ ਤੀਰ ਦਾ ਨਾਂ ਹੋ ਜਾਂਦਾ ਹੈ। ਘਨਾਂਤ ਕਰਿ=ਬਦਲਾਂ ਦਾ ਅੰਤ ਕਰਨ ਵਾਲਾ, ਪਵਨ। ਘਨਾਂਤ ਕਰਿ ਸੁਤ=ਪਵਨ ਦੇਵਤੇ ਦਾ ਪੁੱਤਰ, ਭੀਮਸੈਨ। ਘਨਾਂਤ ਕਰਿ ਸੁਤ ਅਨੁਜ ਸੂਤ=ਅਰਜਨ ਦਾ ਰਥਵਾਹੀ, ਕ੍ਰਿਸ਼ਨ। ਘਨਾਂਤ ਕਰਿ ਸੁਤ ਅਨੁਜ ਸੂਤ ਅਰਿ=ਅਰਜਨ ਦੇ ਰਥ ਵਾਹੀ ਨੂੰ ਮਾਰਨ ਵਾਲਾ ਤੀਰ॥

**ਸਰਬ ਬਿਆਪਕ ਸਰਬਦਾ ਸੱਲਜਾਜਨ ਸੁ ਬਖਾਨ॥**
**ਤਨੁਜ ਅਨੁਜ ਸੂਤਰਿ ਉਚਰੁ ਨਾਮ ਬਾਨ ਕੇ ਜਾਨ॥ ੭੪॥ ੧੪੮॥**

ਪਦ ਅਰਥ - ਸਰਬ ਬਿਆਪਕ- ਹਰ ਥਾਂ ਮੌਜੂਦ,ਪਵਨ। ਸਰਬਦਾ=ਹਰ ਪਾਸੇ ਮੌਜੂਦ,ਪਵਨ। ਸਲਯ=ਜ਼ਖਮ, ਜ਼ਖਮਾਂ ਨੂੰ ਵਧਾਉਣ ਵਾਲਾ, ਪਵਨ।

ਸਰਬ ਵਿਆਪਕ, ਸਰਬਦਾ ਜਾਂ ਸੱਲਯਾਜਨ ਪਹਿਲਾਂ ਕਥਨ ਕਰੋ ਫਿਰ ਤਨੁਜ ਅਨੁਜ ਤੇ ਸੂਤਰਿ ਕਹਿ ਦਿਓ, ਇਹ ਵੀ ਤੀਰ ਦਾ ਨਾਮ ਜਾਣੋ॥ ੭੪॥ ੧੪੮॥

ਉਦਾਹਰਣ - ਸੱਲਯ=ਜ਼ਖਮ ਨੂੰ ਵਧਾਉਣ ਵਾਲਾ ਪਵਨ। ਸੱਲਜ ਤਨੁਜ=ਪਵਨ ਦਾ ਪੁੱਤਰ, ਭੀਮਸੈਨ। ਸੱਲਜ ਤਨੁਜ ਅਨੁਜ=ਭੀਮ ਸੈਨ ਦਾ ਛੋਟਾ ਭਾਈ, ਅਰਜੁਨ। ਸਲੱਜ ਤਨੁਜ ਅਨੁਜ ਸੂਤਰਿ=ਅਰਜਨ ਦੇ ਰਥਵਾਹੀ ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ।

ਪ੍ਰਿਥਮ ਬਾਰ ਕੇ ਨਾਮ ਲੈ ਪੁਨਿ ਅਰਿ ਸ਼ਬਦ ਬਖਾਨ॥
ਤਨੁਜ ਅਨੁਜ ਸੂਤਰਿ ਉਚਿਰ ਨਾਮ ਬਾਨ ਪਹਿਚਾਨ॥ ੭੫॥ ੧੪੯॥

ਪਹਿਲੇ ਬਾਰ ਨਾਮ ਲੈ ਕੇ ਫੇਰ ਅਰਿ ਪਦ ਕਥਨ ਕਰੋ। ਫੇਰ ਤਨੁਜ ਅਨੁਜ ਤੋਂ ਸੂਤਰਿ ਉਚਾਰਣ ਕਰੋ, ਇਹ ਵੀ ਤੀਰ ਦਾ ਨਾਮ ਪਛਾਣੋ॥ ੭੫॥ ੧੪੯॥

ਭਾਵਾਰਥ :- ਬਾਰ=ਪਾਣੀ, ਜਲ। ਬਾਰ ਅਰਿ=ਜਲ ਦਾ ਵੈਰੀ, ਪਵਨ। ਪਵਨ ਜਲ ਨੂੰ ਸੁਕਾ ਦੇਂਦਾ ਹੈ, ਇਸ ਲਈ ਜਲ ਦਾ ਵੈਰੀ ਕਿਹਾ ਜਾਂਦਾ ਹੈ। ਬਾਰ ਅਰਿ ਤਨੁਜ=ਪਵਨ ਦਾ ਪੁੱਤਰ ਭੀਮਸੈਨ।

ਪ੍ਰਿਥਮ ਅਗਨ ਕੇ ਨਾਮ ਲੈ ਅੰਤ ਸ਼ਬਦਿ ਅਰਿ ਦੇਹੁ॥
ਤਨੁਜ ਅਨੁਜ ਸੂਤਰਿ ਉਚਰਿ ਨਾਮ ਬਾਨ ਲਖਿ ਲੇਹੁ॥ ੭੬॥ ੧੫੦॥

ਪਹਿਲੇ ਅੱਗ ਦੇ ਨਾਵਾਂ ਵਿਚੋਂ ਕੋਈ ਇਕ ਨਾਂ ਲੈ ਕੇ, ਮਗਰੋਂ ਅਰਿ ਪਦ ਜੋੜ ਦਿਓ। ਫੇਰ ਤਨੁਜ ਅਨੁਜ ਤੇ ਸੂਤਰਿ ਪਦ ਕਥਨ ਕਰੋ ਇਹ ਵੀ ਤੀਰ ਦਾ ਨਾਂ ਜਾਣ ਲਵੋ॥ ੭੬॥ ੧੫੦॥

ਭਾਵਾਰਥ :- ਅੱਗ, ਅਗ੍ਰਿ, ਪਵਕ, ਪ੍ਰਜੁਲਤ, ਜਲ੍ਹਾ, ਹੁਤਾਸਨ, ਬੈਸੰਤਰ, ਹੋਮ, ਹੋਮਨ, ਕਾਸ੍ਰ ਰਿਪੁ ਆਦਿ ਜਿੰਨੇਂ ਨਾਂ ਹਨ, ਇਨ੍ਹਾਂ ਵਿਚੋਂ ਕਿਸੇ ਇਕ ਦੇ ਅੰਤ ਵਿਚ ਤਨੁਜ ਅਨੁਜ ਸੁਤਰਿ ਜੋੜਨ ਨਾਲ ਤੀਰ ਦਾ ਨਾਂ ਹੋ ਜਾਂਦਾ ਹੈ।

ਪ੍ਰਿਥਮ ਅਗਨ ਕੇ ਨਾਮ ਲੈ ਅੰਤ ਸ਼ਬਦ ਅਰਿ ਭਾਖੁ॥
ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਰਾਖ॥ ੭੭॥ ੧੫੧॥

ਪਹਿਲੇ ਅੱਗ ਦਾ ਨਾਮ ਲੈ ਕੇ, ਮਗਰੋਂ ਅਰਿ ਪਦ ਕਥਨ ਕਰੋ। ਫੇਰ ਤਨੁਜ ਅਨੁਜ ਸੂਤਰਿ ਕਹਿ ਦਿਓ, ਇਹ ਵੀ ਤੀਰ ਦਾ ਨਾਮ ਚੇਤੇ ਰਖੋ। ੭੭॥ ੧੫੧॥

ਭਾਵਾਰਥ :-ਇਸ ਅਤੇ ਅਗਲੇ ਛੰਦ ਵਿਚ ਛੰਦ ਵੱਸ ਹੋ ਕੇ ਸੂਤ ਪਦ ਲੁਪਤ ਹੈ, ਜੋ ਅਰਥ ਵੇਲੇ ਜੋੜਿਆ ਜਾਂਦਾ ਹੈ,ਜੇ ਸੂਤ ਪਦ ਨਾ ਜੋੜਿਆ ਜਾਵੇ ਤਾਂ ਅਰਥ ਸਿੱਧ ਨਹੀਂ ਹੁੰਦਾ।

ਪ੍ਰਿਥਮ ਅਗਨ ਕੇ ਨਾਮ ਲੈ ਅਰਿ ਅਰਿ ਪਦਿ ਪੁਨਿ ਦੇਹੁ॥
ਤਨੁਜ ਅਨੁਜ ਕਹਿ ਅਰਿ ਉਚਰਿ ਨਾਮ ਬਾਨ ਲਖਿ ਲੇਹੁ॥ ੭੮ ॥੧੫੨॥

ਪਹਿਲਾਂ ਅੱਗ ਦਾ ਨਾਮ ਲੈਕੇ, ਦੋ ਵਾਰ ਅਰਿ ਪਦ ਜੋੜ ਦਿਓ। ਫੇਰ ਤਨੁਜ ਅਨੁਜ ਤੇ ਸੂਤਰਿ ਪਦ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੭੮॥ ੧੫੨॥

ਉਦਾਹਰਣ :- ਅਗਨਿ ਅਰਿ=ਅੱਗ ਦਾ ਵੈਰੀ ਜਲ। ਅਗਨਿ ਅਰਿ ਅਰਿ=ਜਲ ਨੂੰ ਨਾਸ ਕਰਨ ਵਾਲਾ ਪਵਨ। ਅਗਨਿ ਅਰਿ ਅਰਿ ਤਨੁਜ=ਪਵਨ ਦਾ ਪੁੱਤਰ ਭੀਮ ਸੈਨ।

**ਪਾਵਕਾਰਿ ਅਗਨਾਂਤ ਕਰ ਕਹਿ ਅਰਿ ਸ਼ਬਦ ਬਖਾਨ॥**
**ਅਰਿ ਕਹਿ ਅਨੁਜ ਤਨੁਜ ਉਚਰਿ ਸੂਤਰਿ ਬਾਨ ਪਛਾਨ॥ ੭੯॥ ੧੫੩॥**

ਪਾਵਕਾਰਿ ਜਾਂ ਅਗਨਾਂਤ ਕਰਿ ਪਦ ਪਹਿਲੇ ਆਖੋ, ਫੇਰ ਅਰਿ ਸ਼ਬਦ ਕਥਨ ਕਰੋ। ਮਗਰੋਂ ਅਰਿ ਕਹਿਕੇ ਤਨੁਜ ਅਨੁਜ ਉਚਾਰਨ ਕਰਕੇ ਸੂਤਰਿ ਪਦ ਜੋੜੋ ਇਹ ਵੀ ਤੀਰ ਦਾ ਨਾਮ ਪਛਾਣੋ॥ ੭੯॥ ੧੫੩॥

ਉਦਾਹਰਣ - ਪਾਵਕਾਰਿ ਅੱਗ ਦਾ ਨਾਸ ਕਰਨ ਵਾਲਾ ਜਲ। ਅਗਨਾਂਤ ਕਰਿ ਅਰਿ=ਜਲ ਦਾ ਵੈਰੀ ਪਵਨ। ਅਗਨਾਂਤ ਕਰਿ ਅਰਿ ਅਰਿ=ਪਵਨ ਦਾ ਵੈਰੀ ਸੂਰਜ। ਅਗਨਾਤ ਕਰਿ ਅਰਿ ਅਰਿ ਤਨੁਜ=ਸੂਰਜ ਦਾ ਪੁੱਤਰ ਕਰਨ। ਅਗਨਾਂਤ ਕਰਿ ਅਰਿ ਅਰਿ ਤਨੁਜ ਅਨੁਜ=ਕਰਨ ਦਾ ਛੋਟਾ ਭਾਈ ਅਰਜਨ। ਅਗਨਾਂਤ ਕਰਿ ਅਰਿ ਅਰਿ ਤਨੁਜ ਅਨੁਜ ਸੂਤਰਿ=ਅਰਜਨ ਦੇ ਰਥਵਾਹੀ ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ।

**ਹਿਮੰਬਾਰ ਬਕਹਾ ਗਦੀ ਭੀਮ ਸ਼ਬਦ ਪੁਨਿ ਦੇਹੁ॥**
**ਤਨੁਜ ਅਨੁਜ ਸੂਤਰੁ ਉਚਰਿ ਨਾਮ ਬਾਨ ਲਖਿ ਲੇਹੁ॥ ੮੦॥ ੧੫੪॥**

ਪਦ ਅਰਥ - ਹਿਮੰ ਬਾਰ=ਬਰਫ। ਬਕਹਾ=ਬਦਲ ਦਾ ਵੈਰੀ। ਗਦੀ=ਗਦਾ ਵਾਲਾ, ਪਵਨ ਦੇਵਤੇ ਦਾ ਸ਼ਸਤਰ ਗਦਾ ਹੈ। ਭੀਮ=ਬਹੁਤ ਵਿਸਥਾਰ ਵਾਲਾ, ਪਵਨ।

ਹਿਮ ਬਾਰ, ਬਕਹਾ, ਗਦੀ ਤੇ ਭੀਮ ਇਹ ਪਵਨ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਸ਼ਬਦ ਕਹ ਕੇ ਫੇਰ ਤਨੁਜ ਅਨੁਜ ਤੇ ਸੂਤਅਰਿ ਉਚਾਰਨ ਕਰੋ, ਏਹ ਵੀ ਤੀਰ ਦਾ ਨਾਮ ਜਾਣ ਲਵੋ॥ ੮੦॥ ੧੫੪॥

ਉਦਾਹਰਣ - ਪਵਨ ਤਨੁਜ=ਭੀਮ ਸੈਨ। ਪਵਨ ਤਨੁਜ ਅਨੁਜ=ਭੀਮ ਸੈਨ ਦਾ ਛੋਟਾ ਭਰਾ ਅਰਜਨ। ਪਵਨ ਤਨੁਜ ਅਨੁਜ ਸੂਤਰੁ=ਅਰਜਨ ਦੇ ਰਥਵਾਹੀ ਕ੍ਰਿਸ਼ਨ ਦਾ ਵੈਰੀ, ਤੀਰ।

**ਦੁਰਜੋਧਨ ਕੇ ਨਾਮ ਲੈ ਅੰਤੁ ਸ਼ਬਦ ਅਰਿ ਦੇਹੁ॥**
**ਅਨੁਜ ਉਚਰਿ ਸੂਤਰਿ ਉਚਰਿ ਨਾਮਬਾਨ ਲਖਿ ਲੇਹੁ॥ ੮੧॥ ੧੫੫॥**

ਦੁਰਯੋਧਨ ਦੇ ਨਾਵਾਂ ਵਿਚੋਂ ਕੋਈ ਇਕ ਨਾਮ ਲੈ ਕੇ, ਅੰਤ ਵਿਚ ਅਰਿ ਪਦ ਜੋੜ ਦਿਓ। ਫੇਰ ਅਨੁਜ ਕਹਿਕੇ ਸੂਤ ਅਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੮੧॥ ੧੫੫॥

ਭਾਵ੍ਰਥ :- ਗੰਧਾਰੀ ਦੇ ਉਦਰ ਤੋ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਦੁਰਜੋਧਨ ਸੀ, ਜੋ ਪਾਂਡਵਾਂ ਦਾ ਵੱਡਾ ਵਿਰੋਧੀ ਸੀ, ਜਦ ਪਾਂਡਵਾਂ ਨੇ ਦਿੱਲੀ ਵਿਚ ਰਾਜਸੂਯ ਯੱਗ ਕੀਤਾ, ਇਹ ਉਨ੍ਹਾਂ ਦੀ ਸ਼ੋਭਾ ਵੇਖਕੇ ਵੱਡਾ ਦੁਖੀ ਹੋਇਆ, ਅਤੇ ਪਾਂਡਵਾਂ ਦੇ ਨਾਸ ਦਾ ਉਪਾਅ ਸੋਚਨ ਲੱਗਾ। ਉਸ ਆਪਣੇ ਮਾਮੇ ਸ਼ੁਕਨੀ ਨਾਲ ਮਿਲਕੇ ਯੁਧਿਸ਼ਟਰ ਨੂੰ ਜੂਆ ਖੇਡਣ ਲਈ ਤਿਆਰ ਕੀਤਾ, ਅਤੇ ਅਜਿਹੇ ਛਲ ਨਾਲ ਖੇਡਿਆ ਕਿ ਯੁਧਿਸ਼ਟਰ ਸਭ ਕੁਝ ਹਾਰ ਗਿਆ, ਬਲਕਿ ਪਾਂਡਵਾਂ ਦੀ ਪਿਆਰੀ ਇਸਤਰੀ ਦਰੋਪਤੀ ਵੀ ਜੂਏ ਵਿਚ ਹਾਰੀ ਗਈ। ਦੁਰਯੋਧਨ ਨੇ ਹੁਕਮ ਦਿੱਤਾ ਕਿ ਦਰੋਪਤੀ ਨੂੰ ਸਭਾ ਵਿਚ ਲਿਆਓ, ਇਸ ਉਤੇ ਦੁੱਸ਼ਾਸਨ ਕੇਸਾਂ ਤੋਂ ਫੜਕੇ ਉਸਨੂੰ ਲੈ ਆਇਆ। ਦੁਰਯੋਧਨ ਨੇ ਦਰੋਪਤੀ ਨੂੰ ਪੱਟਾਂ ਪਰ

ਬੈਠਣ ਨੂੰ ਕਿਹਾ, ਮਗਰੋਂ ਉਸਨੂੰ ਸਭਾ ਵਿਚ ਨੰਗੀ ਕਰਨ ਦਾ ਯਤਨ ਕੀਤਾ ਇਹ ਵੇਖ ਕੇ ਭੀਮ ਸੈਨ ਨੇ ਪ੍ਰਣ ਕੀਤਾ ਕਿ ਦੁਰਯੋਧਨ ਨੇ ਜਿਨ੍ਹਾਂ ਪੱਟਾ ਉਤੇ ਬੈਠਣ ਲਈ ਦਰੋਪਤੀ ਨੂੰ ਕਿਹਾ ਹੈ. ਮੈਂ ਉਨ੍ਹਾਂ ਪੱਟਾਂ ਨੂੰ ਚੂਰ ਕਰਾਂਗਾ, ਅਤੇ ਜਿਸ ਦੁੱਸ਼ਾਸਨ ਨੇ ਦਰੋਪਤੀ ਨੂੰ ਨੰਗੀ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਸਦਾ ਮੈਂ ਲਹੂ ਪੀਆਂਗਾ। ਅੰਤ ਨੂੰ ਕੁਰੂਕਸ਼ੇਤਰ ਦੇ ਜੰਗ ਵਿਚ ਭੀਮ ਸੈਨ ਨੇ ਆਪਣੇ ਪ੍ਰਣ ਨੂੰ ਪੂਰਾ ਕੀਤਾ।

ਉਦਾਹਰਣ - ਦੁਰਯੋਜਨ ਅਰਿ=ਦੁਰਯੋਧਨ ਨੂੰ ਮਾਰਨ ਵਾਲਾ ਭੀਮਸੈਨ। ਦੁਰਯੋਧਨ ਅਰਿ ਅਨੁਜ ਸੂਤ ਅਰਿ=ਅਰਜਨ ਦੇ ਰਥਵਾਹੀ ਸ੍ਰੀ ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ।

**ਅੰਧ ਸੁਤਨ ਕੇ ਨਾਮ ਲੈ ਅੰਤ ਸ਼ਬਦ ਅਰਿ ਭਾਖੁ॥**
**ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖਿ ਰਾਖੁ॥ ੮੨ ॥ ੧੫੬॥**

ਪਦ ਅਰਥ - ਅੰਧ ਸੁਤਨ=ਧ੍ਰਿਤਰਾਸ਼ਟਰ ਦੇ ਪੁੱਤਰ।

ਧ੍ਰਿਤਰਾਸ਼ਟਰ ਦੇ ਪੁੱਤਰ ਦੇ ਨਾਵਾਂ ਵਿਚੋਂ ਕਿਸੇ ਦਾ ਨਾਮ ਲੈ ਕੇ, ਮਗਰੋਂ ਅਰਿ ਸ਼ਬਦ ਕਹਿ ਦਿਓ। ਫੇਰ ਅਨੁਜ ਕਹਿਕੇ ਸੂਤਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਬਣ ਜਾਂਦਾ ਹੈ, ਚੇਤੇ ਰਖੋ॥ ੮੨ ॥ ੧੫੬॥

**ਦੁੱਸ਼ਾਸਨ ਦੁਰਮੁਖ ਦੂਜੈ ਕਹਿ ਅਰਿ ਸ਼ਬਦ ਬਖਾਨ॥**
**ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਪਹਿਚਾਨ॥ ੮੩ ॥ ੧੫੭॥**

ਦੁੱਸ਼ਾਸਨ, ਦੁਰਮੁਖ ਜਾਂ ਦੁਰਜੈ ਇਹ ਧ੍ਰਤਰਾਸਟ੍ਰ ਦੇ ਪੁੱਤਰਾਂ ਦੇ ਨਾਂ ਹਨ, ਇਨ੍ਹਾਂ ਵਿਚੋਂ ਕੋਈ ਇਕ ਪਹਿਲਾਂ ਕਹਿ ਕੇ ਮਗਰੋਂ ਅਰਿ ਪਦ ਆਖੋ. ਅਨੁਜ ਕਹਿਕੇ ਸੂਤ ਅਰਿ ਉਚਾਰੋ ਇਹ ਵੀ ਤੀਰ ਦੇ ਨਾਂ ਜਾਣ ਲਵੋ॥ ੮੩ ॥ ੧੫੭॥

**ਦਸ਼ਲਾ ਕਰ ਭਿਖ ਆਦਿ ਕਹਿ ਅੰਤ ਸ਼ਬਦ ਅਰਿ ਭਾਖੁ॥**
**ਅਨੁਜ ਤਨੁਜ ਸੁਤ ਅਰਿ ਉਚਰਿ ਨਾਮ ਬਾਨ ਲਖਿ ਰਾਖੁ॥ ੮੪ ॥ ੧੫੮॥**

ਦਸ਼ਲਾ ਅਤੇ ਕਰਭਿਖ ਕਹਿ ਕੇ, ਮਗਰੋਂ ਅਰਿ ਪਦ ਆਖੋ, ਫੇਰ ਅਨੁਜ ਤਨੁਜ ਤੇ ਦੁਸ਼ਮਣ ਪਦ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਚੇਤੇ ਰਖੋ॥ ੮੪ ॥ ੧੫੮॥

ਉਦਾਹਰਣ - ਦਸ਼ਲਾ ਅਰਿ=ਭੀਮ ਸੈਨ। ਦਸ਼ਲਾ ਅਰਿ ਅਨੁਜ=ਭੀਮ ਸੈਨ ਦਾ ਛੋਟਾ ਭਾਈ ਅਰਜੁਨ। ਕਰਭਿਖ ਅਰਿ ਅਨੁਜ ਤਨੁਜ=ਅਰਜੁਨ ਦਾ ਪੁੱਤਰ ਅਭਮੰਨੂੰ। ਕਰਭਿਖ ਅਰਿ ਅਨੁਜ ਤਨੁਜ ਅਰਿ=ਅਭਿਮੰਨੂੰ ਮਾਰਨ ਵਾਲਾ ਤੀਰ। ਕੁਰੂਕਸ਼ੇਤਰ ਦੇ ਜੰਗ ਵਿਚ ਦ੍ਰੋਣਾਚਾਰਜ ਦੇ ਤੀਰ ਨਾਲ ਅਭਿਮੰਨੂੰ ਦਾ ਅੰਤ ਹੋਇਆ ਸੀ।

**ਪ੍ਰਿਥਮ ਭੀਖਮ ਕੇ ਨਾਮ ਲੈ ਅੰਤ ਸ਼ਬਦ ਅਰਿ ਦੇਹੁ॥**

**********************************************************************

## ਸੁਤ ਆਦਿ ਅੰਤ ਅਰਿ ਉਚਰਿ ਨਾਮ ਬਾਨ ਲਖਿ ਲੇਹੁ॥ ੮੫॥ ੧੫੯॥

ਪਹਿਲੇ ਭੀਸ਼ਮ ਦੇ ਨਾਵਾਂ ਵਿਚੋਂ ਕੋਈ ਇਕ ਨਾਮ ਲੈ ਕੇ, ਮਗਰੋਂ ਅਰਿ ਸ਼ਬਦ ਜੋੜ ਦਿਓ। ਫੇਰ ਪਹਿਲੇ ਸੁਤ ਤੇ ਮਗਰੋ ਅਰਿ ਪਦ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋਂ॥ ੮੫॥ ੧੫੯॥

ਉਦਾਹਰਣ - ਭੀਖਮ ਅਰਿ=ਅਰਜਨ ਦਾ ਨਾਮ ਪੈ ਗਿਆ। ਭੀਖਮ ਅਰਿ=ਭੀਸ਼ਮ ਨੂੰ ਮਾਰਨ ਵਾਲਾ ਅਰਜੁਨ। ਭੀਖਮ ਅਰਿ ਸੁਤ=ਅਰਜੁਨ ਦਾ ਪੁੱਤਰ ਅਭਿਮੰਨੂੰ। ਭੀਖਮ ਅਰਿ ਸੁਤ ਅਰਿ=ਅਭਿਮੰਨੂੰ ਨੂੰ ਮਾਰਨ ਵਾਲਾ ਤੀਰ।

## ਤਟਤ ਜਾਨ੍ਹਵੀ ਅਗ੍ਰਜਾ ਪ੍ਰਿਥਮੈ ਸ਼ਬਦ ਬਖਾਨ॥
## ਤਨੁਜ ਸ਼ੱਤ੍ਰੂ ਸੁਤ ਅਰਿ ਉਚਰਿ ਨਾਮ ਬਾਨ ਪਹਿਚਾਨ॥ ੮੬॥ ੧੬੦॥

ਪਦ ਅਰਥ - ਤਟਤ=ਤਟਿਨੀ, ਕਿਨਾਰਿਆਂ ਵਾਲੀ, ਨਦੀ। ਜਾਨਵੀ=ਜਨ੍ਹ ਦੀ ਪੁੱਤਰੀ ਗੰਗਾ। ਚੰਦ੍ਰਵੰਸੀ ਪਰੂਰਵਾ ਦੀ ਕੁਲ ਵਿਚ ਸੁਹੋਤ੍ਰ ਦਾ ਪੁੱਤਰ ਕੇਸ਼ਨੀ ਦੇ ਉਦਰ ਤੋਂ ਜਨ੍ਹ ਰਾਜਾ ਪੈਦਾ ਹੋਇਆ ਸੀ। ਹਰਿ ਵੰਸ ਵਿਚ ਕਥਾ ਹੈ, ਕਿ ਇਕ ਵੇਰੀ ਗੰਗਾ ਜਨ੍ਹ ਨੂੰ ਪਤੀ ਬਣਾਉਣ ਲਈ ਗਈ। ਪਰ ਉਸਨੇ ਇਸਦੀ ਇੱਛਾ ਪੂਰੀ ਨਾ ਕੀਤੀ। ਇਸ ਪੁਰ ਕ੍ਰੋਧ ਵਿਚ ਆ ਕੇ ਗੰਗਾ ਨੇ ਜਨ੍ਹ ਦਾ ਆਸ਼੍ਰਮ ਡਬੋਣਾ ਚਾਹਿਆ ਤਾਂ ਜਨ੍ਹ ਨੇ ਗੰਗਾ ਪੀ ਲਈ। ਫੇਰ ਰਿਖੀਆ ਦੇ ਕਹਿਣ ਪਰ ਸਰੀਰ ਵਿਚੋਂ ਕੱਢੀ ਇਸ ਲਈ ਗੰਗਾ ਦਾ ਨਾਮ ਜਾਨ੍ਹਵੀ ਹੋ ਗਿਆ।

ਰਮਾਇਣ ਅਤੇ ਵਿਸ਼ਨੂੰ ਪੁਰਾਣ ਵਿਚ ਕਥਾ ਹੈ ਕਿ ਜਦ ਰਾਜਾ ਭਗੀਰਥ ਆਪਣੇ ਪਿਤਰਾਂ ਦੇ ਉਧਾਰ ਲਈ ਗੰਗਾ ਲੈ ਜਾ ਰਿਹਾ ਸੀ, ਤਦ ਜਨ੍ਹ ਯੱਗ ਕਰ ਰਿਹਾ ਸੀ. ਗੰਗਾ ਨੇ ਯਗ ਸ਼ਾਲਾ ਡੁਬੋ ਦਿੱਤੀ ਤਦ ਗੁੱਸੇ ਵਿਚ ਆ ਕੇ ਜਨ੍ਹ ਨੇ ਗੰਗਾ ਪੀ ਲਈ. ਭਗੀਰਥ ਦੀ ਪ੍ਰਾਰਥਨਾ ਪਰ ਜਨ੍ਹ ਨੇ ਕੰਨ ਦੇ ਰਸਤੇ ਗੰਗਾ ਨੂੰ ਸਰੀਰ ਤੋਂ ਬਾਹਰ ਕੱਢਿਆ, ਇਸ ਲਈ ਗੰਗਾ ਦਾ ਨਾਮ ਜਾਨ੍ਹਵੀ ਹੋ ਗਿਆ।

ਤਟਤ ਅਗ੍ਰਜਾ ਜਾਨ੍ਹਵੀ ਪਦ ਪਹਿਲੇ ਕਥਨ ਕਰੋ। ਫੇਰ ਤਨੁਜ ਸ਼ੱਤ੍ਰੂ ਤੇ ਸੁਤ ਅਰਿ ਪਦ ਉਚਾਰਣ ਕਰੋ, ਇਹ ਵੀ ਤੀਰ ਦਾ ਨਾਮ ਪਛਾਣੋ॥ ੮੬॥ ੧੬੦॥

ਉਦਾਹਰਣ - ਅਗ੍ਰਜਾ=ਗੰਗਾ। ਅਗ੍ਰਜਾ ਤਨੁਜ=ਗੰਗਾ ਦਾ ਪੁੱਤਰ ਭੀਸ਼ਮ ਪਿਤਾਮਾ। ਅਗ੍ਰਜਾ ਤਨੁਜ ਸ਼ੱਤ੍ਰੂ=ਭੀਸ਼ਮ ਨੂੰ ਮਾਰਨ ਵਾਲਾ ਅਰਜੁਨ। ਅਗ੍ਰਜਾ ਤਨੁਜ ਸ਼ਤ੍ਰ ਸੁਤ=ਅਰਜੁਨ ਦਾ ਪੁੱਤਰ ਅਭਜਮੰਨੂੰ। ਅਗ੍ਰਜਾ ਤਨੁਜ ਸ਼ਤ੍ਰ ਸੁਤ ਅਰਿ=ਅਭਿਜਮੰਨੂੰ ਨੂੰ ਮਾਰਨ ਵਾਲਾ ਤੀਰ।

## ਗੰਗਾ ਗਿਰਜਾ ਪ੍ਰਿਥਮ ਕਹਿ ਪੁੱਤ੍ਰ ਸ਼ਬਦ ਪੁਨਿ ਦੇਹੁ॥
## ਸ਼ੱਤ੍ਰੂ ਉਚਰਿ ਸੁਤਰਿ ਉਚਰਿ ਨਾਮ ਬਾਨ ਲਖਿ ਲੇਹੁ॥ ੮੭॥ ੧੬੧॥

ਗਿਰਿਜਾ=ਪਹਾੜੀ ਦੀ ਪੁੱਤਰੀ, ਗੰਗਾ ਨਦੀ।

ਗੰਗਾ ਜਾਂ ਗਿਰਿਜਾ ਪਦ ਪਹਿਲੇ ਕਹਿਕੇ, ਮਗਰੋਂ ਪੁੱਤਰ ਪਦ ਜੋੜ ਦਿਓ। ਫੇਰ ਸ਼ੱਤ੍ਰੂ ਕਹਿ ਕੇ ਸੂਤ ਅਰਿ ਉਚਾਰਨ ਕਰੋ, ਇਹ ਵੀ ਤੀਰ ਦੇ ਨਾਮ ਸਮਝੋ॥ ੮੭॥੧੬੧॥

**ਨਾਕਾਲੇ ਸਰਿਤੇਸਰੀ ਪ੍ਰਿਥਮੈ ਸ਼ਬੰਦ ਉਚਾਰ॥**
**ਸੁਤ ਅਰਿ ਕਹਿ ਸੂਤਰਿ ਉਚਰਿ ਸਭ ਸਰ ਨਾਮ ਉਚਾਰਿ॥ ੮੮ ॥੧੬੨॥**

ਨਾਕਾਲੇ ਤੇ ਸਰਿਤੇਸਰੀ ਨਾਮ ਗੰਗਾ ਦੇ ਹਨ, ਇਨ੍ਹਾਂ ਵਿਚੋਂ ਪਹਿਲੇ ਕੋਈ ਇਕ ਪਦ ਕਥਨ ਕਰੋ। ਫੇਰ ਸੁਤ ਅਰਿ ਕਹਿਕੇ ਸੂਤ ਅਰਿ ਕਥਨ ਕਰੋ, ਇਹ ਸਾਰੇ ਨਾਮ ਤੀਰ ਦੇ ਕਹੇ ਜਾਂਦੇ ਹਨ॥ ੮੮॥੧੬੨॥

ਉਦਾਹਰਣ - ਸੁਤ=ਗੰਗਾ ਦਾ ਪੁੱਤਰ ਭੀਸ਼ਮ। ਨਾਕਾਲੇ ਸੁਤ ਅਰਿ=ਭੀਸ਼ਮ ਦਾ ਵੈਰੀ ਅਰਜੁਨ। ਸਰਿਤੇਸ੍ਰਰੀ ਸੁਤ ਅਰਿ ਸੂਤ ਅਰਿ=ਅਰਜਨ ਦੇ ਰਥਵਾਹੀ ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ।

**ਭੀਖਮ ਸ਼ਾਂਤਨੁ ਸੁਤ ਉਚਰਿ ਪੁਨ ਅਰਿ ਸ਼ਬਦ ਬਖਾਨ॥**
**ਸੂਤ ਉਚਰਿ ਅੰਤ ਅਰਿ ਉਚਰਿ ਨਾਮ ਬਾਨ ਪਹਿਚਾਨ॥੮੯ ॥੧੬੩॥**

ਪਹਿਲੇ ਭੀਸ਼ਮ ਜਾਂ ਸਾਂਤਨੁ ਪੁੱਤਰ ਪਦ ਕਹਿ ਕੇ ਮਗਰੋਂ ਅਰਿ ਸ਼ਬਦ ਕਹਿ ਦਿਓ। ਫੇਰ ਸੂਤ ਪਦ ਕਹਿਕੇ ਮਗਰੋਂ ਅਰਿ ਪਦ ਆਖੋ, ਇਹ ਵੀ ਤੀਰ ਦਾ ਨਾਮ ਸਮਝੋ॥ ੮੯॥੧੬੩॥

ਪਦ ਅਰਥ - ਸਾਂਤਨੁ ਚੰਦ੍ਰਵੰਸੀ ਪ੍ਰਤੀਪ ਰਾਜਾ ਦਾ ਪੁੱਤਰ ਗੰਗਾ ਦਾ ਪਤੀ ਤੇ ਭੀਸ਼ਮ ਪਿਤਾਮਾ ਦੇ ਪਿਤਾ ਦਾ ਨਾਮ ਹੈ। ਇਸ ਬਾਬਤ ਮਹਾਂਭਾਰਤ ਵਿਚ ਲਿਖਿਆ ਹੈ, ਕਿ ਜਿਸ ਬੁੱਢੇ ਆਦਮੀ ਨੂੰ ਇਹ ਹੱਥ ਛੁਹਾ ਦੇਂਦਾ ਸੀ, ਉਹ ਤੁਰਤ ਜੁਆਨ ਹੋ ਜਾਂਦਾ ਸੀ।

ਉਦਾਹਰਣ - ਸਾਂਤਨ ਸੁਤ=ਭੀਸ਼ਮ ਪਿਤਾਮਾ। ਸਾਂਤਨੁ ਸੁਤ ਅਰਿ=ਭੀਸ਼ਮ ਨੂੰ ਮਾਰਨ ਵਾਲਾ ਅਰਜੁਨ। ਸਾਂਤਨੁ ਸੁਤ ਅਰਿ ਸੂਤ=ਅਰਜੁਨ ਦਾ ਰਥਵਾਹੀ ਕ੍ਰਿਸ਼ਨ। ਸਾਂਤਨੁ ਸੁਤ ਅਰਿ ਸੂਤ ਅਰਿ=ਕ੍ਰਿਸ਼ਨ ਜੀ ਨੂੰ ਮਾਰਨ ਵਾਲਾ, ਤੀਰ।

**ਗਾਂਗੇਯ ਨਦੀ ਅਜਿ ਉਚਰਿ ਸਰਿਤਜ ਸ਼ੱਤ੍ਰੂ ਬਖਾਨ॥**
**ਸੂਤ ਉਚਰਿ ਅੰਤਰਿ ਉਚਰਿ ਨਾਮ ਬਾਨ ਪਹਿਚਾਨ॥ ੯੦॥੧੬੪॥**

ਪਦ ਅਰਥ - ਨਦੀਅਜ=ਗੰਗਾ ਨਦੀ ਦਾ ਪੁੱਤਰ, ਭੀਸ਼ਮ ਪਿਤਾਮਾ। ਸਰਿਤਜ= ਨਦੀ ਦਾ ਪੁੱਤਰ ਭੀਸ਼ਮ ਪਿਤਾਮਾ।

ਗਾਂਗੇਯ, ਨਦੀਅਜ ਤੇ ਸਰਿਤਜ ਇਹ ਭੀਸ਼ਮ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਨਾਮ ਕਹਿਣ ਮਗਰੋਂ ਵੈਰੀ ਪਦ ਕਥਨ ਕਰੋ। ਫੇਰ ਸੂਤ ਤੇ ਅਰਿ ਪਦ ਕਥਨ ਕਰਨ ਨਾਲ ਤੀਰ ਦਾ ਨਾਮ ਹੋ ਜਾਂਦਾ ਹੈ॥ ੯੦॥੧੬੪॥

**ਤਾਲਕੇਤੁ ਸਵਿਤਾਸ ਭਨਿ ਆਦਿ ਅੰਤ ਅਰਿ ਦੇਹੁ॥**
**ਸੂਤ ਉਚਰਿ ਰਿਪੁ ਪੁਨ ਉਚਰਿ ਨਾਮ ਬਾਨ ਲਖਿ ਲੇਹੁ॥ ੯੧॥ ੧੬੫॥**

ਤਾਲਕੇਤ ਤੇ ਸਵਤਾਸ ਇਹ ਭੀਸ਼ਮ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਪਹਿਲਾਂ ਕਹਿਕੇ, ਮਗਰੋਂ ਅਰਿ ਜੋੜ ਦਿਓ। ਫੇਰ ਸੂਤ ਕਹਿਕੇ ਰਿਪੁ ਕਥਨ ਕਰੋ, ਸਵਤਾਸ ਅਰਿ ਸੂਤ ਰਿਪੁ ਤੀਰ ਦਾ ਨਾਮ ਜਾਣ ਲਵੋ॥ ੯੧॥ ੧੬੫॥

**ਪ੍ਰਿਥਮ ਦ੍ਰੋਣ ਕਹਿ ਸਿਖਜ ਕਹਿ ਸੂਤਰਿ ਬਹੁਰ ਬਖਾਨ॥**
**ਨਾਮ ਬਾਨ ਕੇ ਸਕਲ ਹੀ ਲੀਜਹੁ ਚਤੁਰ ਪਛਾਨ॥ ੯੨॥ ੧੬੬॥**

ਪਦ ਅਰਥ - ਦ੍ਰੋਣ=ਰਿਖੀ ਭਾਰਦਵਾਜ਼ ਦਾ ਪੁੱਤਰ ਦ੍ਰੋਣਾਚਾਰੀਆ। ਸਿੱਖਜ=ਸ਼ਗਿਰਦ, ਚੇਲਾ, ਅਰਜਨ।

ਪਹਿਲੇ ਦ੍ਰੋਣ ਆਖੋ, ਫੇਰ ਅਰਜਨ ਕਹਿ ਦਿਓ, ਫੇਰ ਸੂਤਰਿ ਪਦ ਕਥਨ ਕਰੋ। ਇਹ ਸਾਰੇ ਤੀਰ ਦੇ ਨਾਮ ਹਨ, ਚਤੁਰੋ ! ਸਮਝ ਲਵੋ॥ ੯੨॥ ੧੬੬॥

ਭਾਵਾਰਥ :- ਤ੍ਰਿਸ਼ਤ ਨਾਮ ਦਾ ਇਕ ਰਾਜਾ ਦ੍ਰੋਣ ਦਾ ਪਿਤਾ ਭਰਦ੍ਵਾਜ ਦਾ ਮਿੱਤਰ ਸੀ, ਉਸਦਾ ਪੁੱਤਰ ਦ੍ਰਪਤ ਆਸ਼੍ਰਮ ਤੇ ਆਕੇ ਦ੍ਰੋਣ ਨਾਂਲ ਖੇਡਿਆ ਕਰਦਾ ਸੀ, ਜਦੋਂ ਦ੍ਰਪਤ ਉਤਰ ਪੰਚਾਲ ਦਾ ਰਾਜਾ ਹੋਇਆ, ਤਦੋਂ ਦ੍ਰੋਣ ਉਸਦੇ ਕੋਲ ਗਿਆ ਅਤੇ ਉਸਨੂੰ ਅਪਨੇ ਬਾਲਪਣੇ ਦੀ ਮਿੱਤ੍ਰਤਾ ਯਾਦ ਕਰਵਾਈ, ਪਰ ਅਗੋਂ ਦ੍ਰਪਦ ਨੇ ਉਸਦਾ ਨਿਰਾਦਰ ਕਰ ਦਿੱਤਾ, ਇਸ ਕਰਕੇ ਦ੍ਰੋਣ ਦੁਖੀ ਹੋ ਕੇ ਹਸਤਨਾ ਪੁਰ ਚਲਿਆ ਗਿਆ, ਅਤੇ ਉਥੇ ਆਪਣੇ ਸਾਲੇ ਕ੍ਰਿਪਾਚਾਰਯ ਦੇ ਕੋਲ ਰਹਿਣ ਲੱਗਾ।

ਇਕ ਦਿਨ ਯੁਧਿਸਟਰ ਆਦਿਕ ਸਾਰੇ ਰਾਜ ਕੁਮਾਰ ਖੇਡ ਰਹੇ ਸਨ, ਉਨ੍ਹਾਂ ਦਾ ਖਿਦੋ ਖੂਹ ਵਿਚ ਡਿੱਗ ਪਿਆ, ਲੜਕਿਆਂ ਨੇ ਬਥੇਰੀ ਕੋਸ਼ਿਸ਼ ਕੀਤੀ, ਪਰ ਖਿੱਦੋ ਕਿਸੇ ਤਰ੍ਹਾਂ ਵੀ ਬਾਹਰ ਨਾ ਨਿਕਲਿਆ ਤਾਂ ਲੜਕੇ ਉਦਾਸ ਚਿੱਤ ਨਾਲ ਖੂਹ ਵੱਲ ਝਾਤੀਆਂ ਮਾਰ ਰਹੇ ਸਨ, ਉਸੇ ਵੇਲੇ ਅਚਾਨਕ ਹੀ ਦ੍ਰੋਣ ਉਥੇ ਆ ਗਿਆ ਅਤੇ ਲੜਕਿਆਂ ਨੂੰ ਉਦਾਸ ਵੇਖਕੇ ਉਸ ਧਨੁਖ ਵਿਚ ਤੀਰ ਰਖਕੇ ਖਿੱਦੂ ਵਿਚ ਮਾਰਿਆ, ਦੂਜਾ ਤੀਰ ਦੀ ਪੂਛ ਵਿਚ, ਤੀਜਾਂ ਉਸਦੀ ਪੂਛ ਵਿਚ ਇਉਂ ਕਰਦਿਆਂ ਖਿੱਦੋ ਨੂੰ ਖੂਹ ਤੋਂ ਬਾਹਰ ਕੱਢ ਲਿਆ ਤੇ ਲੜਕਿਆਂ ਨੂੰ ਖੁਸ਼ ਕਰਕੇ ਆਪ ਚਲਾ ਗਿਆ।

ਇਹ ਸਾਰੀ ਵਾਰਤਾ ਯੁਧਿਸਟਰ ਆਦਿ ਰਾਜ ਕੁਮਾਰਾਂ ਨੇ ਆਪਣੇ ਬਾਬੇ ਭੀਸ਼ਮ ਨੂੰ ਜਾ ਸੁਣਾਈ, ਭੀਸ਼ਮ ਪਿਤਾਮਾ ਨੇ ਉਸੇ ਵੇਲੇ ਇਸਨੂੰ ਬੁਲਾਕੇ ਕੁਮਾਰਾਂ ਨੂੰ ਉਸਦੇ ਸਪੁਰਦ ਕਰਕੇ ਉਨ੍ਹਾਂ ਦਾ ਵਿਦਿਆ ਗੁਰੂ ਮੁਕੱਰਰ ਕਰ ਦਿੱਤਾ, ਜਿਸ ਤੋਂ ਦ੍ਰੋਣਾਚਾਰਜਾ ਨਾਮ ਪ੍ਰਸਿੱਧ ਹੋ ਗਿਆ।

ਜਦ ਕੌਰਵ ਤੇ ਪਾਂਡਵ ਵਿਦਿਆ ਵਿਚ ਪੂਰਨ ਹੋ ਗਏ ਤਾਂ ਇਸਨੇ ਉਨ੍ਹਾਂ ਨੂੰ ਕਿਹਾ ਕਿ ਮੇਰੀ ਗੁਰ ਦੱਖਣਾ ਏਹੀ ਹੈ, ਕਿ ਦ੍ਰਪਦ ਰਾਜੇ ਨੂੰ ਬੰਨ੍ਹਕੇ ਮੇਰੇ ਕੋਲ ਹਾਜ਼ਰ ਕਰੋ। ਕੈਰਵਾਂ ਤੇ ਪਾਂਡਵਾਂ ਨੇ ਪੰਚਾਲ ਦੇਸ ਉਤੇ ਚੜ੍ਹਾਈ ਕਰ ਦਿੱਤੀ ਅਤੇ ਦ੍ਰਪਦ ਰਾਜੇ ਨੂੰ ਹਰਾਕੇ ਉਸਨੂੰ ਬੰਨ੍ਹਕੇ ਅਰਜੁਨ ਨੇ ਲਿਆਕੇ ਗੁਰੂ ਦੇ ਚਰਨਾ ਵਿਚ ਸੁੱਟ ਦਿੱਤਾ। ਜਿਸ ਕਰਕੇ ਅਰਜੁਨ ਉਤੇ ਦ੍ਰੋਣਚਾਰਜ ਦੀ ਬਹੁਤੀ

************************************************************

ਕਿਰਪਾ ਹੋਈ। ਦ੍ਰੋਣਾਚਾਰਜ ਨੇ ਦ੍ਰੁਪਦ ਨੂੰ ਇਹ ਕਹਿਕੇ ਛੱਡ ਦਿੱਤਾ ਕਿ "ਤੂੰ ਕਿਹਾ ਸੀ, ਜੋ ਰਾਜੇ ਦਾ ਮਿੱਤਰ ਰਾਜਾ ਹੋ ਸਕਦਾ ਹੈ, ਇਸ ਕਰਕੇ ਗੰਗਾਂ ਤੋਂ ਦੱਖਣ ਵਲ ਦਾ ਰਾਜ ਤੂੰ ਕਰ, ਅਤੇ ਉੱਤਰ ਵਲ ਦਾ ਰਾਜ ਮੈਂ ਕਰਾਂਗਾ, ਤਾਂਕਿ ਮੈਂ ਰਾਜਾ ਹੋ ਕੇ ਤੇਰੇ ਨਾਲ ਮਿੱਤ੍ਰਤਾ ਬਣਾਈ ਰੱਖਾਂ।"

ਭਾਵੇਂ ਕੈਰਵ ਤੇ ਪਾਂਡਵ ਸਾਰੇ ਦ੍ਰੋਣਾਚਾਰਜ ਦੇ ਚੇਲੇ ਸਨ, ਪਰ ਦ੍ਰੁਪਦ ਨੂੰ ਬੰਨ੍ਹਕੇ ਲਿਆਉਣ ਦੇ ਕਾਰਨ ਅਰਜੁਨ ਦਾ ਨਾਮ ਦ੍ਰੋਣ ਸ਼ਿਸ਼ ਮਸ਼ਹੂਰ ਹੋ ਗਿਆ ਸੀ।

ਉਦਾਹਰਣ - ਦ੍ਰੋਣ ਸਿੱਖਜ=ਦ੍ਰੋਣਾਚਾਰਜ ਦਾ ਚੇਲਾ ਅਰਜੁਨ। ਦ੍ਰੋਣ ਸਿੱਖਜ ਸੂਤਰਿ=ਅਰਜੁਨ ਦੇ ਰਥਵਾਹੀ ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ।

## ਭਾਰਦ੍ਵਾਜ ਦ੍ਰੋਣਜ ਪਿਤਾ ਉਚਰਿ ਸਿੱਖਜ ਪਦ ਦੇਹੁ॥
## ਸੂਤਰਿ ਬਹੁਰ ਬਖਾਨੀਐ ਨਾਮ ਬਾਨ ਲਖਿ ਲੇਹੁ॥੯੩॥੧੬੭॥

ਪਦ ਅਰਥ - ਭਾਰਦ੍ਵਾਜ=ਭਰਦਵਾਜ ਦਾ ਪੁੱਤਰ ਦ੍ਰੋਣਾਚਾਰਜਯ। ਦ੍ਰੋਣਜ=ਦ੍ਰੋਣਚਾਰਜ ਦਾ ਪੁੱਤਰ, ਅਸ੍ਵੱਸਥਾਮਾ॥

ਭਾਰਦ੍ਵਾਜ ਜਾਂ ਦ੍ਰੋਣਜ ਪਿਤਾ ਪਹਿਲੇ ਕਹਿਕੇ, ਮਗਰੋਂ ਸਿੱਖ ਪਦ ਕਹਿ ਦੇਵੋ। ਫੇਰ ਸੂਤ ਤੇ ਅਰਿ ਕਥਨ ਕਰੋ। ਇਹ ਵੀ ਤੀਰ ਦਾ ਨਾਮ ਜਾਣ ਲਵੋ॥੯੩॥੧੬੭॥

ਉਦਾਹਰਣ - ਦ੍ਰੋਣਜ ਪਿਤਾ=ਅਸ੍ਵੱਸਥਾਮਾ ਦਾ ਪਿਉ ਦ੍ਰੋਣਚਾਰਜ। ਦ੍ਰੋਣਜ ਪਿਤਾ ਸਿੱਖ=ਦ੍ਰੋਣਾਚਾਰਜ ਦਾ ਚੇਲਾ ਅਰਜੁਨ। ਦ੍ਰੋਣਜ ਪਿਤਾ ਸਿੱਖ ਸੂਤ ਅਰਿ=ਤੀਰ।

## ਸੋਰਠਾ॥ ਪ੍ਰਿਥਮ ਜੁਧਿਸ਼ਟਰ ਭਾਖਿ ਬੰਧੁ ਸ਼ਬਦ ਪੁਨਿ ਭਾਖੀਐ॥
## ਜਾਨ ਹ੍ਰਿਦੈ ਮੈ ਰਾਖ ਸਕਲ ਨਾਮ ਏ ਬਾਨ ਕੇ॥੯੪॥੧੬੮॥

ਪਹਿਲੇ ਯੁਧਿਸ਼ਟਰ ਆਖੋ ਫੇਰ ਬੰਧੁ ਸ਼ਬਦ ਕਹਿ ਦਿਓ। ਮਗਰੋਂ ਸੂਤਰਿ ਪਦ ਆਖੋ ਇਹ ਸਭ ਤੀਰ ਦੇ ਨਾਮ ਹਨ, ਦਿਲ ਵਿਚ ਚੇਤੇ ਰਖੋ॥੯੪॥੧੬੮॥

## ਦੋਹਰਾ॥ ਦ੍ਵੈ ਭਈਆ ਪੰਚਾਲਿ ਪਤਿ ਕਹਿ ਪੁਨਿ ਭ੍ਰਾਤ ਉਚਾਰਿ॥
## ਸੁਤ ਅਰਿ ਕਹਿ ਸਭ ਬਾਨ ਕੇ ਲੀਜੋ ਨਾਮ ਸੁਧਾਰਿ॥੯੫॥੧੬੯॥

ਪਦ ਅਰਥ - ਦ੍ਵੈ ਭਈਆ=ਜੋੜੇ ਭਰਾ। ਮਾਦਰੀ ਨੂੰ ਅਸ੍ਵਨੀ ਕੁਮਾਰ ਦੇ ਸਬੰਧ ਤੋਂ-ਨਕੁਲ ਤੇ ਸਹਦੇਵ-ਦੋਵੇਂ ਜੋੜੇ ਜੰਮੇ ਸਨ, ਇਸ ਕਰਕੇ ਕਿਸੇ ਕਿਸੇ ਗ੍ਰੰਥ ਕਰਤਾ ਨੇ ਇਨ੍ਹਾਂ ਦਾ ਨਾਮ ਦੋ ਭੱਯਾ ਵੀ ਕਿਹਾ ਹੈ। ਪੰਚਾਲਿ ਪਤਿ=ਪੰਚਾਲੀ ਦ੍ਰੋਪਤੀ ਦਾ ਪਤੀ ਯੁਧਿਸਟਰ।

ਜੋੜੇ ਭਰਾ ਜਾਂ ਪੰਚਾਲੀ ਪਤੀ ਕਹਿਕੇ, ਮਗਰੋਂ ਭਾਈ ਪਦ ਉਚਾਰੋ। ਫੇਰ ਸੁਤ ਅਰਿ ਪਦ ਕਹਿ ਦਿਓ, ਇਹ ਸਾਰੇ ਤੀਰ ਦੇ ਨਾਮ ਚੰਗੀ ਤਰ੍ਹਾਂ ਸਮਝ ਲਵੋ॥੯੫॥੧੬੯॥

ਉਦਾਹਰਣ - ਜੋੜੇ ਭਰਾ=ਨੁਕਲ ਤੇ ਸਹਦੇਵ। ਜੋੜੇ ਭਰਾ ਭਾਈ=ਅਰਜੁਨ। ਸੁਤ ਅਰਿ=ਅਭਿਮੰਨੂੰ

************************************************************
ਨੂੰ ਮਾਰਨ ਵਾਲਾ, ਤੀਰ।

**ਧਰਮਰਾਜ ਧਰਮਜ ਉਚਰਿ ਬੰਧੁ ਸ਼ਬਦ ਪੁਨ ਦੇਹੁ॥**
**ਸੂਤਰਿ ਬਹੁਰ ਬਖਾਨੀਐ ਨਾਮ ਬਾਨ ਲਖ ਲੇਹੁ॥ ੯੬॥੧੭੦॥**

ਧਰਮ ਰਾਜ ਤੇ ਧਰਮਜ ਯੁਧਿਸਟਰ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਪਹਿਲੇ ਉਚਰਕੇ ਮਗਰੋਂ ਬੰਧੁ ਪਦ ਜੋੜ ਦਿਓ। ਫੇਰ ਸੂਤਰਿ ਕਥਨ ਕਰੋ, ਧਰਮਜ ਬੰਧ ਸੂਤਰਿ=ਤੀਰ ਦਾ ਨਾਮ ਜਾਣ ਲਵੋਂ॥ ੯੬॥੧੭੦॥

ਉਦਾਹਰਣ - ਧਰਮਜ ਬੰਧ=ਯੁਧਿਸ਼ਟਰ ਦਾ ਭਾਈ ਅਰਜੁਨ। ਧਰਮਜ ਬੰਧ ਸੂਤਰਿ=ਅਰਜੁਨ ਦੇ ਰਥਵਾਹੀ ਨੂੰ ਮਾਰਨ ਵਾਲਾ, ਤੀਰ।

**ਕਾਲਜ ਧਰਮਜ ਸੱਲ ਰਿਪੁ ਕਹਿ ਪਦ ਬੰਧੁ ਬਖਾਨ॥**
**ਸੂਤਰਿ ਬਹੁਰ ਬਖਾਨੀਐ ਸਭ ਸਰ ਨਾਮ ਪਛਾਨ॥ ੯੭॥੧੭੧॥**

ਕਾਲਜ ਧਰਮਜ ਤੇ ਸੱਲ ਰਿਪੁ ਇਹ ਯੁਧਿਸਟਰ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਪਦ ਕਹਿਕੇ ਮਗਰੋਂ ਬੰਧੁ ਕਥਨ ਕਰੋ। ਫੇਰ ਸੂਤਰਿ ਉਚਾਰਨ ਕਰੋ, ਇਹ ਵੀ ਸਭ ਤੀਰ ਦੇ ਨਾਮ ਜਾਣ ਲਵੋ॥ ੯੭॥੧੭੧॥

**ਬਈ ਵਸਤ ਪਦ ਪ੍ਰਿਥਮ ਕਹਿ ਪੁਨਿ ਸੁਤ ਸ਼ਬਦ ਬਖਾਨਿ॥**
**ਬੰਧੁ ਉਚਰਿ ਸੂਤਰਿ ਉਚਰਿ ਸਭ ਸਰ ਨਾਮ ਪਛਾਨ॥ ੯੮॥੧੭੨॥**

ਪਹਿਲੇ ਬਈਵਸਤ ਪਦ ਕਹਿਕੇ, ਫੇਰ ਸੁਤ ਪਦ ਕਥਨ ਕਰੋ। ਫੇਰ ਬੰਧੁ ਤੇ ਸੂਤਰਿ ਪਦ ਕਥਨ ਕਰੋ, ਏਹ ਸਭ ਤੀਰ ਦੇ ਨਾਮ ਪਛਾਣੋ॥ ੯੮॥੧੭੨॥

ਉਦਾਹਰਣ - ਬਈਵਸਤ ਸੁਤ=ਸੂਰਜ ਦਾ ਪੁਤਰ ਕਰਨ। ਬਈਵਸ੍ਵਤ ਸੁਤ ਬੰਧ=ਕਰਨ ਦਾ ਭਾਈ ਅਰਜਨ। ਬਈਵਸ੍ਵਤ ਸੁਤ ਬੰਧ ਸੂਤਰਿ=ਤੀਰ।

**ਪ੍ਰਿਥਮ ਸੂਰਜ ਕੇ ਨਾਮ ਲੈ ਬਹੁਰ ਪੁਤ੍ਰ ਪਦ ਭਾਖ॥**
**ਅਨੁਜ ਉਚਰ ਸੂਤਰਿ ਉਚਰਿ ਨਾਮ ਬਾਨ ਲਖ ਰਾਖ॥ ੯੯॥੧੭੩॥**

ਪਹਿਲੇ ਸੂਰਜ ਦੇ ਨਾਵਾਂ ਵਿਚੋਂ ਕੋਈ ਇਕ ਨਾਂ ਲੈ ਕੇ, ਮਗਰੋਂ ਪੁੱਤਰ ਪਦ ਕਹਿ ਦਿਓ, ਫੇਰ ਅਨੁਜ ਕਹਿਕੇ ਸੂਤਰਿ ਉਚਾਰਨ ਕਰੋ, ਇਹ ਤੀਰ ਦੇ ਨਾਮ ਜਾਣ ਲਵੋਂ॥ ੯੯॥੧੭੩॥

ਭਾਵਾਰਥ :- ਭਾਸਕਰ, ਭਾਨੁ ਪ੍ਰਭਾਕਰ, ਦਿਨਕਰਿ, ਦਿਨਪਤਿ, ਦਿਨੇਸ, ਰਜਨੀ ਰਿਪੁ, ਤਿਮਰ ਹਰਿ ਤਮ ਹਾ, ਮਾਰਤੰਡ, ਰਵਿ, ਤਰਣਿ, ਸਹਸ੍ਰਾਂਸ਼ੁ, ਤਿੱਮਦੀਧਿਤ, ਮਰੀਚਿਮਾਲੀ, ਚੰਡਕਲ, ਆਦਿੱਤ, ਸ਼ਵਿਤ, ਅੰਸ਼ੁਮਾਲੀ, ਸਵਿਤਾ, ਸੂਰ ਤੇ ਵੈਵਸ੍ਵਾਨ। ਇਹ ਸਭ ਸੂਰਜ ਦੇ ਨਾਮ ਹਨ, ਇਨ੍ਹਾਂ ਵਿਚੋਂ ਹਰ

ਇਕ ਨਾਮ ਦੇ ਨਾਲ ਪੁੱਤਰ ਅਨੁਜ ਤੇ ਸੂਤਰਿ ਪਦ ਜੋੜਨ ਤੋਂ ਤੀਰ ਦਾ ਨਾਮ ਹੋ ਜਾਂਦਾ ਹੈ।

ਉਦਾਹਰਣ - ਅੰਸ਼ੁਮਾਲੀ ਪੁੱਤਰ=ਸੂਰਜ ਦਾ ਪੁੱਤਰ ਕਰਨ। ਅੰਸ਼ੁਮਾਲੀ ਪੁੱਤਰ ਅਨੁਜ=ਕਰਨ ਦਾ ਛੋਟਾ ਭਾਈ ਅਰਜੁਨ। ਅੰਸ਼ੁਮਾਲੀ ਪੁੱਤਰ ਅਨੁਜ ਸੂਤਰਿ=ਤੀਰ।

**ਕਾਲਿੰਦ੍ਰੀ ਕੋ ਪ੍ਰਿਥਮ ਕਹਿ ਪੁਨ ਪਦ ਅਨੁਜ ਬਖਾਨ॥**
**ਤਨੁਜ ਉਚਰ ਅਨੁਜਾਗ੍ਰ ਕਹਿ ਸਰ ਕੇ ਨਾਮ ਪਛਾਨ॥ ੧੦੦॥ ੧੭੪॥**

ਪਦ ਅਰਥ - ਕਾਲਿੰਦ੍ਰੀ=ਜਮਨਾ ਨਦੀ, ਅਨੁਜ=ਭਰਾ। ਤਨੁਜ=ਪੁੱਤਰ।

ਪਹਿਲੇ 'ਕਾਲਿੰਦ੍ਰੀ ਪਦ ਕਹਿਕੇ, ਫੇਰ ਅਨੁਜ ਪਦ ਕਹਿ ਦਿਓ। ਮਗਰੋਂ ਤਨੁਜ ਕਹਿਕੇ ਅਨੁਜ ਤੇ ਅਗ੍ਰੇ ਅਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਪਛਾਣੋ॥ ੧੦੦॥ ੧੭੪॥

ਉਦਾਹਰਣ - ਕਾਲਿੰਦ੍ਰੀ ਅਨੁਜ=ਜਮਨਾ ਨਦੀ ਦਾ ਛੋਟਾ ਭਾਈ ਯਮ। ਕਾਲਿੰਦ੍ਰੀ ਅਨੁਜ ਤਨੁਜ ਅਨੁਜ=ਯੁਧਿਸਟਰ ਦਾ ਛੋਟਾ ਭਾਈ ਅਰਜੁਨ। ਕਾਲਿੰਦਰੀ ਅਨੁਜ ਤਨੁਜ=ਯਮ ਦਾ ਪੁੱਤਰ ਯੁਧਿਸਟਰ। ਕਾਲਿੰਦ੍ਰੀ ਅਨੁਜ ਤਨੁਜ ਅਨੁਜ ਅਗ੍ਰ=ਅਰਜੁਨ ਦਾ ਆਗੂ ਰਥਵਾਹੀ ਕ੍ਰਿਸ਼ਨ। ਕਾਲਿੰਦ੍ਰੀ ਅਨੁਜ ਤਨੁਜ ਅਨੁਜ ਅਗ੍ਰ ਅਰਿ=ਕ੍ਰਿਸ਼ਨ ਨੂੰ ਮਾਰਨ ਵਾਲਾ ਤੀਰ।

ਭਾਵਾਰਥ :- ਸੂਰਜ ਦੀ ਪੁੱਤਰੀ ਜਮਨਾ ਨਦੀ ਹੈ, ਅਤੇ ਯਮ ਸੂਰਜ ਦਾ ਪੁੱਤਰ ਹੈ। ਇਸ ਕਰਕੇ ਯਮ ਨੂੰ ਯਮਨਾ ਦਾ ਛੋਟਾ ਭਾਈ ਕਿਹਾ ਹੈ।

**ਜਮਨਾ ਕਾਲਿੰਦ੍ਰੀ ਅਨੁਜ ਕਹਿ ਸੁਤ ਬਹੁਰ ਬਖਾਨ॥**
**ਅਨੁਜ ਉਚਰਿ ਸੂਤਰਿ ਉਚਰਿ ਸਰ ਕੇ ਨਾਮ ਪਛਾਨ॥ ੧੦੧॥ ੧੭੫॥**

ਜਮਨਾ ਜਾਂ ਕਾਲਿੰਦ੍ਰੀ ਪਦ ਕਹਿਕੇ ਮਗਰੋਂ ਅਨੁਜ ਤੋਂ ਸੁਤ ਪਦ ਕਥਨ ਕਰੋ, ਫੇਰ ਅਨੁਜ ਤੇ ਸੂਤਰਿ ਉਚਾਰੋ, ਜਮਨਾ ਅਨੁਜ ਸੁਤ ਅਨੁਜ ਸੂਤਰਿ ਤੀਰ ਦਾ ਨਾਮ ਹੈ॥ ੧੦੧॥ ੧੭੫॥

**ਪੰਡੁ ਪੁੱਤ੍ਰ ਕੁਰ ਰਾਜ ਭਨਿ ਬਹੁਰ ਅਨੁਜ ਪਦੁ ਦੇਹੁ॥**
**ਸੂਤ ਉਚਾਰਿ ਅੰਤਿ ਅਰਿ ਉਚਰਿ ਨਾਮ ਬਾਨ ਲਖ ਲੇਹੁ॥ ੧੦੨॥ ੧੭੬॥**

ਪਹਿਲੇ ਪੰਡੁ ਪੁੱਤਰ ਜਾਂ ਕਰੂ ਪਦ ਕਹਿਕੇ ਮਗਰੋਂ ਰਾਜੇ ਤੇ ਅਨੁਜ ਪਦ ਕਹਿ ਦਿਓ। ਅੰਤ ਵਿਚ ਸੂਤ ਤੇ ਅਰਿ ਉਚਾਰਨ ਕਰੋ। ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੧੦੨॥ ੧੭੬॥

ਉਦਾਹਰਣ - ਪੰਡੁ ਪੁੱਤਰ ਰਾਜ=ਪਾਂਡੂ ਦੇ ਪੁੱਤਰਾਂ ਵਿਚੋਂ ਰਾਜਾ ਯੁਧਿਸਟਰ। ਪੰਡੁ ਪੁੱਤਰ ਰਾਜ ਅਨੁਜ=ਯੁਧਿਸਟਰ ਦਾ ਛੋਟਾ ਭਰਾ ਅਰਜੁਨ। ਪੰਡੁ ਪੁੱਤਰ ਰਾਜ ਅਨੁਜ ਸੂਤ ਅਰਿ=ਅਰਜੁਨ ਦੇ ਰਥਵਾਹੀ ਨੂੰ ਮਾਰਨ ਵਾਲਾ ਤੀਰ।

**ਜੋਊਧਿਸ਼ਟਰ ਭੀਮਾਗ੍ਰ ਭਨਿ ਅਰਜਨਾਗ੍ਰ ਪੁਨਿ ਭਾਖ॥**

**ਸੂਤਿ ਆਦਿ ਅੰਤਰਿ ਉਚਰਿ ਨਾਮ ਬਾਨੁ ਲਖਿ ਰਾਖੁ॥ ੧੦੩॥ ੧੭੭॥**

ਪਦ ਅਰਥ - ਭੀਮਾਗ੍ਰ=ਭੀਮ ਤੋਂ ਪਹਿਲਾਂ ਜੰਮਿਆਂ ਹੋਇਆ, ਯੁਧਿਸਟਰ। ਅਰਜਨਾਗ੍ਰ=ਅਰਜਨ ਤੋਂ ਪਹਿਲੇ ਜੰਮਿਅ ਹੋਇਆ, ਯੁਧਿਸਟਰ।

ਭੀਮਾਗ੍ਰ ਤੇ ਅਰਜੁਨਾਗ੍ਰ ਯੁਧਿਸਟਰ ਦੇ ਨਾਮ ਹਨ. ਇਨ੍ਹਾਂ ਵਿਚੋਂ ਕੋਈ ਇਕ ਨਾਮ ਕਹਿਕੇ ਮਗਰੋਂ ਅਨੁਜ ਕਹਿ ਦਿਓ। ਫੇਰ ਪਹਿਲੇ ਸੂਤ ਤੇ ਮਗਰੋਂ ਅਰਿ ਕਥਨ ਕਰੋ ਇਹ ਵੀ ਤੀਰ ਦਾ ਨਾਮ ਜਾਣ ਲਵੋਂ॥ ੧੦੩॥ ੧੭੭॥

ਉਦਾਹਰਣ - ਭੀਮਾਗ੍ਰ ਅਨੁਜ=ਅਰਜਨ। ਭੀਮਾਗ੍ਰ ਅਨੁਜ ਸੂਤ ਅਰਿ=ਅਰਜੁਨ ਦੇ ਰਥਵਾਹੀ ਨੂੰ ਮਾਰਨ ਵਾਲਾ ਤੀਰ।

**ਨੁਕਲ ਬੰਧੁ ਸਹਿਦੇਵ ਅਨੁਜ ਕਹਿ ਪਦ ਬੰਧ ਉਚਾਰ॥**
**ਸੂਤ ਆਦਿ ਅੰਤਰਿ ਉਚਰੁ ਸਰ ਕੇ ਨਾਮ ਬਿਚਾਰ॥ ੧੦੪॥ ੧੭੮॥**

ਪਹਿਲੇ ਨੁਕਲ ਬੰਧੁ ਅਨੁਜ ਜਾਂ ਸਹਦੇਵ ਅਨੁਜ ਬੰਧੁ ਪਦ ਕਹਿ ਦਿਓ। ਫੇਰ ਸੂਤ ਤੇ ਅਰਿ ਪਦ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਸਮਝੋ॥ ੧੦੪॥ ੧੭੮॥

ਉਦਾਹਰਣ - ਨਕੁਲ ਬੰਧੁ ਅਨੁਜ=ਨਕੁਲ ਜਿਸਦਾ ਛੋਟਾ ਭਾਈ ਹੈ ਉਹ ਅਰਜੁਨ। ਸਹਿਦੇਵ ਅਨੁਜ ਬੰਧੁ=ਸਹਦੇਵ ਜਿਸਦਾ ਛੋਟਾ ਭਾਈ ਹੈ ਉਹ ਅਰਜੁਨ। ਸਹਦੇਵ ਅਨੁਜ ਬੰਧੁ ਸੂਤ ਅਰਿ=ਅਰਜੁਨ ਦੇ ਰਥਵਾਹੀ ਨੂੰ ਮਾਰਨ ਵਾਲਾ ਤੀਰ।

**ਜਾਗ ਸੈਨਿ ਕੋ ਪ੍ਰਿਥਮ ਕਹਿ ਪਤਿ ਪਦ ਬਹੁਰ ਉਚਾਰ॥**
**ਅਨੁਜ ਆਦਿ ਸੂਤਾਂਤ ਅਰਿ ਸਭ ਸਰੁ ਨਾਮ ਅਪਾਰ॥ ੧੦੫॥ ੧੭੯॥**

ਪਦ ਅਰਥ - ਜਾਗ ਸੈਨਿ=ਯਾਗਯਸੇਨੀ ਯੱਗ ਦੇ ਹਵਨ ਵਿਚ ਪੈਦਾ ਹੋਈ ਦ੍ਰੁਪਦ ਰਾਜੇ ਦੀ ਪੁੱਤਰੀ ਦ੍ਰੋਪਤੀ।

ਜਾਗ ਸੈਨਿ ਪਦ ਪਹਲੇ ਕਹਿਕੇ, ਮਗਰੋਂ ਪਤਿ ਪਦ ਆਖੋ। ਫੇਰ ਅਨੁਜ ਕਥਨ ਕਰਕੇ ਸੂਤਾਂਤ ਅਰਿ ਉਚਾਰਨ ਕਰੋ, ਇਸ ਤਰ੍ਹਾਂ ਬਹੁਤ ਨਾਮ ਤੀਰ ਦੇ ਹੁੰਦੇ ਹਨ॥ ੧੦੫॥ ੧੭੯॥

**ਪ੍ਰਿਥਮ ਦ੍ਰੋਪਤੀ ਦ੍ਰੁਪਤਜਾ ਉਚਰਿ ਸੁਪਤਿ ਪਦ ਦੇਹੁ॥**
**ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖ ਲੇਹੁ॥ ੧੦੬॥ ੧੮੦॥**

ਪਹਿਲੇ ਦ੍ਰੋਪਤੀ ਜਾਂ ਦ੍ਰੁਪਦਜਾ ਉਚਾਰਨ ਕਰਕੇ ਫੇਰ ਪਤਿ ਪਦ ਜੋੜ ਦਿਓ। ਬਾਅਦ ਵਿਚ ਅਨੁਜ ਕਹਿਕੇ, 'ਸੂਤਰਿ' ਕਥਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋਂ॥ ੧੦੬॥ ੧੮੦॥

**ਧ੍ਰਿਸ਼ਟ ਦ੍ਰੁਮਨੁਜਾ ਪ੍ਰਿਥਮ ਕਹਿ ਪੁਨਿ ਪਤਿ ਸ਼ਬਦ ਬਖਾਨ॥**

**ਅਨੁਜ ਉਚਰਿ ਸੂਤਰ ਉਚਰਿ ਨਾਮ ਬਾਨ ਕੇ ਜਾਨ॥੧੦੭॥੧੮੧॥**

ਪਹਿਲੇ ਧ੍ਰਿਸ਼ਟ ਦੁਮਨਜਾ ਪਦ ਕਹਿਕੇ ਫੇਰ ਪਤੀ ਸ਼ਬਦ ਕਥਨ ਕਰੋ। ਬਾਅਦ ਵਿਚ ਅਨੁਜ ਕਹਿਕੇ ਸੂਤਰਿ ਕਥਨ ਕਰੋ, ਇਹ ਵੀ ਤੀਰ ਦਾ ਨਾਮ ਜਾਣੋ॥੧੦੭॥੧੮੧॥

ਉਦਾਹਰਣ - ਧ੍ਰਿਸਟ ਦੂਮਨ ਜਾ=ਧ੍ਰਿਸਟਦੂਮਨਾਨੁਜਾ, ਧ੍ਰਿਸ਼ਟ ਦੂਮਨਦੀ ਛੋਟੀ ਭੈਣ ਦ੍ਰੋਪਤੀ। ਧ੍ਰਿਸਟਦੂਮਨਜਾ ਪਤੀ=ਦ੍ਰੌਪਤੀ ਦਾ ਪਤੀ ਯੁਧਿਸ਼ਟਰ।

**ਦ੍ਰੂਪਤ ਦ੍ਰੋਣ ਰਿਪੁ ਪ੍ਰਿਥਮ ਕਹਿ ਜਾ ਕਹਿ ਪਤਿ ਪੁਨਿ ਭਾਖ॥**
**ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖ ਰਾਖ॥੧੦੮॥੧੮੨॥**

ਪਹਿਲੇ ਦ੍ਰੂਪਤ ਜਾਂ ਦ੍ਰੋਣਰਿਪੁ ਕਹਿਕੇ ਬਾਅਦ ਵਿਚ ਜਾ ਕਹਿਕੇ ਫੇਰ ਪਤੀ ਪਦ ਕਥਨ ਕਰੋ। ਫੇਰ ਅਨੁਜ ਕਥਨ ਕਰਕੇ ਸੂਤਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਚੇਤੇ ਰਖੋ॥੧੦੮॥੧੮੨॥

**ਪ੍ਰਿਥਮ ਨਾਮ ਲੈ ਦ੍ਰੂਪਤ ਕੋ ਜਾਮਾਤਾ ਪੁਨਿ ਭਾਖੁ॥**
**ਅਨੁਜ ਉਚਰਿ ਸੂਤਰਿ ਉਚਰਿ ਨਾਮ ਬਾਨ ਲਖ ਰਾਖ॥੧੦੯॥੧੮੩॥**

ਪਹਿਲੇ ਦ੍ਰੂਪਤ ਦਾ ਨਾਮ ਲੈ ਕੇ ਫੇਰ ਜਾਮਾਤਾ (ਜਵਾਈ) ਪਦ ਕਥਨ ਕਰੋ। ਬਾਅਦ ਵਿਚ ਅਨੁਜ ਕਹਿਕੇ ਸੂਤਰਿ ਉਚਾਰਨ ਕਰੋ, ਦ੍ਰੂਪਤਜਮਾਤਾ ਅਨੁਜ ਸੂਤਰਿ ਤੀਰ ਦਾ ਨਾਮ, ਚੇਤੇ ਰਖੋ॥੧੦੯॥੧੮੩॥

**ਪ੍ਰਿਥਮ ਦ੍ਰੋਣ ਕੌ ਨਾਮ ਲੈ ਅਰਿ ਪਦ ਬਹੁਰ ਉਚਾਰ॥**
**ਭਗਨੀ ਕਹਿ ਪਤਿ ਭ੍ਰਾਤ ਕਹਿ ਸੂਤਰਿ ਬਾਨ ਬਿਚਾਰ॥੧੧੦॥੧੮੪॥**

ਪਹਿਲੇ ਦ੍ਰੋਣ ਦਾ ਨਾਮ ਲੈ ਕੇ, ਫਿਰ ਅਰਿ ਪਦ ਉਚਾਰੋ ਬਾਅਦ ਵਿਚ ਭਗਨੀ ਪਤੀ ਕਹਿਕੇ ਭ੍ਰਾਤ ਸੂਤਰਿ ਕਹਿ ਦਿਉ, ਇਹ ਵੀ ਤੀਰ ਦਾ ਨਾਮ ਵਿਚਾਰ ਲਵੋ ॥੧੧੦॥੧੮੪॥

**ਅਸੁਰ ਰਾਜ ਸ਼ੱਤ੍ਰਾਂਤ ਕਰ ਬਿਸਖ ਬਾਰਹਾ ਬਾਨ॥**
**ਦਾਰਾਇ ਪਦ ਦੁਸ਼ਟਾਂਤ ਕਰ ਨਾਮ ਤੀਰ ਕੇ ਜਾਨ॥੧੧੧॥੧੮੫॥**

ਪਦ ਅਰਥ - ਦਾਰਾਇਪਦ=ਮਸੀਬਤ ਨੂੰ ਚੀਰਨ ਵਾਲਾ, ਤੀਰ। ਸ਼ੱਤ੍ਰਾਂਤ ਕਰ=ਵੈਰੀਆ ਦਾ ਅੰਤ ਕਰਨ ਵਾਲਾ, ਤੀਰ। ਬਸਿਖ=ਜ਼ਹਿਰ ਲੱਗੀ ਮੁੱਖੀ ਵਾਲਾ ਤੀਰ। ਬਾਰਹਾ=ਵਾੜ ਹਟਾਉਣ ਵਾਲਾ, ਤੀਰ। ਦੁਸ਼ਟਾਂਤਕਰ=ਦੁਸ਼ਟਾਂ ਦਾ ਅੰਤ ਕਰਨ ਵਾਲਾ, ਤੀਰ। ਅਸੁਰ ਰਾਜ=ਦੈਂਤਾਂ ਦਾ ਰਾਜਾ, ਰਾਵਣ

ਦੈਂਤਾਂ ਦੇ ਰਾਜੇ ਰਾਵਣ ਅਤੇ ਹੋਰ ਵੈਰੀਆਂ ਨੂੰ ਮਾਰਨ ਵਾਲਾ ਜ਼ਹਿਰ ਦੀ ਮੁੱਖੀ ਵਾਲਾ, ਵਾੜ ਜਾਂ ਰੋਕ ਹਟਾਉਣ ਵਾਲਾ, ਮੁਸੀਬਤ ਨੂੰ ਚੀਰਨ ਵਾਲਾ ਦੁਸ਼ਟਾਂ ਨੂੰ ਮਾਰਨ ਵਾਲਾ, ਇਹ ਸਾਰੇ ਨਾਂ ਤੀਰ ਦੇ ਜਾਣ ਲਵੋ॥੧੧੧॥੧੮੫॥

## ਮਾਦ੍ਰੀ ਸ਼ਬਦ ਪ੍ਰਿਥਮੈ ਕਹੋ ਸੁਤ ਪਦ ਬਹੁਰ ਬਖਾਨ॥
## ਅੱਗ੍ਰ ਅਨੁਜ ਸੂਤਰਿ ਉਚਰਿ ਸਰ ਕੇ ਨਾਮ ਪਛਾਨ॥੧੧੨॥੧੯੬॥

ਪਹਿਲੇ ਮਾਦ੍ਰੀ ਸ਼ਬਦ ਆਖੋ, ਫੇਰ ਸੁਤ ਤੇ ਅੱਗ੍ਰ ਕਹਿਕੇ ਅਨੁਜ ਸੂਤਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥੧੧੨॥੧੯੬॥

ਭਾਵਾਰਥ :- ਮਦ੍ਰ ਦੇਸ ਦੇ ਰਾਜੇ ਭਦ੍ਰਰਾਜ ਦੀ ਪੁੱਤਰੀ ਦਾ ਨਾਮ ਮਾਦ੍ਰੀ ਸੀ, ਜੋ ਪਾਂਡੂ ਰਾਜੇ ਨੂੰ ਵਿਆਹੀ ਗਈ ਸੀ, ਇਸਦੇ ਉਦਰ ਤੋਂ ਅਸ਼੍ਵਿਨੀ ਕੁਮਾਰ ਦੇਵਤੇ ਦੇ ਸਬੰਧ ਕਰਕੇ ਨਕੁਲ ਤੇ ਸਹਿਦੇਵ ਜੌੜੇ ਪੁੱਤਰ ਜੰਮੇ ਸਨ,ਉਹ ਆਪਣੇ ਪਤੀ ਪਾਂਡੂ ਨਾਲ ਸਤੀ ਹੋਈ ਸੀ।

ਉਦਾਹਰਣ - ਮਾਦ੍ਰੀ ਸੁਤ ਅਗ੍ਰ=ਮਾਦ੍ਰੀ ਦੇ ਪੁੱਤਰ ਦਾ ਵੱਡਾ ਭਰਾ, ਯੁਧਿਸ਼ਟਰ। ਮਾਦ੍ਰੀ ਸੁਤ ਅਗ੍ਰ ਅਨੁਜ=ਯੁਧਿਸ਼ਟਰ ਦਾ ਭਰਾ, ਅਰਜਨ। ਮਾਦ੍ਰੀ ਸੁਤ ਅਗ੍ਰ ਅਨੁਜ ਸੂਤਰਿ=ਅਰਜਨ ਦੇ ਰਥਵਾਹੀ ਨੂੰ ਮਾਰਨ-ਵਾਲਾ, ਤੀਰ।

## ਸੁਗ੍ਰੀਵ ਕੋ ਪ੍ਰਿਥਮ ਕਹਿ ਅਰਿ ਪਦ ਬਹੁਰ ਬਖਾਨ॥
## ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ॥੧੧੩॥੧੯੭॥

ਪਹਿਲੇ ਸੁਗ੍ਰੀਵ ਸ਼ਬਦ ਨੂੰ ਆਖੋ, ਫੇਰ ਅਰਿ ਪਦ ਦਾ ਉਚਾਰਨ ਕਰੋ। ਸੁਗ੍ਰੀਵ ਅਰਿ ਤੀਰ ਦਾ ਨਾਮ ਹੈ, ਚਤਰੋ ! ਸਮਝ ਲਵੋ॥੧੧੩॥੧੯੭॥

ਭਾਵਾਰਥ :- ਕਿਸ ਕਿੰਧਾ ਦੇ ਰਾਜੇ ਬਾਲੀ ਦਾ ਛੋਟਾ ਭਾਈ ਸੁਗ੍ਰੀਵ ਸੀ। ਉਸਦੀ ਇਸਤਰੀ ਨੂੰ ਬਾਲੀ ਨੇ ਖੋਹ ਲਿਆ ਸੀ ਜਦੋਂ ਸ੍ਰੀ ਰਾਮ ਜੀ ਸੀਤਾ ਨੂੰ ਢੂੰਢਦੇ ਹੋਏ ਕਿਸ ਕਿੰਧਾ ਪਹੁੰਚੇ ਸਨ ਤਾਂ ਉਥੇ ਸੁਗ੍ਰੀਵ ਨਾਲ ਮਿਲਾਪ ਹੋਇਆ ਸੀ। ਸੁਗ੍ਰੀਵ ਦੀ ਸਹਾਇਤਾ ਲਈ ਹੀ ਸ੍ਰੀ ਰਾਮ ਜੀ ਨੇ ਬਾਲੀ ਨੂੰ ਤੀਰ ਨਾਲ ਮਾਰਕੇ ਕਿਸ ਕਿੰਧਾ ਦਾ ਰਾਜ ਇਸ ਨੂੰ ਦਿੱਤਾ ਅਤੇ ਬਾਲੀ ਦੇ ਪੁੱਤਰ ਅੰਗਦ ਨੂੰ ਯੁਵਰਾਜ ਬਣਾਇਆ ਸੀ। ਲੰਕਾਂ ਨੂੰ ਫ਼ਤਹਿ ਕਰਨ ਵਿਚ ਸੁਗ੍ਰੀਵ ਨੇ ਸ੍ਰੀ ਰਾਮਚੰਦ੍ਰ ਜੀ ਦੀ ਬਹੁਤ ਸਹਾਇਤਾ ਕੀਤੀ ਸੀ ।

## ਦਸ ਗ੍ਰੀਵ ਦਸ ਕੰਠ ਭਨਿ ਅਰਿ ਪਦ ਬਹੁਰਿ ਉਚਾਰ॥
## ਸਕਲ ਨਾਮ ਏਹ ਬਾਨ ਕੇ ਲੀਜਹੁ ਚਤੁਰ ਸੁਧਾਰ॥੧੧੪॥੧੯੮॥

ਪਦ ਅਰਥ - ਦਸ ਗ੍ਰੀਵ=ਦਸਾਂ ਸਿਰਾਂ ਵਾਲਾ। ਦਸ ਕੰਠ=ਦਸਾਂ ਸੰਘਾ ਵਾਲਾ।

ਪਹਿਲੇ ਦਸ ਗ੍ਰੀਵ ਜਾਂ ਦਸ ਕੰਠ ਪਦ ਕਹਿ ਕੇ ਮਗਰੋਂ ਅਰਿ ਪਦ ਉਚਾਰਨ ਕਰੋ। ਹੇ ਚਤੁਰੋ ! ਸਮਝ ਲਵੋ ਇਹ ਦਸ ਗ੍ਰੀਵ ਅਰਿ ਆਦਿ ਸਾਰੇ ਨਾਮ ਤੀਰ ਦੇ ਹਨ॥੧੧੪॥੧੯੮॥

ਭਾਵਾਰਥ : - ਦਸ ਗ੍ਰੀਵ ਰਾਵਣ ਦੀ ਮੌਤ ਸ੍ਰੀ ਰਾਮ ਚੰਦ੍ਰ ਜੀ ਦੇ ਤੀਰ ਨਾਲ ਹੋਈ ਸੀ। ਇਸ ਲਈ ਦਸ ਗ੍ਰੀਵ ਅਰਿ ਤੀਰ ਦਾ ਨਾਮ ਹੋ ਗਿਆ ਹੈ।

**ਪ੍ਰਿਥਮ ਜਟਾਯੂ ਬਖਾਨ ਕੈ ਅਰਿ ਪਦ ਬਹੁਰ ਬਖਾਨ॥**
**ਰਿਪੁ ਪਦ ਬਹੁਰਿ ਉਚਾਰੀਐ ਸਰ ਕੇ ਨਾਮ ਪਛਾਨ॥੧੧੫॥੧੮੯॥**

ਪਹਿਲੇ ਜਟਾਯੂ ਨਾਮ ਆਖੋ, ਫੇਰ ਅਰਿ ਪਦ ਕਥਨ ਕਰੋ। ਮਗਰੋਂ ਰਿਪੁ ਪਦ ਆਖੋ ਇਹ ਵੀ ਇਸ ਤਰ੍ਹਾਂ ਜਟਾਯੂ ਅਰਿ ਰਿਪੁ ਤੀਰ ਦਾ ਨਾਮ ਸਮਝੋ॥੧੧੫॥੧੮੯॥

ਉਦਾਹਰਣ - ਜਟਾਯੂ ਅਰਿ=ਰਾਵਨ। ਜਟਾਯੂ ਅਰਿ ਰਿਪੁ=ਰਾਵਨ ਨੂੰ ਮਾਰਨ ਵਾਲਾ, ਤੀਰ।

**ਰਾਵਨ ਰਸਾਸੁਰ ਪ੍ਰਿਥਮ ਭਨਿ ਅੰਤ ਸ਼ਬਦ ਅਰਿ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥੧੧੬॥੧੯੦॥**

ਪਹਿਲੇ ਰਾਵਨ ਜਾਂ ਰਸਾਸੁਰ ਕਹਿਕੇ, ਮਗਰੋਂ ਅਰਿ ਸ਼ਬਦ ਜੋੜ ਦਿਓ। ਇਹ ਸਾਰੇ ਤੀਰ ਦੇ ਨਾਮ ਹਨ, ਚਤੁਰ ਪੁਰਸ਼ੋ ! ਚਿੱਤ ਵਿਚ ਜਾਣ ਲਵੋ॥੧੧੬॥੧੯੦॥

ਭਾਵਾਰਥ :- ਰਾਵਨ ਸੰਸਕ੍ਰਿਤ ਦਾ ਪੰਡਿਤ ਅਤੇ ਜਾਤ ਕਰਕੇ ਬ੍ਰਾਹਮਣ ਸੀ, ਪਰ ਭੈੜਾ ਸੁਭਾਅ ਹੋਣ ਕਰਕੇ ਰਾਖਸ਼ ਪ੍ਰਸਿਧ ਹੋਇਆ ਅਤੇ ਸੀਤਾ ਹਰਣ ਦੇ ਅਪਰਾਧ ਵਿਚ ਸ੍ਰੀ ਰਾਮਚੰਦਰ ਜੀ ਨੇ ਇਸਨੂੰ ਮਾਰ ਕੇ ਲੰਕਾ ਦਾ ਰਾਜ ਇਸਦੇ ਭਰਾ ਵਿਭੀਖਣ ਨੂੰ ਦਿੱਤਾ ਸੀ। ਕਿਉਂਕਿ ਰਾਵਣ ਦੀ ਮੌਤ ਤੀਰ ਨਾਲ ਹੋਈ ਸੀ, ਇਸ ਕਰਕੇ ਰਾਵਨ ਅਰਿ ਤੀਰ ਦਾ ਨਾਮ ਕਿਹਾ ਹੈ।

**ਪ੍ਰਿਥਮ ਮੇਘ ਕੇ ਨਾਮ ਲੈ ਅੰਤ ਸ਼ਬਦ ਧੁਨਿ ਦੇਹ॥**
**ਪਿਤਾ ਉਚਰ ਅਰਿ ਸ਼ਬਦ ਕਹੁ ਨਾਮ ਬਾਨ ਲਖ ਲੇਹੁ॥੧੧੭॥੧੯੧॥**

ਪਹਿਲਾ ਮੇਘਨਾਦ ਦਾ ਨਾਂ ਲੈ ਕੇ ਫਿਰ ਪਿਤਾ ਅਤੇ ਫਿਰ ਅਰਿ ਸ਼ਬਦ ਦਾ ਉਚਾਰਨ ਕਰੋ, ਇਸਨੂੰ ਤੀਰ ਦਾ ਨਾਂ ਜਾਣ ਲਵੋ॥੧੧੭॥੧੯੧॥

**ਮੇਘ ਨਾਦ ਭਨ ਜਲਦ ਧੁਨਿ ਪੁਨ ਘਨ ਨਿਸਨ ਉਚਾਰ॥**
**ਪਿਤ ਕਹਿ ਅਰਿ ਕਹਿ ਬਾਨ ਕੇ ਲੀਜਹੁ ਨਾਮ ਸੁਧਾਰ॥੧੧੮॥੧੯੨॥**

ਪਦ ਅਰਥ - ਜਲਦ ਧੁਨਿ=ਜਲ ਦੇਣ ਵਾਲਾ, ਬੱਦਲ, ਮੇਘਨਾਦ। ਘਨ ਨਿਸਨ-ਬੱਦਲ, ਵਰਗੀ ਗਰਜ ਵਾਲਾ ਮੇਘ ਨਾਦ

ਜਲਦ ਧੁਨਿ ਅਤੇ ਘਨ ਨਿਸਨ ਵੀ ਮੇਘਨਾਦ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਨਾਮ ਕਹਿ ਕੇ, ਮਗਰੋਂ ਪਿਤਾ ਕਹਿਕੇ ਅਰਿ ਕਥਨ ਕਰੋ, ਇਸਨੂੰ ਵੀ ਤੀਰ ਦਾ ਨਾਮ ਸਮਝ ਲਵੋ॥੧੧੮॥੧੯੨॥

ਉਦਾਹਰਣ - ਮੇਘਨਾਦ ਪਿਤ=ਰਾਵਨ। ਘਨ ਨਿਸਨ ਪਿਤ ਅਰਿ=ਰਾਵਨ ਨੂੰ ਮਾਰਨ ਵਾਲਾ ਤੀਰ।

**ਅੰਬੁਦ ਧੁਨਿ ਭਨਿ ਨਾਦ ਘਨ ਪੁਨਿ ਪਿਤ ਸ਼ਬਦ ਉਚਾਰ॥**

**ਅਰਿ ਪਦਿ ਬਹੁਰ ਬਖਾਨੀਐ ਸਰ ਕੇ ਨਾਮ ਵਿਚਾਰ॥ ੧੧੯॥ ੧੯੩॥**

ਪਦ ਅਰਥ - ਅੰਬੁਦ ਧੁਨਿ= ਜਲ ਦੇਣ ਵਾਲਾ, ਬੱਦਲ, ਮੇਘਨਾਦ। ਨਾਦਘਨ=ਘਟਾ ਦਾ ਨਾਦ, ਮੇਘ ਨਾਦ।

ਅੰਬਦ ਧੁਨਿ ਅਤੇ ਘਨਨਾਦ ਨਾਮ ਵੀ ਮੇਘ ਨਾਦ ਦੇ ਹਨ, ਇਨ੍ਹਾਂ ਵਿਚੋਂ ਕੋਈ ਕਹਿਕੇ ਮਗਰੋਂ ਪਿਤਾ ਤੇ ਅਰਿ ਪਦ ਕਥਨ ਕਰੋ ਇਹ ਵੀ ਤੀਰ ਦੇ ਨਾਂ ਵਿਚਾਰ ਲਵੋ॥ ੧੧੯॥ ੧੯੩॥

**ਧਾਰਾ ਧਰ ਪਦ ਪ੍ਰਿਥਮ ਕਹਿ ਧੁਨਿ ਪਦ ਬਹੁਰ ਬਖਾਨ॥**
**ਪਿਤ ਕਹਿ ਅਰਿ ਸ਼ਬਦੋ ਉਚਰਿ ਨਾਮ ਬਾਨ ਕੇ ਜਾਨ॥ ੧੨੦॥ ੧੯੪॥**

ਪਦ ਅਰਥ - ਧਾਰਾਧਰ=ਬੱਦਲ, ਮੇਘ। ਧੁਨਿ=ਨਾਦ।

ਪਹਿਲੇ ਧਾਰਾ ਧਰ ਪਦ ਕਥਨ ਕਰਕੇ, ਫੇਰ ਧੁਨਿ ਪਦ ਉਚਾਰਨ ਕਰੋ। ਮਗਰੋਂ ਪਿਤ ਪਦ ਕਹਿਕੇ ਅਰਿ ਸ਼ਬਦ ਉਚਾਰੋ, ਤੀਰ ਦਾ ਨਾਮ ਜਾਣ ਲਵੋ॥ ੧੨੦॥ ੧੯੪॥

ਭਾਵਾਰਥ :- ਮੰਦੋਦਰੀ ਦੇ ਉਦਰ ਤੋਂ ਹੋਏ ਰਾਵਣ ਦੇ ਪੁੱਤਰ ਦਾ ਨਾਮ ਮੇਘਨਾਦ ਸੀ, ਜੋ ਬੱਦਲ ਵਾਂਗ ਗਰਜਦਾ ਸੀ, ਇਸਨੇ ਇੰਦਰ ਨੂੰ ਜਿੱਤ ਲਿਆ ਸੀ, ਇਸ ਕਰਕੇ ਇੰਦਰ ਜਿੱਤ ਵੀ ਇਸਨੂੰ ਕਹਿੰਦੇ ਸਨ। ਇਸਨੇ ਲੰਕਾਂ ਦੇ ਜੁੱਧ ਵਿਚ ਲਛਮਣ ਨੂੰ ਬਰਛੀ ਮਾਰਕੇ ਬਿਹੋਸ਼ ਕਰ ਦਿੱਤਾ ਸੀ, ਅੰਤ ਨੂੰ ਇਹ ਲਛਮਣ ਜੀ ਦੇ ਤੀਰ ਨਾਲ ਮਰਿਆ ਸੀ।

ਉਦਾਹਰਣ - ਧਾਰਾਧਰ ਧੁਨਿ=ਮੇਘ ਨਾਦ। ਧਾਰਾ ਧਰ ਧੁਨਿ ਪਿਤ=ਮੇਘ ਨਾਦ ਦਾ ਪਿਤਾ ਰਾਵਨ। ਧਾਰਾ ਧਰ ਧੁਨਿ ਪਿਤ ਅਰਿ=ਰਾਵਨ ਨੂੰ ਮਾਰਨ ਵਾਲਾ, ਤੀਰ।

**ਪ੍ਰਿਥਮ ਸ਼ਬਦ ਕੇ ਨਾਮ ਲੈ ਪਰ ਧਨਿ ਪੁਨਿ ਪਦ ਦੇਹੁ॥**
**ਧੁਨਿ ਉਚਾਰ ਅਰਿ ਉਚਰੀਯੈ ਨਾਮ ਬਾਨ ਲਖ ਲੇਹੁ॥ ੧੨੧॥ ੧੯੫॥**

ਪਦ ਅਰਥ - ਸ਼ਬਦ=ਨਾਦ। ਪਰਧਨਿ ਗਰਜਨਾ ਕਰਨ ਵਾਲਾ ਬੱਦਲ ਮੇਘ। ਧੁਨਿ=ਨਾਦ, ਅਵਾਜ। ਅਰਿ=ਮਾਰਨ ਵਾਲਾ।

ਪਹਿਲੇ ਸ਼ਬਦਿ ਨਾਮ ਲੈ ਕੇ ਫੇਰ ਪਰਧਨਿ ਪਦ ਜੋੜ ਦੇਵੋਂ ਮਗਰੋਂ ਧੁਨਿ ਕਹਿਕੇ ਅਰਿ ਪਦ ਕਥਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥ ੧੨੧॥ ੧੯੫॥

**ਜਲਦ ਸ਼ਬਦ ਪ੍ਰਿਥਮੈ ਉਚਰਿ ਨਾਦ ਸ਼ਬਦ ਪੁਨਿ ਦੇਹੁ॥**
**ਪਿਤਾ ਉਚਰ ਅਰਿ ਉਚਰੀਯੈ ਨਾਮ ਬਾਨ ਲਖਿ ਲੇਹੁ॥ ੧੨੨॥੧੯੬॥**

ਪਹਿਲੋ ਜਲਦ ਪਦ ਉਚਾਰੋ ਫੇਰ ਨਾਦ ਪਦ ਆਖੋ। ਫੇਰ ਪਿਤਾ ਕਹਿਕੇ ਅਰਿ ਪਦ ਕਥਨ ਕਰੋ, ਜਲਦ ਨਾਦ ਪਿਤਾ ਅਰਿ ਤੀਰ ਦਾ ਨਾਮ ਜਾਣ ਲਵੋ॥ ੧੨੨॥ ੧੯੬॥

ਉਦਾਹਰਣ - ਜਲਦ ਨਾਦ=ਮੇਘ ਨਾਦ। ਜਲਦ ਨਾਦ ਪਿਤਾ=ਮੇਘ ਨਾਦ ਦਾ ਪਿਉ ਰਾਵਨ। ਜਲਦ ਨਾਦ ਪਿਤਾ ਅਰਿ=ਰਾਵਨ ਨੂੰ ਮਾਰਨ ਵਾਲਾ, ਤੀਰ।

**ਪ੍ਰਿਥਮ ਨੀਰ ਕੇ ਨਾਮ ਲੈ ਧਰ ਧੁਨਿ ਬਹੁਰ ਬਖਾਨ॥**
**ਤਾਤ ਆਦਿ ਅੰਤਿ ਅਰਿ ਉਚਰਿ ਨਾਮ ਬਾਨ ਕੇ ਜਾਨ॥੧੨੩॥੧੯੭॥**

ਪਹਿਲਾਂ ਨੀਰ ਦੇ ਨਾਵਾਂ ਵਿਚੋਂ ਕੋਈ ਇਕ ਨਾਮ ਲੈ ਕੇ ਫੇਰ ਧਰ ਤੇ ਧੁਨ ਪਦ ਕਥਨ ਕਰੋ। ਫੇਰ ਤਾਤ ਤੇ ਅੰਤ ਵਿਚ ਅਰਿ ਪਦ ਕਹਿ ਦਿਓ, ਇਹ ਵੀ ਤੀਰ ਦਾ ਨਾਮ ਜਾਣ ਲਵੋ॥੧੨੩॥੧੯੭॥

ਉਦਾਹਰਣ - ਨੀਰ ਧਰ=ਜਲ ਨੂੰ ਧਾਰਨ ਵਾਲਾ,ਮੇਘ। ਨੀਰ ਧਰ ਧੁਨਿ=ਬਦਲ ਜੇਹੀ ਧੁਨ ਕਰਨ ਵਾਲਾ,ਮੇਘਨਾਦ। ਨੀਰ ਧਰ ਧੁਨਿ ਤਾਤ=ਮੇਘਨਾਦ ਦਾ ਪਿਤਾ ਰਾਵਨ। ਨੀਰ ਧਰ ਧੁਨਿ ਤਾਤ ਅਰਿ=ਤੀਰ।

**ਧਾਰਾ ਪ੍ਰਿਥਮ ਉਚਾਰਿਕੈ ਧਰ ਪਦ ਬਹੁਰੋ ਦੇਹੁ॥**
**ਪਿਤ ਕਹਿ ਅਰਿ ਪਦ ਉਚਰੌ ਨਾਮ ਬਾਨ ਲਖ ਲੇਹੁ॥੧੨੪॥੧੯੮॥**

ਪਹਿਲੇ ਧਾਰਾ ਪਦ ਉਚਾਰਕੇ ਫੇਰ ਧਰ ਪਦ ਜੋੜ ਦਿਓ। ਮਗਰੋਂ ਪਿਤ ਤੇ ਅਰਿ ਪਦ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਜਾਣ ਲਵੋ॥੧੨੪॥੧੯੮॥

ਉਦਾਹਰਣ - ਧਾਰਾ=ਬਰਖਾ। ਧਾਰਾ ਧਰ=ਬਰਖਾ ਨੂੰ ਧਾਰਨ ਵਾਲਾ ਬੱਦਲ, ਮੇਘ, ਮੇਘ ਨਾਦ। ਧਾਰਾਧਰ ਪਿਤ=ਮੇਘਨਾਦ ਦਾ ਪਿਤਾ ਰਾਵਨ। ਧਾਰਾਧਰ ਪਿਤ ਅਰਿ=ਰਾਵਨ ਨੂੰ ਮਾਰਨ ਵਾਲਾ ਤੀਰ।

**ਨੀਰ ਬਾਰ ਜਲਧਰ ਉਚਰਿ ਧੁਨਿ ਪਦ ਬਹੁਰ ਬਖਾਨ॥**
**ਤਾਤ ਉਚਰਿ ਅਰਿ ਉਚਰੀਯੈ ਨਾਮ ਬਾਨ ਪਹਿਚਾਨ॥੧੨੫॥੧੯੯॥**

ਨੀਰ ਬਾਰ ਜਾਂ ਜਲ ਪਦ ਵਿਚੋਂ ਕੋਈ ਇਕ ਕਹਿਕੇ ਧਰ ਪਦ ਕਥਨ ਕਰੀਏ, ਮਗਰੋ ਧੁਨਿ ਪਦ ਕਥਨ ਕਰੋ। ਫੇਰ ਤਾਤ ਕਹਿਕੇ ਅਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਪਛਾਣੋ॥੧੨੫॥੧੯੯॥

**ਪਾਨੀ ਪ੍ਰਿਥਮ ਉਚਾਰ ਕੈ ਧਰ ਪਦ ਬਹੁਰ ਬਖਾਨ॥**
**ਧੁਨਿ ਪਿਤ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ॥੧੨੬॥੨੦੦॥**

ਪਹਿਲੇ ਪਾਣੀ ਆਖਕੇ ਫੇਰ ਧਰ ਪਦ ਕਥਨ ਕਰੋ। ਮਗਰੋਂ ਧੁਨਿ ਪਿਤ ਤੇ ਅਰਿ ਆਖੋ ਇਹ ਵੀ ਤੀਰ ਦਾ ਨਾਮ ਪਛਾਣ ਲਵੋ॥੧੨੬॥੨੦੦॥

**ਘਨ ਸੁਤ ਪ੍ਰਿਥਮ ਬਖਾਨ ਕੈ ਧਰ ਧੁਨਿ ਬਹੁਰ ਬਖਾਨ॥**
**ਤਾਤ ਉਚਰ ਅਰਿ ਉਚਰੀਯੈ ਸਰ ਕੇ ਨਾਮ ਪਛਾਨ॥੧੨੭॥੨੦੧॥**

ਪਦ ਅਰਥ - ਘਨ ਸੁਤ=ਬੱਦਲ ਦਾ ਪੁੱਤਰ ਪਾਣੀ।

ਪਹਿਲੇ ਘਨਸੁਤ ਪਦ ਕਹਿਕੇ ਮਗਰੋਂ ਧਰ ਤੇ ਧੁਨਿ ਪਦ ਕਥਨ ਕਰੋ। ਫੇਰ ਤਾਤ ਕਹਿਕੇ ਅਰਿ ਉਚਾਰਨ ਕਰੋ, ਇਹ ਵੀ ਤੀਰ ਦਾ ਨਾਮ ਪਛਾਣੋ॥੧੨੭॥੨੦੧॥

ਉਦਾਹਰਣ - ਘਨਸੁਤ ਧਰ=ਜਲ ਨੂੰ ਧਾਰਨ ਵਾਲਾ ਬਦਲ ਜਾਂ ਮੇਘ। ਘਨ ਸੁਤ ਧਰ ਧੁਨਿ=ਮੇਘਧੁਨਿ ਮੇਘਨਾਦ। ਘਨਸੁਤ ਧਰ ਧੁਨਿ ਤਾਤ=ਮੇਘਨਾਦ ਦਾ ਪਿਤਾ ਰਾਵਣ। ਘਨਸੁਤ ਧਰ ਧੁਨਿ ਤਾਤ ਅਰਿ=ਰਾਵਣ ਨੂੰ ਮਾਰਨ ਵਾਲਾ,ਤੀਰ।

**ਆਬਦ ਧੁਨਿ ਕਹਿ ਪਿਤ ਉਚਰ ਮੁਖ ਤੇ ਗੁਨਨਿ ਨਿਧਾਨ॥**
**ਸਕਲ ਨਾਮ ਏ ਬਾਨ ਕੇ ਲੀਜਹੁ ਹ੍ਰਿਦੇ ਪਛਾਨ॥ ੧੨੮ ॥ ੨੦੨ ॥**

ਪਦ ਅਰਥ - ਆਬਦ=ਬੱਦਲ, ਮੇਘ।

ਪਹਿਲੇ ਆਬਦ ਧੁਨਿ ਕਹਿਕੇ ਪਿਤ ਤੇ ਅਰਿ ਕਥਨ ਕਰੋ। ਹੇ ਗੁਣਾਂ ਦੇ ਖਜਾਨਿਓ ! ਇਹ ਵੀ ਸਭ ਤੀਰ ਦੇ ਨਾਮ ਹਨ, ਹਿਰਦੇ ਵਿਚ ਪਛਾਣ ਲਵੋ॥੧੨੮॥੨੦੨॥

**ਧਾਰ ਬਾਰ ਕਹਿ ਉਚਰਿ ਕੈ ਪਰ ਧਨਿ ਬਹੁਰ ਬਖਾਨ॥**
**ਤਾਤ ਉਚਰ ਅਰਿ ਉਚਰੀਯੈ ਨਾਮ ਬਾਨ ਕੇ ਜਾਨ॥ ੧੨੯ ॥੨੦੩ ॥**

ਪਦ ਅਰਥ - ਧਾਰ ਬਾਰ=ਮੇਘ।

ਪਹਿਲੇ ਧਾਰ ਬਾਰ ਕਹਿਕੇ ਧੁਨਿ ਸ਼ਬਦ ਦਾ ਉਚਾਰਨ ਕਰੋ। ਫੇਰ ਤਾਤ ਕਹਿਕੇ ਅਰਿ ਉਚਾਰਨ ਕਰੋ, ਧਾਰ ਬਾਰ ਧੁਨ ਤਾਤ ਅਰਿ ਤੀਰ ਦਾ ਨਾਮ ਜਾਣ ਲਵੋ॥੧੨੯॥੨੦੩॥

**ਨੀਰਦ ਪ੍ਰਿਥਮ ਉਚਾਰਕੈ ਧੁਨਿ ਪਦ ਬਹੁਰ ਬਖਾਨ ॥**
**ਪਿਤ ਕਹਿ ਅਰਿ ਕਹਿ ਬਾਨ ਕੇ ਲੀਜਹੁ ਨਾਮ ਪਛਾਨ॥ ੧੩੦ ॥੨੦੪ ॥**

ਪਦ ਅਰਥ - ਨੀਰਦ=ਜਲ ਦੇਣ ਵਾਲਾ, ਬੱਦਲ ਮੇਘ।

ਪਹਿਲੇ ਨੀਰਦ ਕਹਿਕੇ ਧੁਨਿ ਪਦ ਕਥਨ ਕਰੋ। ਫੇਰ ਪਿਤ ਕਹਿਕੇ ਅਰਿ ਪਦ ਕਹਿ ਦਿਓ, ਨੀਰਦ ਧੁਨ ਪਿਤ ਅਰਿ ਤੀਰ ਦਾ ਨਾਮ ਪਛਾਣ ਲਵੋ॥੧੩੦॥੨੦੪॥

**ਘਨਜ ਸ਼ਬਦ ਕੋ ਉਚਰਿ ਕੈ ਧੁਨਿ ਪਦ ਬਹੁਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਲੀਜੋ ਚੁਤਰ ਪਛਾਨ॥ ੧੩੧ ॥ ੨੦੫ ॥**

ਪਦ ਅਰਥ - ਘਨਜ=ਪਾਣੀਜ=ਪਾਣੀ ਨੂੰ ਪੈਦਾ ਕਰਨ ਵਾਲਾ,, ਬੱਦਲ, ਮੇਘ।

ਪਹਿਲੇ ਘਨਜ ਪਦ ਨੂੰ ਕਥਨ ਕਰਕੇ ਫੇਰ ਧੁਨਿ ਪਦ ਕਥਨ ਕਰੋ। ਬਾਅਦ ਵਿਚ ਜਨਕ ਰਿਪੁ ਕਹਿ ਦਿਓ, ਇਹ ਸਾਰੇ ਨਾਮ ਤੀਰ ਦੇ ਪਛਾਣ ਲਵੋ॥੧੩੧॥੨੦੫॥

***********************************************************

ਉਦਾਹਰਣ - ਘਨਜ ਧੁਨਿ=ਮੇਘ ਨਾਦ। ਘਨਜ ਧੁਨਿ ਜਨਕ=ਮੇਘ ਨਾਦ ਦਾ ਪਿਉ ਰਾਵਨ। ਘੁਨਜ ਧੁਨ ਜਨਕ ਰਿਪੁ=ਰਾਵਨ ਨੂੰ ਮਾਰਨ ਵਾਲਾ ਤੀਰ।

**ਮੱਤ ਸ਼ਬਦ ਪ੍ਰਿਥਮੈ ਉਚਰਿ ਅੱਛ ਸ਼ਬਦ ਪੁਨ ਦੇਹ॥**
**ਅਰਿ ਪਦ ਬਹੁਰ ਬਖਾਨੀਐ ਨਾਮ ਬਾਨ ਲਖ ਲੇਹੁ॥੧੩੨॥੨੦੬॥**

ਪਦ ਅਰਥ - ਮੱਤ=ਮੱਛੀ। ਅੱਛ=ਅੱਖ।

ਪਹਿਲੇ ਮੱਛ ਸ਼ਬਦ ਉਚਰੋ ਫੇਰ ਅੱਖ ਪਦ ਜੋੜੋ। ਬਾਅਦ ਵਿਚ ਅਰਿ ਪਦ ਕਥਨ ਕਰੋ ਮੱਛ ਅੱਖ ਅਰਿ ਤੀਰ ਦਾ ਨਾਮ ਜਾਣ ਲਵੋ॥੧੩੨॥੨੦੬॥

ਭਾਵਾਰਥ :- ਰਾਜੇ ਦ੍ਰੁਪਤ ਨੇ ਆਪਣੀ ਪੁੱਤਰੀ ਦ੍ਰੋਪਤੀ ਦਾ ਸੁਅੰਬਰ ਰਚਨ ਸਮੇਂ ਇਕ ਸੋਨੇ ਦੀ ਮੱਛੀ ਬਨਵਾਕੇ, ਉਸ ਦੀਆਂ ਅੱਖਾਂ ਦੀ ਥਾਂ ਤੇ ਹੀਰੇ ਲਗਵਾਏ ਅਤੇ ਇਕ ਉੱਚੇ ਸਾਰੇ ਬਾਂਸ ਨਾਲ ਟੰਗ ਦਿੱਤੀ। ਉਸਦੇ ਹੇਠਾਂ ਤੇਲ ਦਾ ਕੜਾਹਾ ਭਰਕੇ ਧਰ ਦਿੱਤਾ, ਉਸ ਮੱਛੀ ਦਾ ਪ੍ਰਛਾਵਾਂ ਤੇਲ ਵਿਚ ਪੈਂਦਾ ਸੀ। ਰਾਜੇ ਦ੍ਰੁਪਤ ਨੇ ਸਾਰੇ ਰਾਜ ਕੁਮਾਰਾਂ ਵਿਚ ਕਹਾ ਦਿੱਤਾ, ਕਿ ਜੇਹੜਾਕੋਈ ਤੇਲ ਦੇ ਪਰਛਾਵੇਂ ਵਿਚੋਂ ਵੇਖਕੇ ਮੱਛੀ ਦੀ ਅੱਖ ਵਿਚ ਤੀਰ ਮਾਰੇਗਾ, ਓਹੀ ਦ੍ਰੋਪਤੀ ਦਾ ਪਤੀ ਹੋ ਸਕੇਗਾ।

ਉਸ ਵੇਲੇ ਪੰਜੇ ਪਾਂਡਵ ਬ੍ਰਾਹਮਣ ਵੇਸ ਧਾਰੀ ਜੰਗਲ ਵਿਚ ਇਕ ਬ੍ਰਾਹਮਣ ਦੇ ਆਸ਼੍ਰਮ ਵਿਚ ਟਿਕੇ ਹੋਏ ਸਨ, ਇਹ ਵੀ ਅਚਾਨਕ ਹੀ ਭਿਖਿਆਂ ਮੰਗਦੇ ਉਸ ਸੁਅੰਬਰ ਮੰਡਲ ਵਿਚ ਪਹੁੰਚ ਗਏ। ਜਦ ਕਿਸੇ ਵੀ ਰਾਜ ਕੁਮਾਰ ਕੋਲੋਂ ਨਿਸ਼ਾਨਾ ਨਾ ਫੁੰਡਿਆ ਗਿਆ ਤਦ ਕਰਨ ਉੱਠਿਆ, ਉਸ ਵੇਲੇ ਦ੍ਰੋਪਤੀ ਨੇ ਸਭ ਦੇ ਸਾਹਮਣੇ ਕਹਿ ਦਿੱਤਾ ਕਿ ਮੈਂ ਛੱਤ੍ਰੀ ਕੁਲ ਕੰਨਿਆ ਹੋ ਕੇ ਸੂਤ ਪੁੱਤਰ ਨੂੰ ਕਦੇ ਵੀ ਪਤੀ ਨਹੀਂ ਬਣਾਵਾਂਗੀ। ਇਹ ਸੁਣਦਾ ਹੀ ਕਰਨ ਪਿੱਛੇ ਹੱਟ ਗਿਆ। ਫੇਰ ਬ੍ਰਹਮਣ ਵੇਸ ਧਾਰੀ ਅਰਜੁਨ ਨੇ ਉਠਕੇ ਧਨੁਖ ਬਾਨ ਫੜਿਆ ਅਤੇ ਨਿਸ਼ਾਨਾ ਫੁੰਡ ਦਿੱਤਾ। ਰੋਹ ਭਰੇ ਰਾਜ ਕੁਮਾਰਾਂ ਨੇ ਰੌਲਾ ਮਚਾ ਦਿੱਤਾ, ਕਿ ਨਿਸ਼ਾਨਾ ਨਹੀਂ ਫੁੰਡਿਆ ਗਿਆ। ਉਸੇ ਵੇਲੇ ਅਰਜੁਨ ਨੇ ਦੂਜਾ ਤੀਰ ਮਾਰਕੇ ਮੱਛੀ ਦੀ ਉਪਰਲੀ ਰੱਸੀ ਕੱਟਕੇ ਮੱਛੀ ਨੂੰ ਹੇਠਾ ਸੁੱਟ ਲਿਆ ਅਤੇ ਸਭ ਨੂੰ ਵਿਖਾ ਦਿੱਤਾ ਕਿ ਮੱਛੀ ਦੀ ਅੱਖ ਤੀਰ ਨਾਲ ਕੱਢ ਦਿੱਤੀ ਗਈ ਹੈ। ਉਸੇ ਵੇਲੇ ਦ੍ਰੋਪਤੀ ਅਰਜਨ ਦੇ ਹਵਾਲੇ ਕੀਤੀ ਗਈ, ਦ੍ਰੋਪਤੀ ਨੂੰ ਲੈ ਕੇ ਪੰਜੇ ਭਰਾ ਉਸ ਬ੍ਰਾਹਮਣ ਦੇ ਘਰ ਜਿਥੇ ਇਨ੍ਹਾਂ ਦੀ ਮਾਤਾ ਰਹਿੰਦੀ ਸੀ ਚਲੇ ਗਏ ਅਤੇ ਨਕੁਲ ਨੇ ਬਾਹਰੋਂ ਅਵਾਜ਼ ਦਿੱਤੀ ਕਿ ਮਾਤਾ ਜੀ ! ਅੱਜ ਅਸੀਂ ਇਕ ਬਹੁਤ ਉਤਮ ਭਿੱਛਿਆ ਲੈ ਕੇ ਆਏ ਹਾਂ, ਮਾਤਾ ਨੇ ਕੁਝ ਵੇਖੇ ਤੋਂ ਬਿਨਾਂ ਹੀ ਅੰਦਰੋਂ ਅਵਾਜ਼ ਦਿੱਤੀ ਕਿ ਪੁੱਤਰ! ਮੈਨੂੰ ਭੁੱਖ ਨਹੀਂ ਹੈ ਤੁਸੀਂ ਪੰਜੇ ਭਰਾ ਰਲਕੇ ਉਸ ਨੂੰ ਭੋਗ ਲਵੋ। ਮਾਤਾ ਦੇ ਬਚਨ ਨੂੰ ਮੰਨਕੇ ਹੀ ਪੰਜਾ ਨੇ ਦ੍ਰੋਪਤੀ ਨਾਲ ਵਿਆਹ ਕੀਤਾ। ਕਿਉਂਕਿ ਅਰਜੁਨ ਨੇ ਨਿਸ਼ਾਨੇ ਰੂਪ ਮੱਛੀ ਦੀ ਅੱਖ ਨੂੰ ਤੀਰ ਨਾਲ ਵਿੰਨ੍ਹਿਆ ਸੀ, ਇਸ ਕਰਕੇ ਮਤ ਅੱਛ ਅਰਿ ਤੀਰ ਦਾ ਨਾਮ ਕਿਹਾ ਹੈ, ਅਗੋ ਅੱਖਰਾਂ ਦਾ ਹੇਰ ਫੇਰ ਕਰਕੇ ਇਸੇ ਨਾਮ ਨੂੰ ਹੋਰ ਵਰਣਨ ਕੀਤਾ ਗਿਆ ਹੈ।

**ਪ੍ਰਿਥਮ ਮੀਨ ਕੋ ਨਾਮ ਲੈ ਚਖੁ ਰਿਪੁ ਬਹੁਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ॥ ੧੩੩ ॥ ੨੦੭॥**

ਪਹਿਲੇ ਮੀਨ ਪਦ ਉਚਰੋ ਫੇਰ ਚਖੁ ਰਿਪੁ ਸ਼ਬਦ ਉਚਾਰੋ। ਇਹ ਮੀਨ ਚਖੁ ਰਿਪੁ ਮੱਛੀ ਦੀ ਅੱਖ ਦਾ ਵੈਰੀ ਤੀਰ ਦਾ ਨਾਮ ਹੈ, ਚਤੁਰੋ ਸਮਝ ਲਵੋ॥੧੩੩॥੨੦੭॥

**ਮਕਰ ਸ਼ਬਦ ਪ੍ਰਿਥਮੈ ਉਚਰਿ ਚਖੁ ਰਿਪੁ ਬਹੁਰ ਬਖਾਨ॥**
**ਸਭੈ ਨਾਮ ਸ੍ਰੀ ਬਾਨ ਕੇ ਲੀਜੋ ਚਤੁਰ ਪਛਾਨ॥੧੩੪॥ ੨੦੮॥**

ਪਹਿਲੇ ਮਕਰ ਪਦ ਆਖੋ ਫੇਰ ਚਖੁ ਤੇ ਰਿਪੁ ਪਦ ਦਾ ਕਥਨ ਕਰੋ। ਸਾਰੇ ਚਤੁਰ ਪੁਰਸ਼ੋ ! ਜਾਣ ਲਵੋਂ ਇਹ ਮਕਰ ਚਖੁ ਰਿਪੁ ਭਾਵ ਮੱਛੀ ਦੀ ਅੱਖ ਦਾ ਵੈਰੀ ਨਾਮ ਤੀਰ ਦਾ ਹੈ॥੧੩੪॥੨੦੮॥

**ਝਖ ਪਦ ਪ੍ਰਿਥਮ ਬਖਾਨ ਕੈ ਚਖੁ ਰਿਪੁ ਬਹੁਰ ਬਖਾਨ॥**
**ਸਭੈ ਨਾਮ ਸ੍ਰੀ ਬਾਨ ਕੇ ਲੀਜੈ ਚਤੁਰ ਪਛਾਨ॥ ੧੩੫ ॥ ੨੦੯॥**

ਪਹਿਲੇ ਝਖ ਮੱਛੀ ਪਦ ਕਥਨ ਕਰੋ, ਫੇਰ 'ਚਖੁ ਰਿਪੁ' ਉਚਾਰੋ। 'ਝਖੁ ਚਖੁ ਰਿਪੁ' ਮਛੀ ਦੀ ਅੱਖ ਦਾ ਵੈਰੀ ਤੀਰ ਦਾ ਨਾਮ ਹੈ, ਹੇ ਸਾਰੇ ਚਤੁਰ ਪੁਰਸ਼ੋ ! ਪਛਾਣ ਲਵੋ॥੧੩੫॥੨੦੯॥

**ਸਫਰੀ ਨੇਤ੍ਰ ਬਖਾਨ ਕੈ ਅਰਿ ਪਦ ਬਹੁਰ ਉਚਾਰ॥**
**ਸਕਲ ਨਾਮ ਸ੍ਰੀ ਬਾਨ ਕੇ ਲੀਜੋ ਸੁ ਕਵਿ ਸੁਧਾਰ॥੧੩੬ ॥ ੨੧੦॥**

ਪਹਿਲੇ 'ਸਫਰੀ ਨੇਤ੍ਰ' ਮੱਛੀ ਦੀ ਅੱਖ ਆਖੋ ਫੇਰ 'ਅਰਿ' ਪਦ ਉਚਾਰੋ। 'ਸਫਰੀ ਨੇਤ੍ਰ ਅਰਿ' ਤੀਰ ਦਾ ਨਾਮ ਹੈ, ਹੇ ਸਾਰੇ ਕਵੀ ਜਨੋ ! ਯਾਦ ਰਖੋ॥੧੩੬॥੨੧੦॥

**ਮੱਛਰੀ ਚੱਛੁ ਬਖਾਨ ਕੈ ਅਰਿ ਪਦ ਬਹੁਰ ਉਚਾਰ॥**
**ਨਾਮ ਸਕਲ ਸ੍ਰੀ ਬਾਨ ਕੇ ਲੀਜੋ ਚਤੁਰ ਸੁਧਾਰ॥ ੧੩੭ ॥ ੨੧੧॥**

ਪਹਿਲੇ 'ਮੱਛਲੀ ਚਛੂ' ਮੱਛੀ ਦੀ ਅੱਖ ਕਥਨ ਕਰਕੇ, ਮਗਰੋਂ 'ਅਰਿ' ਪਦ ਕਥਨ ਕਰੋ। ਮੱਛਲੀ ਚੱਛੂ ਅਰਿ ਤੀਰ ਦਾ ਨਾਮ ਹੈ, ਹੇ ਸਾਰੇ ਚਤੁਰੋ ! ਸੁਧਾਰ ਕੇ ਯਾਦ ਰਖੋ॥੧੩੭॥੨੧੧॥

**ਜਲਚਰ ਪ੍ਰਿਥਮ ਬਖਾਨ ਕੈ ਚਖੁ ਪਦ ਬਹੁਰ ਬਖਾਨ॥**
**ਅਰਿ ਕਹਿ ਸਭ ਹੀ ਬਾਨ ਕੇ ਲੀਜੋ ਨਾਮ ਪਛਾਨ॥ ੧੩੮ ॥ ੨੧੨॥**

ਪਦ ਅਰਥ - ਜਲਚਰ=ਜਲ ਵਿਚ ਫਿਰਨ ਵਾਲੀ, ਮੱਛੀ।

ਪਹਿਲੇ 'ਜਲਚਰ' ਮੱਛੀ ਕਹਿਕੇ, ਮਗਰੋਂ 'ਚਖੁ' ਪਦ ਕਥਨ ਕਰੋ। ਫੇਰ 'ਅਰਿ' ਕਹਿ ਦਿਓ 'ਜਲਚਰ ਚਖੁ ਅਰਿ' ਤੀਰ ਦਾ ਨਾਮ ਹੈ, ਸਾਰੇ ਸਮਝ ਲਵੋ॥੧੩੮॥੨੧੨॥

**ਬੱਕਤ੍ਰਾਗਜ ਪਦ ਉਚਰ ਕੈ ਮੀਨ ਸ਼ਬਦ ਪੁਨ ਦੇਹੁ॥**
**ਨਾਮ ਸਿਲੀ ਮੁਖ ਕੇ ਚੀਨ ਚਤੁਰ ਚਿਤ ਲੇਹੁ॥੧੩੯॥ ੨੧੩॥**

ਪਦ ਅਰਥ - ਬਕਤ੍ਰਆਗਜ=ਮੂੰਹ ਦੇ ਅੱਗੇ ਰਹਿਣ ਵਾਲ਼ਾ, ਨੇਤ੍ਰ। ਸਿਲੀਮੁਖ=ਤੀਰ।

ਪਹਿਲੇ ਬਕਤ੍ਰਾਗਜ ਪਦ ਕਹਿ ਕੇ ਫੇਰ ਮੀਨ ਤੇ ਅਰਿ ਪਦ ਜੋੜ ਦੇਵੋ। ਬਕ੍ਰਤਾਗਜ ਮੀਨ ਅਰਿ ਤੀਰ ਦਾ ਨਾਮ ਹੈ, ਸਾਰੇ ਚਤੁਰੋ ! ਚਿੱਤ ਵਿਚ ਸਮਝ ਲਵੋ॥ ੧੩੯॥ ੨੧੩॥

**ਪ੍ਰਿਥਮ ਨਾਮ ਲੈ ਮੀਨ ਕੇ ਕੇਤ ਸ਼ਬਦ ਪੁਨ ਦੇਹੁ॥**
**ਚਖੁ ਕਹਿ ਅਰਿ ਕਹਿ ਬਾਨ ਕੇ ਨਾਮ ਚੀਨ੍ ਚਿਤ ਲੇਹੁ॥੧੪੦॥ ੨੧੪॥**

ਪਹਿਲੇ ਮੱਛੀ ਦਾ ਨਾਮ ਲੈ ਕੇ ਫੇਰ ਕੇਤ ਸ਼ਬਦ ਜੋੜ ਦਿਓ। ਮਗਰੋਂ 'ਚੁਖ' ਕਹਿਕੇ ਅਰਿ ਕਹਿ ਦੇਵੋ ਮੀਨ ਕੇਤੁ ਚਖੁ ਅਰਿ ਤੀਰ ਦਾ ਨਾਮ ਹੈ, ਚਿੱਤ ਵਿਚ ਸਮਝ ਲਵੋ॥ ੧੪੦॥ ੨੧੪॥

ਭਾਵਾਰਥ :- ਅਰਜਨ ਨੇ ਕਾਮਦੇਵ ਦੇ ਝੰਡੇ ਉਤੇ ਲਾਈ ਹੋਈ ਮੱਛੀ ਨੂੰ ਵਿੰਨ੍ਹਿਆ ਸੀ, ਇਸੇ ਕਰਕੇ ਇਹ ਹੈ-"ਮੀਨ ਕੇਤੁ ਚਖ ਅਰਿ" ਝੰਡੇ ਉਤੇ ਲਾਈ ਹੋਈ ਮੱਛੀ ਦੀ ਅੱਖ ਦਾ ਵੈਰੀ,ਤੀਰ।

**ਸੰਬਰਾਰਿ ਪਦ ਪ੍ਰਿਥਮ ਕਹਿ ਚਖੁ ਧੁਜ ਪਦ ਪੁਨਿ ਦੇਹੁ॥**
**ਅਰਿ ਕਹਿ ਸਭ ਹੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥ ੧੪੧॥੨੧੫॥**

ਪਦ ਅਰਥ - ਸੰਬਰਾਰਿ=ਸੰਬਰ ਦਾ ਵੈਰੀ, ਪਰਦੁਮਣ ਜਿਹੜਾ ਕਾਮਦੇਵ ਦਾ ਅਵਤਾਰ ਸੀ। ਚਖ ਧੁਜ=ਜਿਸ ਦੀ ਧੁਜਾ ਤੇ ਮੱਛੀ ਦਾ ਚਿੰਨ ਹੈ।

ਪਹਿਲੇ ਸੰਬਰਾਰਿ ਪਦ ਕਥਨ ਕਰਕੇ ਫੇਰ ਧੁਜ ਤੇ ਚਖ ਪਦ ਉਚਾਰੋ। ਬਾਅਦ ਵਿਚ 'ਅਰਿ' ਪਦ ਕਹਿ ਦਿਓ, "ਸੰਬਰਾਰਿ ਧੁਜ ਚਖੁ ਅਰਿ" ਤੀਰ ਦਾ ਨਾਮ ਹੈ, ਸਾਰੇ ਚਤੁਰ ਪੁਰਸ਼ੋ ! ਚਿੱਤ ਵਿਚ ਸਮਝ ਲਵੋ॥ ੧੪੧॥ ੨੧੫॥

ਉਦਾਹਰਣ - ਸੰਬਰਾਰਿ ਧੁਜ=ਕਾਮਦੇਵ ਦੇ ਝੰਡੇ ਦਾ ਨਿਸ਼ਾਨ ਮੱਛੀ। ਸੰਬਰਾਰਿ ਧੁਜ ਚਖੁ ਅਰਿ=ਮੱਛੀ ਦੀ ਅੱਖ ਦਾ ਵੈਰੀ, ਤੀਰ।

ਭਾਵਾਰਥ :- ਕਾਮਦੇਵ ਦੇ ਝੰਡੇ ਉਤੇ ਮੱਛੀ ਦਾ ਨਿਸ਼ਾਨ ਹੁੰਦਾ ਹੈ, ਇਸ ਕਰਕੇ ਮੱਛੀ ਦਾ ਨਾਮ ਕਾਮਦੇਵ ਦਾ ਝੰਡਾ ਕਿਹਾ ਹੈ।

**ਪ੍ਰਿਥਮ ਪਿਨਾਕੀ ਪਦ ਉਚਰਿ ਅਰਿ ਧੁਜ ਨੇਤ੍ਰ ਉਚਾਰ॥**
**ਅਰਿ ਕਹਿ ਸਭ ਹੀ ਬਾਨ ਕੇ ਲੀਜਹੁ ਨਾਮ ਸੁਧਾਰ॥ ੧੪੨॥ ੨੧੬॥**

ਪਹਿਲੇ ਪਿਨਾਕੀ ਪਦ ਦਾ ਉਚਾਰਨ ਕਰੋ ਫੇਰ ਅਰਿ ਧੁਜ ਤੇ ਨੇਤ੍ਰ ਕਥਨ ਕਰੋ। ਬਾਅਦ ਵਿਚ 'ਅਰਿ' ਕਹਿ ਦਿਓ, 'ਪਿਨਾਕੀ ਅਰਿ ਧੁਜ ਨੇਤ੍ਰ ਅਰਿ' ਤੀਰ ਦਾ ਨਾਮ ਹੈ, ਹੇ ਸਾਰੇ ਸਜਨੋ

ਸਮਝ ਲਵੋ॥੧੪੨॥੨੧੬॥

ਭਾਵਾਰਥ : - ਸ਼ਿਵਜੀ ਦੇ ਧਨੁਖ ਦਾ ਨਾਮ ਪਿਨਾਕ ਹੈ, ਜਿਸਨੂੰ ਸ੍ਰੀ ਰਾਮ ਜੀ ਨੇ ਜਨਕ ਪੁਰ ਵਿਚ ਤੋੜਿਆ ਸੀ। ਉਸ ਧਨੁਖ ਦੇ ਧਾਰਨ ਕਰਨ ਕਰਕੇ ਸ਼ਿਵਜੀ ਦਾ ਨਾਮ 'ਪਿਨਾਕੀ' ਮਸ਼ਹੂਰ ਹੈ। ਸ਼ਿਵਜੀ ਦਾ ਵੈਰੀ ਕਾਮਦੇਵ ਹੈ, ਇਸ ਲਈ ਪਿਨਾਕੀ ਅਰਿ ਦਾ ਭਾਵ ਸ਼ਿਵਜੀ ਦਾ ਵੈਰੀ ਕਾਮਦੇਵ ਤੋਂ ਹੈ॥

**ਮਹਾਂਰੁਦ੍ਰ ਅਰਿ ਧੁਜ ਉਚਰਿ ਪੁਨਿ ਪਦ ਨੇਤ੍ਰ ਬਖਾਨ॥**
**ਅਰਿ ਕਹਿ ਸਭ ਸ੍ਰੀ ਬਾਨ ਕੇ ਨਾਮ ਹ੍ਰਿਦੈ ਪਹਿਚਾਨ॥੧੪੩॥੨੧੭॥**

ਪਹਿਲੇ 'ਮਹਾ ਰੁੱਦ੍ਰ ਅਰਿ ਧੁਜ' ਪਦ ਕਥਨ ਕਰਕੇ ਫੇਰ ਨੇਤ੍ਰ ਪਦ ਕਥਨ ਕਰੋ। ਪਿਛੋਂ ਅਰਿ ਕਹਿ ਦਿਓ, ਸਾਰੇ ਸਮਝ ਲਵੋ, ਕਿ 'ਮਹਾ ਰੁੱਦ੍ਰ ਅਰਿ ਧੁਜ ਨੇਤ੍ਰ ਅਰਿ' ਤੀਰ ਦਾ ਨਾਮ ਹੈ॥੧੪੩॥੨੧੭॥

ਭਾਵਾਰਥ : - ਸ਼ਿਵਜੀ ਦੇ ਵੈਰੀ ਕਾਮਦੇਵ ਦੇ ਝੰਡੇ ਉਤੱਲੀ ਮੱਛੀ ਦੀ ਅੱਖ ਦਾ ਵੈਰੀ ਤੀਰ।

**ਤ੍ਰਿਪੁਰਾਂਤਕ ਅਰਿ ਕੇਤ ਕਹਿ ਚਖ ਅਰਿ ਬਹੁਰ ਉਚਾਰ॥**
**ਨਾਮ ਸਕਲ ਏ ਬਾਨ ਕੇ ਲੀਜਹੁ ਸੁ ਕਬਿ ਸੁਧਾਰ॥੧੪੪॥੧੨੮॥**

ਪਹਿਲੇ ਤ੍ਰਿਪੁਰਾਂਤਕ ਅਰਿ ਕੇਤੁ' ਕਹਿਕੇ ਮਗਰੋਂ ਚਖੁ ਅਰਿ ਕਥਨ ਕਰੋ। ਹੇ ਸਾਰੇ ਕਵੀ ਜਨੋ! ਚੇਤੇ ਰਖੋ, ਕਿ ਤ੍ਰਿਪੁਰਾਂਤਕ ਅਰਿ ਕੇਤੁ ਚਖੁ ਅਰਿ ਤੀਰ ਦਾ ਨਾਮ ਹੈ॥੧੪੪॥੨੧੮॥

ਭਾਵਾਰਥ :- ਸ਼ਿਵਜੀ ਦੇ ਵੈਰੀ ਕਾਮਦੇਵ ਦਾ ਝੰਡੇ ਉਤੱਲੀ ਮੱਛੀ ਦੀ ਅੱਖ ਦਾ ਵੈਰੀ ਤੀਰ।

**ਕਾਰਤਕੇਅ ਪਿਤੁ ਪ੍ਰਿਥਮ ਕਹਿ ਅਰਿ ਧੁਜ ਨੇਤ੍ਰ ਬਖਾਨ॥**
**ਅਰਿ ਪਦ ਬਹੁਰ ਬਖਾਨੀਐ ਨਾਮ ਬਾਨ ਪਹਿਚਾਨ॥੧੪੫॥੨੧੯॥**

ਪਹਿਲੇ 'ਕਾਰਤਕੇਯ ਪਿਤੁ' ਕਹਿਕੇ ਅਰਿ ਧੁਜ ਨੇਤ੍ਰ ਕਥਨ ਕਰੋ। ਫੇਰ ਅਰਿ ਪਦ ਉਚਾਰਨ ਕਰੋ, ਕਾਰਤਕੇਯ ਪਿਤ ਅਰਿ ਧੁਜ ਨੇਤ੍ਰ ਅਰਿ ਤੀਰ ਦਾ ਨਾਮ ਹੈ॥੧੪੫॥੨੧੯॥

ਭਾਵਾਰਥ: - ਤਾਰਕ ਦੈਂਤ ਨੇ ਇਕ ਹਜ਼ਾਰ ਵਰ੍ਹੇ ਤਕ ਘੋਰ ਤਪ ਕੀਤਾ, ਅਤੇ ਕੁਝ ਵੀ ਫਲ ਨਾ ਹੋਇਆ, ਤਾਂ ਇਸਦੇ ਮੱਥੇ ਵਿਚੋਂ ਇਕ ਬਹੁਤ ਪ੍ਰਚੰਡ ਤੇਜ ਨਿਕਲਿਆ, ਜਿਸ ਨਾਲ ਦੇਵਤੇ ਵਿਆਕੁਲ ਹੋਣ ਲੱਗੇ, ਇਥੋਂ ਤਕ ਕਿ ਇੰਦਰ ਤਖ਼ਤ ਉਤੇ ਬੈਠਾ ਹੋਇਆ ਹੀ ਚੀਕਨ ਲੱਗ ਪਿਆ। ਦੇਵਤਿਆਂ ਦੀ ਪ੍ਰਾਰਥਨਾ ਮੰਨਕੇ ਬ੍ਰਹਮਾ ਤਾਰਕ ਦੇ ਕੋਲ ਵਰ ਦੇਣ ਲਈ ਗਿਆ। ਤਾਰਕਾਸੁਰ ਨੇ ਬ੍ਰਹਮਾ ਪਾਸੋਂ ਦੋ ਵਰ ਮੰਗੇ, "ਪਹਿਲਾ ਤਾਂ ਇਹ, ਕਿ ਮੇਰੇ ਬਰਾਬਰ ਸੰਸਾਰ ਵਿਚ ਕੋਈ ਬਲਵਾਨ ਨਾ ਹੋਵੇ, ਦੂਜਾ ਇਹ ਕਿ ਜੇ ਮੈਂ ਮਾਰਿਆ ਜਾਵਾਂ ਤਾਂ ਉਸ ਦੇ ਹੱਥੋਂ, ਜੋ ਸ਼ਿਵਜੀ ਦੇ ਬੀਰਜ ਤੋਂ ਪੈਦਾ ਹੋਵੇ।" ਇਹ ਦੋਵੇਂ ਵਰ ਪ੍ਰਾਪਤ ਕਰਕੇ ਤਾਰਕਾਸੁਰ ਘੋਰ ਜ਼ੁਲਮ ਕਰਨ ਲੱਗ ਪਿਆ, ਦੇਵਤੇ ਦੁਖੀ ਹੋ ਕੇ ਬ੍ਰਹਮਾ ਦੇ ਕੋਲ ਗਏ। ਤਦ ਬ੍ਰਹਮਾ ਨੇ ਕਿਹਾ, "ਸ਼ਿਵਜੀ ਦੇ ਪੁੱਤਰ ਤੋਂ ਬਿਨਾਂ, ਹੋਰ

************************************************************
ਕੋਈ ਤਾਰਕ ਨੂੰ ਮਾਰ ਨਹੀਂ ਸਕਦਾ ਅਤੇ ਇਸ ਵੇਲੇ ਪਾਰਬਤੀ ਸ਼ਿਵਜੀ ਨੂੰ ਵਰਨ ਲਈ ਹਿਮਾਲਯ ਉਤੇ ਤਪ ਕਰ ਰਹੀ ਹੈ, ਤੁਸੀਂ ਜਾਕੇ ਅਜੇਹਾ ਉਪਾਉ ਬਨਾਓ, ਕਿ ਸ਼ਿਵਜੀ ਨਾਲ ਉਸਦਾ ਵਿਆਹ ਹੋ ਜਾਵੇ"। ਦੇਵਤਿਆਂ ਦੀ ਪ੍ਰੇਰਣਾ ਨਾਲ ਕਾਮਦੇਵ ਨੇ ਜਾਕੇ ਸ਼ਿਵਜੀ ਦੇ ਚਿੱਤ ਨੂੰ ਚੰਚਲ ਕੀਤਾ, ਅੰਤ ਵਿਚ ਸ਼ਿਵਜੀ ਨਾਲ ਪਾਰਬਤੀ ਦਾ ਵਿਆਹ ਹੋ ਗਿਆ। ਜਦ ਬਹੁਤ ਚਿਰ ਤੱਕ ਵੀ ਪਾਰਬਤੀ ਤੋਂ ਸ਼ਿਵਜੀ ਦਾ ਕੋਈ ਪੁੱਤਰ ਨਾ ਹੋਇਆ, ਤਦ ਦੇਵਤਿਆਂ ਨੇ ਘਬਰਾਕੇ 'ਅਗਨਿ' ਨੂੰ ਸ਼ਿਵਜੀ ਦੇ ਕੋਲ ਭੇਜਿਆ। ਉਸ ਵੇਲੇ ਸ਼ਿਵ-ਪਾਰਬਤੀ ਭੋਗ ਕਰ ਰਹੇ ਸਨ, ਕਬੂਤਰ ਵੇਸ਼ ਧਾਰੀ ਅਗਨਿ ਨੂੰ ਵੇਖਕੇ ਸ਼ਿਵਜੀ ਨੇ ਕਿਹਾ, "ਹੁਣ ਤੂੰ ਹੀ ਮੇਰੇ ਬੀਰਜ ਨੂੰ ਧਾਰਨ ਕਰ।" ਇਹ ਕਹਿਕੇ ਬੀਰਜ ਨੂੰ ਅਗਨਿ ਉਤੇ ਸੁੱਟ ਦਿੱਤਾ, ਅਗਨਿ ਨੇ ਉਸ ਨੂੰ ਸਰਕੁੜੇ ਦੇ ਬੂਝੇ ਵਿਚ ਰੱਖ ਦਿੱਤਾ ਜਿਸ ਤੋਂ ਛੇ ਮੂੰਹਾਂ ਵਾਲਾ ਪੁੱਤਰ ਪੈਦਾ ਹੋਇਆ। ਉਸਦੀ ਪਾਲਨਾ ਚੰਦ੍ਰਮਾਂ ਦੀ ਇਸਤਰੀ 'ਕ੍ਰਿਤਿਕਾ' ਨੇ ਕੀਤਾ, ਜਿਸ ਕਰਕੇ ਉਸਦਾ ਨਾਮ 'ਕਾਰਤਿਕੇਯ' ਪੈ ਗਿਆ। ਦੇਵਤਿਆਂ ਨੇ ਇਸਨੂੰ ਆਪਣਾ ਸੈਨਾਪਤੀ ਬਣਾਇਆ, ਜਿਸਨੇ ਘੋਰ ਜੁੱਧ ਕਰਕੇ 'ਤਾਰਕਾਸੁਰ' ਨੂੰ ਮਾਰ ਦਿੱਤਾ ਸੀ।

ਉਦਾਹਰਣ - ਕਾਰਤਿਕੇਯ ਪਿਤ=ਸ਼ਿਵਜੀ। ਕਾਰਤਿਕੇਯ ਪਿਤ ਅਰਿ ਧੁਜ=ਕਾਮਦੇਵ ਦਾ ਝੰਡਾ ਮੱਛੀ। ਕਾਰਤਿਕੇਯ ਪਿਤ ਅਰਿ ਧੁਜ ਨੇਤ੍ਰ ਅਰਿ=ਮੱਛੀ ਦੀ ਅੱਖ ਨੂੰ ਛੇਦਨ ਵਾਲਾ ਤੀਰ।

**ਬਿਰਲ ਬੈਰਿ ਕਰ ਬਾਰਹਾ ਬਹੁਲਾਂਤਕ ਬਲਵਾਨ॥**
**ਬਰਣਾਤਕ ਬਲਹਾ ਬਿਸਖ ਬੀਰ ਪਤਨ ਬਰਬਾਨ॥੧੪੬॥੨੨੦॥**

ਪਦ ਅਰਥ - ਬਿਰਲ ਬੈਰਿ ਕਰਿ=ਵੈਰੀਆਂ ਨੂੰ ਵਿਰਲਾ ਕਰਨ ਵਾਲਾ ਤੀਰ। ਬਾਰਹਾ=ਰੋਕਾਂ ਤੋੜ ਦੇਣ ਵਾਲਾ ਤੀਰ। ਬਹੁਲਾਂਤਕ=ਬਹੁਤਿਆਂ ਦਾ ਅੰਤ ਕਰਨ ਵਾਲਾ=ਤੀਰ। ਬਰਣਾਂਤਕ=ਵਰਣ, ਕਵਚ ਦਾ ਅੰਤ ਕਰਨ ਵਾਲਾ, ਤੀਰ। ਬਲਹਾ=ਤੀਰ। ਬੀਰ ਪਤਨ=ਸੂਰਮਿਆਂ ਨੂੰ ਡੇਗਣ ਵਾਲਾ=ਤੀਰ। ਬਰ ਬਾਨ=ਮੁੱਖੀ ਵਾਲਾ, ਤੀਰ।

ਵੈਰੀਆਂ ਨੂੰ ਵਿਰਲਾ ਕਰਨ ਵਾਲਾ, ਰੁਕਾਵਟਾਂ ਨੂੰ ਤੋੜਨ ਵਾਲਾ, ਬਹੁਤਿਆਂ ਦਾ ਅੰਤ ਕਰਨ ਵਾਲਾ, ਕਵਚਾਂ ਨੂੰ ਵਿੰਨਣ ਵਾਲਾ, ਬਲਵਾਨਾ ਨੂੰ ਮਾਰਨ ਵਾਲਾ, ਜ਼ਹਿਰ ਦੀ ਨੋਕ ਵਾਲਾ ਸੂਰਮਿਆਂ ਨੂੰ ਡੇਗਣ ਵਾਲਾ, ਇਹ ਸਾਰੇ ਤੀਰ ਦੇ ਉਪਨਾਮ ਹਨ॥੧੪੬॥੨੨੦॥

**ਪ੍ਰਿਥਮ ਸਲਲ ਕੌ ਨਾਮ ਲੈ ਧਰ ਅਰਿ ਬਹੁਰ ਬਖਾਨ॥**
**ਕੇਤ ਚੱਛ ਅਰਿ ਉਚਰੀਐ ਨਾਮ ਬਾਨ ਕੇ ਜਾਨ॥੧੪੭॥੨੨੧॥**

ਪਦ ਅਰਥ - ਸਲਲ=ਜਲ ਦਾ ਪ੍ਰਵਾਹ, ਨਦੀ, ਗੰਗਾ।

ਪਹਿਲੇ 'ਸਲਲ' ਨਾਮ ਨੂੰ ਲੈ ਕੇ, ਫੇਰ 'ਧਰ' ਤੇ 'ਅਰਿ' ਕਥਨ ਕਰੋ। ਪਿਛੋਂ 'ਕੇਤੁ ਚਛੁ ਅਰਿ' ਉਚਾਰਨ ਕਰੋ, 'ਸਲਲ' ਧਰ ਅਰਿ ਕੇਤੁ ਚਛੁ ਅਰਿ' ਤੀਰ ਦਾ ਨਾਮ ਜਾਣੋ॥੧੪੭॥੨੨੧॥

ਉਦਾਹਰਣ - ਸਲਲ ਧਰ=ਨਦੀ ਗੰਗਾ ਨੂੰ ਧਾਰਨ ਵਾਲਾ ਸ਼ਿਵਜੀ। ਸਲਲ ਧਰ ਅਰਿ=ਸ਼ਿਵਜੀ ਦਾ ਵੈਰੀ ਕਾਮਦੇਵ।

************************************************************

ਭਾਵਾਰਥ - ਸਲਲਿ ਧਰ ਅਰਿ ਕੇਤ=ਕਾਮਦੇਵ ਦਾ ਝੰਡਾ ਮੱਛੀ। ਸਲਿਲ ਘਰ ਅਰਿ ਕੇਤ ਅਰਿ=ਮੱਛੀ ਦੀ ਅੱਖ ਨੂੰ ਵਿੰਨ੍ਹਣ ਵਾਲਾ, ਤੀਰ।

**ਕਾਰਤਕੇਅ ਪਦ ਪ੍ਰਿਥਮ ਕਹਿ ਪਿਤੁ ਅਰਿ ਕੇਤ ਉਚਾਰ॥**
**ਚਖ ਅਰਿ ਕਹਿ ਸਭ ਬਾਨ ਕੇ ਲੀਜਹੁ ਨਾਮ ਸੁਧਾਰ॥ ੧੪੮॥ ੨੨੨॥**

ਪਹਿਲੇ 'ਕਾਰਤਕੇਅ' ਪਦ ਕਹਿਕੇ, ਫੇਰ ਪਿਤੁ ਅਰਿ ਤੇ 'ਕੇਤੁ' ਉਚਾਰਨ ਕਰੋ। ਪਿਛੋਂ 'ਚਖੁ' ਤੇ 'ਅਰਿ' ਕਹਿ ਦਿਓ, ਇਹ ਸਭ ਤੀਰ ਦੇ ਨਾਮ ਹਨ, ਚੇਤੇ ਰਖੋ॥ ੧੪੮॥ ੨੨੨॥

**ਪ੍ਰਿਥਮ ਪਿਨਾਕੀ ਪਾਨ ਕਹਿ ਰਿਪੁ ਧੁਜ ਚਖਿ ਪੁਨਿ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥੧੪੯॥ ੨੨੩॥**

ਪਹਿਲੇ 'ਪਿਨਾਕੀ' ਤੇ 'ਪਾਨਿ' ਕਹਿਕੇ, ਫੇਰ ਰਿਪੁ ਧੁਜ ਚਖੁ ਅਰਿ ਕਹਿ ਦਿਓ। ਹੇ ਸਾਰੇ ਚਤੁਰੋ ! ਚਿੱਤ ਵਿਚ ਜਾਣ ਲਵੋ, ਕਿ ਪਿਨਾਕ ਪਾਣਿ ਰਿਪੁ ਧੁਜ ਚਖੁ ਅਰਿ ਤੀਰ ਦਾ ਨਾਮ ਹੈ॥ ੧੪੯॥ ੨੨੩॥

ਉਦਾਹਰਣ - ਪਿਨਾਕ ਪਾਣਿ=ਜਿਸਦੇ ਹੱਥ ਵਿਚ ਪਿਨਾਕ ਧਨੁਖ ਹੈ ਸ਼ਿਵਜੀ। ਪਿਨਾਕ ਪਾਣਿ ਰਿਪੁ=ਸ਼ਿਵਜੀ ਦਾ ਵੈਰੀ, ਕਾਮਦੇਵ।

**ਪਸੁ ਪਤਿ ਸੁਰਿਧਰ ਅਰਿ ਉਚਰਿ ਧੁਜ ਚਖਿ ਸ਼ੱਤ੍ਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨ॥ ੧੫੦ ॥੨੨੪॥**

ਪਦ ਅਰਥ - ਸੁਰਿ=ਦੇਵ ਨਦੀ, ਗੰਗਾ। ਪਸੁ ਪਤਿ=ਬੈਲ ਦਾ ਸੁਆਮੀ, ਸ਼ਿਵਜੀ।

ਪਹਿਲੇ ਪਸੁਪਤਿ ਜਾਂ ਸੁਰਿ ਧਰ ਕਹਿਕੇ, ਫਿਰ ਅਰਿ ਤੇ ਧੁਜ ਚਖੁ ਸ਼ੱਤ੍ਰ ਕਥਨ ਕਰੋ। ਹੇ ਸਾਰੇ ਚਤੁਰੋ ! ਚਿੱਤ ਵਿਚ ਜਾਣ ਲਵੋ, ਕਿ ਪਸੁਪਤਿ ਅਰਿ ਧੁਜ ਚਖੁ ਸ਼ੱਤ੍ਰ ਤੀਰ ਦਾ ਨਾਮ ਹੈ। ੧੫੦॥ ੨੨੪॥

ਉਦਾਹਰਣ - ਸੁਰਿ ਧਰ=ਦੇਵ ਨਦੀ ਗੰਗਾ ਧਾਰਨ ਵਾਲਾ ਸ਼ਿਵਜੀ। ਸੁਰਿਧਰ ਅਰਿ=ਸ਼ਿਵਜੀ ਨੇ ਜਿਸਨੂੰ ਨਾਸ ਕੀਤਾ ਹੈ, ਕਾਮਦੇਵ।

**ਪਾਰਬਤੀਸ ਅਰਿ ਕੇਤੁ ਚਖਿ ਕਹਿ ਰਿਪੁ ਪੁਨ ਪਦ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥ ੧੫੧॥ ੨੨੫॥**

ਪਹਿਲੇ ਪਾਰਬਤੀਸ ਅਰਿ ਕੇਤੁ ਚਖੁ ਕਹਿ ਕੇ, ਮਗਰੋਂ ਰਿਪੁ ਪਦ ਕਥਨ ਕਰੋ। ਇਹ ਸਾਰੇ ਤੀਰ ਦੇ ਨਾਮ ਹਨ, ਚਤੁਰੋ ! ਚਿਤੁ ਵਿਚ ਜਾਣ ਲਵੋ॥ ੧੫੧॥ ੨੨੫॥

ਉਦਾਹਰਣ - ਪਾਰਬਤੀਸ=ਪਾਰਬਤੀ ਦਾ ਸਵਾਮੀ, ਸ਼ਿਵਜੀ। ਪਾਰਬਤੀਸ ਅਰਿ=ਸ਼ਿਵਜੀ ਦਾ ਵੈਰੀ, ਕਾਮਦੇਵ।

********************************************************

**ਸ਼ਸਤ੍ਰ ਸਾਂਗ ਸਾਮੁਹ ਚਲਤ ਸ਼ੱਤ੍ਰ ਮਾਨ ਕੋ ਖਾਪ॥**
**ਸਕਲ ਸ੍ਰਿਸ਼ਟ ਜੀਤੀ ਤਿਸੈ ਜਪੀਅਤੁ ਤਾਂਕੋ ਜਾਪ॥ ੧੫੨॥ ੨੨੬॥**

ਜਿਹੜਾ ਬਰਛੀਆਂ ਆਦਿ ਦੇ ਸਾਹਮਣੇ ਚਲਦਾ ਹੈ, ਅਤੇ ਵੈਰੀ ਦੇ ਮਾਨ ਨੂੰ ਨਾਸ ਕਰਦਾ ਹੈ। ਉਸਨੇ ਸਾਰੀ ਸ੍ਰਿਸ਼ਟੀ ਜਿੱਤੀ ਹੈ ਉਸਦਾ ਨਾਂ ਜਪਣਾ ਚਾਹੀਦਾ ਹੈ॥ ੧੫੨॥ ੨੨੬॥

ਭਾਵਾਰਥ :- ਸਾਂਗ ਦਸ ਫੁਟ ਲੰਮੀ ਹੁੰਦੀ ਹੈ, ਇਸ ਕਰਕੇ ਤਲਵਾਰ ਦੇ ਕਟਾਰ ਉਸਦੇ ਸਾਹਮਣੇ ਨਹੀਂ ਚਲ ਸਕਦੇ। ਸਾਂਗ ਵਾਲੇ ਨਾਲ ਕੇਵਲ ਤੀਰ ਵਾਲਾ ਹੀ ਜੁੱਧ ਕਰ ਸਕਦਾ ਹੈ, ਇਸ ਕਰਕੇ ਸਾਂਗ 'ਸ਼ਸਤ੍ਰ ਦੇ ਸਾਹਮਣੇ ਚਲਣ ਵਾਲਾ' ਤੀਰ ਦਾ ਨਾਂ ਲਿਆ ਗਿਆ ਹੈ।

**ਸਕਲ ਸ਼ੰਭੁ ਕੇ ਨਾਮ ਲੈ ਅਰਿਧੁਜ ਨੇਤ੍ਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਤ ਅਪ੍ਰਮਾਨ॥ ੧੫੩॥ ੨੨੭॥**

ਸ਼ਿਵਜੀ ਦੇ ਸਾਰੇ ਨਾਵਾਂ ਵਿਚੋਂ ਕੋਈ ਇਕ ਨਾਮ ਲੈ ਕੇ, ਮਗਰੋਂ ਅਰਿ ਧੁਜ ਨੇਤ੍ਰ ਅਰਿ ਕਹਿ ਦਿਓ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਜੋ ਬੇਅੰਤ ਹੋਰ ਨਿਕਲ ਸਕਦੇ ਹਨ॥ ੧੫੩॥ ੨੨੭॥

**ਪ੍ਰਿਥਮ ਨਾਮ ਲੈ ਸ਼ੱਤ੍ਰ ਕੋ ਅਰਦਨ ਬਹੁਰ ਉਚਾਰ॥**
**ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈ ਅਪਾਰ॥ ੧੫੪॥ ੨੨੮॥**

ਪਹਿਲਾਂ ਸ਼ੱਤ੍ਰ ਪਦ ਦੇ ਪਰਿਆਇਵਾਚੀ ਨਾਮ ਲੈ ਕੇ, ਉਨ੍ਹਾਂ ਦੇ ਅੰਤ ਵਿਚ ਅਰਦਨ ਪਦ ਕਥਨ ਕਰੋ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਜੋ ਬੇਅੰਤ ਹੋਰ ਬਣ ਸਕਦੇ ਹਨ, ਜਿਵੇਂ:-ਦੁਸ਼ਮਣ ਅਰਦਨ=ਦੁਸ਼ਮਣ ਨੂੰ ਮਾਰਨ ਵਾਲਾ। ਰਿਪੁ ਅਰਦਨ=ਵੈਰੀ ਨੂੰ ਮਾਰਨ ਵਾਲਾ ਆਦਿ॥ ੧੫੪॥ ੨੨੮॥

**ਸਕਲ ਮ੍ਰਿਗਾ ਸ਼ਬਦਾਦਿ ਕਹਿ ਅਰਦਨ ਪਦ ਕਹਿ ਅੰਤ॥**
**ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈਂ ਅਨੰਤ॥ ੧੫੫॥ ੨੨੯॥**

ਸਾਰੇ ਚੌਪਾਏ ਪਸ਼ੂਆਂ ਦੇ ਨਾਮ ਪਹਿਲੇ ਲੈ ਕੇ, ਮਗਰੋਂ ਹਰ ਇਕ ਦੇ ਨਾਲ ਅਰਦਨ ਪਦ ਕਹਿ ਦਿਓ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਜੋ ਬੇਅੰਤ ਬਣ ਸਕਦੇ ਹਨ॥ ੧੫੫॥ ੨੨੯॥

**ਕੁੰਭਕਰਨ ਪਦ ਆਦਿ ਕਹਿ ਅਰਦਨ ਬਹੁਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨ॥ ੧੫੬॥ ੨੩੦॥**

ਪਹਿਲੇ ਕੁੰਭ ਕਰਨ ਪਦ ਕਹਿਕੇ, ਮਗਰੋਂ ਅਰਦਨ ਕਥਨ ਕਰੋ। ਉਹ ਸਭ ਤੀਰ ਦੇ ਨਾਮ ਹੋ ਜਾਂਦੇ ਹਨ, ਹੇ ਚਤੁਰੋ ! ਚਿੱਤ ਵਿਚ ਜਾਣ ਲਵੋ॥ ੧੫੬॥ ੨੩੦॥

ਭਾਵਾਰਥ :- ਸ੍ਰੀ ਰਾਮ ਜੀ ਦੇ ਤੀਰ ਨਾਲ ਕੁੰਭ ਕਰਣ ਦਾ ਨਾਸ ਹੋਇਆ ਸੀ, ਇਸੇ ਕਰਕੇ ਕੁੰਭ ਕਰਣ ਅਰਦਨ ਤੀਰ ਦਾ ਨਾਮ ਹੋਇਆ ਹੈ।

**ਰਿਪੁ ਸਮੁਦ੍ਰ ਪਦ ਪ੍ਰਿਥਮ ਕਹਿ ਕਾਨ ਅਰਿ ਭਾਖੋ ਅੰਤ॥**
**ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲਹਿ ਅਨੰਤ॥੧੫੭॥੨੩੧॥**

ਪਹਿਲੇ ਰਿਪੁ ਸਮੁੰਦਰ ਪਦ ਕਹਿਕੇ ਮਗਰੋਂ ਕਾਨ ਤੇ ਅਰਿ ਕਹਿ ਦਿਓ। ਇਹ ਸਾਰੇ ਤੀਰ ਦੇ ਨਾਮ ਹੋ ਜਾਣਗੇ ਇਸ ਤਰ੍ਹਾਂ ਬੇਅੰਤ ਨਾਮ ਬਣ ਸਕਦੇ ਹਨ॥੧੭॥੨੩੧॥

ਭਾਵਾਰਥ :- ਇਕ ਸਮੇਂ ਕਾਲਕੇਯ ਨਾਮ ਵਾਲੇ ਦੈਂਤ ਸੰਸਾਰ ਵਿਚ ਵੱਡਾ ਉਪਦ੍ਰਵ ਕਰਨ ਲੱਗੇ, ਜੋ ਰਿਖੀਆਂ ਨੂੰ ਮਾਰਦੇ, ਜੱਗਾਂ ਨੂੰ ਭ੍ਰਿਸ਼ਟ ਕਰਦੇ ਅਤੇ ਵੱਡਾ ਦੁਖ ਦਿੰਦੇ ਸਨ। ਜਦੋਂ ਦੇਵਤੇ ਉਨ੍ਹਾਂ ਨੂੰ ਮਾਰਣ ਲਈ ਜਾਂਦੇ ਤਾਂ ਉਹ ਸਮੁੰਦਰ ਵਿਚ ਲੁਕ ਜਾਂਦੇ ਸਨ। ਸਾਰੇ ਦੇਵਤੇ ਅਗਸਤ ਮੁਨੀ ਦੀ ਸੇਵਾ ਵਿਚ ਹਾਜ਼ਰ ਹੋਏ, ਉਨ੍ਹਾਂ ਦੀ ਪ੍ਰਾਰਥਨਾਂ ਨੂੰ ਸੁਣਕੇ ਮੁੰਨੀ ਜੀ ਨੇ ਸਾਰੇ ਸਮੁੰਦਰਾਂ ਦਾ ਇਕੋ ਘੁੱਟ ਭਰ ਲਿਆ, ਜਿਸ ਕਰਕੇ ਦੇਵਤੇ 'ਕਾਲਕੇਯ' ਦੈਂਤਾਂ ਨੂੰ ਮਾਰਣ ਵਿਚ ਕਾਮਯਾਬ ਹੋ ਗਏ। ਉਸ ਦਿਨ ਤੋਂ ਹੀ 'ਪੀਤਾਬਧੀ' ਸਮੁੰਦਰ ਚਲੁਕ ਅਤੇ ਸਮੁੰਦ੍ਰ ਰਿਪੁ ਆਦਿਕ ਨਾਮ ਅਗਸਤ ਦੇ ਪ੍ਰਸਿਧ ਹੋਏ ਹਨ। ਅਗਸਤ ਮੁਨੀ ਦਾ ਜਨਮ ਘੜੇ ਵਿਚੋਂ ਹੋਇਆ ਸੀ ਇਸ ਲਈ ਉਸਨੂੰ ਕੁੰਭੀ ਜਾਂ ਕੁੰਭ ਵੀ ਕਹਿੰਦੇ ਹਨ।

ਉਦਾਹਰਣ - ਰਿਪੁ ਸਮੁਦ੍ਰ=ਸਮੁੰਦਰ ਨੂੰ ਨਾਸ ਕਰਨ ਵਾਲਾ ਅਗਸਤ ਮੁਨੀ, ਕੁੰਭਿ। ਰਿਪੁ ਸਮੁੰਦ੍ਰ ਕਾਨ=ਕੁੰਭਕਰਨ, ਜਾਂ ਕੁੰਭਕਾਨ। ਰਿਪੁ ਸਮੁੰਦ੍ਰ ਕਾਨ ਅਰਿ=ਕੁੰਭ ਕਾਨ ਨੂੰ ਮਾਰਨ ਵਾਲਾ, ਤੀਰ।

**ਪ੍ਰਿਥਮ ਨਾਮ ਦਸ ਗ੍ਰੀਵ ਕੇ ਲੈ ਬੰਧੁ ਅਰਿ ਪਦ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥੧੫੮॥੨੩੨॥**

ਪਹਿਲੇ (ਦਸਗ੍ਰੀਵ) ਰਾਵਨ ਦੇ ਸਾਰੇ ਨਾਵਾਂ ਵਿਚੋਂ ਕੋਈ ਇਕ ਨਾਂ ਲੈ ਕੇ, ਅੰਤ ਵਿਚ ਬੰਧੁ ਅਰਿ ਪਦ ਜੋੜ ਦੇਵੋ ਉਹ ਸਾਰੇ ਨਾਮ ਤੀਰ ਦੇ ਹੋ ਜਾਣਗੇ, ਹੇ ਚਤਰ ਪੁਰਸ਼ੋ ! ਚਿੱਤ ਵਿਚ ਸਮਝ ਲਵੋਂ॥੧੫੮॥੨੩੨॥

ਉਦਾਹਰਣ - ਦਸਗ੍ਰੀਵ ਬੰਧੁ=ਰਾਵਨ ਦਾ ਭਾਈ ਕੁੰਭਕਾਨ। ਦਸਗ੍ਰੀਵ ਬੰਧੁ ਅਰਿ=ਕੁੰਭ ਕਾਨ ਨੂੰ ਮਾਰਨ ਵਾਲਾ ਤੀਰ।

**ਖੋਲ ਖੜਗ ਖੱਤ੍ਰਿਅੰਤਿ ਕਰਿ ਕੈ ਹਰਿ ਪਦੁ ਕਹੁ ਅੰਤ॥**
**ਸਕਲ ਨਾਮ ਸ੍ਰੀ ਬਾਨ ਕੇ ਨਿਕਸਤ ਚਲੈਂ ਅਨੰਤ॥੧੫੯॥੨੩੩॥**

ਪਦ ਅਰਥ - ਖੋਲ=ਕਵਚ, ਸੰਜੋਯ। ਖੜਗਿ=ਤਲਵਾਰ ਧਾਰਨ ਵਾਲਾ, ਜੋਧਾ। ਖਤ੍ਰਿਅੰਤ=ਜੋਧਿਆਂ ਦਾ ਅੰਤ ਕਰਨ ਵਾਲੇ ਹਥਿਆਰ।

ਫੋਲਾਦੀ ਟੋਪ, ਤਲਵਾਰ, ਖਤ੍ਰਿਅੰਤ ਦੇ ਬਾਅਦ ਵਿਚ ਹਰਿ ਪਦ ਲਾਉਣ ਨਾਲ ਤੀਰ ਦੀ ਸਾਰੇ ਨਾਂ ਨਿਕਲਦੇ ਆਉਂਦੇ ਹਨ॥੧੫੯॥੨੩੩॥

✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽✽

ਉਦਾਹਰਣ - ਖੋਲ ਹਰਿ=ਕਵਚ ਨੂੰ ਤੋੜਨ ਵਾਲਾ, ਤੀਰ। ਖੜਗਿ ਹਰਿ=ਤਲਵਾਰ ਵਾਲੇ ਨੂੰ ਮਾਰਨ ਵਾਲਾ, ਤੀਰ। ਖਤ੍ਰਿਅੰਤ ਹਰਿ=ਸੂਰਮਿਆਂ ਦਾ ਅੰਤ ਕਰਨ ਵਾਲਾ, ਤੀਰ।

**ਕਵਚ ਕ੍ਰਿਪਾਨ ਕਟਾਰੀਅਹਿ ਭਾਖਿ ਅੰਤਿ ਅਰਿ ਭਾਖੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਿੱਤ ਮਹਿ ਰਾਖੁ॥ ੧੬੦॥ ੨੩੪॥**

ਕਵਚ, ਕ੍ਰਿਪਾਨ ਜਾਂ ਕਟਾਰੀ ਕਹਿ ਕੇ ਅਖੀਰ ਵਿਚ 'ਅਰਿ' ਪਦ ਕਹਿ ਦੇਵੋ। ਉਹ ਸਾਰੇ ਨਾਮ ਤੀਰ ਦੇ ਹੋ ਜਾਂਦੇ ਹਨ, ਦਿਲ ਵਿਚ ਇਹ ਸਮਝ ਰਖੋ॥ ੧੬੦॥ ੨੩੪॥

**ਪ੍ਰਿਥਮ ਸ਼ਸਤ੍ਰ ਸਭ ਉਚਰਿਕੈ ਅੰਤ ਸ਼ਬਦ ਅਰਿ ਦੇਹੁ॥**
**ਸਰਬ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ॥ ੧੬੧॥ ੨੩੫॥**

ਪਹਿਲੇ ਸਾਰੇ ਸ਼ਸਤਰਾਂ ਦੇ ਨਾਮ ਕਹਿਕੇ ਫਿਰ ਸਭਨਾਂ ਦੇ ਅੰਤ ਵਿਚ ਅਰਿ ਪਦ ਕਹਿ ਦੇਵੋ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਚਤੁਰੋ ! ਚਿੱਤ ਵਿਚ ਸਮਝ ਲਵੋ॥ ੧੬੧॥ ੨੩੫॥

**ਸੂਲ ਸੈਹੱਥੀ ਸ਼ਤ੍ਰੂ ਹਾ ਸਿਪ੍ਰਾਦਰ ਕਹਿ ਅੰਤ॥**
**ਸਕਲ ਨਾਮ ਸ੍ਰੀ ਬਾਣ ਕੇ ਨਿਕਸਤ ਚਲਹਿ ਅਨੰਤ॥ ੧੬੨॥ ੨੩੬॥**

ਪਹਿਲੇ ਤ੍ਰਿਸ਼ੂਲ ਸੈਹਥੀ ਜਾਂ ਸ਼ੱਤ੍ਰੂ ਕਹਿਕੇ ਮਗਰੋਂ ਹਾ ਪਦ ਕਹਿ ਦਿਓ, ਅਥਵਾ ਸਿਪਰਾਦਰ ਕਥਨ ਕਰੋ। ਇਹ ਸਾਰੇ ਤੀਰ ਦੇ ਨਾਮ ਹਨ, ਜੋ ਅਪਾਰਾਂ ਹੋਰ ਬਣ ਸਕਦੇ ਹਨ॥ ੧੬੨॥ ੨੩੬॥

ਉਦਾਹਰਣ - ਸਿਪ੍ਰਾਦਰ=ਸਿਪਰ ਢਾਲ ਨੂੰ ਭੰਨ ਸੁੱਟਨ ਵਾਲਾ,ਤੀਰ। ਸੂਲਹਾ=ਤ੍ਰਿਸ਼ਲ। ਸੈਹਥੀ ਹਾ=ਸੈਹਥੀ ਨੂੰ ਮਾਰਨ ਵਾਲਾ ਤੀਰ। ਸ਼ੱਤ੍ਰੂਹਾ=ਸ਼ੱਤਰੂ ਦਾ ਵੈਰੀ, ਤੀਰ।

**ਸਮਰ ਸੰਦੇਸੋ ਸ਼ਤ੍ਰੂਹਾ ਸ਼ੱਤ੍ਰਾਂਤਕ ਜਿਹ ਨਾਮ॥**
**ਸਭੈ ਬਰਨ ਰੱਛਾ ਕਰਨ ਸੰਤਨ ਕੇ ਸੁਖ ਧਾਮ॥ ੧੬੩॥ ੨੩੭॥**

ਪਦ ਅਰਥ - ਸਮਰ ਸੰਦੇਸੋ=ਜੰਗ ਦਾ ਸੁਨੇਹਾ ਲੈ ਕੇ ਜਾਣ ਵਾਲਾ, ਤੀਰ।

ਜੰਗ ਵਿਚ ਸੁਨੇਹਾ ਦੇਣ ਵਾਲਾ, ਵੈਰੀਆਂ ਨੂੰ ਮਾਰਨ ਵਾਲਾ,ਦੁਸ਼ਮਣਾਂ ਦਾ ਅੰਤ ਕਰਨ ਵਾਲਾ ਜਿਸਦੇ ਇਹ ਨਾਂ ਹਨ, ਉਹ ਸਾਰੇ ਵਰਣਾਂ ਦੀ ਰਖਿਆ ਕਰਨ ਹਾਰਾ ਹੈ ਅਤੇ ਸ਼੍ਰੇਸਟ ਇਨਸਾਨਾਂ ਭਗਤਾਂ ਅਤੇ ਸੇਵਕਾਂ ਵਾਸਤੇ ਸੁਖਦਾਈ ਘਰ ਹੈ॥ ੧੬੩॥ ੨੩੭॥

ਭਾਵਾਰਥ :- ਜੰਗ ਵਿਚ ਤੀਰਾਂ ਨਾਲ ਬੰਨ੍ਹਕੇ ਪੱਤਰ ਸੁੱਟੇ ਜਾਂਦੇ ਸਨ, ਇਸ ਤਰ੍ਹਾਂ ਨਾਲ ਲੜਾਈ ਦੇ ਵਿਚ ਕਈ ਤਰ੍ਹਾਂ ਦੇ ਸੁਨੇਹੇ ਤੀਰਾਂ ਨਾਲ ਹੀ ਭੇਜੇ ਜਾਂਦੇ ਸਨ, ਇਸੇ ਕਰਕੇ ਸਮਰ ਸੰਦੇਸਹਰ ਤੀਰ ਦਾ ਨਾਮ ਕਿਹਾ ਹੈ। ਪੰਥ ਵਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੀ ਤੀਰ ਨਾਲ ਬੰਨ੍ਹਕੇ ਅਨੰਦਪੁਰ ਦੇ ਕਿਲੇ ਵਿਚੋਂ ਬਾਦਸ਼ਾਹੀ ਸੈਨਾ ਦੇ ਸੈਨਾਪਤੀ ਨੂੰ ਸੁਨੇਹਾ ਭੇਜਿਆ ਸੀ।

**ਬਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰ ਬਖਾਨ॥**
**ਨਾਮ ਸ਼ੱਤ੍ਰਹਾ ਕੇ ਸਭੈ ਚਤੁਰ ਚਿੱਤ ਮਹਿ ਜਾਨ॥੧੬੪॥੨੩੮॥**

ਪਹਿਲੇ ਬਰ ਪਦ ਕਥਨ ਕਰਕੇ ਮਗਰੋਂ ਅਰਿ ਪਦ ਕਹਿ ਦਿਓ। ਬਰ ਅਰਿ ਨਾਮ ਤੀਰ ਦਾ ਹੈ, ਚਤੁਰੋ ! ਚਿੱਤ ਵਿਚ ਜਾਣ ਲਵੋ॥੧੬੪॥੨੩੮॥

ਉਦਾਹਰਣ - ਬਰ ਅਰਿ=ਬਲਵਾਨ ਸੂਰਮਿਆਂ ਦਾ ਵੈਰੀ, ਤੀਰ।

**ਦੱਖਣ ਆਦਿ ਉਚਾਰਿ ਕੈ ਸੱਖਣ ਅੰਤ ਉਚਾਰ॥**
**ਦੱਖਣ ਕੌ ਭੱਖਣ ਦੀਓ ਸਰ ਸੌ ਰਾਮ ਕੁਮਾਰ॥੧੬੫॥੨੩੯॥**

ਪਦ ਅਰਥ - ਦੱਖਣ=ਇਕ ਦਿਸ਼ਾ ਦਾ ਨਾਮ ਹੈ। ਸੱਖਣ=ਸਖਾਪਣ, ਮੈਤ੍ਰੀ ਭਾਵ, ਪ੍ਰੀਤੀ ਭਾਵ ਧਾਰਨ ਕਰਨਾ। ਭੱਖਣ=ਖਾ ਜਾਣਾ, ਨਾਸ ਕਰਨਾ।

ਪਹਿਲੇ ਦੱਖਣ ਕਹਿਕੇ, ਮਗਰੋ ਸਖਣ ਉਚਾਰੋ ਅਤੇ ਅੰਤ ਵਿਚ ਭੱਖਣ ਕਥਨ ਕਰੋ। ਕਿਉਂਕਿ ਦੱਖਣ ਦੇ ਹਿਤੂ ਰਾਵਣ ਨੂੰ ਸ੍ਰੀ ਰਾਮ ਜੀ ਨੇ ਤੀਰ ਨਾਲ ਨਾਸ ਕੀਤਾ ਸੀ। ਇਸ ਲਈ ਦੱਖਣ ਸੱਖਣ ਭੱਖਣ ਤੀਰ ਦਾ ਨਾਮ ਹੈ॥੧੬੫॥੨੩੯॥

ਉਦਾਹਰਣ - ਦੱਖਣ ਸੱਖਣ=ਦੱਖਣ ਹਿਤੂ ਰਾਵਨ। ਦੱਖਣ ਸੱਖਣ ਭੱਖਣ=ਰਾਵਨ ਨੂੰ ਖਾਣ ਵਾਲਾ, ਤੀਰ।

**ਰਿਸਰਾ ਪ੍ਰਿਥਮ ਬਖਾਨਿ ਕੈ ਮੰਡਰਿ ਬਹੁਰ ਬਖਾਨ॥**
**ਰਿਸ ਤਾਕੋ ਬਿਸਰਾ ਕੀਯੋ ਸ੍ਰੀ ਰਘੁਪਤਿ ਕੇ ਬਾਨ॥੧੬੬॥੨੪੦॥**

ਪਦ ਅਰਥ - ਰਿਸਰਾ=ਜੁੱਧ। ਮੰਡਰਿ=(ਮੰਡਅਰ) ਜੁੱਧ ਛੇੜਨ ਵਾਲੇ ਰਾਵਨ ਦਾ ਵੈਰੀ, ਤੀਰ।

ਪਹਿਲਾਂ ਰਿਸਰਾ ਪਦ ਕਹਿਕੇ ਫਿਰ ਮੰਡਰਿ ਪਦ ਆਖੋ, ਇਸ ਤਰ੍ਹਾਂ, ਸ੍ਰੀ ਰਾਮ ਚੰਦਰ ਨੇ ਗੁੱਸੇ ਵਿਚ ਆਕੇ ਆਪਣੇ ਬਾਣ ਨਾਲ ਰਾਵਨ ਦੇ ਦੱਸ ਸਿਰ ਵੱਢਕੇ ਉਸਨੂੰ ਸਿਰ ਤੋਂ ਬਗੈਰ ਕਰ ਦਿੱਤਾ। ਇਸ ਲਈ ਰਿਸਰਾ ਮੰਡਰਿ ਤੀਰ ਦਾ ਨਾਂ ਹੋਇਆ॥੧੬੬॥੨੪੦॥

ਉਦਾਹਰਣ - ਰਿਸਰਾ ਮੰਡ=ਜੁੱਧ ਨੂੰ ਛੇੜਨ ਵਾਲਾ, ਰਾਵਨ। ਰਿਸਰਾ ਮੰਡਰਿ=ਰਾਵਨ ਨੂੰ ਨਾਸ ਕਰਨ ਵਾਲਾ, ਤੀਰ।

**ਬਲੀ ਈਸ਼ ਦਸ ਸੀਸ ਕੇ ਜਾਹਿ ਕਹਾਵਤ ਬੰਧ॥**
**ਏਕ ਬਾਨ ਰਘੁਨਾਥ ਕੇ ਕੀਯੋ ਕਬੰਧ ਕਬੰਧ॥੧੬੭॥੨੪੧॥**

ਬਲੀ ਰਾਜੇ ਰਾਮ ਚੰਦਰ ਦੇ ਇਕ ਤੀਰ ਨੇ ਦਸਾਂ ਸਿਰਾਂ ਵਾਲੇ ਰਾਵਣ, ਅਤੇ ਉਸ ਦੇ ਸਨਬੰਧੀਆਂ ਨੂੰ ਸਿਰਾਂ ਤੋਂ ਸੱਖਣੇ ਕਰਕੇ ਧੜ ਹੀ ਬਣਾ ਦਿੱਤੇ॥੧੬੭॥੨੪੧॥

****************************************************************

**ਪ੍ਰਿਥਮ ਭਾਖਿ ਸੁਗ੍ਰੀਵ ਪਦ ਬੰਧੁਰਿ ਬਹੁਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਜਾਨੀਅਹੁ ਬੁੱਧਿ ਨਿਧਾਨ॥ ੧੬੮ ॥ ੨੪੨ ॥**

ਪਹਿਲੇ ਸੁਗ੍ਰੀਵ ਪਦ ਕਹਿਕੇ, ਬਾਅਦ ਵਿਚ ਬੰਧੁ ਅਰਿ ਕਥਨ ਕਰੋ। ਇਸ ਤਰ੍ਹਾਂ ਨਾਲ ਬਹੁਤ ਸਾਰੇ ਤੀਰ ਦੇ ਨਾਮ ਬਣ ਜਾਂਦੇ ਹਨ। ਬੁੱਧੀ ਵਾਨੋ! ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲਵੋ॥ ੧੬੮ ॥ ੨੪੨ ॥

ਉਦਾਹਰਣ - ਸੁਗ੍ਰੀਵ ਬੰਧੁ=ਸੁਗ੍ਰੀਵ ਦਾ ਭਾਈ, ਬਾਲੀ। ਸੁਗ੍ਰੀਵ ਬੰਧੁ ਅਰਿ=ਬਾਲੀ ਦਾ ਨਾਸ ਕਰਨ ਵਾਲਾ, ਤੀਰ।

**ਅੰਗਦ ਪਿਤੁ ਕਹਿ ਪ੍ਰਿਥਮ ਪਦ ਅੰਤ ਸ਼ਬਦ ਅਰਿ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਚਿਤ ਲੇਹੁ ॥ ੧੬੯ ॥ ੨੪੩ ॥**

ਪਹਿਲਾਂ ਪਦ ਅੰਗਦ ਪਿਤਾ ਆਖੋ, ਅੰਤਲਾ ਪਦ ਅਰਿ ਕਹਿ ਦਿਓ। ਸਾਰੇ ਚਤੁਰੋ ! ਚਿਤ ਵਿਚ ਜਾਣ ਲਵੋ, ਕਿ ਅੰਗਦ ਪਿਤੁ ਅਰਿ ਤੀਰ ਦਾ ਨਾਮ ਹੈ ਕਿਉਂਕਿ ਅੰਗਦ ਦੇ ਪਿਉ ਦਾ ਸ੍ਰੀ ਰਾਮਚੰਦ੍ਰ ਜੀ ਦੇ ਤੀਰ ਨਾਲ ਅੰਤ ਹੋਇਆ ਸੀ॥੧੬੯॥ ੨੪੩॥

**ਹਨੂਮਾਨ ਕੇ ਨਾਮ ਲੈ ਈਸ ਅਨੁਜ ਅਰਿ ਭਾਖੁ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਿੱਤ ਮਹਿ ਰਾਖੁ ॥੧੭੦ ॥ ੨੪੪ ॥**

ਹਨੂਮਾਨ ਦੇ ਨਾਵਾਂ ਵਿਚੋਂ ਕੋਈ ਇਕ ਨਾਮ ਲੈ ਕੇ ਫੇਰ 'ਈਸ ਅਨੁਜ ਅਰਿ' ਕਹਿ ਦੇਵੋ। ਉਹ ਸਾਰੇ ਨਾਮ ਤੀਰ ਦੇ ਹੋ ਜਾਣਗੇ ਚਿੱਤ ਵਿਚ ਸਮਝ ਰੱਖੋ॥ ੧੭੦ ॥ ੨੪੪ ॥

ਭਾਵਾਰਥ :- ੧. ਹਨੂਮਾਨ। ੨. ਬਜਰੰਗੀ। ੩. ਪਵਨ ਸੁਤ। ੪. ਅੰਜਨੀ ਕੁਮਾਰ। ੫. ਮਹਾਂਬੀਰ। ੬. ਕਪਿ ਪਤਿ। ੭. ਰਾਮਦੂਤ। ੮. ਸੁਗ੍ਰੀਵ ਮੰਤ੍ਰੀ, ਆਦਿ ਹਨੂਮਾਨ ਦੇ ਨਾਮ ਹਨ। ਉਹ ਕੁਆਰੀ ਮੁਟਿਆਰ 'ਅੰਜਨੀ' ਦੇ ਗਰਭ ਤੋਂ ਪਾਉਣ ਦੇਵਤਾ ਦੇ ਸੰਜੋਗ ਨਾਲ ਜੰਮਿਆ ਸੀ।

ਉਦਾਹਰਣ - ਹਨੂਮਾਨ ਈਸ=ਹਨੂਮਾਨ ਦੇ ਸਵਾਮੀ,ਰਾਜਾ ਸੁਗ੍ਰੀਵ। ਹਨੂਮਾਨ ਈਸ ਅਨੁਜ=ਸ੍ਰੀ ਸੁਗ੍ਰੀਵ ਦੇ ਛੋਟੇ ਭਾਈ, ਬਾਲੀ। ਹਨੂਮਾਨ ਈਸ ਅਨੁਜ ਅਰਿ=ਬਾਲੀ ਦਾ ਨਾਸ ਕਰਤਾ, ਤੀਰ।

**ਸ਼ਸਤ੍ਰ ਸ਼ਬਦ ਪ੍ਰਿਥਮੈਂ ਉਚਰਿ ਅੰਤ ਸ਼ਬਦ ਅਰਿ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਜਾਨ ਅਨੇਕਨਿ ਲੇਹੁ॥ ੧੭੧ ॥ ੨੪੫ ॥**

ਪਹਿਲੇ ਸ਼ਸਤ੍ਰ ਪਦ ਕਹਿਕੇ ਮਗਰੋਂ ਅਰਿ ਪਦ ਕਹਿ ਦਿਓ। ਸ਼ਸਤ੍ਰ ਅਰਿ ਨਾਮ ਤੀਰ ਦਾ ਹੈ ਜਿਹੜੇ ਕਿ ਅਨੇਕਾਂ ਨਾਮ ਲਏ ਜਾ ਸਕਦੇ ਹਨ॥ ੧੭੧ ॥ ੨੪੫ ॥

ਭਾਵਾਰਥ :- ਹੱਥ ਵਿਚ ਰਹਿਕੇ ਮਾਰ ਕਰਨ ਵਾਲਾ ਸ਼ਸਤ੍ਰ ਹੁੰਦਾ ਹੈ, ਅਤੇ ਤੀਰ ਦੀ ਮਾਰ ਨਾਲ ਸ਼ਸਤ੍ਰ ਹੱਥੋਂ ਛੁੱਟ ਜਾਂਦੇ ਹਨ, ਸ਼ਸਤਰ ਧਾਰੀ ਅਸਤਰ ਦੀ ਮਾਰ ਨਹੀਂ ਸਹਾਰ ਸਕਦੇ ਅਤੇ

******************************************************************
ਅਸਤ੍ਰ ਚਲਾਉਣ ਵਾਲੇ ਤੱਕ ਸ਼ਸਤਰ ਚਲਾਉਣ ਵਾਲਾ ਜਾ ਹੀ ਨਹੀਂ ਸਕਦਾ। ਇਸ ਲਈ ਸ਼ਸਤਰ ਅਰਿੰ ਤੀਰ ਦਾ ਨਾਮ ਕਿਹਾ ਹੈ।

**ਅਸਤ੍ਰ ਸ਼ਬਦ ਪ੍ਰਿਥਮੈਂ ਉਚਰਿ ਅੰਤ ਅਰਿ ਸ਼ਬਦ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਲੀਜਹੁ ਚਤੁਰ ਪਛਾਨ॥ ੧੭੨ ॥ ੨੪੬ ॥**

ਪਹਿਲੇ ਅਸਤ੍ਰ ਪਦ ਕਹਿਕੇ, ਮਗਰੋਂ ਅਰਿ ਪਦ ਕਹਿ ਦਿਓ। ਅਸਤ੍ਰ ਅਰਿ ਤੀਰ ਦਾ ਨਾਮ ਹੈ, ਸਾਰੇ ਚਤਰੋ ! ਸਮਝ ਲਵੋ॥ ੧੭੨ ॥ ੨੪੬ ॥

ਭਾਵਾਰਥ :- ਜਿਵੇਂ ਸ਼ਸਤ੍ਰ ਵਾਲੇ ਨੂੰ ਤੀਰ ਭਜਾ ਦੇਂਦਾ ਹੈ, ਇਵੇਂ ਤੀਰ ਨੂੰ ਵੀ ਤੀਰ ਰਾਹ ਵਿਚ ਕੱਟ ਸੁੱਟਦਾ ਹੈ, ਇਸ ਕਰਕੇ ਅਸਤਰ ਅਰਿ ਤੀਰ ਚਾ ਨਾਮ ਕਿਹਾ ਜਾਂਦਾ ਹੈ।

**ਪ੍ਰਿਥਮ ਚਰਮ ਕੇ ਨਾਮ ਲੈ ਸਭ ਅਰਿ ਪਦ ਕਹਿ ਅੰਤ॥**
**ਸਕਲ ਨਾਮ ਸ਼ਤ੍ਰਾਂਤ ਕੇ ਨਿਕਸਤ ਚਲਹਿ ਬਿਅੰਤ॥ ੧੭੩ ॥ ੨੪੭ ॥**

ਪਦ ਅਰਥ - ਚਰਮ=ਢਾਲ। ਸ਼ਤ੍ਰਾਂਤ=ਸ਼ੱਤ੍ਰੂ- ਦਾ ਅੰਤ ਕਰਤਾ-ਤੀਰ।

ਪਹਿਲੇ ਢਾਲ ਦੇ ਸਾਰੇ ਨਾਵਾਂ ਵਿਚੋਂ ਕੋਈ ਇਕ ਨਾਮ ਲੈ ਕੇ, ਮਗਰੋਂ ਅਰਿ ਪਦ ਕਥਨ ਕਰੋ। ਉਹ ਸਾਰੇ ਵੈਰੀਆਂ ਦਾ ਅੰਤ ਕਰਨ ਵਾਲੇ ਤੀਰ ਹੋ ਜਾਣਗੇ, ਜੋ ਬੇਅੰਤ ਬਣ ਸਕਦੇ ਹਨ॥ ੧੭੩ ॥ ੨੪੭ ॥

**ਤਨੁ ਤ੍ਰਾਨ ਕੇ ਨਾਮ ਉਚਰਿ ਅੰਤ ਅਰਿ ਪਦ ਦੇਹੁ॥**
**ਸਕਲ ਨਾਮ ਸ੍ਰੀ ਬਾਨ ਕੇ ਤਾਸਿਉ ਕੀਜੈ ਨੇਹੁ॥ ੧੭੪ ॥ ੨੪੮ ॥**

ਪਦ ਅਰਥ - ਤਨੁ ਤ੍ਰਾਨ=ਤਨ ਦੀ ਰਖਿਆ ਕਰਨ ਵਾਲੀ, ਸੰਜੋਯ, ਕਵਚ।

ਪਹਿਲੇ ਕਵਚ ਦੇ ਸਾਰੇ ਨਾਮ ਉਚਾਰਕੇ, ਉਨ੍ਹਾਂ ਸਭਨਾਂ ਦੇ ਅਖੀਰ ਵਿਚ ਅਰਿ ਪਦ ਜੋੜ ਦੇਵੋ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਉਸ ਤੀਰ ਨਾਲ ਪ੍ਰੇਮ ਕਰੋ॥। ੧੭੪ ॥ ੨੪੮ ॥

**ਸਕਲ ਧਨੁਖ ਕੇ ਨਾਮ ਕਹਿ ਅਦਰਨ ਬਹੁਰਿ ਉਚਾਰ॥**
**ਸਕਲ ਨਾਮ ਸ੍ਰੀ ਬਾਨ ਕੇ ਚੀਨ ਚਤੁਰ ਨਿਰਧਾਰ॥ ੧੭੫ ॥ ੨੪੯ ॥**

ਧਨੁਖ ਦੇ ਸਾਰੇ ਨਾਮ ਕਥਨ ਕਰਕੇ, ਸਭਨਾਂ ਦੇ ਅੰਤ ਵਿਚ ਅਰਦਨ ਪਦ ਜੋੜ ਦੇਵੋ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ, ਚਤੁਰ ਪੁਰਸ਼ ਨੂੰ ਇਹ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ॥ ੧੭੫ ॥ ੨੪੯ ॥

ਭਾਵਾਰਥ :- ਤੀਰ ਧਨੁਖ ਨੂੰ ਵੀ ਤੋੜ ਸੁੱਟਦਾ ਹੈ, ਅਤੇ ਚਿੱਲੇ ਨੂੰ ਵੀ ਤੋੜ ਸੁੱਟਦਾ ਹੈ। ਇਸ ਕਰਕੇ ਇਸਦਾ ਨਾਮ ਧਨੁਖ ਅਰਦਨ ਤੇ ਪਨਚ ਅਰਿ ਵੀ ਹੈ।

**ਪ੍ਰਿਥਮ ਨਾਮ ਲੈ ਪਨਚ ਕੇ ਅੰਤਕ ਬਹੁਰ ਬਖਾਨ॥**

**************************************************************************

**ਸਕਲ ਨਾਮ ਸ੍ਰੀ ਬਾਨ ਕੇ ਕਰੀਅਹੁ ਚਤੁਰ ਬਖਿਆਨ॥ ੧੭੬ ॥ ੨੫੦ ॥**

ਪਹਿਲੇ 'ਪਨਚ' ਚਿੱਲੇ ਦੇ ਸਾਰੇ ਨਾਮ ਲੈ ਕੇ, ਉਨ੍ਹਾਂ ਸਭਨਾਂ ਦੇ ਅੰਤ ਵਿਚ ਅੰਤਕ ਪਦ ਕਹਿ ਦਿਓ। ਹੇ ਚਤੁਰੋ ! ਉਹ ਸਾਰੇ ਨਾਂ ਤੀਰ ਦੇ ਹੀ ਬਿਆਨ ਕਰੋ॥ ੧੭੬ ॥ ੨੫੦ ॥

**ਸਰ ਪਦ ਪ੍ਰਿਥਮ ਬਖਾਨਿ ਕੈ ਅਰਿ ਪਦ ਬਹੁਰ ਬਖਾਨ॥**
**ਸਕਲ ਨਾਮ ਸ੍ਰੀ ਬਾਨ ਕੇ ਚਤੁਰ ਚਿੱਤ ਮੈ ਜਾਨ॥ ੧੭੭ ॥ ੨੫੧ ॥**

ਜਿੰਨੇ ਬਿਸਖ, ਬੀਰਹਾ, ਸਰ, ਕਾਨ ਆਦਿ ਤੀਰ ਦੇ ਨਾਮ ਹਨ, ਉਹ ਪਹਿਲੇ ਕਥਨ ਕਰਕੇ ਮਗਰੋਂ ਅਰਿ ਪਦ ਕਹਿ ਦਿਓ। ਉਹ ਸਾਰੇ ਤੀਰ ਦੇ ਨਾਮ ਹੋ ਜਾਣਗੇ ਚਤੁਰੋ ! ਚਿੱਤ ਵਿਚ ਜਾਣ ਲਵੋ॥ ੧੭੭ ॥ ੨੫੧ ॥

**ਮ੍ਰਿਗ ਪਦ ਪ੍ਰਿਥਮ ਬਖਾਨ ਕੈ ਹਾ ਪਦ ਬਹੁਰ ਬਖਾਨ॥**
**ਮ੍ਰਿਗਹਾ ਪਦ ਯਹ ਹੋਤ ਹੈ ਲੀਜਹੁ ਚਤੁਰ ਪਛਾਨ॥ ੧੭੮ ॥ ੨੫੨ ॥**

ਪਦ ਅਰਥ - ਮ੍ਰਿਗ=ਚਉਪਾਏ, ਜੰਗਲੀ ਜਾਨਵਰ, ਹਿਰਨ, ਰਿੱਛ, ਝੰਖਾਰੇ ਆਦਿ ਮਾਰਨ ਵਾਲਾ।

ਪਹਿਲੇ ਮਿਗ੍ਰ ਪਦ ਕਹਿ ਕੇ, ਮਗਰੋਂ ਹਾ ਪਦ ਬਿਆਨ ਕਰੋ। ਇਹ ਮ੍ਰਿਗਹਾ ਪਦ ਹੋ ਜਾਂਦਾ ਹੈ, ਹੇ ਚਤੁਰੋ ! ਏਹ ਵੀ ਤੀਰ ਦਾ ਨਾਮ ਪਛਾਣ ਲਵੋ॥ ੧੭੮ ॥ ੨੫੨ ॥

ਇਤਿ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣੇ ਸ੍ਰੀ ਬਾਨ ਨਾਮ ਤ੍ਰਿਤੀਯ ਧਿਆਇ ਸਮਾਪਤਮ ਸਤੁ ਸੁਭਮ ਸਤੁ॥ ੩ ॥ ੧੭੮ ॥ ੨੫੨ ॥ ਅਫਜੂੰ॥

ਸ੍ਰੀ ਸ਼ਸਤਰ ਨਾਮ ਮਾਲਾ ਪੁਰਾਣ ਸ੍ਰੀ ਬਾਣ ਨਾਮ ਵਰਣਨ ਤੀਸਰਾ ਕਾਂਡ ਸਮਾਪਤ॥ ੩ ॥ ੧੭੮ ॥ ੨੫੨ ॥ ਚਲਦਾ॥

# ਕਾਂਡ ਚੌਥਾ

## ਸ੍ਰੀ ਪਾਂਸ (ਫਾਹੀ) ਨਾਮ ਵਰਣਨ

**ਦੋਹਰਾ॥ ਬੀਰ ਗ੍ਰਿਸਤ ਹੀ ਗ੍ਰੀਵਧਰ ਬਰਣਾਯੁਧ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈਂ ਅਨੰਤ॥੧॥੨੫੩॥**

ਪਦ ਅਰਥ - ਪਾਂਸ=ਫਾਹੀ, ਕਮੰਦ, ਇਕ ਹਥਿਆਰ ਜਿਸ ਨੂੰ ਦੁਸ਼ਮਣ ਦੇ ਗਲ ਵਿਚ ਪਾ ਕੇ ਕਾਬੂ ਕੀਤਾ ਜਾਂਦਾ ਹੈ। ਬੀਰ ਗ੍ਰਿਸਤਹੀ=ਸੂਰਬੀਰਾਂ ਨੂੰ ਕਾਬੂ ਕਰਨ ਵਾਲੀ। ਬਰੁਣਾ ਯੁੱਧ=ਵਰੁਣ ਦੇਵਤਾ, ਜਲ ਦੇ ਸੁਆਮੀ ਦਾ ਹਥਿਆਰ। ਨਿਕਸਤ ਚਲੈਂ ਆਨੰਤ=ਬੇਅੰਤ ਨਾਮ ਨਿਕਲਦੇ ਜਾਂਦੇ ਹਨ।

ਬੀਰ ਗ੍ਰਿਸਤਹੀ, ਗ੍ਰੀਵਧਰ, ਵਰਣ ਕਹਿਕੇ ਅੰਤ ਵਿਚ ਆਯੁਧ ਕਹਿ ਦਿਉ। ਇਹ ਸਾਰੇ ਨਾਂ ਫਾਹੀ ਦੇ ਹਨ ਅਤੇ ਇਸ ਤਰ੍ਹਾਂ ਹੋਰ ਬੇਅੰਤ ਨਾਂ ਨਿਕਲਦੇ ਜਾਂਦੇ ਹਨ॥੧॥੨੫੩॥

**ਗ੍ਰੀਵ ਗ੍ਰਿਸਤਨ ਭਵ ਧਰਾ ਜਲਧਰਾਜ ਹਥੀਆਰ॥**
**ਪਰੌ ਦੁਸ਼ਟ ਕੇ ਕੰਠ ਮੈ ਮੋਕਹੁ ਲੇਹੁ ਉਬਾਰ॥੨॥੨੫੪॥**

ਪਦ ਅਰਥ - ਗ੍ਰੀਵ ਗ੍ਰਿਸਤਨ=ਗਰਦਨ ਫੜਨ ਵਾਲੀ। ਭਵ ਧਰਾ=ਧਰਤੀ ਨੂੰ ਧਾਰਨ ਵਾਲੀ। ਜਲ ਧਰਾਜ=ਜਲ ਦੇ ਰਾਜੇ ਦਾ ਹਥਿਆਰ।

ਹੇ ਗਰਦਨ ਨੂੰ ਫੜਨ ਵਾਲੇ, ਧਰਤੀ ਨੂੰ ਭੈ ਭੀਤ ਕਰਨ ਵਾਲੇ, ਜਲ ਰਾਜੇ ਦੇ ਹਥਿਆਰ! ਤੁਸੀ ਦੁਸ਼ਟਾਂ ਦੇ ਗਲਾਂ ਉਤੇ ਵਾਰ ਕਰੋ ਅਤੇ ਮੇਰੀ ਵੈਰੀਆਂ ਤੋਂ ਰਖਿਆ ਕਰੋ॥੨॥੨੫੪॥

**ਪ੍ਰਿਥਮ ਨਦਨ ਕੇ ਨਾਮ ਲੈ ਏਸ ਏਸ ਪਦ ਭਾਖਿ॥**
**ਸ਼ਸਤ੍ਰ ਉਚਰਿ ਸਭ ਪਾਂਸ ਕੇ ਨਾਮ ਚੀਨ ਚਿਤ ਰਾਖੁ॥੩॥੨੫੫॥**

ਪਹਿਲੇ ਸਾਰੀਆਂ ਨਦੀਆਂ ਦੇ ਨਾਮ ਲੈ ਕੇ, ਮਗਰੋਂ ਹਰੇਕ ਦੇ ਅੰਤ 'ਏਸ ਏਸ' ਪਦ ਕਹਿ ਦਿਓ। ਫੇਰ ਸ਼ਸਤਰ ਪਦ ਉਚਾਰੋ ਉਹ ਸਾਰੇ ਫਾਹੀ ਦੇ ਨਾਮ ਚਿੱਤ ਵਿਚ ਸਮਝ ਰਖੋ॥੩॥੨੫੫॥

**ਗੰਗਾ ਏਸ ਬਖਾਨਿ ਕੈ ਈਸ ਸ਼ਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਅਨੰਤ॥੪॥੨੫੬॥**

ਪਹਿਲਾਂ 'ਗੰਗਾ ਏਸ' ਕਥਨ ਕਰਕੇ ਫਿਰ 'ਈਸ ਸ਼ਸਤਰ' ਕਹਿ ਦਿਓ। ਇਹ ਫਾਹੀ ਦਾ ਨਾਂ ਹੈ ਇਸ ਤਰ੍ਹਾਂ ਹੋਰ ਅਨੇਕਾਂ ਬਣ ਸਕਦੇ ਹਨ॥੪॥੨੫੬॥

**ਜਟਜ ਜਾਨੁਵੀ ਕਰਿਤ. ਹਾ ਗੰਗਾ ਈਸ ਬਖਾਨੁ॥**
**ਆਯੁਧ ਅੰਤ ਬਖਾਨੀਐ ਨਾਮ ਪਾਂਸ ਕੈ ਜਾਨ॥੫॥੨੫੭॥**

ਪਦ ਅਰਥ - ਜਟਜ=ਜਟਾਂ ਤੋਂ ਪੈਦਾ ਹੋਈ,ਗੰਗਾ। ਜਾਨੁਵੀ=ਜਾਨੁ ਪੁੱਤ੍ਰੀ=ਗੰਗਾ। ਕਰਿਤ ਹਾ=ਪਾਪ ਨਾਸ ਕਰਨ ਵਾਲੀ, ਗੰਗਾ।

ਜਟਜ, ਜਾਨੁਵੀ,ਕਰਤਿ ਹਾ, ਇਹ ਗੰਗਾ ਦੇ ਨਾਮ ਹਨ, ਇਹ ਕਹਿਕੇ ਹਰੇਕ ਦੇ ਅੰਤ ਵਿਚ ਈਸ ਪਦ ਕਥਨ ਕਰੋ। ਅੰਤ ਵਿਚ 'ਆਯੁਧ' ਉਚਾਰਨ ਕਰੋ, ਸਾਰੇ ਫਾਹੀ ਦੇ ਨਾਮ ਹੋ ਜਾਂਦੇ ਹਨ॥੫॥੨੫੭॥

ਉਦਾਹਰਣ - ਜਟਜ=ਜਟਾਂ ਵਿਚੋਂ ਪੈਦਾ ਹੋਈ ਗੰਗਾ। ਜਟਜ ਈਸ=ਵਰਣ। ਜਟਜ ਈਸ ਆਯੁਧ=ਵਰੁਣ ਦਾ ਸ਼ਸਤ੍ਰ,ਫਾਹੀ।

**ਸਕਲ ਅਘਨ ਕੇ ਨਾਮ ਲੈ ਹਾ ਆਯੁਧ ਸੁ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨ॥੬॥੨੫੮॥**

ਪਾਪਾਂ ਦੇ ਸਾਰੇ ਨਾਮ ਲੈ ਕੇ, ਉਨ੍ਹਾਂ ਸਾਰਿਆਂ ਦੇ ਅੰਤ 'ਹਾ' ਕਹਿਕੇ, ਈਸ ਕਹਿਣ ਮਗਰੋਂ 'ਆਯੁਧ' ਕਥਨ ਕਰੋ। ਸਾਰੇ ਨਾਮ ਫਾਹੀ ਦੇ ਹੋ ਜਾਣਗੇ, ਚਤੁਰੋ ! ਚਿੱਤ ਵਿਚ ਜਾਣ ਲਵੋ॥੬॥੨੫੮॥

ਉਦਾਹਰਣ - ਅਘਨ ਹਾ=ਪਾਪਾਂ ਨੂੰ ਨਾਸ ਕਰਨ ਵਾਲੀ ਗੰਗਾ।

ਅਘਨ ਹਾ ਈਸ=ਗੰਗਾ ਦਾ ਸੁਾਮੀ ਵਰਣ। ਅਘਨ ਹਾ ਈਸ ਆਯੁਧ= ਵਰਣ ਦਾ ਸ਼ਸਤਰ ਫਾਹੀ।

**ਕਿਲਬਿਖ ਪਾਪ ਬਖਾਨਿ ਕੈ ਰਿਪੁ ਪਤਿ ਸ਼ਸਤ੍ਰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਲੀਜਹੁ ਚਤੁਰ ਪਛਾਨ॥੭॥੨੫੯॥**

ਪਦ ਅਰਥ - ਕਿਲਬਿਖ=ਪਾਪ।

ਪਹਿਲੋਂ ਕਲਵਿਖ ਜਾਂ 'ਪਾਪ' ਕਹਿਕੇ, ਮਗਰੋਂ 'ਰਿਪੁ' ਤੇ 'ਪਤਿ' ਉਚਾਰਕੇ 'ਸ਼ਸਤਰ' ਉਚਾਰਨ ਕਰੋ। ਇਹ ਸਾਰੇ ਨਾਮ ਫਾਹੀ ਦੇ ਹੋ ਜਾਂਦੇ ਹਨ, ਚਤੁਰੋ ! ਸਮਝ ਲਵੋ॥੭॥੨੫੯॥

**ਅਧਰਮ ਪਾਪ ਬਖਾਨਿ ਕੈ ਨਾਸ ਨੀਸਜ ਸ਼ੱਤ੍ਰ ਭਾਖਿ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਰਾਖਿ॥੮॥੨੬੦॥**

ਪਹਿਲੇ 'ਅਧਰਮ' ਜਾਂ 'ਪਾਪ' ਕਹਿਕੇ ਮਗਰੋਂ 'ਨਾਸਨੀ' ਤੇ 'ਈਸ' ਕਹਿ ਦਿਓ ਅਤੇ ਫੇਰ ਸ਼ਸਤਰ ਉਚਾਰਨ ਕਰੋ। ਇਹ ਸਾਰੇ ਫਾਹੀ ਦੇ ਨਾਮ ਹੋ ਜਾਦੇ ਹਨ.ਚਤੁਰੋ ! ਚਿੱਤ ਵਿਚ ਸਮਝ ਰਖੋ॥੮॥੨੬੦॥

**ਸਕਲ ਜਟਨ ਕੋ ਨਾਮ ਲੈ ਜਾ ਪਤਿ ਅਸਤ੍ਰ ਬਖਾਨ॥**

**ਅਮਿਤ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ॥ ੯॥ ੨੬੧॥**

ਜਟਾਂ ਦੇ ਸਾਰੇ ਨਾਂ ਪਹਿਲ਼ੇ ਕਥਨ ਕਰਕੇ, ਮਗਰੋਂ 'ਜਾ' ਤੇ ਦੋ ਵਾਰ 'ਪਤਿ' ਕਹਿਕੇ ਅੰਤ ਵਿਚ 'ਅਸਤ੍ਰ' ਕਥਨ ਕਰੋ। ਇਹ ਸਾਰੇ ਫਾਹੀ ਦੇ ਨਾਮ ਹੋ ਜਾਂਦੇ ਹਨ, ਜੋ ਬੇਅੰਤ ਹੀ ਚਿੱਤ ਵਿਚ ਸਮਝ ਲਵੋ॥ ੯॥ ੨੬੧॥

ਉਦਾਹਰਣ - ਜਟਨ ਜਾ=ਜਟਾਂ ਵਿਚੋਂ ਪੈਦਾ ਹੋਈ ਗੰਗਾ,

ਜਟਨ ਜਾ ਪਤਿ=ਗੰਗਾ ਦਾ ਪਤੀ ਸਮੁੰਦਰ। ਜਟਨ ਜਾ ਪਤਿ ਪਤਿ=ਸਮੁੰਦਰ ਦਾ ਪਤੀ ਵਰਣ ਦੇਵਤਾ। ਜਟਨ ਜਾ ਪਤਿ ਪਤਿ ਅਸਤ੍ਰ=ਵਰੁਣ ਦਾ ਅਸਤਰ,ਫਾਹੀ।

**ਤਉ ਸਰ ਸ਼ੱਤ੍ਰੂ ਬਖਾਨਿ ਕੈ ਭੇਦਕ ਗ੍ਰੰਥ ਬਖਾਨ॥**
**ਸ਼ਸਤ੍ਰ ਸ਼ਬਦ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ॥ ੧੦॥ ੨੬੨॥**

ਪਦ ਅਰਥ - ਤਉਸਰ=ਬਰਫ ਦਾ। ਗ੍ਰੰਥ=ਪਹਾੜ।

ਪਹਿਲੇ ਤਉਸਰ ਦਾ ਸ਼ੱਤਰੂ ਜਾਂ 'ਭੇਦਕ ਗ੍ਰੰਥ' ਕਥਨ ਕਰਕੇ 'ਪਤਿ' ਪਦ ਕਥਨ ਕਰੋ। ਫੇਰ 'ਸ਼ੱਸਤ੍ਰ' ਸ਼ਬਦ ਆਖ ਦੇਵੋ, ਤਾ ਫਾਹੀ ਦਾ ਨਾਮ ਪਛਾਨ ਲਵੋ॥ ੧੦॥ ੨੬੨॥

ਉਦਾਹਰਣ - ਤਉਸਰ ਸ਼ੱਤ੍ਰ=ਬਰਫ ਦਾ ਵੈਰੀ ਨਦੀ, ਜਲ।

ਭੇਦਕ ਗ੍ਰੰਥ=ਪਹਾੜ ਭੰਨਨ ਵਾਲਾ, ਜਲ।

ਤਉਸਰ ਸ਼ੱਤ੍ਰ ਈਸ=ਜਲ ਦਾ ਸੁਆਮੀ, ਵਰਣ'

ਤਉਸਰ ਸ਼ੱਤ੍ਰ ਈਸ ਪਤਿ ਸ਼ਸਤਰ=ਵਰਣ ਦੇਵਤਾ ਦਾ ਸ਼ਸਤਰ,ਫਾਹੀ।

ਭਾਵਾਰਥ :- ਆਪਨੇ ਵੇਗ ਨਾਲ ਬਰਫ ਨੂੰ ਰੋੜ੍ਹ ਕੇ ਲੈ ਜਾਂਦਾ ਹੈ ਤੇ ਪਹਾੜ ਨੂੰ ਭੰਨ ਦਿੰਦਾ ਹੈ, ਇਸ ਲਈ 'ਤਉਸਰ ਸ਼ੱਤ੍ਰ' ਤੇ 'ਗ੍ਰੰਥ ਭੇਦਕ' ਜਲ ਦਾ ਨਾਮ ਕਿਹਾ ਜਾਂਦਾ ਹੈ।

**ਗਿਰ ਪਦ ਪ੍ਰਿਥਮ ਬਖਾਨਿ ਕੈ ਨਾਸਨਿ ਨਾਥ ਬਖਾਨ॥**
**ਸ਼ਸਤ੍ਰ ਸ਼ਬਦ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ॥ ੧੧॥ ੨੬੩॥**

ਪਹਿਲੇ 'ਗਿਰ' ਪਦ ਕਥਨ ਕਰੋ, ਫੇਰ 'ਨਾਸਨੀ' ਅਤੇ 'ਨਾਥ' ਸ਼ਬਦ ਉਚਾਰਨ ਕਰੋ। ਫੇਰ 'ਸ਼ਸਤਰ' ਪਦ ਉਚਾਰੋ, ਇਹ ਵੀ ਫਾਹੀ ਦਾ ਨਾਮ ਪਛਾਣੋ॥ ੧੧॥ ੨੬੩॥

ਉਦਾਹਰਣ - ਗਿਰ ਨਾਸਨੀ=ਪਹਾੜ ਨੂੰ ਨਾਸ ਕਰਨ ਵਾਲਾ, ਜਲ।

ਗਿਰ ਨਾਸਨੀ ਨਾਥ=ਜਲ ਦਾ ਸੁਾਮੀ ਵਰਣ।

ਗਿਰ ਨਾਸਨੀ ਨਾਥ ਸ਼ਸਤਰ=ਵਰੁਣ ਦਾ ਸ਼ਸਤਰ, ਫਾਹੀ।

**ਫੋਕੀ ਨੋਕੀ ਪੱਖ ਧਰ ਪੱਤ੍ਰੀ ਪਰੀ ਬਖਾਨ॥**

**ਪੱਛੀ ਪੱਛਿ ਅੰਤਕ ਕਹੋ ਸਕਲ ਪਾਂਸ ਕੇ ਨਾਮ॥੧੨॥੨੬੪॥**

ਫੌਕੀ, ਨੌਕੀ, ਪੱਖਧਰ, ਪੱਤ੍ਰੀ, ਪਰੀ, ਪੱਛੀ ਤੇ ਪੰਛੀ, ਇਹ ਸਭ ਪੰਛੀਆਂ ਦੇ ਨਾਮ ਹਨ, ਇਨ੍ਹਾਂ ਸਭਨਾਂ ਦੇ ਅੰਤ ਵਿਚ 'ਅੰਤਕ' ਪਦ ਕਥਲ ਕਰ ਦਿੱਤ੍ਹ ਜਾਏ, ਤਾਂ ਸਾਰੇ ਹੀ ਫਾਹੀ ਦੇ ਨਾਮ ਹੋ ਜਾਂਦੇ ਹਨ॥੧੨॥੨੬੪॥

ਭਾਵਾਰਥ :- ਪੰਛੀਆਂ ਨੂੰ ਫਾਹੀ ਵਿਚ ਫਸਾਇਆ ਜਾਂਦਾ ਹੈ, ਕੇਵਲ ਨਾਮ ਭੇਦ ਹੈ, ਕਿ ਪੰਛੀਆਂ ਦੀ ਫਾਹੀ ਦਾ ਨਾਮ 'ਜਾਲ' ਜਾਂ 'ਜਾਲੀ' ਕਿਹਾ ਜਾਂਦਾ ਹੈ, ਇਸ ਕਾਰਣ 'ਫੌਕੀ ਅੰਤਕ' ਫਾਹੀ ਦਾ ਨਾਮ ਹੈ।

ਉਦਾਹਰਣ - ਫੌਕੀ=ਖੰਭਾਂ ਵਾਲਾ, ਪੰਛੀ। ਨੌਕੀ=ਚੁੰਜ ਵਾਲਾ, ਪੰਛੀ। ਪੱਖਿ, ਪੱਖੀ, ਪਰੀ,=ਖੰਭਾਂ ਵਾਲਾ, ਪੰਛੀ। ਪੱਤ੍ਰੀ,ਪਖਧਰ,ਪੱਛਿ=ਖੰਭਾਂ ਵਾਲਾ, ਪੰਛੀ। ਫੌਕੀ ਅੰਤਕ=ਪੰਛੀ ਦਾ ਨਾਸ ਕਰਨ ਵਾਲੀ,ਫਾਹੀ। ਨੌਕੀ ਅੰਤਕ=ਪੰਛੀ ਦਾ ਨਾਸ ਕਰਨ ਵਾਲੀ,ਫਾਹੀ। ਪੱਤ੍ਰੀ ਅੰਤਕ=ਪੰਛੀ ਦਾ ਨਾਸ ਕਰਨ ਵਾਲੀ,ਫਾਹੀ।

**ਕਸ਼ਟ ਸ਼ਬਦ ਪ੍ਰਿਥਮੈ ਉਚਰਿ ਅਘਨ ਸ਼ਬਦ ਕਹੁ ਅੰਤ॥**
**ਪਤਿਸਿ ਭਾਖਹੁ ਪਾਂਸ ਕੇ ਨਿਕਸਹਿ ਨਾਮ ਅਨੰਤ॥੧੩॥੨੬੫॥**

ਪਹਿਲਾਂ 'ਕਸ਼ਟ' ਪਦ ਉਚਾਰਕੇ, ਫੇਰ 'ਅਘਨ' ਪਦ ਆਖੋ। ਫੇਰ ਦੋ ਵਾਰ 'ਪਤਿ' ਕਹਿਕੇ 'ਸ਼ਸਤਰ' ਕਹਿ ਦਿਓ, ਇਸ ਤਰ੍ਹਾਂ ਅਨੇਕਾਂ ਨਾਮ 'ਫਾਹੀ' ਦੇ ਬਣ ਜਾਂਦੇ ਹਨ॥੧੩॥੨੬੫॥

ਉਦਾਹਰਣ - ਕਸ਼ਟ ਅਘਨ=ਪਾਪਾਂ ਨੂੰ ਨਾਸ ਕਰਨ ਵਾਲਾ ਗੰਗਾ ਜਲ।

ਕਸ਼ਟ ਅਘਨ ਪਤਿ=ਗੰਗਾ ਦਾ ਪਤੀ ਸਮੁੰਦਰ।

ਕਸ਼ਟ ਅਘਨ ਪਤਿਇਸ=ਵਰਣ।

**ਪਬਜਾ ਪ੍ਰਿਥਮ ਬਖਾਨਿ ਕੈ ਭਾਦਨਿ ਈਸ ਬਖਾਨ॥**
**ਸ਼ਸਤ੍ਰ ਸ਼ਬਦ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ॥੧੪॥੨੬੬॥**

ਪਦ ਅਰਥ - ਪਬਜ਼ਾ=ਪਹਾੜ। ਭਾਦਨਿ=ਤੋੜਨ ਵਾਲੀ।

ਪਹਿਲੋਂ 'ਪੱਬਜਾ' ਕਹਿਕੇ, 'ਭਾਦਨਿ' ਤੇ ਦੋ ਵਾਰ 'ਈਸ' ਕਹਿ ਦਿਓ। ਮਗਰੋਂ 'ਸ਼ਸਤਰ' ਪਦ ਉਚਾਰਨ ਕਰੋ, ਇਹ ਵੀ ਫਾਹੀ ਦਾ ਨਾਮ ਪਛਾਣੋ॥੧੪॥੨੬੬॥

**ਜਲਨਾਇਕ ਬਾਰਸ਼ਤ੍ਰ ਭਨਿ ਸ਼ਸਤ੍ਰ ਸ਼ਬਦ ਪੁਨਿ ਦੇਹ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਲੇਹੁ॥੧੫॥੨੬੭॥**

'ਜਲ ਨਾਇਕ' ਜਾ 'ਬਾਰ ਸ਼ਤ੍ਰ' ਕਹਿਕੇ, ਮਗਰੋਂ ਸ਼ਸਤਰ ਪਦ ਕਹਿ ਦੇਹੁ। ਇਹ ਸਾਰੇ ਨਾਮ ਫਾਹੀ ਦੇ ਹਨ, ਹੇ ਚਤੁਰ ! ਚਿੱਤ ਵਿਚ ਜਾਣ ਲੈ॥੧੫॥੨੬੭॥

ਉਦਾਹਰਣ - ਜਲ ਨਾਇਕ=ਜਲ ਦਾ ਸੁਆਮੀ, ਵਰੁਣ ਦੇਵਤਾ।

ਬਾਰ ਸੱਤ੍ਰ=ਪੌਣ ਦਾ ਵੈਰੀ, ਜਾਲ

ਬਾਰ ਸਤ੍ਰ ਨਾਇਕ=ਜਲ ਦਾ ਸੁਆਮੀ, ਵਰੁਣ ਦੇਵਤਾ।

ਜਲ ਨਾਇਕ ਸ਼ਸਤਰ=ਵਰੁਣ ਦਾ ਸ਼ਸਤਰ, ਫਾਹੀ।

**ਸਭ ਗੰਗਾ ਕੇ ਨਾਮ ਲੇ ਪਤਿ ਕਹਿ ਸ਼ਸਤ੍ਰ ਬਖਾਨ॥**
**ਸਭੈ ਨਾਮ ਸ੍ਰੀ ਪਾਂਸ ਕੇ ਲੀਜਹੁ ਚਤੁਰ ਪਛਾਨ॥੧੬॥੨੬੮॥**

ਗੰਗਾ ਦੇ ਸਾਰੇ ਨਾਮ ਲੈ ਕੇ, ਉਨ੍ਹਾਂ ਦੇ ਅੰਤ 'ਪਤਿ' ਕਹਿਕੇ 'ਸ਼ਸਤਰ' ਕਥਨ ਕਰੋ। ਉਹ ਸਾਰੇ ਨਾਮ ਫਾਹੀ ਦੇ ਹੋ ਜਾਣਗੇ, ਚਤੁਰੋ ਸਮਝ ਲਵੋ॥੧੬॥੨੬੮॥

**ਜਮੁਨਾ ਪ੍ਰਿਥਮ ਬਖਾਨਿਕੈ ਏਸ ਅਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਅਨੰਤ॥੧੭॥੨੬੯॥**

ਪਹਿਲਾਂ 'ਜਮੁਨਾ' ਨਾਮ ਆਖੋ, ਫੇਰ 'ਏਸ ਅਸਤ੍ਰ' ਪਦ ਕਹਿ ਦਿਓ। ਇਹ ਫਾਹੀ ਦਾ ਨਾਮ ਹੋ ਜਾਏਗਾ, ਜੋ ਅਨੇਕਾਂ ਬਣ ਸਕਦੇ ਹਨ॥੧੭॥੨੬੯॥

ਉਦਾਹਰਣ - ਜਮੁਨਾ ਏਸ=ਵਰੁਣ ਦੇਵਤਾ।

ਜਮੁਨਾ ਏਸ ਅਸਤ੍ਰ=ਵਰੁਣ ਦੇਵਤੇ ਦਾ ਅਸਤਰ, ਫਾਹੀ।

**ਕਾਲਿੰਦ੍ਰੀ ਪਦ ਪ੍ਰਿਥਮ ਭਨਿ ਇੰਦ੍ਰ ਸ਼ਬਦ ਕਹਿ ਅੰਤ॥**
**ਅਸਤ੍ਰ ਬਹੁਰਿ ਕਹੁ ਪਾਂਸ ਕੇ ਨਿਕਸਹਿ ਨਾਮ ਅਨੰਤ॥੧੮॥੨੭੦॥**

ਪਦ ਅਰਥ - ਕਾਲਿੰਦ੍ਰੀ=ਜਮੁਨਾ। ਇੰਦ੍ਰ=ਰਾਜਾ।

ਪਹਿਲੇ 'ਕਾਲਿੰਦ੍ਰੀ' ਪਦ ਕਹਿਕੇ, ਮਗਰੋਂ 'ਇੰਦ੍ਰ' ਪਦ ਆਖੋ। ਫੇਰ 'ਅਸਤ੍ਰ' ਪਦ ਆਖੋ, ਇਸ ਤਰ੍ਹਾਂ ਬੇਅੰਤ ਨਾਮ ਫਾਹੀ ਦੇ ਬਣ ਜਾਂਦੇ ਹਨ॥੧੮॥੨੭੦॥

ਉਦਾਹਰਣ - ਕਾਲਿੰਦ੍ਰੀ ਇੰਦ੍ਰ=ਜਮਨਾ ਦਾ ਰਾਜਾ, ਵਰੁਣ।

ਕਾਲਿਦ੍ਰੀ ਇੰਦ੍ਰ ਅਸਤ੍ਰ=ਵਰਣ ਦਾ ਅਸਤਰ, ਫਾਹੀ।

**ਕਾਲਿਨੁਜਾ ਪਦ ਪ੍ਰਿਥਮ ਕਹਿ ਇਸਰਾਸੱਤ੍ਰ ਪੁਨਿ ਭਾਖੁ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਰਾਖੁ॥੧੯॥੨੭੧॥**

ਪਦ ਅਰਥ - ਕਾਲਿਨੁਜਾ=ਕਾਲ ਅਨੁਜਾ=ਯਮ ਦੀ ਛੋਟੀ ਭੈਣ, ਜਮਨਾ। ਇਸਰਾਸਤ੍ਰ=ਰਾਜੇ ਦਾ ਅਸਤ੍ਰ।

ਪਹਿਲੇ 'ਕਾਲਿਨੁਜਾ' ਪਦ ਕਹਿਕੇ, ਫੇਰ 'ਇਸਰਾਸੱਤ੍ਰ' ਕਥਨ ਕਰੋ। ਇਹ ਸਾਰੇ ਨਾਮ ਫਾਹੀ ਦੇ ਹਨ, ਚਤੁਰ ਪੁਰਸ਼ ਚਿੱਤ ਵਿਚ ਸਮਝ ਰਖੇ॥੧੯॥੨੭੧॥

ਉਦਾਹਰਣ - 'ਕਾਲਨੁਜਾ ਇਸਰਾਸਤ੍ਰ'=ਜਮਨਾ ਦੇ ਰਾਜੇ ਵਰੁਣ ਦਾ ਸ਼ਸਤਰ, ਫਾਹੀ।

**ਕ੍ਰਿਸ਼ਨ ਬੱਲਭਾ ਪ੍ਰਿਥਮ ਕਹਿ ਇਸਰਾਸੱਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਅਨੰਤ॥੨੦॥੨੭੨॥**

ਪਦ ਅਰਥ - ਕ੍ਰਿਸ਼ਨ ਬਲੱਭਾ=ਕ੍ਰਿਸ਼ਨ ਦੀ ਪਿਆਰੀ, ਜਮਨਾ। ਇਸਰਾਸਤ੍ਰ=ਰਾਜੇ ਦਾ ਅਸਤਰ।

ਪਹਿਲੇ 'ਕ੍ਰਿਸ਼ਨ ਬੱਲਭਾ' ਪਦ ਕਹਿਕੇ, ਮਗਰੋਂ ਰਾਜੇ ਦਾ ਅਸਤਰ ਕਹਿ ਦਿਓ। ਇਹ ਸਭ ਨਾਮ ਫਾਹੀ ਦੇ ਹਨ, ਜੋ ਬੇਅੰਤ ਹੀ ਬਣ ਸਕਦੇ ਹਨ॥੨੦॥੨੭੨॥

**ਸੂਰਜ ਪੁੱਤ੍ਰਿ ਕੋ ਪ੍ਰਿਥਮ ਕਹਿ ਪਤਿ ਕਹਿ ਸ਼ਸਤ੍ਰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਲੀਜੀਅਹੁ ਚਤੁਰ ਪਛਾਨ॥੨੧॥੨੭੩॥**

ਪਦ ਅਰਥ ਸੂਰਜ ਪੁਤ੍ਰਿ=ਜਮਨਾ। ਪਤਿ=ਪਤੀ।

ਪਹਿਲੇ 'ਸੂਰਜ ਪੁੱਤ੍ਰੀ' ਕਹਿਕੇ, ਫੇਰ 'ਪਤੀ' ਤੇ 'ਸ਼ਸਤ੍ਰ' ਕਥਨ ਕਰੋ। ਇਹ ਸਭ ਨਾਮ ਫਾਹੀ ਦੇ ਹਨ, ਚਤੁਰੋ ! ਪਛਾਣ ਲਵੋ॥੨੧॥੨੭੩॥

ਭਾਵਾਰਥ :- ਪੁਰਾਣਾਂ ਵਿਚ ਜਮੁਨਾ ਨੂੰ ਸੂਰਜ ਦੀ ਪੁੱਤਰੀ ਅਤੇ ਯਮ ਨੂੰ ਸੂਰਜ ਦਾ ਪੁੱਤਰ ਕਿਹਾ ਹੈ, ਇਸੇ ਕਰਕੇ 'ਕਾਲਨੁਜਾ' ਯਮ ਦੀ ਛੋਟੀ ਭੈਣ ਜਮੁਨਾ ਦਾ ਨਾਮ ਪਿਛੇ ਆਇਆ ਹੈ।

ਉਦਾਹਰਣ - ਸੂਰਜ ਪੁਤ੍ਰਿ ਪਤਿ=ਜਮੁਨਾ ਦਾ ਸੁਆਮੀ ਵਰੁਣ ਦੇਵਤਾ। ਸੂਰਜ ਪੁੱਤਰੀ ਪਤੀ ਸਸ਼ਤਰ=ਵਰੁਣ ਦੇਵਤਾ ਦਾ ਸ਼ਸਤਰ, ਫਾਹੀ।

**ਭਾਨ ਆਤਮ ਜਾ ਆਦਿ ਕਹਿ ਅੰਤ ਆਯੁਧ ਪਤਿ ਦੇਹੁ॥**
**ਸਕਲ ਨਾਮ ਏ ਪਾਂਸ ਕੇ ਚੀਨ ਚਤੁਰ ਚਿਤ ਲੇਹੁ॥੨੨॥੨੭੪॥**

ਪਦ ਅਰਥ - ਭਾਨ ਆਤਮਜਾ = ਸੂਰਜ ਦੀ ਆਪਣੀ ਜਾਈ, 'ਜਮਨਾ'

ਪਹਿਲੇ 'ਭਾਨ ਆਤਮਜਾ' ਕਹਿਕੇ, ਮਗਰੋਂ 'ਆਯੁਧ ਪਤਿ' ਪਦ ਕਹਿ ਦੇਵੋ। ਇਹ ਸਾਰੇ ਫਾਹੀ ਦੇ ਨਾਮ ਹਨ, ਚਤੁਰੋ! ਚਿੱਤ ਵਿਚ ਸਮਝ ਲਵੋ॥੨੨॥੨੭੪॥

**ਸੂਰ ਆਤਮਜਾ ਆਦਿ ਕਹਿ ਅੰਤ ਸ਼ਸਤ੍ਰ ਪਦ ਦੀਨ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨਹੁ ਚਿੱਤ ਪਰਬੀਨ॥੨੩॥੨੭੫॥**

ਪਹਿਲੇ ਸੂਰਜ ਆਤਮਜਾ ਕਹਿਕੇ ਫੇਰ ਸ਼ਸਤਰ ਪਦ ਕਹਿ ਦਿਓ। ਸਭ ਨਾਮ ਫਾਹੀ ਦੇ ਹਨ, ਚਤੁਰੋ ! ਚਿੱਤ ਵਿਚ ਜਾਣ ਲਵੋ॥੨੩॥੨੭੫॥

**ਕਾਲਪਿਤਾ ਪ੍ਰਥਮੈ ਉਚਰਿ ਅੰਤ ਤਨੁਜ ਪਦਿ ਦੇਹੁ॥**
**ਪਤਿ ਕਹਿ ਅਸਤ੍ਰ ਬਖਾਨੀਐ ਨਾਮ ਪਾਂਸ ਲਖਿ ਲੇਹੁ॥੨੪॥੨੭੬॥**

ਪਹਿਲੇ 'ਕਾਲ ਪਿਤਾ' ਉਚਾਰਕੇ, ਫੇਰ 'ਤਨੁਜਾ' ਪਦ ਕਹਿ ਦੇਵੇ। ਫੇਰ 'ਪਤਿ' ਕਹਿਕੇ 'ਅਸਤ੍ਰ' ਕਹਿ ਦਿਤਾ ਜਾਏ, ਤਾਂ ਇਹ ਵੀ ਫਾਹੀ ਦਾ ਨਾਮ ਜਾਣ ਲਵੇ॥੨੪॥੨੭੬॥

ਉਦਾਹਰਣ - ਕਾਲ ਪਿਤਾ=ਯਮ ਦਾ ਪਿਉ ਸੂਰਜ।

ਕਾਲ ਪਿਤਾ ਤਨੁਜਾ=ਸੂਰਜ ਦੀ ਲੜਕੀ ਜਮੁਨਾ।

ਕਾਲ ਪਿਤਾ ਤਨੁਜਾ ਪਤਿ=ਜਮਨਾ ਦਾ ਪਤੀ ਵਰਣ।

ਕਾਲ ਪਿਤਾ ਤਨੁਜਾ ਪਤਿ ਅਸਤ੍ਰ=ਵਰਣ ਦਾ ਅਸਤਰ, ਫਾਹੀ।

**ਦਿਵਕਰ ਤਨੁਜਾ ਪ੍ਰਿਥਮ ਕਹਿ ਪਤਿ ਕਹਿ ਸ਼ਸਤ੍ਰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਲੀਜਹੁ ਚਤੁਰ ਪਛਾਨ॥੨੫॥੨੭੭॥**

ਪਦ ਅਰਥ - ਦਿਵਕਰ=ਦਿਵਾਕਰ, ਸੂਰਜ।

ਪਹਿਲੇ 'ਦਿਵਕਰ ਤਨੁਜਾ' ਕਹਿਕੇ, ਫੇਰ 'ਪਤਿ' ਤੇ 'ਸ਼ਸਤ੍ਰ' ਪਦ ਕਥਨ ਕਰੋ। ਇਹ ਵੀ ਫਾਹੀ ਦਾ ਨਾਮ ਹੈ, ਸਾਰੇ ਚਤੁਰੋ! ਸਮਝ ਲਵੋ॥੨੫॥੨੭੭॥

**ਪਾਂਸ ਗ੍ਰੀਵਹਾ ਕੰਠ ਰਿਪੁ ਬਰੁਣਾ ਯੁਧ ਜਿਹੱ ਨਾਮ॥**
**ਪਰੋ ਦੁਸ਼ਟ ਕੇ ਕੰਠ ਮੈ ਕਰੋ ਹਮਾਰੇ ਕਾਮ॥੨੬॥੨੭੮॥**

ਪਦ ਅਰਥ - ਗ੍ਰੀਵਹਾ=ਗਲ ਘੁੱਟ ਕੇ ਮਾਰਨ ਵਾਲੀ। ਕੰਠ ਰਿਪੁ=ਗਲ ਦੀ ਵੈਰਣ।

'ਪਾਂਸਿ', 'ਗ੍ਰੀਵਹਾ', 'ਕੰਠ ਰਿਪੁ' ਤੇ 'ਬਰਣਾਯੁਧ' ਜਿਸਦੇ ਇਹ ਨਾਮ ਹਨ। ਹੇ ਫਾਹੀ ਦੁਸ਼ਟ ਦੇ ਗਲ ਵਿਚ ਪਵੋ ਅਤੇ ਮੇਰੇ ਕੰਮ ਸਵਾਰ ਦੇਵੋ॥੨੬॥੨੭੮॥

**ਆਦਿ ਕੰਠ ਕੇ ਨਾਮ ਲੈ ਗ੍ਰਾਹਕ ਪਦ ਕਹਿ ਅੰਤ॥**
**ਬਰੁਣਾ ਯੁਧ ਕੇ ਨਾਮ ਸਭ ਨਿਕਸਤ ਚਲਤ ਬਿਅੰਤ॥੨੭॥੨੭੯॥**

ਪਦ ਅਰਥ - ਗ੍ਰਾਹਕ=ਘੁਟਨ ਵਾਲੀ।ਬਰੁਣਾ ਯੁਧ=ਵਰੁਣ ਦੇਵਤੇ ਦਾ ਸ਼ਸਤਰ, ਫਾਹੀ।

ਪਹਿਲੇ 'ਗਲਾ' ਦੇ ਨਾਮ ਲੈ ਕੇ, ਮਗਰੋਂ 'ਗ੍ਰਾਹਕ' ਪਦ ਕਹਿ ਦਿਓ। 'ਗਲ ਗ੍ਰਾਹਕ' ਆਦਿ ਬਹੁਤ ਸਾਰੇ ਨਾਮ ਫਾਹੀ ਦੇ ਬਣ ਸਕਦੇ ਹਨ॥੨੭॥੨੭੯॥

**ਨਾਰਿ ਕੰਠ ਗਰ ਗ੍ਰੀਵ ਭਨਿ ਗ੍ਰਹਿਤਾ ਬਹੁਰ ਬਖਾਨ॥**
**ਸਕਲ ਨਾਮ ਏ ਪਾਂਸ ਕੇ ਨਿਕਸਤ ਚਲਤ ਅਪ੍ਰਮਾਨ॥੨੮॥੨੮੦॥**

ਪਦ ਅਰਥ - ਗ੍ਰਿਹਿਤਾ=ਫੜਨ ਵਾਲੀ।

ਨਾੜ, ਕੰਠ, ਗਲ ਤੇ ਗ੍ਰੀਵ ਇਹ ਗਰਦਨ ਦੇ ਨਾਮ ਹਨ, ਇਨ੍ਹਾਂ ਵਿਚੋਂ ਕੋਈ ਇਕ ਕਹਿਕੇ, ਮਗਰੋਂ 'ਗ੍ਰਿਹਿਤਾ' ਕਥਨ ਕਰੋ। ਉਹ ਸਾਰੇ ਫਾਹੀ ਦੇ ਨਾਮ ਹੋ ਜਾਣਗੇ, ਜੋ ਬੇਓੜਕ ਬਣ ਸਕਦੇ ਹਨ॥ ੨੮॥ ੨੮੦॥

**ਜਮੁਨਾ ਪ੍ਰਿਥਮ ਬਖਾਨਿ ਕੈ ਏਸਰਾ ਯੁਧਹਿੰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨਹੁ ਚਤੁਰ ਸੁਜਾਨ॥ ੨੯॥ ੨੮੧॥**

'ਜਮੁਨਾ' ਪਦ ਪਹਿਲਾਂ ਕਹਿਕੇ, ਮਗਰੋਂ 'ਏਸਰਾਯੁਧ' ਕਥਨ ਕਰੋ। ਇਹ ਸਾਰੇ ਨਾਮ ਫਾਹੀ ਦੇ ਹੋ ਜਾਂਦੇ ਹਨ, ਸੁਜਾਨ ਚਤੁਰੋ ! ਜਾਣ ਲਵੋ॥ ੨੯॥ ੨੮੧॥

ਉਦਾਹਰਣ - ਜਮਨਾ ਏਸਰ ਆਯੁਧ=ਜਮਨਾਂ ਦਾ ਰਾਜੇ ਦਾ ਸ਼ਸ਼ਤਰ, ਫਾਹੀ।

**ਕਾ ਬਰਣਾਦਿ ਬਖਾਨਿਕੈ ਮੰਦ ਬਰੁਣ ਪਦ ਦੇਹੁ॥**
**ਹੋਤ ਹੈਂ ਨਾਮ ਕਮੰਦ ਕੇ ਚੀਨ ਚਤੁਰ ਚਿਤ ਲੇਹੁ॥ ੩੦॥ ੨੮੨॥**

'ਕ' ਅੱਖਰ ਪਹਿਲੇ ਕਥਨ ਕਰਕੇ, ਫੇਰ 'ਮੰਦ' ਅੱਖਰ ਪਦ ਜੋੜ ਦੇਵੋ। ਇਹ 'ਕਮੰਦ' ਨਾਮ ਫਾਹੀ ਦਾ ਹੋ ਜਾਂਦਾ ਹੈ, ਚਤੁਰੋ ! ਚਿਤ ਵਿਚ ਜਾਣ ਲਵੋ॥ ੩੦॥ ੨੮੨॥

**ਕਿਸ਼ਨ ਆਦਿ ਪਦ ਉਚਰਿ ਕੈ ਬੱਲ ਭਾਂਤ ਪਦ ਦੇਹੁ॥**
**ਪਤਿ ਅਸੰਤ੍ਰਾਂਤਿ ਉਚਾਰੀਐ ਨਾਮ ਪਾਂਸ ਲਖਿ ਲੇਹੁ॥ ੩੧॥ ੨੮੩॥**

ਪਹਿਲੇ 'ਕ੍ਰਿਸ਼ਨ' ਪਦ ਉਚਾਰਕੇ, ਮਗਰੋਂ 'ਬਲੱਭਾ' ਪਦ ਕਹਿ ਦੇਹੁ। ਫੇਰ ਅੰਤ ਵਿਚ 'ਪਤਿ' ਤੇ 'ਅਸਤ੍ਰ' ਉਚਾਰਨ ਕਰੀਏ, 'ਕ੍ਰਿਸ਼ਨ ਬਲੱਭਾ ਪਤਿ' 'ਅਸਤ੍ਰ' ਭਾਵ ਕ੍ਰਿਸ਼ਨ ਦੀ ਪਿਆਰੀ ਜਮਨਾ ਪਤੀ ਵਰੁਣ ਦੇਵਤਾ ਦੇ ਸ਼ਸਤਰ ਫਾਹੀ ਦਾ ਨਾਮ ਜਾਣ ਲਵੋ॥ ੩੧॥ ੨੮੩॥

**ਬੀਰ ਗ੍ਰਿਸਤਨੀ ਸੁਭਟਹਾ ਕਾਲਾ ਯੁਧ ਜਿਹ ਨਾਮ॥**
**ਪਰੋ ਦੁਸ਼ਟ ਕੇ ਕੰਠ ਮੈ ਕਰੋ ਹਮਾਰੋ ਕਾਮ॥ ੩੨॥ ੨੮੪॥**

'ਬੀਰ ਗ੍ਰਸਤਨੀ',' ਸੁਭਟਹਾ' ਤੇ 'ਕਾਲਾਯੁਧ' ਜਿਸਦੇ ਨਾਂ ਹਨ। ਹੇ ਫਾਹੀ ਵੈਰੀ ਦੇ ਗਲ ਵਿਚ ਪਵੋ ਤੇ ਮੇਰੇ ਕੰਮ ਸਵਾਰੋ॥ ੩੨॥ ੨੮੪॥

**ਕਾਲ ਅਕਾਲ ਕਰਾਲ ਭਨਿ ਆਯੁਧ ਬਹੁਰ ਬਖਾਨੁ॥**
**ਸਕਲ ਨਾਮ ਏ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ॥ ੩੩॥ ੨੮੫॥**

ਕਾਲ, ਅਕਾਲ ਤੇ ਕਰਾਲ ਕਹਿਕੇ, ਮਗਰੋਂ 'ਆਯੁਧ' ਕਹਿ ਦਿਓ। ਇਹ ਸਾਰੇ ਨਾਮ ਫਾਹੀ

ਦੇ ਹੋ ਜਾਂਦੇ ਹਨ, ਹੇ ਚਤੁਰ ! ਚਿੱਤ ਵਿਚ ਜਾਣ ਲੈ॥ ੩੩॥ ੨੮੫॥

ਭਾਵਾਰਥ :-ਕਾਲ, ਅਕਾਲ ਤੇ ਕਰਾਲ ਨਾਮ ਯਮ ਦੇ ਹਨ ਅਤੇ ਯਮ ਦਾ ਸ਼ਸਤਰ ਫਾਹੀ ਹੈ, ਇਸ ਕਰਕੇ 'ਕਾਲ ਆਯੁਧ' ਫਾਹੀ ਦਾ ਨਾਮ ਹੈ।

**ਆਦਿ ਉਚਰੀਐ ਸੂਰਜ ਪਦ ਪੂਤ ਉਚਰੀਐ ਅੰਤ॥**
**ਸ਼ਸਤ੍ਰ ਭਾਖੀਐ ਪਾਂਸ ਕੇ ਨਿਕਸਹਿ ਨਾਮ ਬਿਅੰਤ॥ ੩੪॥ ੨੮੬॥**

ਪਹਿਲੇ 'ਸੂਰਜ' ਪਦ ਉਚਾਰਨ ਕਰੀਏ, ਮਗਰੋਂ 'ਪੂਤ' ਪਦ ਕਥਨ ਕਰਕੇ, 'ਸ਼ਸ਼ਤਰ' ਪਦ ਆਖ ਦੇਈਏ, ਇਸ ਤਰ੍ਹਾਂ ਸੂਰਜ ਪੁੱਤਰ ਯਮ ਦੇ ਸ਼ਸਤਰ ਫਾਹੀ ਦੇ ਬੇਅੰਤ ਨਾਮ ਨਿਕਲ ਸਕਦੇ ਹਨ॥ ੩੪॥ ੨੮੬॥

**ਸਕਲ ਸੂਰਜ ਕੇ ਨਾਮ ਲੈ ਸੁਤ ਪਦ ਅਸਤ੍ਰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮੈ ਜਾਨੁ॥ ੩੫॥ ੨੮੭॥**

ਸੂਰਜ ਦੇ ਸਾਰੇ ਨਾਮ ਲੈ ਕੇ, ਉਨ੍ਹਾਂ ਦੇ ਪਿਛੇ 'ਸੁਤ' ਤੇ 'ਅਸਤ੍ਰ' ਪਦ ਕਥਨ ਕਰ ਦੇਈਏ। ਉਹ ਸਾਰੇ ਫਾਹੀ ਦੇ ਨਾਮ ਹੋ ਜਾਂਦੇ ਹਨ, ਹੇ ਚਤੁਰੋ ! ਚਿੱਤ ਵਿਚ ਜਾਣ ਲਵੋ॥ ੩੫॥ ੨੮੭॥

**ਭਾਨ ਦਿਵਾਕਰ ਦਿਨਧ ਭਨਿ ਸੁਤ ਕਹਿ ਅਸਤ੍ਰ ਬਖਾਨੁ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮੈ ਜਾਨੁ॥ ੩੬॥ ੨੮੮॥**

ਪਦ ਅਰਥ - ਦਿਨਧਿ=ਦਿਨ ਨੂੰ ਧਾਰਨ ਵਾਲਾ, ਸੂਰਜ।

ਭਾਨੁ, ਦਿਵਾਕਰ ਤੇ ਦਿਨਧਿ ਇਹ ਸਾਰੇ ਸੂਰਜ ਦੇ ਨਾਂ ਹਨ, ਇਨ੍ਹਾਂ ਨੂੰ ਕਹਿਕੇ, ਮਗਰੋਂ ਪੁੱਤਰ ਆਖਕੇ 'ਅਸਤ੍ਰ' ਕਥਨ ਕਰੋ। ਸਾਰੇ ਨਾਮ ਫਾਹੀ ਦੇ ਦੇ ਹੋ ਜਾਣਗੇ, ਹੇ ਚਤੁਰੋ ! ਚਿੱਤ ਵਿਚ ਜਾਣ ਲਵੋ॥ ੩੬॥ ੨੮੮॥

ਉਦਾਹਰਣ - ਦਿਨਧਿ ਸੁਤ=ਸੂਰਜ ਦਾ ਪੁੱਤਰ, ਯਮ।

ਦਿਨਧਿ ਸੁਤ ਅਸਤ੍ਰ=ਯਮ ਦਾ ਸ਼ਸਤਰ, ਫਾਹੀ।

**ਦਿਨ ਮਣਿ ਦਿਵ ਕਰਿ ਰੈਣਹਾ ਸੁਤ ਕਹਿ ਸ਼ਸਤ੍ਰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮੈਂ ਜਾਨੁ॥ ੩੭॥ ੨੮੯॥**

ਦਿਨਮਣਿ, ਦਿਵਕਰਿ ਤੇ ਰੈਣਹਾ ਇਹ ਸਾਰੇ ਸੂਰਜ ਦੇ ਨਾਂ ਹਨ। ਇਨ੍ਹਾਂ ਦੇ ਅੰਤ ਪੁੱਤਰ ਕਹਿਕੇ 'ਸ਼ਸਤਰ' ਕਹਿ ਦਿਓ। ਸਾਰੇ ਫਾਹੀ ਦੇ ਨਾਮ ਹੋ ਜਾਣਗੇ, ਚਤੁਰੋ ਚਿੱਤ ਵਿਚ ਜਾਣ ਲਵੋ॥ ੩੭॥ ੨੮੯॥

**ਦਿਨ ਕੋ ਨਾਮ ਬਖਾਨਿਕੈ ਮਣਿ ਪਦ ਬਹੁਰ ਬਖਾਨ॥**

******************************************************
ਸੁਤ ਕਹਿ ਅਸਤ੍ਰ ਬਖਾਨੀਐ ਨਾਮ ਪਾਂਸ ਪਹਿਚਾਨ ॥ ੩੮ ॥ ੨੯੦ ॥

ਦਿਨ ਦੇ ਨਾਮ ਕਹਿਕੇ, ਮਗਰੋਂ 'ਮਣਿ' ਪਦ ਕਥਨ ਕਰੋ। ਫੇਰ 'ਸੁਤ' ਕਹਿਕੇ 'ਅਸਤ੍ਰ' ਉਚਾਰਨ ਕਰੋ, ਉਹ ਸਭ ਫਾਹੀ ਦੇ ਨਾਮ ਪਛਾਣੋ॥ ੩੮ ॥ ੨੯੦ ॥

ਦਿਵਕਰਿ ਦਿਨਪਤਿ ਨਿਸਰਿ ਭਨਿ ਦਿਨ ਨਾਇਕ ਪੁਨ ਭਾਖੁ ॥
ਸਤੁ ਕਹਿ ਅਸਤ੍ਰ ਬਖਾਨੀਐ ਨਾਮ ਪਾਂਸ ਲਖਿ ਰਾਖੁ ॥ ੩੯ ॥ ੨੯੧ ॥

ਪਦ ਅਰਥ - ਨਿਸਰਿ=ਨਿਸਅਰਿ, ਰਾਤ ਦਾ ਵੈਰੀ=ਸੂਰਜ।

ਪਹਿਲੋਂ 'ਦਿਵਕਰਿ' 'ਦਿਨਪਤਿ' 'ਨਿਸ ਅਰਿ' ਤੇ 'ਦਿਨ ਨਾਇਕ' ਇਨ੍ਹਾਂ ਵਿਚੋਂ ਕੋਈ ਇਕ ਨਾਮ ਆਖ ਦੇਵੋ। ਫੇਰ ਪੁੱਤਰ ਕਹਿਕੇ 'ਅਸਤ੍ਰ' ਕਥਨ ਕਰੋ, ਇਹ ਸਭ ਫਾਹੀ ਦੇ ਨਾਮ ਹੋ ਜਾਣਗੇ, ਚੇਤੇ ਰਖੋ॥ ੩੯ ॥ ੨੯੧ ॥

ਸਕਲ ਸੂਰਜ ਕੇ ਨਾਮ ਲੈ ਸੁਤ ਕਹਿ ਅਸਤ੍ਰ ਬਖਾਨ ॥
ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥ ੪੦ ॥ ੨੯੨ ॥

ਸੂਰਜ ਦੇ ਸਾਰੇ ਨਾਵਾਂ ਵਿਚੋਂ ਕੋਈ ਇਕ ਨਾਮ ਕਹਿਕੇ, ਮਗਰੋਂ ਪੁੱਤਰ ਤੇ 'ਅਸਤ੍ਰ' ਪਦ ਆਖੋ, ਉਹ ਸਾਰੇ ਫਾਹੀ ਦੇ ਨਾਮ ਹੋ ਜਾਣਗੇ॥ ੪੦ ॥ ੨੯੨ ॥

ਜਮ ਪਦ ਪ੍ਰਿਥਮ ਬਖਾਨਿ ਕੇ ਸ਼ਸਤ੍ਰ ਸ਼ਬਦ ਪੁਨਿ ਦੇਹੁ ॥
ਸਕਲ ਨਾਮ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਲੇਹੁ ॥ ੪੧ ॥ ੨੯੩ ॥

ਪਹਿਲੋਂ 'ਯਮ' ਸ਼ਬਦ ਕਹਿਕੇ ਮਗਰੋਂ 'ਸ਼ਸਤਰ' ਪਦ ਕਹਿ ਦੇਵੋ ਸਾਰੇ ਫਾਹੀ ਦੇ ਨਾਮ ਹੋ ਜਾਂਦੇ ਹਨ, ਚਤੁਰ ਪੁਰਸ ਚਿੱਤ ਵਿਚ ਸਮਝ ਲਵੋ॥ ੪੧ ॥ ੨੯੩ ॥

ਬਈ ਵਸਤ ਪਦ ਆਦਿ ਕਹਿ ਆਯੁਧ ਅੰਤ ਬਖਾਨੁ ॥
ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ ॥ ੪੨ ॥ ੨੯੪ ॥

ਪਦ ਅਰਥ - ਬਈ ਵਸਤ=ਸੂਰਜ ਦਾ ਪੁੱਤਰ, ਯਮ।

ਪਹਿਲੇ 'ਬਈਵਸਤ' ਪਦ ਕਹਿਕੇ, ਮਗਰੋਂ 'ਆਯੁਧ' ਕਹਿ ਦਿਓ। ਸਾਰੇ ਨਾਮ ਫਾਹੀ ਦੇ ਬਣ ਜਾਣਗੇ, ਚਤੁਰੋ ! ਚਿੱਤ ਵਿਚ ਜਾਣ ਲਵੋ॥ ੪੨ ॥ ੨੯੪ ॥

ਕਾਲ ਸ਼ਬਦ ਕੌ ਆਦਿ ਕਹਿ ਅਸਤ੍ਰ ਸ਼ਬਦ ਕਹਿ ਅੰਤ ॥
ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਅਨੰਤ ॥ ੪੩ ॥ ੨੯੫ ॥

ਪਹਿਲੇ 'ਕਾਲ' ਪਦ ਨੂੰ ਆਖੋ, ਮਗਰੋਂ 'ਅਸਤ੍ਰ' ਸ਼ਬਕ ਕਹਿ ਦਿਓ। ਸਾਰੇ ਫਾਹੀ ਦੇ ਨਾਮ

*****************************************************************

ਹੋ ਜਾਣਗੇ, ਜੋ ਅਨੇਕਾਂ ਬਣ ਸਕਦੇ ਹਨ॥ ੪੩ ॥ ੨੯੫ ॥

**ਪਿਤਰ ਰਾਜ ਪਦ ਪ੍ਰਿਥਮ ਕਹਿ ਅਸਤ੍ਰ ਸ਼ਬਦ ਪੁਨਿ ਦੇਹੁ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨ ਚਤੁਰ ਚਿੱਤ ਲੇਹੁ॥ ੪੪ ॥ ੨੯੬ ॥**

ਪਹਿਲੇ 'ਪਿਤਰ ਰਾਜ' ਪਦ ਉਚਾਰੋ, ਮਗਰੋਂ 'ਅਸਤ੍ਰ' ਸ਼ਬਦ ਆਖੋ। ਸਾਰੇ ਫਾਹੀ ਦੇ ਨਾਮ ਹੋ ਜਾਣਗੇ, ਚਤੁਰੋ ! ਚਿੱਤ ਵਿਚ ਜਾਣ ਲਵੋ॥ ੪੪ ॥ ੨੯੬ ॥

ਉਦਾਹਰਣ - ਪਿਤਰ ਰਾਜ ਅਸਤ੍ਰ=ਯਮ ਦਾ ਅਸਤਰ ਫਾਹੀ।

**ਦੰਡੀ ਪ੍ਰਿਥਮ ਬਖਾਨਿ ਕੈ ਅਸਤ੍ਰ ਸ਼ਬਦ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨਹੁ ਚਤੁਰ ਬਿਅੰਤ॥ ੪੫ ॥ ੨੯੭ ॥**

ਪਦ ਅਰਥ - ਦੰਡੀ=ਸਜ਼ਾ ਦੇਣ ਵਾਲੇ ਯਮ ਦਾ ਨਾਮ ਹੈ।

ਪਹਿਲੇ ਦੰਡੀ ਪਦ ਕਹਿਕੇ, ਮਗਰੋਂ 'ਅਸਤ੍ਰ' ਪਦ ਕਹਿ ਦਿਓ। ਇਹ ਸਾਰੇ ਫਾਹੀ ਦੇ ਨਾਮ ਹਨ, ਚਤੁਰੋ ! ਸਮਝ ਲਵੋ॥ ੪੫ ॥ ੨੯੭ ॥

**ਜਮੁਨਾ ਭ੍ਰਾਤੁ ਬਖਾਨਿਕੈ ਆਯੁਧ ਬਹੁਰ ਬਖਾਨੁ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ॥ ੪੬ ॥ ੨੯੮ ॥**

ਪਹਿਲੇ 'ਜਮੁਨਾ ਭ੍ਰਾਤੁ' ਪਦ ਕਹਿਕੇ, ਮਗਰੋਂ 'ਆਯੁਧ' ਕਥਨ ਕਰੋ। ਇਹ ਸਾਰੇ ਯਮ ਸ਼ਸਤਰ ਕਾਲ ਸ਼ਸਤਰ ਆਦਿ ਨਾਮ ਫਾਹੀ ਦੇ ਹੋ ਜਾਂਦੇ ਹਨ, ਹੇ ਚਤੁਰੋ ! ਚਿੱਤ ਵਿਚ ਜਾਣ ਲਵੋ॥ ੪੬ ॥ ੨੯੮ ॥

**ਸਭ ਜਮੁਨਾ ਕੇ ਨਾਮ ਲੈ ਭ੍ਰਾਤੁ ਅਸਤ੍ਰ ਪੁਨਿ ਦੇਹੁ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਲਖਿ ਲੇਹੁ॥ ੪੭ ॥ ੨੯੯ ॥**

ਜਮੁਨਾ ਦੇ ਸਾਰੇ ਨਾਮ ਪਹਿਲੇ ਕਥਨ ਕਰਕੇ, ਮਗਰੋਂ 'ਭ੍ਰਾਤੁ' ਤੇ 'ਅਸਤ੍ਰ' ਪਦ ਜੋੜ ਦੇਵੋਂ। ਉਹ ਸਾਰੇ ਨਾਮ ਫਾਹੀ ਦੇ ਹੋ ਜਾਂਦੇ ਹਨ, ਚਤੁਰੋ ! ਚਿੱਤ ਵਿਚ ਜਾਣ ਲਵੋ॥ ੪੭ ॥ ੨੯੯ ॥

**ਪਿਤਰ ਸ਼ਬਦ ਪ੍ਰਿਥਮੈ ਉਚਰਿ ਏਸਰ ਬਹੁਰ ਬਖਾਨ॥**
**ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨ॥ ੪੮ ॥ ੩੦੦ ॥**

ਪਹਿਲੇ 'ਪਿਤਰ' ਪਦ ਕਥਨ ਕਰੋ, ਮਗਰੋਂ 'ਏਸਰ' ਉਚਾਰਨ ਕਰਕੇ ਸ਼ਸਤਰ ਕਹਿ ਦਿਉ। ਸਾਰੇ ਫਾਹੀ ਦੇ ਨਾਮ ਹੋ ਜਾਂਦੇ ਹਨ, ਚਤੁਰ ਪੁਰਸ਼ੋ ਚਿੱਤ ਵਿਚ ਜਾਣ ਲਵੋ॥ ੪੮ ॥ ੩੦੦ ॥

ਉਦਾਹਰਣ - ਪਿਤਰ ਏਸਰ=ਪਿਤਰਾਂ ਦਾ ਸ੍ਵਾਮੀ ਯਮ।

ਪਿਤਰ ਏਸਰ ਸ਼ਸਤ੍ਰ=ਯਮ ਦਾ ਸ਼ਸਤਰ ਫਾਹੀ।

ਸਭ ਪਿਤਰਨ ਕੋ ਨਾਮ ਲੈ ਨਾਇਕ ਬਹੁਰ ਬਖਾਨ॥
ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ॥ ੪੯ ॥ ੩੦੧॥

ਪਿਤਰਾਂ ਦੇ ਸਾਰੇ ਨਾਮ ਪਹਿਲੇ ਕਥਨ ਕਰਕੇ, ਮਗਰੋ ਹਰੇਕ ਦੇ ਅੰਤ ਮਾਲਿਕ ਸ਼ਸਤਰ ਕਥਨ ਕਰੋ। ਉਹ ਸਾਰੇ ਨਾਮ ਫਾਹੀ ਦੇ ਹੋ ਜਾਣਗੇ, ਚਤੁਰੋ ! ਚਿੱਤ ਵਿਚ ਜਾਣ ਲਵੋ॥ ੪੯॥ ੩੦੧॥

ਸਕਲ ਜਗਤ ਕੇ ਨਾਮ ਲੈ ਘਾਇਕ ਅਸਤ੍ਰ ਬਖਾਨੁ॥
ਸਕਲ ਨਾਮ ਸ੍ਰੀ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ॥ ੫੦ ॥ ੩੦੨॥

ਪਹਿਲੇ 'ਜਗਤ' ਦੇ ਸਾਰੇ ਨਾਮ ਕਥਨ ਕਰਕੇ, ਮਗਰੋਂ 'ਘਾਇਕ' ਤੇ 'ਅਸਤ੍ਰ' ਕਹਿ ਦਿਓ। ਉਹ ਸਾਰੇ ਫਾਹੀ ਦੇ ਨਾਮ ਹੋ ਜਾਣਗੇ, ਚਤੁਰੋ !ਚਿੱਤ ਵਿਚ ਜਾਣ ਲਵੋ॥ ੫੦॥ ੩੦੨॥

ਰਿਪੁ ਖੰਡਨਿ ਦਲ ਦਾਹਨੀ ਸ਼ੱਤ੍ਰ ਤਾਪਨੀ ਸੋਇ॥
ਸਕਲ ਪਾਂਸ ਕੇ ਨਾਮ ਸਭ ਜਾ ਤੇ ਬਚਜੋ ਨ ਕੋਇ॥ ੫੧ ॥ ੩੦੩॥

ਪਦ ਅਰਥ - ਰਿਪੁ ਖੰਡਣਿ=ਵੈਰੀਆਂ ਨੂੰ ਮਾਰਨ ਵਾਲੀ। ਦਲ ਦਾਹਨੀ=ਦਲਾਂ ਨੂੰ ਨਸ਼ਟ ਕਰਨ ਵਾਲੀ। ਸ਼ੱਤ੍ਰ ਤਾਪਨੀ=ਦੁਸ਼ਮਣਾਂ ਨੂੰ ਦੁਖੀ ਕਰਨ ਵਾਲੀ।

'ਰਿਪੁ ਖੰਡਨਿ' 'ਦਲ ਦਾਹਨੀ' ਤੇ 'ਸ਼ੱਤ੍ਰ ਤਾਪਨੀ' ਇਹ ਸਾਰੇ ਹੀ ਫਾਹੀ ਦੇ ਚੰਗੇ ਨਾਮ ਹਨ, ਜਿਸ ਤੋਂ ਕੋਈ ਵੀ ਨਹੀਂ ਬਚਿਆ ਹੈ॥ ੫੧॥ ੩੦੩॥

ਰਿਪੁ ਪਦ ਪ੍ਰਿਥਮ ਬਖਾਨਿ ਕੈ ਗ੍ਰਿਸਤਨਿ ਬਹੁਰ ਬਖਾਨ॥
ਸਕਲ ਨਾਮ ਜਮ ਪਾਂਸ ਕੇ ਚਤੁਰ ਚਿੱਤ ਮਹਿ ਜਾਨੁ॥ ੫੨ ॥ ੩੦੪॥

ਪਦ ਅਰਥ - ਰਿਪੁ ਗ੍ਰਿਸਤਨਿ=ਵੈਰੀ ਨੂੰ ਗ੍ਰੱਸਨ ਵਾਲੀ।

ਪਹਿਲੇ 'ਰਿਪੁ' ਪਦ ਕਥਨ ਕਰਕੇ ਮਗਰੋਂ 'ਗ੍ਰਸਤਨਿ' ਕਹਿ ਦਿਓ। ਇਹ ਸਭ ਫਾਹੀ ਦੇ ਨਾਮ ਹੋ ਜਾਣਗੇ, ਹੇ ਚਤੁਰ ! ਚਿੱਤ ਵਿਚ ਜਾਣ ਲੈ॥ ੫੨॥ ੩੦੪॥

ਖਲ ਪਦ ਆਦਿ ਉਚਾਰਿ ਕੈ ਖੰਡਨ ਅੰਤ ਬਖਾਨ॥
ਸਕਲ ਨਾਮ ਜਮ ਪਾਂਸ ਕੇ ਚੀਨਹੁ ਚਤੁਰ ਸੁਜਾਨ॥ ੫੩ ॥ ੩੦੫॥

ਪਹਿਲੇ 'ਖਲ' ਪਦ ਕਥਨ ਕਰਕੇ, ਮਗਰੋ 'ਖੰਡਨ' ਪਦ ਕਹਿ ਦਿਓ। 'ਖਲ ਖੰਡਨ' (ਵੈਰੀਆ ਨੂੰ ਮਾਰਨ ਵਾਲੀ) ਜਮ ਦੀ ਫਾਹੀ ਦਾ ਨਾਮ ਹੈ, ਹੇ ਸਾਰੇ ਸੁਜਾਨ ਚਤੁਰੋ ! ਜਾਣ ਲਵੋ॥ ੫੩॥ ੩੦੫॥

ਦਲ ਦਾਹਨਿ ਰਿਪੁ ਗ੍ਰਿਸਤਨੀ ਸ਼ਤ੍ਰ ਤਾਪਨੀ ਸੋਇ॥

**ਕਾਲ ਪਾਂਸ ਕੇ ਨਾਮ ਸਭ ਜਾਤੇ ਰਹਿਤ ਨ ਕੋਇ॥ ੫੪ ॥ ੩੦੬ ॥**

'ਦਲ ਦਾਹਨੀ' ਰਿਪੁ ਗ੍ਰਸਤਨੀ ਤੇ 'ਸ਼ੱਤ੍ਰੂ ਤਾਪਨੀ', ਉਸ ਕਾਲ ਦੀ ਫਾਹੀ ਦੇ ਨਾਮ ਹਨ, ਜਿਸ ਤੋਂ ਕੋਈ ਵੀ ਬਚਿਆ ਨਹੀਂ ਹੈ॥ ੫੪ ॥ ੩੦੬ ॥

**ਜਾ ਪਦ ਪ੍ਰਿਥਮ ਉਚਾਰਿ ਕੈ ਮੀ ਪਦ ਅੰਤ ਬਖਾਨੁ॥**
**ਜਾਮੀ ਪਦ ਏ ਹੋਤ ਹੈ ਨਾਮ ਪਾਂਸ ਕੇ ਜਾਨੁ॥ ੫੫ ॥ ੩੦੭ ॥**

ਪਹਿਲੇ 'ਜਾ' ਪਦ ਕਹਿਕੇ, ਮਗਰੋਂ 'ਮੀ' ਪਦ ਕਹਿ ਦੇਵੋ। ਇਹ 'ਜਾਮੀ' (ਜਮ ਦੀ ਫਾਹੀ) ਪਦ ਹੋ ਜਾਏਗਾ, ਇਹ ਫਾਹੀ ਦਾ ਨਾਮ ਜਾਣੋ॥ ੫੫ ॥ ੩੦੭ ॥

**ਦਿਸ਼ਾ ਬਾਰਣੀ ਪ੍ਰਿਥਮ ਕਹਿ ਏਸਰਾਸ਼ਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ॥ ੫੬ ॥ ੩੦੮ ॥**

ਪਦ ਅਰਥ - ਦਿਸ਼ਾ ਬਾਰੁਣੀ=ਵਰੁਣ ਦੇਵਤੇ ਦੀ ਦਿਸ਼ਾ,ਪੱਛਮ।

ਪਹਿਲੇ 'ਵਾਰੁਣੀ ਦਿਸ਼ਾ' ਕਹਿਕੇ, ਮਗਰੋਂ 'ਏਸਰਾਸ਼ਤ੍ਰ' ਕਹਿ ਦਿਓ। 'ਵਾਰੁਣੀ ਦਿਸ਼ਾ ਏਸਰਾਸ਼ਤ੍ਰ' ਫਾਹੀ ਦਾ ਨਾਮ ਹੈ, ਇਸ ਤਰ੍ਹਾਂ ਬੇਅੰਤ ਨਾਮ ਬਣ ਸਕਦੇ ਹਨ॥ ੫੬ ॥ ੩੦੮ ॥

**ਪੱਛਮ ਆਦਿ ਬਖਾਨਿ ਕੈ ਏਸਰ ਪੁਨਿ ਪਦ ਦੇਹੁ॥**
**ਆਯੁਧ ਬਹੁਰ ਬਖਾਨੀਐ ਨਾਮ ਪਾਂਸ ਲਖਿ ਲੇਹੁ॥ ੫੭ ॥ ੩੦੯ ॥**

ਪਹਿਲੇ 'ਪੱਛਮ' ਕਹਿ ਕੇ, ਫੇਰ 'ਏਸਰ' ਪਦ ਕਹਿ ਦਿਓ। ਮਗਰੋਂ 'ਅਯੁਧ' ਕਥਨ ਕਰੋ, 'ਪੱਛਮ ਏਸਰ ਆਯੁਧ' ਫਾਹੀ ਦਾ ਨਾਮ ਜਾਣ ਲਵੋ॥ ੫੭ ॥ ੩੦੯ ॥

ਭਾਵਾਰਥ :- 'ਵਰੁਣ' ਦਾ ਵਾਸਾ 'ਪੱਛਮ ਦਿਸ਼ਾ' ਵਿਚ ਹੈ, ਇਸ ਕਰਕੇ 'ਪੱਛਮ ਏਸਰ' ਵਰਣ ਦਾ ਨਾਮ ਹੈ।

ਉਦਾਹਰਣ - ਪਛਮ ਏਸਰ=ਵਰੁਣ ਦੇਵਤਾ।

ਪੱਛਮ ਏਸਰ ਆਯੁਧ=ਵਰੁਣ ਦੇਵਤੇ ਦਾ ਸ਼ੱਸਤਰ, ਫਾਹੀ।

**ਪ੍ਰਿਥਮ ਠਗਨ ਕੇ ਨਾਮ ਲੈ ਆਯੁਧ ਬਹੁਰ ਬਖਾਨ॥**
**ਸਕਲ ਨਾਮ ਏ ਪਾਂਸ ਕੇ ਚਤੁਰ ਚਿੱਤ ਪਹਿਚਾਨ॥ ੫੮ ॥ ੩੧੦ ॥**

ਪਹਿਲੇ 'ਠੱਗਾਂ' ਦੇ ਨਾਮ ਲੈ ਕੇ, ਮਗਰੋਂ ਉਨ੍ਹਾਂ ਨਾਲ 'ਆਯੁਧ' ਪਦ ਜੋੜ ਦਿਓ। ਉਹ ਸਾਰੇ 'ਫਾਹੀ' ਦੇ ਹੋ ਜਾਣਗੇ, ਹੇ ਚਤੁਰ ! ਚਿੱਤ ਵਿਚ ਸਮਝ ਲਵੋ॥ ੫੮ ॥ ੩੧੦ ॥

**ਬਾਣਿ ਆਦਿ ਪਦ ਉਚਰਿ ਕੈ ਹਾ ਪਦ ਅਸਤ੍ਰ ਬਖਾਨ॥**

**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ॥ ੫੯॥ ੩੧੧॥**

ਪਹਿਲੇ 'ਬਾਟਿ' ਪਦ ਕਹਿਕੇ, ਫੇਰ ਹਾ ਪਦ ਉਚਾਰੋ, ਬਾਟਿ ਹਾ ਠੱਗ ਦਾ ਨਾਮ ਹੈ, ਇਸ ਨਾਲ 'ਅਸਤ੍ਰ' ਪਦ ਕਥਨ ਕਰੋ। 'ਬਾਟਿ ਹਾ ਅਸਤ੍ਰ' ਫਾਹੀ ਦਾ ਨਾਮ ਹੈ॥ ੫੯॥ ੩੧੧॥

**ਮਗ ਪਦ ਆਦਿ ਬਖਾਨਿ ਕੈ ਛਿਦ ਪਦ ਅੰਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜੋ ਚਤੁਰ ਪਛਾਨ॥ ੬੦॥ ੩੧੨॥**

ਪਹਿਲੇ 'ਮਗ' ਪਦ ਕਥਨ ਕਰੋ, ਮਗਰੋ 'ਛਿਦ' ਪਦ ਆਖੋ, 'ਮਗ ਛਿਦ' ਰਾਹੀਆਂ ਨੂੰ ਮਾਰਨ ਵਾਲਾ ਠੱਗ ਹੈ, ਇਸ ਨਾਲ 'ਅਸਤ੍ਰ' ਪਦ ਜੋੜੋ 'ਮਗ ਛਿਦ ਅਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ॥ ੬੦॥ ੩੧੨॥

**ਮਾਰਗ ਆਦਿ ਬਖਾਨਿ ਕੈ ਮਾਰ ਬਖਾਨਹੁ ਅੰਤ॥**
**ਨਾਮ ਪਾਂਸ ਕੇ ਹੋਤ ਹੈਂ ਨਿਕਸਤ ਚਲੈ ਬਿਅੰਤ॥ ੬੧॥ ੩੧੩॥**

ਪਹਿਲੇ 'ਮਾਰਗ' ਪਦ ਕਹਿਕੇ, ਮਗਰੋਂ 'ਮਾਰ' ਪਦ ਉਚਾਰੋ। ਰਾਹੀਆਂ ਨੂੰ ਮਾਰਨ ਵਾਲਾ ਠੱਗ ਦਾ ਨਾਮ ਹੈ, ਇਸ ਨਾਲ ਸ਼ਸਤਰ ਜੋੜੋ 'ਮਾਰਗ ਮਾਰ ਸ਼ਸਤਰ ਫਾਹੀ ਦਾ ਨਾਮ ਹੋ ਜਾਂਦਾ ਹੈ॥ ੬੧॥ ੩੧੩॥

**ਪੰਥ ਆਦਿ ਪਦ ਉਚਰਿ ਕੈ ਕਰਖਣ ਪੁਨਿ ਪਦ ਦੇਹੁ॥**
**ਆਯੁਧ ਬਹੁਰ ਬਖਾਨੀਐ ਨਾਮ ਪਾਂਸ ਲਖਿ ਲੇਹੁ॥੬੨॥ ੩੧੪॥**

ਪਦ ਅਰਥ - ਕਰਖਣ=ਖੋਹ ਲੈਣ ਵਾਲਾ।

ਪਹਿਲੇ 'ਪੰਥ' ਪਦ ਉਚਾਰਕੇ, ਮਗਰੋਂ 'ਕਰਖਣ' ਪਦ ਕਹਿ ਦੇਵੋ। ਰਾਹੀਆਂ ਨੂੰ ਲੁਟਣ ਵਾਲਾ ਠੱਗ ਦਾ ਨਾਮ ਹੈ, ਇਸ ਨਾਲ 'ਆਯੁਧ' ਮੁੜਕੇ ਕਥਨ ਕਰ ਦਿਓ, ਪੰਥ ਕਰਖਣ ਆਯੁਧ, ਫਾਹੀ ਦਾ ਨਾਮ ਜਾਣ ਲਵੋ॥ ੬੨॥ ੩੧੪॥

**ਬਾਟ ਆਦਿ ਪਦ ਉਚਰਿ ਕੈ ਹਾ ਅਸਤ੍ਰਾਂਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਗੁਨਨ ਨਿਧਾਨ॥ ੬੩॥੩੧੫॥**

ਪਦ ਅਰਥ - ਅਸਤ੍ਰਾਂਤ=ਅੰਤ ਵਿਚ ਅਸਤ੍ਰ।

ਬਾਟ ਆਦਿ ਪਦ ਪਹਿਲਾਂ ਉਚਾਰ ਕੇ ਫਿਰ ਹਾ ਪਦ ਕਹਿ ਦੇਵੋ, ਅੰਤ ਵਿਚ ਅਸਤਰ ਪਦ ਬੋਲ ਦੇਵੋ। ਇਹ ਸਾਰੇ ਫਾਹੀ ਦੇ ਨਾਂ ਬਣਦੇ ਹਨ, ਗੁਣਾਂ ਦੇ ਖਜ਼ਾਨੇ ਪੁਰਸ਼ ਇਸ ਨੂੰ ਚੰਗੀ ਤਰ੍ਹਾਂ ਪਰਖ ਲੈਣ॥ ੬੩॥ ੩੧੫॥

**ਰਾਹ ਆਦਿ ਪਦ ਉਚਰੀਐ ਰਿਪੁ ਕਹਿ ਅਸਤ੍ਰ ਬਖਾਨ॥**

**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ॥ ੬੪ ॥੩੧੬॥**

ਪਹਿਲੇ 'ਰਾਹ' ਪਦ ਕਥਨ ਕਰੋ, ਫੇਰ 'ਰਿਪੁ' ਕਹਿ ਦਿਓ। ਰਾਹੀਆਂ ਦਾ ਵੈਰੀ ਠੱਗ ਦਾ ਨਾਮ ਹੈ, ਇਸ ਨਾਲ 'ਅਸਤ੍ਰ' ਪਦ ਕਥਨ ਕਰੋ। 'ਰਾਹ ਰਿਪੁ ਅਸਤ੍ਰ' ਫਾਹੀ ਦਾ ਨਾਮ ਹੈ॥ ੬੪॥ ੩੧੬॥

**ਪ੍ਰਿਥਮੈ ਧਨ ਸ਼ਬਦੋ ਉਚਰਿ ਹਰਤਾ ਆਯੁਧ ਚੀਨ॥**
**ਨਾਮ ਪਾਂਸ ਕੇ ਹੋਤ ਹੈ ਚਤੁਰ ਲੀਜੀਅਹੁ ਚੀਨ੍ਹ॥ ੬੫ ॥੩੧੭॥**

ਪਹਿਲੇ 'ਧਨ' ਸ਼ਬਦ ਨੂੰ ਉਚਰੋ, ਮਗਰੋਂ 'ਹਰਤਾ' ਆਖੋ, ਧਨ ਚੁਰਾਉਣ ਵਾਲਾ ਠੱਗ ਦਾ ਨਾਮ ਹੈ, ਇਸਦੇ ਮਗਰੋਂ 'ਆਯੁਧ' ਕਹਿ ਦਿਓ। 'ਧਨ ਹਰਤਾ ਆਯੁਧ' ਫਾਹੀ ਦਾ ਨਾਮ ਹੈ॥ ੬੫॥ ੩੧੭॥

**ਮਾਲ ਆਦਿ ਸ਼ਬਦੋਚ੍ਰ ਕੈ ਕਾਲ ਜਾਲ ਕਹਿ ਅੰਤ॥**
**ਸਕਲ ਨਾਮ ਇਹ ਪਾਂਸ ਕੇ ਚੀਨਹੁ ਪ੍ਰਗਜਾਵੰਤ॥ ੬੬ ॥੩੧੮॥**

ਪਦ ਅਰਥ - ਸ਼ਬਦੋਚ੍ਰ=ਸ਼ਬਦ ਉਚਰ। ਪ੍ਰਗਯਾਵੰਤ=ਬੁਧਿਮਾਨ।

ਪਹਿਲੇ 'ਮਾਲ' ਪਦ ਕਹਿਕੇ, ਫਿਰ 'ਕਾਲ' ਕਹਿ ਦਿਓ। ਮਾਲ ਨੂੰ ਲੈ ਜਾਣ ਵਾਲਾ ਠੱਗ ਦਾ ਨਾਮ ਹੈ, ਇਸਦੇ ਅੰਤ 'ਜਾਲ' ਕਹਿ ਦੇਵੋ। ਇਹ 'ਮਲ ਕਾਲ ਜਾਲ' ਫਾਹੀ ਦਾ ਨਾਮ ਹੈ॥ ੬੬॥ ੩੧੮॥

ਭਾਵਾਰਥ :- ਕਾਲ ਪ੍ਰਾਣੀ ਨੂੰ ਲੈ ਜਾਂਦਾ ਹੈ, ਅਤੇ ਠੱਗ 'ਮਾਲ ਨੂੰ ਲੈ ਜਾਂਦਾ ਹੈ',ਇਸ ਕਰਕੇ 'ਮਾਲ ਕਾਲ' ਠੱਗ ਦਾ ਨਾਮ ਰਖਿਆ ਹੈ।

**ਮਾਯਾ ਹਰਨ ਉਚਾਰਿ ਕੈ ਆਯੁਧ ਬਹੁਰ ਬਖਾਨ॥**
**ਸਕਲ ਨਾਮ ਏ ਪਾਂਸ ਕੇ ਚਤੁਰ ਚਿੱਤ ਮਹਿ ਜਾਨ॥ ੬੭ ॥੩੧੯॥**

ਪਦ ਅਰਥ - 'ਮਾਯਾ ਹਰਨ=ਧਨ ਖੋਹਨ ਵਾਲਾ, ਠੱਗ।

ਪਹਿਲਾਂ 'ਮਾਯਾ ਹਰਨ' ਪਦ ਕਥਨ ਕਰਕੇ ਮਗਰੋਂ 'ਆਯੁਧ' ਕਹਿ ਦਿਓ। 'ਮਾਯਾ ਹਰਨ ਆਯੁਧ' ਫਾਹੀ ਦਾ ਨਾਮ ਹੈ॥ ੬੭॥ ੩੫੯॥

**ਮਗਹਾ ਪਥਹਾ ਪੈਂਡਹਾ ਧਨਹਾ ਦ੍ਰਿਬਹਾ ਸੋਇ॥**
**ਜਾ ਕੇ ਡਰ ਤੇ ਸੋ ਸੁਨੋ ਪਥਕ ਨ ਉਬਰਜੋ ਕੋਇ॥ ੬੮ ॥੩੨੦॥**

'ਮਗਹਾ', 'ਪਥਹਾ', 'ਪੈਂਡਹਾ', 'ਧਨਹਾ', 'ਦ੍ਰਿਬਹਾ',ਇਹ ਸਭ ਠੱਗ ਦੇ ਨਾਮ ਹਨ ਜਿਸਨੂੰ ਠੱਗ ਸੁਟਦੇ ਹਨ, ਅਤੇ ਜਿਸ ਉਤੇ ਸੁੱਟਦੇ ਹਨ, ਉਹ ਨਾਮ ਫਾਹੀ ਦਾ ਹੈ, ਜਿਸ ਤੋਂ ਕੋਈ ਰਾਹੀ ਬਚਿਆ ਨਹੀਂ ਹੈ॥ ੬੮॥ ੩੨੦॥

**ਬਿਖੀਆ ਆਦਿ ਬਖਾਨਿ ਕੈ ਆਯੁਧ ਅੰਤ ਉਚਾਰ॥**

ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚਤੁਰ ਸੁਧਾਰ॥ ੬੯ ॥੩੨੧॥

'ਬਿਖੀਆ' ਪਦ ਪਹਿਲੇ ਕਥਨ ਕਰਕੇ, ਮਗਰੋਂ 'ਆਯੁਧ' ਉਚਾਰੋ। ਬਿਖੀਆ ਆਯੁਧ ਫਾਹੀ ਦਾ ਨਾਮ ਹੋ ਜਾਂਦਾ ਹੈ॥ ੬੯ ॥ ੩੨੧॥

ਭਾਵਾਰਥ :-ਠੱਗ ਲੋਕ ਧਤੂਰਾ ਆਦਿਕ ਜ਼ਹਿਰੀਲੇ ਪਦਾਰਥ ਰਾਹੀਆਂ ਨੂੰ ਖੁਆਕੇ ਉਨ੍ਹਾਂ ਉਤੇ ਫਾਹੀ ਸੁੱਟ ਦੇਂਦੇ ਹਨ, ਇਸ ਕਰਕੇ ਠੱਗ ਦਾ ਨਾਮ ਜ਼ਹਿਰ ਤੇ ਫਾਹੀ ਦਾ ਨਾਮ ਜ਼ਹਿਰਆਯੁਧ ਹੈ॥ ੬੯ ॥ ੩੨੧॥

ਬਿਖ ਸ਼ਬਦਾਦ ਉਚਾਰਿ ਕੈ ਦਾਇਕ ਅਸਤ੍ਰ ਬਖਾਨ॥
ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ॥ ੭੦ ॥੩੨੨॥

ਪਹਿਲੇ 'ਬਿਖ' ਪਦ ਉਚਾਰਕੇ 'ਦਾਇਕ' ਉਚਾਰੋ, ਜ਼ਹਿਰ ਦੇਣ ਵਾਲਾ ਠੱਗ ਦਾ ਨਾਮ ਹੈ, ਇਸ ਦੇ ਅੰਤ 'ਅਸਤ੍ਰ' ਪਦ ਕਥਨ ਕਰੋ। 'ਬਿਖਦਾਇਕ ਅਸਤ੍ਰ' ਫਾਹੀ ਦਾ ਨਾਮ ਹੈ, ਚਤੁਰੋ! ਜਾਣ ਲਵੋ॥ ੭੦ ॥ ੩੨੨॥

ਚੰਦ੍ਰਭਗਾ ਕੇ ਨਾਮ ਲੈ ਪਤਿ ਕਹਿ ਅਸਤ੍ਰ ਬਖਾਨ॥
ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰਗਜਾਵਾਨ॥ ੭੧ ॥੩੨੩॥

ਪਦ ਅਰਥ - ਚੰਦਭ੍ਰਗਾ=ਚੰਦਰਮਾ ਦੀ ਭੈਣ, ਚਨਾਬ ਨਦੀ।

ਚਨਾਬ ਨਦੀ ਦਾ ਨਾਮ ਪਹਿਲੇ ਲੈ ਕੇ, ਫੇਰ 'ਪਤਿ' ਆਖੋ, ਚਨਾਬ ਪਤਿ ਵਰੁਣ ਨਾਮ ਹੈ, ਉਸਦੇ ਅੰਤ 'ਅਸਤ੍ਰ' ਕਥਨ ਕਰੋ। ਚਨਾਬ ਪਤਿ ਅਸਤ੍ਰ ਫਾਹੀ ਦਾ ਨਾਮ ਹੈ, ਬੁਧਿਵਾਨੋ ! ਸਮਝ ਲਵੋ॥ ੭੧ ॥ ੩੨੩॥

ਸਤੁਦ੍ਰਵ ਨਾਥ ਬਖਾਨਿ ਕੈ ਪੁਨਿ ਕਹਿ ਅਸਤ੍ਰ ਬਿਸੇਖ॥
ਸਕਲ ਨਾਮ ਏ ਪਾਂਸ ਕੇ ਨਿਕਸਤ ਚਲਤ ਅਸੇਖ॥ ੭੨ ॥੩੨੪॥

ਪਦ ਅਰਥ - ਸਤੁਦ੍ਰਵ=ਸਤਲੁਜ ਨਦੀ। ਸਤਲੁਜ ਨਾਥ=ਵਰੁਣ।

ਪਹਿਲੇ ਸਤੁਦ੍ਰਵ ਨਾਥ ਕਥਨ ਕਰਕੇ, ਮਗਰੋਂ 'ਆਯੁਧ' ਕਥਨ ਕਰੋ। 'ਸਤਦ੍ਰਵ ਨਾਥ ਆਯੁਧ' ਫਾਹੀ ਦਾ ਨਾਮ ਹੈ॥ ੭੨ ॥ ੩੨੪॥

ਸਤ ਸ਼ਬਦਾਦਿ ਬਖਾਨ ਕੈ ਏਸਰਾਸਤ੍ਰ ਕਹਿ ਅੰਤ॥
ਨਾਮ ਸਕਲ ਏ ਪਾਂਸ ਕੇ ਚੀਨ ਲੇਹੁ ਬੁਧਵੰਤ॥ ੭੩ ॥੩੨੫॥

ਪਹਿਲੇ 'ਸਤਲੁਜ' ਪਦ ਕਹਿਕੇ, ਮਗਰੋਂ ਏਸਰਾਸਤ੍ਰ ਕਹਿ ਦਿਓ। 'ਸਤਲੁਜ ਏਸਰਾ ਸਤ੍ਰ' ਭਾਵ ਸਤਲੁਜ ਨਦੀ ਦੇ ਮਾਲਕ ਵਰੁਣ ਦੇ ਅਸਤਰ, ਫਾਹੀ ਦਾ ਨਾਮ ਹੈ, ਬੁਧਿਮਾਨੋ ! ਨਿਸਚੇ ਕਰ ਲਵੋ॥ ੭੩ ॥ ੩੨੫॥

**********************************************************************

**ਪ੍ਰਿਥਮ ਬਿਪਾਸਾ ਨਾਮ ਲੈ ਏਸਰਾਸਤ੍ਰ ਪੁਨਿ ਭਾਖੁ॥**
**ਨਾਮ ਸਕਲ ਸ੍ਰੀ ਪਾਂਸ ਕੇ ਚੀਨ ਚਿੱਤ ਮੈ ਰਾਖੁ॥ ੭੪ ॥੩੨੬॥**

ਪਦ ਅਰਥ -ਬਿਪਾਸਾ=ਦਰਿਆ ਬਿਆਸ,ਕਿਹਾ ਜਾਂਦਾ ਹੈ ਕਿ ਵਿਆਸ ਰਿਖੀ ਤੰਗ ਆਕੇ ਆਪਣੇ ਹੱਥ ਪੈਰ ਬੰਨ੍ਹ ਕੇ ਇਸ ਦਰਿਆ ਵਿਚ ਮਰਨ ਲਈ ਲੰਮਾ ਪੈ ਗਿਆ ਸੀ। ਪਾਣੀ ਨੇ ਉਸਦੇ ਰੱਸੇ ਤੋੜ ਦਿੱਤੇ। ਇਸ ਤਰ੍ਹਾਂ ਦਿਰਿਆ ਦਾ ਨਾਂ ਵਿਪਾਸਿ ਭਾਵ ਬੰਧਨ ਤੋੜ ਪੈ ਗਿਆ।

ਪਹਿਲੇ 'ਬਿਆਸਾ' ਨਾਮ ਲੈ ਕੇ, ਅੰਤ ਵਿਚ 'ਏਸਰਾਸਤ੍ਰ' ਕਹਿ ਦਿਓ। ਬਿਆਸਾ ਏਸ ਅਸਤਰ ਫਾਹੀ ਦਾ ਨਾਮ ਹੈ॥ ੭੪ ॥ ੩੨੬ ॥

**ਰਾਵੀ ਸਾਵੀ ਆਦਿ ਕਹਿ ਆਯੁਧ ਏਸ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰਗਜਾਵਾਨ॥ ੭੫ ॥੩੨੭॥**

ਪਦ ਅਰਥ - ਸਾਵੀ=ਸ੍ਰਾਵੀ ਸ੍ਰਵਣ ਵਾਲੀ, ਵੱਗਣ ਵਾਲੀ, ਨਦੀ।

ਪਹਿਲੇ ਰਾਵੀ ਨਦੀ ਦਾ ਨਾਮ ਕਹਿਕੇ ਮਗਰੋਂ 'ਏਸ' ਤੇ 'ਆਯੁਧ' ਕਹਿ ਦਿਓ। 'ਰਾਵੀ ਏਸ ਆਯੁਧ' ਫਾਹੀ ਦਾ ਨਾਮ ਹੋ ਜਾਂਦਾ ਹੈ॥ ੭੫ ॥ ੩੨੭ ॥

**ਸਾਵੀਈਸ ਰਾਵੀਸ ਭਨਿ ਆਯੁਧ ਬਹੁਰ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੭੬ ॥੩੨੮॥**

ਸਾਵੀ ਪਤੀ ਅਤੇ ਰਾਵੀ ਪਤੀ ਕਹਿਕੇ ਫਿਰ ਆਯੁਧ ਪਦ ਦਾ ਕਥਨ ਕਰੋ ਮਗਰੋਂ 'ਆਯੁਧ' ਕਥਨ ਕਰੋ। ਇਹ ਫਾਹੀ ਦਾ ਨਾਂ ਹੋ ਜਾਵੇਗਾ ਉਤੱਮ ਕਵੀਓ ਇਸ ਨੂੰ ਸੁਧਾਰ ਕੇ ਬਣਾ ਲਵੋ॥ ੭੬ ॥ ੩੨੮ ॥

**ਜਲ ਸਿੰਧੁ ਏਸ ਬਖਾਨਿ ਕੈ ਆਯੁਧ ਅੰਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਚਿਤ ਮਹਿ ਜਾਨ॥ ੭੭ ॥੩੨੯॥**

ਪਦ ਅਰਥ - ਜਲ ਸਿੰਧੁ=ਅਟਕ, ਨਦੀ।

ਜਲ ਸਿੰਧੁ, ਪਦ ਕਹਿਕੇ, ਮਗਰੋਂ 'ਏਸ' ਤੇ 'ਆਯੁਧ' ਕਥਨ ਕਰੋ। 'ਜਲਸਿੰਧੁ ਏਸਾਯੁਧ' ਫਾਹੀ ਦਾ ਨਾਮ ਹੈ, ਚਤੁਰੋ ! ਚਿਤ ਵਿਚ ਜਾਣ ਲਵੋ॥ ੭੭ ॥ ੩੨੯ ॥

**ਬਿਹਥਿ ਆਦਿ ਸ਼ਬਦੋਚ੍ਰ ਕੈ ਏਸਰਾਸਤ੍ਰ ਕਹੁ ਅੰਤ॥**
**ਸਕਲ ਨਾਮ ਏ ਪਾਂਸਕੇ ਚੀਨ ਲੇਹੁ ਮਤਿਵੰਤ॥ ੭੮ ॥ ੩੩੦॥**

ਪਦ ਅਰਥ - ਬਿਹਥਿ=ਜੇਹਲਮ ਨਦੀ।

ਬਿਹਥਿ ਪਦ ਪਹਿਲਾਂ ਕਹਿ ਕੇ, ਮਗਰੋਂ 'ਏਸਰਾਸਤ੍ਰ' ਕਹਿ ਦਿਓ। ਬੁਧੀਮਾਨੋ! ਬਿਹਥਿ ਏਸਰਾਸਤ੍ਰ

**********************************************

ਫਾਹੀ ਦਾ ਨਾਮ ਜਾਣ ਲਵੋ॥ ੭੮॥ ੩੩੦॥

**ਸਿੰਧੁ ਆਦਿ ਸ਼ਬਦੁਚਰਿ ਕੈ ਆਯੁਧ ਅੰਤ ਬਖਾਨ॥**
**ਨਾਮ ਪਾਂਸ ਕੇ ਹੋਤ ਸਭ ਚੀਨਹੁ ਪ੍ਰਗਜਾਵਾਨ॥ ੭੯ ॥੩੩੧॥**

ਪਹਿਲਾਂ ਸਿੰਧੁ ਸ਼ਬਦ ਉਚਾਰਕੇ, ਮਗਰੋਂ 'ਏਸ' ਤੇ 'ਆਯੁਧ' ਕਥਨ ਕਰੋ। 'ਸਿੰਧੁ ਏਸ ਆਯੁਧ' ਫਾਹੀ ਦਾ ਨਾਮ ਹੈ, ਬੁਧਿਮਾਨੋ ! ਜਾਣ ਲਵੋ॥ ੭੯॥ ੩੩੧॥

**ਨੀਲ ਆਦਿ ਸ਼ਬਦੁਚਰਿ ਕੈ ਏਸਰ ਅਸਤ੍ਰ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਸੁਰ ਗਿਆਨ॥ ੮੦ ॥੩੩੨॥**

ਪਹਿਲਾਂ 'ਨੀਲ' ਪਦ ਉਚਾਰਕੇ, ਮਗਰੋਂ 'ਏਸਰ ਅਸਤ੍ਰ' ਕਥਨ ਕਰੋ। 'ਨੀਲ ਏਸਰ ਅਸਤ੍ਰ' ਫਾਹੀ ਦਾ ਨਾਮ ਹੈ, ਚੰਗੇ ਗਿਆਨ ਵਾਨੋ ! ਸਮਝ ਲਵੋ॥ ੮੦॥ ੩੩੨॥

ਭਾਵਾਰਥ - ਨੀਲ, ਮਿਸਰ ਦੇਸ਼ ਦਾ ਇਕ ਪ੍ਰਸਿੱਧ ਦਰਿਆ ਹੈ, ਅਟਕ ਦਰਿਆਂ ਨੂੰ ਵੀ ਨੀਲੇ ਰੰਗ ਦੇ ਪਾਣੀ ਵਾਲਾ ਹੋਣ ਕਰਕੇ ਨੀਲਾਬ ਕਹਿਦੇ ਹਨ।

**ਅਸਿਤ ਬਾਰ ਸ਼ਬਦਾਦਿ ਕਹਿ ਪਤਿ ਅਸਤ੍ਰਾਂਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥ ੮੧ ॥੩੩੩॥**

ਪਦ ਅਰਥ - ਅਸਿਤ ਬਾਰ=ਕਾਲੇ ਪਾਣੀ ਵਾਲੀ ਨਦੀ।

ਕਾਲੇ ਪਾਣੀ ਵਾਲੀ ਨਦੀ ਪਦ ਪਹਿਲੇ ਕਹਿਕੇ, ਮਗਰੋਂ ਪਤਿ ਤੇ ਅਸਤ੍ਰ ਪਦ ਕਥਨ ਕਰੋ। 'ਅਸਤ੍ਰ ਬਾਰ ਪਤਿ ਅਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ, ਬੁਧਿਮਾਨੋ ! ਜਾਣ ਲਵੋ॥ ੮੧॥ ੩੩੩॥

**ਕ੍ਰਿਸ਼ਨਾ ਆਦਿ ਉਚਾਰਿ ਕੈ ਆਯੁਧ ਏਸ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੮੨ ॥੩੩੪॥**

ਪਹਿਲੇ 'ਕ੍ਰਿਸ਼ਨਾ' ਪਦ ਕਹਿਕੇ ਮਗਰੋਂ 'ਆਯੁਧ' ਤੇ 'ਏਸ' ਕਥਨ ਕਰੋ। 'ਕ੍ਰਿਸ਼ਨਾ ਏਸ ਆਯੁਧ' ਫਾਹੀ ਦਾ ਨਾਮ ਹੈ, ਚਤੁਰੋ ! ਸਮਝ ਲਵੋ॥ ੮੨॥ ੩੩੪॥

ਭਾਵਾਰਥ - ਕ੍ਰਿਸ਼ਨਾ ਇਕ ਦੱਖਣ ਦੀ ਨਦੀ ਹੈ, ਜੋ ਪੱਛਮੀ ਘਾਟ ਤੋਂ ਨਿਕਲਕੇ, ਬੰਗਾਲ ਦੀ ਖਾੜੀ ਵਿਚ ਜਾਕੇ ਡਿੱਗਦੀ ਹੈ, ਇਸਦੀ ਲੰਬਾਈ ੪੦੦ ਮੀਲ ਹੈ, ਇਸਨੂੰ ਕ੍ਰਿਸ਼ਨ ਗੰਗਾ ਵੀ ਕਹਿੰਦੇ ਹਨ।

**ਸ਼ਬਦ ਆਦਿ ਕਹਿ ਭੀਮਰਾ ਏਸਰਾਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਹੋਤ ਹੈ ਚੀਨ ਲੇਹੁ ਮਤਵੰਤ॥ ੮੩ ॥੩੩੫॥**

ਪਹਿਲੇ 'ਭੀਮਰਾ' ਸ਼ਬਦ ਕਹਿਕੇ, ਮਗਰੋਂ 'ਏਸਰਾਸਤ੍ਰ' ਕਹਿ ਦਿਓ। 'ਭੀਮਰਾ ਏਸਰਾਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ, ਬੁਧਿਮਾਨੋ ! ਚੇਤੇ ਰਖੋ॥ ੮੩॥ ੩੩੫॥

ਭਾਵਾਰਥ - 'ਭੀਮਰਾ' ਦੱਖਣ ਭਾਰਤ ਦੀ ਇਕ ਨਦੀ ਦਾ ਨਾਮ ਹੈ, ਜੋ ਪੱਛਮੀ ਘਾਟ ਤੋਂ ਨਿਕਲਕੇ 'ਕ੍ਰਿਸ਼ਣਾ' ਨਦੀ ਵਿਚ ਮਿਲਦੀ ਹੈ।

**ਤਪਤੀ ਆਦਿ ਉਚਾਰਿ ਕੈ ਆਯੁਧ ਏਸ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਸੁਜਨਿ ਸੌਤਿ ਕਰਿ ਜਾਨ॥ ੮੪ ॥੩੩੬॥**

ਪਹਿਲੋਂ 'ਤਪਤੀ' ਕਹਿਕੇ, ਮਗਰੋਂ 'ਏਸ ਆਯੁਧ' ਕਥਨ ਕਰੋ, 'ਤਪਤੀ ਏਸ ਆਯੁਧ' ਫਾਹੀ ਦਾ ਨਾਮ ਹੈ, ਹੇ ਸੱਜਨੋ ! ਸੱਚ ਕਰਕੇ ਮੰਨੋ॥ ੮੪॥ ੩੩੬॥

ਭਾਵਾਰਥ :- ਭਾਗਵਤ ਵਿਚ ਜ਼ਿਕਰ ਹੈ ਕਿ ਤਪਤ ਸੂਰਜ ਦੀ ਪੁੱਤਰੀ, ਜੋ ਛਾਇਆ ਦੇ ਗਰਭ ਤੋਂ ਹੋਈ ਅਤੇ ਚੰਦ੍ਰਵੰਸੀ ਰਾਜੇ ਸੰਬਰਣ ਨਾਲ ਵਿਆਹੀ ਗਈ, ਫੇਰ ਇਹ ਨਦੀ ਰੂਪ ਹੋ ਕੇ ਦੱਖਣ ਵਿਚ ਵਗੀ, ਇਸਦੇ ਨਾਮ ਤਪਨੀ, ਤਾਪਤੀ, ਸਿਆਮਾ, ਕਾਪਿਲਾ, ਸਨਕਾ, ਤਾਰਾ, ਅਤੇ ਤਾਪੀ ਹਨ। ਇਹ ਸਤਪੁਰਾ ਪਹਾੜ ਧਾਰਾ ਗੋਨਾਨਾ ਗਿਰਿ ਤੋਂ ਨਿਕਲ ਕੇ ੪੩੬ ਮੀਲ ਸਫਰ ਕਰਦੀ ਹੋਈ ਅਰਬ ਸਾਗਰ ਵਿਚ ਜਾ ਮਿਲਦੀ ਹੈ, ਇਸੇ ਦੇ ਕੰਡੇ ਉੱਤੇ ਸੂਰਤ ਸ਼ਹਿਰ ਵਸਦਾ ਹੈ।

**ਬਾਰਰਾਜ ਸਮੁੰਦੇਸ ਭਨਿ ਸਰਤ ਸਰਧ ਪਤਿ ਭਾਖੁ॥**
**ਆਯੁਧ ਪੁਨਿ ਕਹਿ ਪਾਂਸ ਕੇ ਚੀਨ ਨਾਮ ਚਿਤ ਰਾਖੁ॥ ੮੫ ॥ ੩੩੭॥**

ਜਲ ਦਾ ਰਾਜਾ, ਸਮੁੰਦਰ ਦਾ ਸੁਆਮੀ, ਨਦੀਆਂ ਦਾ ਸੁਆਮੀ ਅਤੇ ਸਾਗਰਾਂ ਦਾ ਸੁਆਮੀ, ਇਹ ਸਾਰੇ ਪਦ ਕਹਿਕੇ ਫਿਰ ਅੰਤ ਵਿਚ ਆਯੁਧ ਪਦ ਦਾ ਉਚਾਰਨ ਕਰੋ ਇਹ ਸਾਰੇ ਨਾਂ ਫਾਹੀ ਦੇ ਬਣ ਜਾਂਦੇ ਹਨ, ਮਨ ਵਿਚ ਪਰਖ ਕੇ ਇਨ੍ਹਾਂ ਨੂੰ ਚੇਤੇ ਰੱਖੋ॥ ੮੫॥ ੩੩੭॥

**ਬਰਣ ਬੀਰਹਾ ਆਦਿ ਕਹਿ ਆਯੁਧ ਪੁਨਿ ਪਦ ਦੇਹੁ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੮੬ ॥੩੩੮॥**

ਸੰਜੋਆਂ ਅਤੇ ਸੂਰਬੀਰਾਂ ਨੂੰ ਤੋੜਨ ਅਤੇ ਮਾਰਨ ਵਾਲਾ, ਪਦ ਪਹਿਲੇ ਕਹਿਕੇ, ਮਗਰੋਂ 'ਆਯੁਧ' ਪਦ ਕਹਿ ਦੇਵੋ। ਇਹ ਦੋਵੇਂ ਫਾਹੀ ਦੇ ਨਾਮ ਹੋ ਜਾਂਦੇ ਹਨ, ਚਤੁਰ ਪੁਰਸ਼ੋ ਚਿਤ ਵਿਚ ਸਮਝ ਲਵੋ॥ ੮੬॥੩੩੮॥

**ਨਦੀ ਰਾਜ ਸਰਤੀ ਸਭਨਿ ਸਮੁੰਦਰਾਟ ਪੁਨਿ ਭਾਖੁ॥**
**ਆਯੁਧ ਅੰਤਿ ਬਖਾਨੀਐ ਨਾਮ ਪਾਂਸ ਲਖਿ ਰਾਖੁ॥ ੮੭ ॥੩੩੯॥**

ਨਦੀਆਂ ਦਾ ਰਾਜਾ, ਸਰਿਤਾ ਨਦੀ ਦਾ ਸੁਆਮੀ, ਸਮੁੰਦਰ ਦਾ ਰਾਜਾ ਕਹਿਕੇ, ਮਗਰੋਂ 'ਆਯੁਧ' ਕਹਿ ਦਿਓ। ਇਹ ਸਭ ਵਰੁਣ ਦਾ ਸ਼ਸਤਰ 'ਫਾਹੀ' ਦੇ ਨਾਮ ਜਾਣ ਛੱਡੋ॥ ੮੭॥ ੩੩੯॥

**ਬ੍ਰਹਮ ਪੁੱਤ੍ਰ ਪਦ ਆਦਿ ਕਹਿ ਏਸਰਾਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਸਕਲ ਹੀ ਚੀਨ ਲੇਹੁ ਮਤਵੰਤ॥ ੮੮ ॥੩੪੦॥**

ਪਹਿਲੇ 'ਬ੍ਰਹਮ ਪੁੱਤਰ' ਪਦ ਕਹਿਕੇ, ਮਗਰੋਂ 'ਏਸਰਾਸਤ੍ਰ' ਕਹਿ ਦਿਓ। ਬੁਧਿਮਾਨੋ !ਜਾਣ ਲਵੋ 'ਬ੍ਰਹਮ ਪੁਤ੍ਰ ਏਸਰਾਸਤ੍ਰ' ਫਾਹੀ ਦਾ ਨਾਮ ਹੈ॥ ੮੮ ॥ ੩੪੦॥

ਭਾਵਾਰਥ - ਬ੍ਰਹਮ ਪੁੱਤ੍ਰ ਇਕ ਨਦੀ ਦਾ ਨਾਮ ਹੈ, ਜੋ ਮਾਨ ਸਰੋਵਰ ਤਿੱਬਤ ਵਿਚੋਂ ਨਿਕਲਕੇ ਹਿਮਾਲੇ ਦੇ ਪੂਰਬੀ ਇਲਾਕੇ ਤੋਂ ਭਾਰਤ ਵਰਸ਼ ਵਿਚ ਪ੍ਰਵੇਸ਼ ਕਰਦੀ ਹੈ, ਅਤੇ ਆਸਾਮ, ਬੰਗਾਲ ਹੁੰਦੀ ਹੋਈ, ਬੰਗਾਲ ਦੀ ਖਾੜੀ ਵਿਚ ਡਿੱਗਦੀ ਹੈ।

**ਬ੍ਰਹਮਾ ਆਦਿ ਬਖਾਨ ਕੈ ਅੰਤ ਪੁੱਤ੍ਰ ਪਦ ਦੇਹੁ॥**
**ਆਯੁਧ ਏਸ ਬਖਾਨੀਐ ਨਾਮ ਪਾਂਸ ਲਖਿ ਲੇਹੁ॥ ੮੯ ॥੩੪੧॥**

ਪਹਿਲੇ 'ਬ੍ਰਹਮਾ' ਕਹਿਕੇ ਮਗਰੋਂ ਪੁੱਤਰ ਕਹਿ ਦਿਓ। ਫੇਰ 'ਏਸ' ਤੇ 'ਆਯੁਧ' ਆਖੋ 'ਬ੍ਰਹਮਾ ਪੁੱਤਰ ਏਸ ਆਯੁਧ' ਫਾਹੀ ਦਾ ਨਾਮ ਜਾਣੋ॥ ੮੯ ॥ ੩੪੧॥

**ਬ੍ਰਹਮਾ ਆਦਿ ਉਚਾਰਿਕੈ ਸੁਤ ਪਦ ਬਹੁਰ ਬਖਾਨ॥**
**ਏਸਰਾਸਤ੍ਰ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ॥ ੯੦ ॥ ੩੪੨॥**

ਪਹਿਲਾਂ ਬ੍ਰਹਮਾ ਪਦ ਦਾ ਉਚਾਰਨ ਕਰਕੇ ਫਿਰ ਸੁਤ ਪਦ ਕਹਿ ਦੇਵੋ, ਫਿਰ ਏਸ ਅਤੇ ਅਸਤਰ ਆਖੋ, ਫਿਰ ਵੀ ਸਾਰੇ ਨਾਂ ਫਾਹੀ ਦੇ ਪਹਿਚਾਣ ਲਵੋ॥ ੯੦ ॥ ੩੪੨॥

**ਜਗਤ ਪਿਤਾ ਪਦ ਪ੍ਰਿਥਮ ਕਹਿ ਸੁਤ ਪਦ ਅੰਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰਗਿਆਵਾਨ॥ ੯੧ ॥੩੪੩॥**

ਪਹਿਲੇ 'ਜਗਤ ਪਿਤਾ' ਪਦ ਕਹਿਕੇ, ਮਗਰੋਂ 'ਸੁਤ' ਪਦ ਕਥਨ ਕਰੋ। ਫੇਰ 'ਏਸਰਾਸਤ੍ਰ' ਕਹਿ ਦਿਓ, ਏਹ ਫਾਹੀ ਦਾ ਨਾਮ ਹੋ ਜਾਂਦਾ ਹੈ, ਬੁੱਧਿਮਾਨੋ ! ਸਮਝ ਲਵੋ॥ ੯੧ ॥ ੩੪੩॥

ਉਦਾਹਰਣ - ਜਗਤ ਪਿਤਾ ਸੁਤ=ਬ੍ਰਹਮ ਪੁੱਤਰ।

ਜਗਤ ਪਿਤਾ ਸੁਤ ਏਸਾਸਤ੍ਰ=ਬ੍ਰਹਮ ਪੁਤ੍ਰ ਦੇ ਸੁਆਮੀ ਵਰੁਣ ਦਾ ਅਸਤ੍ਰ, ਫਾਹੀ॥

**ਘੱਘਰ ਆਦਿ ਉਚਾਰ ਕੈ ਈਸਾਰਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰੱਗਿਆਵੰਤ॥ ੯੨ ॥੩੪੪॥**

ਪਹਿਲੇ 'ਘੱਘਰ' ਉਚਾਰਨ ਕਰਕੇ, ਮਗਰੋਂ 'ਈਸਰਾਸਤ੍ਰ' ਕਹਿ ਦਿਓ। 'ਘੱਘਰ ਈਸਰਾਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ, ਬੁਧਿਮਾਨੋ ! ਪਛਾਣ ਲਵੋ॥ ੯੨ ॥ ੩੪੪॥

+++++++++++++++++++++++++++++++++++++++++++++++++++++++++

ਭਾਵਾਰਥ :- 'ਘੱਘਰ' ਇਕ ਨਦੀ ਦਾ ਨਾਮ ਹੈ, ਇਸਦਾ ਨਾਂ ਰਿਗ ਵੇਦ, ਮਹਾਂ ਭਾਰਤ ਤੇ ਮਨੂਸਿਮ੍ਰਤੀ ਵਿਚ ਦ੍ਰਿਸ਼ਦ੍ਵਤੀ ਲਿਖਿਆ ਹੈ, ਇਹ ਸਿਰਮੌਰ ਨਾਹਨ ਦੇ ਇਲਾਕੇ ਵਿਚੋਂ ਨਿਕਲਕੇ, ਥਨੇਸਰ ਤੋਂ ੧੩ ਮੀਲ ਦੱਖਣ ਵਲ ਤੋਂ ਹੁੰਦੀ ਹੋਈ,ਅੰਬਾਲੇ ਤੇ ਪਟਿਆਲੇ ਦੇ ਇਲਾਕੇ ਵਿਚੋਂ ਵਗਦੀ ਹੋਈ, ਬੀਕਾਨੇਰ ਦੇ ਰਾਜ ਵਿਚ ਹਨੂਮਾਨ ਗੜ੍ਹ ਤਸੀਲ ਦੇ ਕੋਲ ਜਾਕੇ ਰੇਤ ਵਿਚ ਲੀਨ ਹੋ ਜਾਂਦੀ ਹੈ।

**ਆਦਿ ਸੁਰਸਤੀ ਉਚਰਿਕੈ ਈਸਰਾਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਸਕਲ ਹੀ ਚੀਨ ਲੇਹੁ ਮਤਿ ਵੰਤ॥ ੯੩ ॥੩੪੫॥**

ਪਹਿਲੇ 'ਸੁਰਸਤੀ' ਪਦ ਉਚਾਰਕੇ, ਮਗਰੋਂ 'ਈਸਰਾਸਤ੍ਰ' ਪਦ ਕਹਿ ਦੇਵੋਂ। 'ਸੁਰਸਤੀ ਈਸਰਾਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ, ਬੁਧਿਮਾਨੋ ! ਜਾਣ ਲਵੋ॥ ੯੩ ॥ ੩੪੫ ॥

ਭਾਵਾਰਥ :- ਜ਼ਿਲ੍ਹਾ ਅੰਬਾਲਾ ਤੇ ਕਰਨਾਲ ਵਿਚੋਂ ਦੀ ਲੰਘਦੀ ਨਦੀ ਜਿਹੜੀ ਕਿ ਤ੍ਰਿਬੇਣੀ ਸੰਗਮ ਵਿਚ ਇਕ ਮੰਨੀ ਜਾਂਦੀ ਹੈ

**ਆਮੂ ਆਦਿ ਬਖਾਨ ਕੈ ਈਸਰਾਸਤ੍ਰ ਕਹਿ ਅੰਤ॥**
**ਨਾਮ ਸਕਲ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ॥ ੯੪ ॥ ੩੪੬ ॥**

ਪਹਿਲੇ 'ਆਮੂ' ਕਹਿਕੇ, ਮਗਰੋਂ 'ਈਸਰਾਸਤ੍ਰ' ਕਥਨ ਕਰੋ। 'ਆਮੂ ਈਸਰਾਸਤ੍ਰ' ਫਾਹੀ ਦਾ ਨਾਮ ਹੈ, ਇਸ ਤਰ੍ਹਾਂ ਦੇ ਬੇਅੰਤ ਬਣ ਸਕਦੇ ਹਨ॥ ੯੪ ॥ ੩੪੬ ॥

ਉਦਾਹਰਣ - 'ਆਮੂ' ਇਕ ਬੁਖਾਰੇ ਦੇ ਦਰਿਆ ਦਾ ਨਾਮ ਹੈ, ਜੋ ਈਰਾਨ ਤੇ ਤੂਰਾਨ ਦੇ ਵਿਚਾਲੇ ਵਗਦਾ ਹੈ।

**ਸਮੁੰਦ ਗਾਮਨੀ ਜੇ ਨਦੀ ਤਿਨਕੇ ਨਾਮ ਬਖਾਨ॥**
**ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਂਸਿ ਪਹਿਚਾਨ॥ ੯੫ ॥ ੩੪੭॥**

ਸਮੁੰਦਰ ਵੱਲ ਜਾਣ ਵਾਲੀਆਂ ਜਿਹੜੀਆਂ ਵੀ ਨਦੀਆਂ ਹਨ, ਉਨ੍ਹਾਂ ਦਾ ਨਾਮ ਕਥਨ ਕਰਕੇ, ਮਗਰੋਂ 'ਈਸਰਾਸਤ੍ਰ' ਉਚਾਰਨ ਕਰ ਦੇਵੋ, ਓਹੀ ਫਾਹੀ ਦਾ ਨਾਮ ਹੋ ਜਾਏਗਾ॥ ੯੫ ॥ ੩੪੭॥

**ਸਕਲ ਕਾਲ ਕੇ ਨਾਮ ਲੈ ਆਯੁਧ ਬਹੁਰ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥ ੯੬ ॥ ੩੪੮ ॥**

ਪਹਿਲੇ 'ਯਮ' ਦੇ ਸਾਰੇ ਨਾਮ ਲੈ ਕੇ, ਫਿਰ 'ਆਯੁਧ' ਪਦ ਕਥਨ ਕਰੋ। ਉਹ ਸਾਰੇ ਨਾਮ ਫਾਹੀ ਦੇ ਹੋ ਜਾਂਦੇ ਹਨ, ਬੁਧਿਮਾਨੋ ! ਸਮਝ ਲਵੋ॥ ੯੬ ॥ ੩੪੮ ॥

**ਦੁਘਦ ਸ਼ਬਦ ਪ੍ਰਿਥਮੈ ਉਚਰਿ ਨਿਧ ਕਹਿ ਈਸ ਬਖਾਨ॥**

******************************************************************

**ਆਯੁਧ ਬਹੁਰਿ ਬਖਾਨੀਐ ਨਾਮ ਪਾਂਸ ਪਹਿਚਾਨ ॥ ੯੭ ॥ ੩੪੯ ॥**

ਪਹਿਲੇ 'ਦੁਘਧ' ਪਦ ਕਹਿਕੇ, ਫੇਰਿ 'ਨਿਧ' ਤੇ 'ਈਸ' ਕਥਨ ਕਰੋ। ਮਗਰੋਂ 'ਆਯੁਧ' ਆਖ ਦੇਵੋ, ਇਹ 'ਦੁਘਧ ਨਿਧਿ ਈਸਾਸਤ੍ਰ' ਫਾਹੀ ਦਾ ਨਾਮ ਪਛਾਣ ਲਵੋ॥ ੯੭ ॥ ੩੪੯ ॥

ਉਦਾਹਰਣ - ਦੁਘਦ ਨਿਧ ਈਸਾਸਤ੍ਰ=ਖੀਰ ਸਮੁੰਦਰ ਦੇ ਸੁਾਮੀ ਵਰੁਣ ਦਾ ਅਸਤ੍ਰ, ਫਾਹੀ।

**ਪਾਨਿਧ ਪ੍ਰਿਥਮ ਬਖਾਨਿ ਕੈ ਈਸਰਾਸਤ੍ਰ ਕਹਿ ਅੰਤ ॥**
**ਨਾਮ ਸਕਲ ਸ੍ਰੀ ਪਾਂਸ ਕੇ ਚੀਨਤ ਚਲੈ ਅਨੰਤ ॥ ੯੮ ॥ ੩੫੦ ॥**

ਪਦ ਅਰਥ - ਪਾਨਧ=ਪਾਣੀ ਨੂੰ ਧਾਰਨ ਵਾਲਾ, ਸਮੁੰਦਰ।

ਪਹਿਲੇ 'ਪਾਨਿਧ' ਭਾਵ ਸਾਗਰ ਪਦ ਕਥਨ ਕਰਕੇ, ਮਗਰੋਂ ਈਸਰਾਸਤ੍ਰ ਕਹਿ ਦੇਵੋ। 'ਪਾਨਧਈਸਰਾਸਤ੍ਰ' ਫਾਹੀ ਦਾ ਨਾਮ ਹੈ, ਇਸ ਤਰ੍ਹਾਂ ਦੇ ਅਨੇਕਾਂ ਬਣ ਜਾਂਦੇ ਹਨ॥ ੯੮ ॥ ੩੫੦ ॥

**ਸ੍ਰੋਨਜ ਆਦਿ ਉਚਾਰਿ ਕੈ ਨਿਧਿ ਕਹਿ ਈਸ ਬਖਾਨ ॥**
**ਆਯੁਧ ਭਾਖੋ ਪਾਂਸ ਕੇ ਨਿਕਸਤ ਨਾਮ ਪ੍ਰਮਾਨ ॥ ੯੯ ॥ ੩੫੧ ॥**

ਪਦ ਅਰਥ - ਸ੍ਰੋਨਜ=ਲਹੂ ਵਰਗੇ ਰੰਗ ਵਾਲਾ। ਨਿਧਿ=ਸਮੁੰਦਰ।

ਪਹਿਲੇ 'ਸ੍ਰੋਣਜ' ਪਦ ਕਹਿਕੇ, ਫੇਰ 'ਨਿਧਿ' ਤੇ 'ਈਸ' ਕਥਨ ਕਰੋ। ਮਗਰੋਂ 'ਆਯੁਧ' ਭਾਖੋ, ਇਹ 'ਸ੍ਰੋਣਜ ਨਿਧਿ ਈਸਾਯੁਧ' ਫਾਹੀ ਦਾ ਨਾਮ ਮੰਨਿਆ ਜਾਂਦਾ ਹੈ॥ ੯੯ ॥ ੩੫੧ ॥

**ਛਿਤਜਜ ਆਦਿ ਬਖਾਨ ਕੈ ਈਸਰਾਸਤ੍ਰ ਕਹਿ ਅੰਤ ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨਹੁ ਪ੍ਰਗਜਾਵੰਤ ॥ ੧੦੦ ॥੩੫੨ ॥**

ਪਦ ਅਰਥ - ਛਿਤਜਜ=ਲਾਲ ਸਾਗਰ।

ਪਹਿਲੇ ਲਾਲ ਸਾਗਰ ਪਦ ਕਹਿਕੇ 'ਈਸਰਾਸਤ੍ਰ' ਕਥਨ ਕਰੋ। ਹੇ ਬੁਧਿਮਾਨੋ ! ਇਹ ਲਾਲ ਸਾਗਰ 'ਈਸਰਾਸਤ੍ਰ' ਫਾਹੀ ਦਾ ਨਾਮ ਜਾਣੋ॥ ੧੦੦ ॥ ੩੫੨ ॥

**ਇਸਤ੍ਰਨਿ ਆਦਿ ਬਖਾਨ ਕੈ ਰਜ ਪਦ ਅੰਤ ਉਚਾਰਿ ॥**
**ਈਸਰਾਸਤ੍ਰ ਕਹਿ ਪਾਂਸ ਕੇ ਲੀਜੀਐ ਨਾਮ ਸੁਧਾਰ ॥ ੧੦੧ ॥ ੩੫੩ ॥**

ਪਹਿਲੇ 'ਇਸਤ੍ਰਿਨ' ਪਦ ਕਹਿਕੇ, ਮਗਰੋਂ 'ਰਜ' ਤੇ 'ਨਿਧਿ' ਉਚਾਰੋ। ਫੇਰ 'ਈਸਰਾਸਤ੍ਰ' ਕਹਿ ਦਿਓ,ਇਹ 'ਇਸਤ੍ਰਿਨ ਰਜ ਨਿਧ ਈਸਰਾਸਤ੍ਰ ਭਾਵ ਲਾਲ ਸਾਗਰ ਦੇ ਸੁਆਮੀ ਵਰੁਣ ਦੇ ਸ਼ਸਤਰ ਫਾਹੀ ਦਾ ਨਾਮ ਬਣ ਜਾਂਦਾ ਹੈ॥ ੧੦੧ ॥ ੩੫੩ ॥

**ਨਾਰਿਜ ਆਦਿ ਉਚਾਰਿਕੈ ਈਸਰਾਸਤ੍ਰ ਪਦ ਦੇਹੁ ॥**

**********************************************************************

**ਨਾਮ ਸਕਲ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਲੇਹੁ ॥ ੧੦੨ ॥ ੩੫੪ ॥**

ਪ੍ਰਦ ਅਰਥ - ਨਾਰਿਜ=ਨਾਰੀ ਤੋਂ ਪੈਦਾ ਹੋਇਆ ਲਹੂ। ਨਾਰਿਜ ਨਿਧਿ=ਲਹੂ ਰੰਗਾ ਲਾਲ ਸਮੁੰਦਰ।

ਪਹਿਲੇ 'ਨਾਰਿਜਾ' ਉਚਾਰਕੇ, ਮਗਰੋਂ ਨਿਧਿ ਤੇ 'ਈਸਰਾਸਤ੍ਰ' ਕਹਿ ਦਿਓ। 'ਨਾਰਿਜ ਨਿਧਿ ਈਸਰਾਸਤ੍ਰ' ਫਾਹੀ ਦਾ ਨਾਮ ਹੈ॥ ੧੦੨ ॥ ੩੫੪ ॥

**ਚੰਚਲਾਨ ਕੇ ਨਾਮ ਲੈ ਜਾ ਕਹਿ ਨਿਧਹਿ ਬਖਾਨ ॥**
**ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਂਸ ਪਹਿਚਾਨ ॥ ੧੦੩ ॥੩੫੫ ॥**

ਪਦ ਅਰਥ - ਚੰਚਲਾਨ=ਇਸਤ੍ਰੀਆਂ। ਜਾ=ਪੈਦਾ ਹੋਇਆ। ਚੰਚਲਾਨਜਾ=ਲਹੂ ਰੰਗਾ।

ਪਹਿਲੇ ਇਸਤ੍ਰੀਆਂ ਦੇ ਨਾਮ ਲੈ ਕੇ, ਮਗਰੋਂ 'ਜਾ' ਤੇ 'ਨਿਧਿ' ਕਹਿ ਦਿਓ। ਫੇਰ 'ਈਸਰਾਸਤ੍ਰ' ਆਖ ਦੇਈਏ, ਇਹ ਵੀ ਫਾਹੀ ਦਾ ਨਾਮ ਪਛਾਨ ਲਵੋ॥ ੧੦੩ ॥ ੩੫੫ ॥

**ਆਦਿ ਨਾਮ ਨਾਰੀਨ ਕੇ ਲੈ ਜਾ ਅੰਤ ਬਖਾਨ ॥**
**ਨਿਧ ਕਹਿ ਈਸਰ ਅਸਤ੍ਰ ਕਹਿ ਨਾਮ ਪਾਂਸ ਪਹਿਚਾਨ ॥ ੧੦੪ ॥੩੫੬ ॥**

ਪਹਿਲਾਂ ਇਸਤ੍ਰੀਆਂ ਦਾ ਨਾਮ ਲੈ ਕੇ, ਮਗਰੋਂ 'ਜਾ' ਤੇ ਅੰਤ ਵਿਚ 'ਨਿਧ' ਅਤੇ 'ਈਸਰ ਅਸਤਰ' ਕਹਿ ਦਿਓ। 'ਨਾਰੀਨ ਜਾਨਿਧ ਈਸਰਾ ਸਤ੍ਰ' ਫਾਹੀ ਦਾ ਨਾਮ ਪਛਾਣ ਲਵੋ॥ ੧੦੪ ॥ ੩੫੬ ॥

**ਬਨਿਤਾ ਆਦਿ ਬਖਾਨ ਕੈ ਜਾ ਕਹਿ ਨਿਧਹਿ ਬਖਾਨ ॥**
**ਈਸਰਾਸਤ੍ਰ ਪੁਨਿ ਭਾਖੀਐ ਨਾਮ ਪਾਂਸ ਪਹਿਚਾਨ ॥ ੧੦੫ ॥੩੫੭ ॥**

ਪਦ ਅਰਥ - ਬਨਿਤਾ=ਇਸਤ੍ਰੀ। ਬਨਿਤਾ ਜਾ=ਲਹੂ ਰੰਗਾ। ਨਿਧਹਿ=ਸਮੁੰਦਰ।

ਪਹਿਲੇ 'ਬਨਿਤਾ' ਪਦ ਫਿਰ 'ਜਾ' ਤੇ 'ਨਿਧ' ਅਤੇ 'ਈਸਰਾਸਤ੍ਰ' ਪਦ ਕਹਿ ਦਿਓ। 'ਬਨਿਤਾ ਜਾ ਨਿਧ ਈਸਰਾਸਤ੍ਰ' ਫਾਹੀ ਦਾ ਨਾਮ ਪਛਾਨ ਲਵੋ॥ ੧੦੫ ॥ ੩੫੭ ॥

**ਇਸਤ੍ਰਿਜ ਆਦਿ ਉਚਾਰ ਕੈ ਨਿਧ ਕਹਿ ਈਸ ਬਖਾਨ ॥**
**ਈਸਰਾਸਤ੍ਰ ਕਹਿ ਫਾਂਸ ਕੇ ਜਾਨੀਅਹੁ ਨਾਮ ਸੁਜਾਨ ॥ ੧੦੬ ॥੩੫੮ ॥**

ਪਦ ਅਰਥ - ਇਸਤ੍ਰਿਜ=ਰਿਤੂ, ਲਹੂ। ਇਸਤ੍ਰਜ ਨਿਧ=ਲਹੂ ਰੰਗਾ ਸਮੁੰਦਰ।

ਪਹਿਲੇ 'ਇਸਤ੍ਰਿਜ' ਕਹਿਕੇ, ਫੇਰ 'ਨਿਧ' ਤੇ 'ਈਸ' ਕਥਨ ਕਰੋ ਮਗਰੋਂ 'ਈਸਰਾਸਤ੍ਰ' ਕਹਿ ਦਿਓ, ਹੇ ਸੁਜਾਨ ਪੁਰਸ਼ੋ ! ਇਹ ਫਾਹੀ ਦਾ ਨਾਮ ਜਾਣੋ॥ ੧੦੬ ॥ ੩੫੮ ॥

ਉਦਾਹਰਣ - ਇਸਤ੍ਰਿਜ ਨਿਧ ਈਸ=ਲਹੂ ਰੰਗੇ ਸਮੁੰਦਰ ਦਾ ਸੁਆਮੀ ਵਰੁਣ।

************************************************************************

ਇਸਤ੍ਰਿਜ ਨਿਧ ਈਸ ਈਸਰਾਸਤ੍ਰ=ਵਰੁਣ ਦਾ ਅਸਤ੍ਰ, ਫਾਹੀ।

**ਬਨਿਤਾ ਆਦਿ ਬਖਾਨ ਕੈ ਨਿਧ ਕਹਿ ਈਸ ਬਖਾਨ॥**
**ਆਯੁਧ ਬਹੁਰ ਬਖਾਨੀਐ ਨਾਮ ਪਾਂਸ ਪਹਿਚਾਨ॥ ੧੦੭ ॥੩੫੯॥**

ਪਹਿਲੇ 'ਬਨਿਤਾ' ਤੇ 'ਜਾ' ਕਹਿ ਦਿਓ, 'ਨਿਧ' ਕਹਿਕੇ 'ਈਸ' ਕਥਨ ਕਰੋ। ਮਗਰੋਂ 'ਆਯੁਧ' ਉਚਾਰਨ ਕਰੋ, 'ਬਨਿਤਾ ਜਾ ਨਿਧ ਈਸਾਯੁਧ' ਫਾਹੀ ਦਾ ਨਾਮ ਪਛਾਣੋ॥੧੦੭॥੩੫੯॥

**ਅੰਜਨਾਨ ਕੇ ਨਾਮ ਲੈ ਜਾ ਕਹਿ ਨਿੱਧਹਿ ਉਚਾਰ॥**
**ਈਸਰਾਸਤ੍ਰ ਕਹਿ ਪਾਂਸ ਕੇ ਲੀਜਹੁ ਨਾਮ ਸੁਧਾਰੁ॥ ੧੦੮ ॥੩੬੦॥**

ਪਦ ਅਰਥ - ਅੰਜਨਾਨ=ਅੰਜਨ ਆਦਿ ਸਿੰਗਾਰ ਕਰਨ ਵਾਲੀਆਂ ਇਸਤ੍ਰੀਆਂ।

ਪਹਿਲੇ 'ਅੰਜਨਾਨ' ਦੇ ਨਾਮ ਲੈ ਕੇ, ਮਗਰੋਂ 'ਜਾ' ਕਹਿਕੇ 'ਨਿਧ' ਪਦ ਕਥਨ ਕਰੋ, ਫੇਰ 'ਈਸਰਾਸਤ੍ਰ' ਆਖੋ। 'ਅੰਜਨਾਨਜਾ ਨਿਧ ਈਸਰਾਸਤ੍ਰ' ਫਾਹੀ ਦਾ ਨਾਮ ਜਾਣ ਲਵੋ॥੧੦੮॥੩੬੦॥

**ਬਾਲਾ ਆਦਿ ਬਖਾਨ ਕੈ ਨਿਧ ਕਹਿ ਈਸ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ॥ ੧੦੯ ॥੩੬੧॥**

ਪਹਿਲੇ 'ਬਾਲਾ' ਪਦ ਕਹਿਕੇ, ਫੇਰ 'ਜਾ' ਤੇ 'ਨਿਧ' ਆਖੋ, ਮਗਰੋਂ 'ਈਸਾਯੁਧ' ਕਥਨ ਕਰੋ। 'ਬਾਲਾ ਜਾ ਨਿਧ ਈਸਾਯੁਧ' ਫਾਹੀ ਦਾ ਨਾਮ ਜਾਣ ਲਵੋ॥੧੦੯॥੩੬੧॥

**ਅੰਜਨਾਨ ਕੇ ਨਾਮ ਲੈ ਜਾ ਕਹਿ ਨਿਧਹਿ ਬਖਾਨ॥**
**ਈਸਰਾਸਤ੍ਰ ਪੁਨਿ ਉਚਰੀਐ ਨਾਮ ਪਾਂਸ ਪਹਿਚਾਨ॥ ੧੧੦ ॥੩੬੨॥**

ਅੰਜਨਾਨ ਦਾ ਨਾਂ ਲੈ ਕੇ ਪਿਛੋਂ ਜਾ ਕਹਿਕੇ, ਨਿਧ ਪਦ ਬੋਲੋ, ਫਿਰ ਈਸਰਾਸਤ੍ਰ ਦਾ ਉਚਾਰਨ ਕਰੋ, ਅਤੇ ਇਹ ਫਾਹੀ ਦਾ ਨਾਂ ਪਹਿਚਾਣ ਲਵੋ॥੧੧੦॥੩੬੨॥

**ਅਬਲਾ ਆਦਿ ਉਚਾਰ ਕੈ ਨਿਧ ਕਹਿ ਈਸ ਬਖਾਨ॥**
**ਆਯੁਧ ਬਹੁਰਿ ਬਖਾਨੀਐ ਨਾਮ ਪਾਂਸ ਪਹਿਚਾਨ॥ ੧੧੧ ॥੩੬੩॥**

ਪਹਿਲੇ 'ਅਬਲਾ' ਕਹਿਕੇ, ਫੇਰ 'ਜਾ' ਤੇ 'ਨਿਧਿ' ਕਹਿਕੇ, 'ਈਸ' ਆਖੋ। ਮਗਰੋਂ 'ਆਯੁਧ' ਉਚਾਰਨ ਕਰੋ,'ਅਬਲਾ ਜਾ ਨਿਧ ਈਸਾਯੁਧ' ਫਾਹੀ ਦਾ ਨਾਮ ਪਹਿਚਾਣ ਲਵੋ॥੧੧੧॥੩੬੩॥

**ਨਰਜਾ ਆਦਿ ਉਚਾਰਿ ਕੈ ਜਾ ਨਿਧ ਈਸ ਬਖਾਨ॥**
**ਆਯੁਧ ਬਹੁਰ ਬਖਾਨੀਐ ਨਾਮ ਪਾਂਸ ਪਹਿਚਾਨ॥ ੧੧੨ ॥ ੩੬੪॥**

ਪਦ ਅਰਥ - ਨਰਜਾ=ਕੰਨਿਆ, ਇਸਤ੍ਰੀ।

ਪਹਿਲੇ 'ਨਰਜਾ' ਕਹਿਕੇ, ਫੇਰ ਜਾ ਨਿਧ ਤੇ 'ਈਸ' ਬਿਆਨ ਕਰੋ। ਮਗਰੋਂ 'ਆਯੁਧ' ਉਚਾਰਨ ਕਰੋ, 'ਨਰਜਾ ਜਾ ਨਿਧ ਈਸਾਯੁਧ' ਫਾਹੀ ਦਾ ਨਾਮ ਪਛਾਣ ਲਵੋ॥ ੧੧੨ ॥ ੩੬੪ ॥

**ਨਰੀ ਆਸੁਰੀ ਕਿੰਨ੍ਰਨੀ ਸੁਰੀ ਭਾਖਿ ਜਾ ਭਾਖਿ॥**
**ਨਿਧਪਤਿ ਅਸਤ੍ਰ ਕਹਿ ਪਾਂਸ ਕੇ ਨਾਮ ਚੀਨ ਚਿਤ ਰਾਖਿ॥ ੧੧੩ ॥ ੩੬੫ ॥**

ਪਹਿਲਾਂ ਨਾਰੀ, ਦੈਂਤ ਇਸਤਰੀ, ਕਿੰਨਰ ਇਸਤਰੀ, ਦੇਵ ਇਸਤਰੀ, ਕਹਿਕੇ ਬਾਅਦ ਵਿਚ ਜਾ ਆਖੋ ਫਿਰ ਸਾਗਰ ਪਤੀ ਅਸਤੰਰ ਕਹਿ ਦੇਵੋ, ਇਹ ਸਾਰੇ 'ਫਾਹੀ' ਦੇ ਨਾਂ ਹਨ, ਇਸ ਨੂੰ ਮਨ ਵਿਚ ਚੇਤੇ ਰਖੋ॥ ੧੧੩ ॥੩੬੫ ॥

**ਫਨਿਜਾ ਆਦਿ ਉਚਾਰਿਕੈ ਜਾ ਕਹਿ ਨਿਧਹਿ ਬਖਾਨ॥**
**ਈਸਰਾਸਤ੍ਰ ਕਹਿ ਪਾਂਸ ਕੇ ਚੀਨਹੁ ਨਾਮ ਸੁਜਾਨ॥ ੧੧੪ ॥੩੬੬ ॥**

ਪਦ ਅਰਥ - ਫਨਿਜਾ=ਨਾਗ ਇਸਤ੍ਰੀ।

ਪਹਿਲੋਂ 'ਫਨਿਜਾ' ਕਹਿਕੇ 'ਜਾ' ਕਹਿ ਦਿਓ, ਫੇਰ 'ਨਿਧਿ' ਕਥਨ ਕਰੋ। ਮਗਰੋਂ 'ਈਸਰਾਸਤ੍ਰ' ਆਖੋ, 'ਫਨਿਜਾ ਜਾ ਨਿਧਿ ਈਸਰਾਸਤ੍ਰ' ਫਾਹੀ ਦਾ ਨਾਮ ਹੈ॥ ੧੧੪ ॥ ੩੬੬ ॥

**ਅਬਲਾ ਬਾਲਾ ਮਾਨਜਾ ਤ੍ਰਿਯਜਾ ਨਿਧਹਿ ਬਖਾਨ॥**
**ਈਸਰਾਸਤ੍ਰ ਕਹਿ ਪਾਂਸ ਕੈ ਚੀਨਹੁ ਨਾਮ ਸੁਜਾਨ॥ ੧੧੫ ॥ ੩੬੭ ॥**

ਅਬਲਾ, ਬਾਲਾ ਤੇ ਮਾਨਜਾ ਇਹ ਇਸਤ੍ਰੀ ਦੇ ਨਾਂ ਹਨ, ਇਨ੍ਹਾਂ ਵਿਚੋਂ ਕੋਈ ਇਕ ਕਹਿਕੇ ਮਗਰੋਂ 'ਜਾ' ਤੇ 'ਨਿਧਿ' ਕਥਨ ਕਰੋ। ਫੇਰ 'ਈਸਰਾਸਤ੍ਰ' ਪਦ ਆਖੋ, 'ਹੇ ਸੁਜਾਨ ! ਓਹ ਫਾਹੀ ਦਾ' ਨਾਮ ਪਛਾਣ ਲਵੋ॥ ੧੧੫ ॥ ੩੬੭ ॥

**ਸਮੁੰਦਰ ਗਾਮਨੀ ਜੇ ਨਦੀ ਤਿਨ ਕੇ ਨਾਮ ਬਖਾਨ॥**
**ਈਸ ਏਸ ਕਹਿ ਅਸਤ੍ਰ ਕਹਿ ਨਾਮ ਪਾਂਸ ਪਹਿਚਾਨ॥ ੧੧੬ ॥ ੩੬੮ ॥**

ਜੋ ਸਮੁੰਦਰ ਵੱਲ ਜਾਣ ਵਾਲੀਆਂ ਨਦੀਆਂ ਹਨ, ਉਨ੍ਹਾਂ ਵਿਚੋਂ ਕਿਸੇ ਦੇ ਨਾਮ ਨੂੰ ਕਥਨ ਕਰਕੇ, ਮਗਰੋਂ 'ਈਸ ਏਸ' ਕਹਿਕੇ 'ਅਸਤਰ' ਕਹਿ ਦੇਈਏ, ਉਹੀ ਫਾਹੀ ਦਾ ਨਾਮ ਸਮਝੋ॥ ੧੧੬ ॥ ੩੬੮ ॥

ਉਦਾਹਰਣ - ਰਾਵੀ ਈਸ ਏਸ=ਰਾਵੀ ਦਾ ਸੁਾਮੀ, ਸਮੁੰਦਰ ਉਸਦਾ ਸੁਾਮੀ, ਵਰੁਣ, ਉਸਦਾ ਅਸਤਰ, ਫਾਹੀ।

**ਪੈ ਪਦ ਪ੍ਰਿਥਮ ਬਖਾਨ ਕੈ ਈਸਰਾਸਤ੍ਰ ਕਹਿ ਅੰਤ॥**

***

**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਬਿਅੰਤ॥ ੧੧੭॥ ੩੬੯॥**

ਪਦ ਅਰਥ - ਪੈ=ਦੁੱਧ ਦਾ ਸਮੁੰਦਰ।

ਪਹਿਲਾਂ ਪੈ ਪਦ ਕਥਨ ਕਰੋ ਫਿਰ ਅੰਤ ਵਿਚ ਈਸਰਾਸਤਰ ਕਹਿ ਦੇਵੋ, ਬੇਅੰਤ ਨਾਂ ਫਾਹੀ ਦੇ ਨਿਕਲਦੇ ਚਲੇ ਆਉਣਗੇ॥ ੧੧੭॥ ੩੬੯॥

**ਪ੍ਰਿਥਮੈ ਭਾਖ ਤੜਾਂਗ ਪਦ ਈਸਰਾਸਤ੍ਰ ਪੁਨਿ ਭਾਖੁ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ॥ ੧੧੯॥੩੭੦॥**

ਪਦ ਅਰਥ - ਤੜਾਂਗ=ਤਲਾਬ, ਸਰੋਵਰ ਛੰਭ, ਛਪੱੜ।

ਪਹਿਲੇ 'ਤੜਾਂਗ' ਪਦ ਕਹਿਕੇ, ਮਗਰੋਂ 'ਈਸਰਾਸਤ੍ਰ' ਕਹਿ ਦਿਓ। ਇਹ 'ਤੜਾਂਗ ਈਸਾਸਤ੍ਰ' ਫਾਹੀ ਦਾ ਨਾਮ ਚਿਤ ਵਿਚ ਚੇਤੇ ਰੱਖੋ॥ ੧੧੮॥ ੩੭੦॥

ਉਦਾਹਰਣ - ਤੜਾਂਗਈਸਾਸਤ੍ਰ-ਤਲਾਬ ਦਾ ਸੁਆਮੀ-ਵਰੁਣ, ਉਸਦਾ ਅਸਤ੍ਰ ਫਾਹੀ।

**ਪ੍ਰਿਥਮ ਸਰੋਵਰ ਸ਼ਬਦ ਕਹਿ ਈਸਰਸੱਤ੍ਰ ਕਹ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨ ਲੇਹੁ ਮਤਿਵੰਤ॥ ੧੧੯॥ ੩੭੧॥**

ਪਹਿਲਾਂ ਸਰੋਵਰ ਸ਼ਬਦ ਕਹਿ ਅਤੇ ਅੰਤ ਵਿਚ ਈਸਰਾਸਤਰ ਕਹਿ ਦੇਵੋ, ਇਹ ਸਰੋਵਰ ਈਸਰਾਸਤਰ. ਨੂੰ ਹੇ ਬੁੱਧੀਮਾਨ ! ਫਾਹੀ ਦੇ ਨਾਂ ਦੇ ਤੌਰ ਤੇ ਪਰਖ ਲਵੋ॥ ੧੧੯॥ ੩੭੧॥

**ਜਲਧਰ ਆਦਿ ਬਖਾਨ ਕੈ ਈਸਰਾਸਤ੍ਰ ਪਦ ਭਾਖੁ॥**
**ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਚਤੁਰ ਚਿਤ ਰਾਖੁ॥ ੧੨੦॥ ੩੭੨॥**

ਪਦ ਅਰਥ - ਜਲਧਰ=ਜਲ ਨੂੰ ਧਾਰਨ ਵਾਲਾ, ਤਲਾਬ, ਸਰੋਵਰ।

ਪਹਿਲਾਂ ਜਲਧਰ ਕਹਿਕੇ, ਬਾਅਦ ਵਿਚ ਈਸਰਾਸਤ੍ਰ ਕਹਿ ਦੇਵੋ, ਹੇ ਚੱਤਰ ਪੁਰਸ਼ੋ ! ਜਲਧਰ ਈਸਰਾਸਤਰ ਸਾਰੇ ਨਾਂ ਫਾਹੀ ਦੇ ਬਣਦੇ ਹਨ, ਚਿੱਤ ਵਿਚ ਚੇਤੇ ਰਖੋ॥ ੧੨੦॥ ੩੭੨॥

**ਮਘਜਾ ਆਦਿ ਉਚਾਰਿ ਕੈ ਧਰ ਪਦ ਬਹੁਰ ਬਖਾਨ॥**
**ਈਸਰਾਸਤ੍ਰ ਕਹਿ ਪਾਂਸ ਕੇ ਲੀਜਹੁ ਨਾਮ ਪਛਾਨ॥ ੧੨੧॥ ੩੭੩॥**

ਪਦ ਅਰਥ - ਮਘਜਾ=ਪਾਣੀ ਨੂੰ ਧਾਰਨ ਕਰਨ ਵਾਲਾ, ਤਾਲਾਬ।

ਸਰੋਵਰ ਪਹਿਲਾਂ ਮਘ ਜਾ ਸ਼ਬਦ ਦਾ ਉਚਾਰਨ ਕਰਕੇ ਫਿਰ ਧਰ ਪਦ ਆਖੋ, ਬਾਅਦ ਵਿਚ ਈਸਰਾਸਤਰ ਕਹਿ ਦੇਵੋ, ਇਹ ਸਾਰੇ ਨਾਂ 'ਫਾਹੀ' ਦੇ ਪਹਿਚਾਣ ਲਵੋ॥ ੧੨੧॥ ੩੭੩॥

**ਆਦਿ ਬਾਰ ਧਰ ਉਚਰਿਕੈ ਈਸਰਾਸਤ੍ਰ ਕਹਿ ਅੰਤ॥**

**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਵੰਤ॥੧੨੨॥੩੭੪॥**

ਪਦ ਅਰਥ - ਬਾਰ ਧਰ=ਜਲ ਨੂੰ ਧਾਰਨ ਵਾਲਾ, ਤਾਲਾਬ, ਸਰੋਵਰ ਆਦਿ

ਪਹਿਲਾਂ ਜਲ ਨੂੰ ਧਾਰੰਨ ਕਰਨ ਵਾਲੇ ਆਦਿ ਉਚਰ ਕੇ, ਅੰਤ ਵਿਚ ਈਸਰਾਸਤਰ ਕਹਿ ਦੇਵੋ, ਇਹ ਸਾਰੇ ਨਾਂ 'ਫਾਹੀ' ਦੇ ਹਨ, ਬੁੱਧੀਵਾਨੋ, ਇਸਨੂੰ ਸਮਝ ਲਵੋ॥੧੨੨॥੩੭੪॥

**ਘਨਜਧਰਨ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਚੀਨ ਲੇਹੁ ਮਤਵੰਤ॥੧੨੩॥੭੫॥**

ਪਦ ਅਰਥ - ਘਨਜ ਬੱਦਲ ਦਾ ਪੁੱਤਰ, ਪਾਣੀ। ਘਨਜ ਧਰਨ=ਪਾਣੀ ਨੂੰ ਧਾਰਨ ਵਾਲਾ, ਤਲਾਬ॥

ਪਹਿਲੇ 'ਘਨਜ' ਪਦ, ਫੇਰ 'ਧਰ' ਅਤੇ ਮਗਰੋਂ ਈਸਰ ਅਸਤ੍ਰ' ਕਹਿ ਦਿਓ। ਇਹ 'ਘਨਜ ਧਰ ਈਸਾਸਤਰ' ਫਾਹੀ ਦਾ ਨਾਮ ਜਾਣ ਲਵੋ॥੧੨੩॥੩੭੫॥

**ਮਘਜਾ ਧਰ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਵੰਤ॥੧੨੪॥੭੬॥**

ਮਘਜਾ ਧਰ ਆਦਿ ਪਦ ਪਹਿਲਾਂ ਕਹਿਕੇ ਅੰਤ ਵਿਚ ਈਸਰਾਸਤਰ ਕਹਿ ਦੇਵੋ, ਮਘਜਾ ਧਰ ਈਸਰਾਸਤਰ ਸਾਰੇ ਨਾਂ ਫਾਹੀ ਦੇ ਬਣ ਜਾਂਦੇ ਹਨ, ਬੁੱਧੀਵਾਨੋ ! ਪਰਖ ਲਵੋ॥੧੨੪॥੩੭੬॥

**ਅੰਬਦਜਾ ਧਰ ਆਦਿ ਕਹਿ ਈਸਰਾਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਵੰਤ॥੧੨੫॥੭੭॥**

ਪਦ ਅਰਥ - ਅੰਬਦਜਾ=ਪਾਣੀ। ਅੰਬਦਜਾਧਰ=ਤਲਾਬ।

ਪਹਿਲੇ 'ਅੰਬਦਜਾਧਰ' ਮਗਰੋਂ 'ਈਸਰਾਸਤ੍ਰ' ਪਦ ਆਖੋ ਇਹ ਵੀ ਫਾਹੀ ਦਾ ਨਾਮ ਹੋ ਜਾਏਗਾ॥੧੨੫॥੩੭੭॥

**ਅੰਬਦਜਾਧਰ ਪ੍ਰਿਥਮ ਕਹਿ ਈਸਰਾਸਤ੍ਰ ਪਦ ਚੀਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਜਾਨ ਪ੍ਰਬੀਨ॥੧੨੬॥੩੭੮॥**

ਪਹਿਲੇ 'ਅੰਬਦਜਾ ਧਰ' ਪਦ ਆਖੋ, ਫੇਰ 'ਈਸਰਾਸਤ੍ਰ' ਪਦ ਜੋੜੋ। ਇਹ ਵੀ ਫਾਹੀ ਦਾ ਨਾਮ ਹੋ ਜਾਏਗਾ, ਚਤੁਰੋ ! ਜਾਣ ਲਵੋ॥੧੨੬॥੩੭੮॥

ਉਦਾਹਰਣ-ਅੰਬ=ਪਾਣੀ।

ਅੰਬਦ=ਪਾਣੀ ਦੇਣ ਵਾਲਾ ਬੱਦਲ।

ਅੰਬਦਜਾ=ਬੱਦਲ ਤੋਂ ਪੈਦਾ ਹੋਣ ਵਾਲਾ ਪਾਣੀ।

ਅੰਬਦਜਾਧਰ=ਪਾਣੀ ਨੂੰ ਧਾਰਨ ਵਾਲਾ ਤਾਲਾਬ।

ਅੰਬਦਜਾਧਰਈਸ=ਤਾਲਾਬ ਦਾ ਸ੍ਵਾਮੀ, ਵਰੁਣ।

ਅੰਬਦ ਜਾ ਧਰ ਈਸਰਾਸਤ੍ਰ ਸ਼ਸਤਰ=ਵਰਣ ਦਾ ਅਸਤਰ, ਫਾਹੀ।

**ਬਾਰਦ ਆਦਿ ਉਚਾਰਿ ਕੈ ਜਾ ਨਿਧ ਈਸ ਬਖਾਨ॥**
**ਅਸਤ੍ਰ ਉਚਰਿ ਸਭ ਪਾਂਸ ਕੇ ਲੀਜਹੁ ਨਾਮ ਪਛਾਨ॥੧੨੭॥੩੭੯॥**

ਪਹਿਲਾਂ 'ਬਾਰਦ' ਪਦ ਕਹਿਕੇ ਫੇਰ 'ਜਾ ਨਿਧ' ਤੇ 'ਈਸ' ਕਥਨ ਕਰੋ। ਮਗਰੋਂ 'ਅਸਤ੍ਰ' ਉਚਾਰੋ, ਇਸਨੂੰ ਫਾਹੀ ਦਾ ਨਾਮ ਸਮਝੋ॥੧੨੭॥੩੧੯॥

ਉਦਾਹਰਣ - ਬਾਰਦਜਾ ਨਿਧਿ ਈਸਾਸਤ੍ਰ=ਬਦਲ ਦਾ ਪੁੱਤਰ, ਪਾਣੀ, ਉਸਦਾ ਨਿਧ-ਸਮੁੰਦਰ, ਉਸਦਾ ਸ੍ਵਾਮੀ-ਵਰੁਣ, ਉਸਦਾ ਅਸਤ੍ਰ-ਫਾਹੀ।

**ਪ੍ਰਿਥਮ ਉਚਰਿ ਪਦ ਨੀਰਧਰ ਈਸਰਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਬਿਅੰਤ॥੧੨੮॥੩੮੦॥**

ਪਹਿਲਾਂ ਨੀਰਧਰ ਪਦ ਦਾ ਉਚਾਰਨ ਕਰੋ ਫਿਰ ਈਸਰਾਸਤਰ ਪਦ ਕਹਿ ਦੇਵੇ 'ਨੀਰਧਰ ਈਸਰਾਸਤਰ' ਫਾਹੀ ਦਾ ਨਾਮ ਹੈ ਇਸ ਤਰ੍ਹਾਂ ਦੇ ਬਿਅੰਤ ਨਾਮ ਬਣ ਜਾਂਦੇ ਹਨ॥੧੨੮॥੩੮੦॥

**ਰਿਦ ਪਦ ਆਦਿ ਬਖਾਨਿ ਕੈ ਈਸਰਾਸਤ੍ਰ ਕਹਿ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜਿਹੁ ਚੀਨ॥੧੨੯॥੩੮੧॥**

ਪਦ ਅਰਥ - ਰਿਦ=ਤਾਲਾਬ, ਸਰੋਵਰ।

ਪਹਿਲੇ 'ਰਿਦ' ਫਿਰ 'ਈਸਰਾਸਤਰ' ਪਦ ਕਥਨ ਕਰੋ। ਇਹ 'ਰਿਦ ਈਸਾਸਤਰ' ਫਾਹੀ ਦਾ ਨਾਮ ਹੈ, ਚਤੁਰੋ ! ਜਾਨ ਲਵੋ॥੧੨੯॥੩੮੧॥

**ਹਰਧਰ ਆਦਿ ਬਖਾਨ ਕੈ ਈਸਰਾਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ॥੧੩੦॥੩੮੨॥**

ਪਦ ਅਰਥ - ਹਰ=ਜਲ। ਹਰ ਧਰ=ਜਲ ਨੂੰ ਧਾਰਨ ਵਾਲਾ-ਤਾਲਾਬ।

ਪਹਿਲੇ 'ਹਰਧਰ' ਕਹਿਕੇ, ਮਗਰੋਂ 'ਈਸਰਾਸਤ੍ਰ' ਆਖੋ। ਇਸ ਤਰ੍ਹਾਂ ਨਾਲ ਬਿਅੰਤ ਨਾਮ ਫਾਹੀ ਦੇ ਬਣ ਸਕਦੇ ਹਨ॥੧੩੦॥੩੮੨॥

**ਜਲਜਤ੍ਰਾਣਿ ਸ਼ਬਦੋਚਰਿਕੈ ਈਸਰਾਸਤ੍ਰ ਕਹਿ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚੀਨ ਪ੍ਰਬੀਨ॥੧੩੧॥੩੮੩॥**

ਪਹਿਲਾਂ 'ਜਲਜ ਤ੍ਰਾਣਿ' ਪਦ ਉਚਾਰਕੇ, ਮਗਰੋਂ 'ਈਸਰਾਸਤ੍ਰ' ਕਹਿ ਦਿੱਤਾ ਜਾਵੇ। 'ਜਲਜ ਤ੍ਰਾਣਿ ਈਸਰਾਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ, ਚਤੁਰੋ ! ਜਾਣ ਲਵੋ॥੧੩੧॥੩੮੩॥

ਉਦਾਹਰਣ - ਜਲਜ=ਜਲ ਤੋਂ ਪੈਦਾ ਹੋਇਆ ਕਮਲ।

ਜਲਜ ਤ੍ਰਾਣਿ=ਕਮਲ ਦੀ ਰਖਿਆ ਕਰਨ ਵਾਲਾ ਤਾਲਾਬ।

ਜਲਜ ਤ੍ਰਣਿ ਈਸਰਾਸਤ੍ਰ=ਤਾਲਾਬ ਦਾ ਸ੍ਵਾਮੀ-ਵਰੁਣ ਤੇ ਉਸਦਾ ਅਸਤਰ-ਫਾਹੀ।

**ਹਰਧ੍ਰਦ ਜਲਧ੍ਰਦ ਬਾਰਧ੍ਰਦ ਨਿਧਿ ਪਤਿ ਅਸਤ੍ਰ ਬਖਾਨ॥**
**ਨਾਮ ਪਾਂਸ ਕ ਹੋਤ ਹੈ ਲੀਜਹੁ ਚਤੁਰ ਪਛਾਨ॥੧੩੨॥੩੮੪॥**

ਪਹਿਲਾਂ 'ਹਰਧ੍ਰਦ' 'ਜਲਧ੍ਰਦ' ਜਾਂ 'ਬਾਰਧ੍ਰਦ' ਕਹਿਕੇ ਮਗਰੋਂ 'ਨਿਧਿ ਪਤਿ' ਤੇ 'ਅਸਤ੍ਰ' ਕਥਨ ਕਰੋ। ਉਹ ਸਭ ਫਾਹੀ ਦੇ ਨਾਮ ਹੋ ਜਾਂਦੇ ਹਨ॥੧੩੨॥੩੮੪॥

ਉਦਾਹਰਣ - ਹਰਧ੍ਰਦ=ਜਲ ਨੂੰ ਧਾਰਨ ਵਾਲਾ, ਬੱਦਲ।

ਜਲਧ੍ਰਦ=ਬੱਦਲ ਜੋ ਦੇਂਦਾ ਹੈ, ਪਾਣੀ।

ਬਾਰਧ੍ਰਦ ਨਿਧਿ=ਪਾਣੀ ਦਾ ਨਿਧਿ, ਸਮੁੰਦਰ।

ਹਰਧ੍ਰਦ ਨਿਧਿ ਪਤਿ=ਸਮੁੰਦਰ ਦਾ ਸ੍ਵਾਮੀ, ਵਰੁਣ ਦੇਵਤਾ।

ਜਲਧ੍ਰਦ ਨਿਧਿ ਪਤਿ ਅਸਤ੍ਰ=ਵਰੁਣ ਦਾ ਅਸਤ੍ਰ, ਫਾਹੀ।

ਭਾਵਾਰਥ - ਹਰ, ਜਲ ਤੇ ਬਾਰ ਇਹ ਤਿੰਨੇ ਪਾਣੀ ਦੇ ਨਾਮ ਹਨ, ਇਸ ਦੋਹਰੇ ਦੇ ਅਨੁਸਾਰ ਤਿੰਨ ਹੀ ਵਖੋ ਵੱਖ ਫਾਹੀ ਦੇ ਨਾਂ ਹੋ ਸਕਦੇ ਹਨ।

**ਨੀਰਦਿ ਆਦਿ ਉਚਾਰਿ ਕੈ ਈਸਰਾਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲੈ ਬਿਅੰਤ॥੧੩੩॥੩੮੫॥**

ਪਦ ਅਰਥ - ਨੀਰਦਿ=ਜਲ ਦਾ ਸਮੁੰਦਰ।

ਪਹਿਲੇ 'ਨੀਰਦਿ' ਪਦ ਉਚਾਰਕੇ, ਮਗਰੋਂ 'ਈਸਰਾਸਤ੍ਰ' ਕਹਿ ਦਿਓ। 'ਨੀਰਦਿ ਈਸਰਾਸਤ੍ਰ' ਫਾਹੀ ਦਾ ਨਾਮ ਹੋ ਜਾਂਦਾ ਹੈ, ਅਤੇ ਇਸ ਤਰ੍ਹਾਂ ਹੋਰ ਅਨੇਕ ਨਿਕਲ ਸਕਦੇ ਹਨ॥੧੩੩॥੩੮੫॥

**ਅੰਬਦਜਾਧਰ ਨਧਿ ਉਚਰਿ ਈਸਰਾਸਤ੍ਰ ਕਹਿ ਅੰਤ॥**
**ਨਾਮ ਪਾਂਸ ਕੇ ਸਕਲ ਹੀ ਚੀਨਹੁ ਚਤੁਰ ਬਿਅੰਤ॥੧੩੪॥੩੮੬॥**

ਪਹਿਲੇ 'ਅੰਬਦਜਾ ਧਰ ਨਿਧਿ' ਕਹਿਕੇ ਮਗਰੋਂ 'ਈਸਰਾਸਤ੍ਰ' ਕਹਿ ਦਿਓ। "ਅੰਬਦਜਾ ਧਰ ਨਿਧਿ ਈਸਰਾਸਤ੍ਰ" ਫਾਹੀ ਦਾ ਨਾਮ ਹੋ ਜਾਏਗਾ, ਸਾਰੇ ਚਤੁਰੋ ! ਜਾਣ ਲਵੋ॥੧੩੪॥੩੮੬॥

ਉਦਾਹਰਣ - ਅੰਬਦਜਾ=ਪਾਣੀ ਦੇਣ ਵਾਲਾ ਬੱਦਲ ਉਸਤੋਂ ਪੈਦਾ ਹੋਇਆ, ਪਾਣੀ।

ਅੰਬਦਜਾ ਧਰ ਨਿਧਿ=ਪਾਣੀ ਨੂੰ ਧਾਰਨ ਵਾਲੇ-ਸਰੋਵਰ ਦਾ ਨਿਧਿ, ਸਮੁੰਦਰ।

ਅੰਬਦਜਾ ਧਰ ਨਿਧਿ ਈਸਰਾਸਤ੍ਰ=ਸਮੁੰਦਰ ਦੇ ਸ੍ਵਾਮੀ ਵਰੁਣ ਦਾ ਅਸਤਰ-ਫਾਹੀ।

**ਧਾਰਾਧਰਜ ਉਚਾਰਿਕੈ ਨਿਧਪਤਿ ਏਸ ਬਖਾਨ॥**
**ਸ਼ਸਤ੍ਰ ਉਚਰਿ ਸਭ ਪਾਂਸ ਕੇ ਲੀਜਹੁ ਨਾਮ ਪਛਾਨ॥੧੩੫॥੩੮੭॥**

ਪਹਿਲਾਂ 'ਧਾਰਾਧਰਜ' ਪਦ ਉਚਾਰਕੇ, ਫੇਰ 'ਨਿਧਿ ਪਤਿ' ਤੇ 'ਏਸ' ਕਥਨ ਕਰੋ, ਅੰਤ ਵਿਚ 'ਸ਼ਸਤਰ' ਉਚਾਰੋ। ਇਹ 'ਧਾਰਾਧਰਜ ਨਿਧਿਪਤਿ ਸ਼ਸਤਰ ਫਾਹੀ ਦਾ ਨਾਮ ਪਛਾਣ ਲਵੋ॥੧੩੫॥੩੮੭॥

ਉਦਾਹਰਣ - ਧਾਰਾਧਰ=ਧਾਰਾ, ਬਰਖਾ ਨੂੰ ਧਾਰਨ ਵਾਲਾ ਬੱਦਲ।

ਧਾਰਾ ਧਰਜ=ਬੱਦਲ ਤੋਂ ਪੈਦਾ ਹੋਇਆ, ਜਲ।

ਧਾਰਾ ਧਰਜ ਨਿਧਿ=ਜਲ ਦੀ ਨਿਧੀ, ਸਮੁੰਦਰ।

ਧਾਰਾ ਧਰਜ ਨਿਧਿ ਪਤਿ=ਸਮੁੰਦਰ ਦਾ ਸ੍ਵਾਮੀ, ਵਰੁਣ।

ਧਾਰਾ ਧਰਜ ਨਿਧਿ ਪਤਿ ਅਸਤ੍ਰ=ਵਰਣ ਦਾ ਅਸਤ੍ਰ, ਫਾਹੀ।

**ਧਾਰਾਧਰ ਧ੍ਰਦ ਈਸ ਕਹਿ ਅਸਤ੍ਰ ਬਹੁਰ ਪਦ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥੧੩੬॥੩੮੮॥**

ਪਹਿਲੇ 'ਧਾਰਾਧਰ ਧ੍ਰਦ ਈਸ' ਕਹਿਕੇ, ਮਗਰੋਂ 'ਅਸਤ੍ਰ' ਪਦ ਕਹਿ ਦਿੱਤਾ ਜਾਏ ਤਾਂ ਉਹ ਵੀ ਫਾਹੀ ਦਾ ਨਾਮ ਹੋ ਜਾਂਦਾ ਹੈ, ਚਤੁਰੋ ! ਜਾਣ ਲਵੋ॥੧੩੬॥੩੮੮॥

ਉਦਾਹਰਣ - ਧਾਰਾ ਧਰ ਧ੍ਰਦ ਈਸ ਅਸਤ੍ਰ=ਬੱਦਲ ਦਾ ਦਿੱਤਾ ਹੋਇਆ ਪਾਣੀ, ਉਸਨੂੰ ਧਾਰਨ ਵਾਲਾ, ਸਮੁੰਦਰ, ਉਸਦੇ ਸ੍ਵਾਮੀ ਵਰੁਣ ਦਾ ਅਸਤ੍ਰ-ਫਾਹੀ।

**ਪੈ ਪਦ ਪ੍ਰਿਥਮ ਉਚਾਰਿਕੈ ਨਿਧਿ ਕਹਿ ਈਸ ਬਖਾਨ॥**
**ਅਸਤ੍ਰ ਉਚਰਿ ਕਰਿ ਪਾਂਸ ਕੇ ਲੀਜਹੁ ਨਾਮ ਪਛਾਨ॥੧੩੭॥ ੩੮੯॥**

ਪਦ ਅਰਥ - ਪੈ=ਦੁੱਧ। ਪੈ ਨਿਧ=ਦੁੱਧ ਦਾ ਸਮੁੰਦਰ।

ਪੈ ਪਦ ਦਾ ਪਹਿਲਾਂ ਉਚਾਰਨ ਕਰਕੇ ਬਾਅਦ ਵਿਚ ਨਿਧ ਅਤੇ ਈਸ ਕਹਿ ਦੇਵੋ, ਫਿਰ ਅਸਤਰ ਪਦ ਕਹੋ, ਇਹ ਸਾਰੇ ਨਾਂ 'ਫਾਹੀ' ਦੇ ਪਹਿਚਾਣ ਲਵੋ॥੧੩੭॥੩੮੯॥

**ਸਕਲ ਦੁਘਦ ਕੇ ਨਾਮ ਲੈ ਨਿਧ ਕਹਿ ਈਸ ਬਖਾਨ॥**
**ਅਸਤ੍ਰ ਉਚਰਿ ਕਹਿ ਪਾਂਸ ਕੇ ਚੀਨਹੁ ਨਾਮ ਸੁਜਾਨ॥੧੩੮॥੩੯੦॥**

ਦੁੱਧ ਦੇ ਸਾਰੇ ਨਾਮਾਂ ਵਿਚੋਂ ਕੋਈ ਇਕ ਨਾਮ ਲੈ ਕੇ ਅੰਤ ਵਿਚ 'ਨਿਧ' 'ਈਸ' ਤੇ 'ਅਸਤਰ'

ਪਦ ਆਖੋ, ਓਹੋ ਹੀ ਫਾਹੀ ਦਾ ਨਾਮ ਹੋ ਜਾਏਗਾ॥ ੧੩੮॥ ੩੯੦॥

**ਨਾਮ ਸੁ ਬੀਰਨ ਕੇ ਸਭੈ ਮੁਖ ਤੇ ਪ੍ਰਿਥਮ ਉਚਾਰਿ॥**
**ਗ੍ਰਿਸਤਨਿ ਕਹਿ ਸਭ ਪਾਂਸ ਕੇ ਲੀਜਹੁ ਨਾਮ ਸੁਧਾਰਿ॥ ੧੩੯॥ ੩੯੧॥**

ਪਹਿਲੇ ਸੂਰਮਿਆਂ ਦੇ ਨਾਮ ਕਥਨ ਕਰੋ। ਮਗਰੋਂ 'ਗ੍ਰਸਤਨਿ' ਕਹਿ ਦਿਓ। ਉਹ ਸਾਰੇ 'ਬੀਰ ਗ੍ਰਸਤਨੀ' ਆਦਿਕ ਫਾਹੀ ਦੇ ਨਾਮ ਹੋ ਜਾਣਗੇ॥ ੧੩੯॥ ੩੯੧॥

**ਸਕਲ ਬਾਰਿ ਕੇ ਨਾਮ ਲੈ ਨਿਧਪਤਿ ਈਸ ਬਖਾਨ॥**
**ਅਸਤ੍ਰ ਉਚਰਿ ਕਰਿ ਪਾਂਸ ਕੇ ਲੀਜਹੁ ਨਾਮ ਸੁਜਾਨ॥ ੧੪੦ ॥੩੯੨॥**

ਪਹਿਲਾਂ ਪਾਣੀ ਦੇ ਸਾਰੇ ਨਾਮ ਲੈ ਕੇ, ਉਨ੍ਹਾਂ ਦੇ ਅੰਤ 'ਨਿਧਿ ਪਤਿ ਈਸ' ਤੇ 'ਅਸਤਰ' ਪਦ ਉਚਾਰਨ ਕਰ ਦੇਵੋ, ਉਹ ਸਾਰੇ ਫਾਹੀ ਦੇ ਨਾਮ ਹੋ ਜਾਂਦੇ ਹਨ॥ ੧੪੦॥ ੩੯੨॥

**ਸਕਲ ਨਾਮ ਲੈ ਧੂਰਿਕੇ ਧਰਨਿਧ ਈਸ ਬਖਾਨ॥**
**ਅਸਤ੍ਰ ਉਚਰਿ ਕਰਿ ਪਾਂਸ ਕੇ ਚੀਨਹੁ ਨਾਮ ਸੁਜਾਨ॥ ੧੪੧॥ ੩੯੩॥**

ਪਹਿਲਾਂ 'ਧੂੜ' ਦੇ ਸਾਰੇ ਨਾਮ ਲੈ ਕੇ, ਮਗਰੋਂ 'ਧਰ ਨਿਧ' ਤੇ 'ਈਸ' ਕਥਨ ਕਰੋ। ਮਗਰੋਂ 'ਅਸਤ੍ਰ' ਉਚਾਰਨ ਕਰੋ, ਇਹ ਸਭ ਫਾਹੀ ਦੇ ਨਾਮ ਪਛਾਣ ਲਵੋ॥ ੧੪੧॥ ੩੯੩॥

ਉਦਾਹਰਣ - ਧੂਰਿ ਧਰ ਨਿਧਿ=ਧੂੜ ਧਾਰਨ ਵਾਲੀ, ਧਰਤੀ, ਉਸਦਾ ਨਿਧ ਸਮੁੰਦਰ,ਈਸ ਅਸਤਰ ਉਸਦੇ ਸੁਆਮੀ ਵਰੁਣ ਦਾ ਅਸਤਰ-ਫਾਹੀ।

**ਬਾਰਦ ਅਰਿ ਪਦ ਪ੍ਰਿਥਮ ਕਹਿ ਈਸਰਾਸਤ੍ਰ ਕਹਿ ਅੰਤ॥**
**ਨਿਧ ਕਹਿ ਨਾਮ ਸ੍ਰੀ ਪਾਂਸ ਕੇ ਚੀਨਹੁ ਚਤੁਰ ਅਨੰਤ॥ ੧੪੨ ॥੩੯੪॥**

ਪਹਿਲੇ 'ਬਾਰਿਦ ਅਰਿ' ਕਹਿਕੇ, ਮਗਰੋਂ 'ਨਿਧਿ' ਤੇ 'ਈਸਰਾਸਤ੍ਰ' ਕਹਿ ਦਿਓ, ਇਸ ਤਰ੍ਹਾਂ ਨਾਲ ਬਹੁਤੇ ਨਾਮ ਫਾਹੀ ਦੇ ਹੋ ਜਾਂਦੇ ਹਨ॥ ੧੪੨॥ ੩੯੪॥

**ਤ੍ਰਾਤਿਾਂਤਕ ਪਦ ਪ੍ਰਿਥਮ ਕਹਿ ਨਿਧਿ ਏਸਾਸਤ੍ਰ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ॥ ੧੪੩॥ ੩੯੫॥**

ਪਹਿਲੇ 'ਤ੍ਰਾਤਿ ਅੰਤਕ' ਪਦ ਕਹਿਕੇ, ਮਗਰੋਂ 'ਏਸਰਾਸਤ੍ਰ' ਕਥਨ ਕਰ। ਇਹ ਵੀ ਨਾਮ ਫਾਹੀ ਦਾ ਹੋ ਜਾਂਦਾ ਹੈ। ੧੪੩॥ ੩੯੫॥

ਉਦਾਹਰਣ - ਤ੍ਰਾਤਿ=ਧਰਤੀ।

ਤ੍ਰਾਤਿਾਂਤਕ=ਧਰਤੀ ਦਾ ਅੰਤ ਕਰਨ ਵਾਲਾ ਜਲ।

******************************************************
ਤ੍ਰਾਤਿਾਂਤਕ ਨਿਧਿ=ਜਲ ਦਾ ਨਿਧਿ. ਸਮੁੰਦਰ।

ਤ੍ਰਾਤਿ ਅੰਤਕ ਨਿਧਿ ਏਸਾਸਤ੍ਰ=ਸਮੁੰਦਰ ਦੇ ਸ੍ਵਾਮੀ. ਵਰੁਣ ਦਾ ਅਸਤ੍ਰ ਫਾਹੀ।

**ਝਖੀਤ੍ਰਾਣ ਪਦ ਪ੍ਰਿਥਮ ਕਹਿ ਈਸਰਾਸ਼ਤ੍ਰ ਕਹਿ ਅੰਤ॥**
**ਨਾਮ ਸਕਲ ਸ੍ਰੀ ਪਾਂਸ ਕੇ ਨਿਕਸਤ ਚਲਤ ਬਿਅੰਤ॥ ੧੪੪ ॥੩੯੬॥**

ਪਹਿਲੇ 'ਝਖੀ ਤ੍ਰਾਣਿ' ਪਦ ਕਹਿ ਕੇ, ਮਗਰੋਂ 'ਈਸਰਾਸਤ੍ਰ' ਕਹਿ ਦਿਓ। "ਝਖੀ ਤ੍ਰਾਣਿ ਈਸਰਾਸਤ੍ਰ" ਫਾਹੀ ਦਾ ਨਾਮ ਹੈ॥ ੧੪੪ ॥ ੩੯੬ ॥

ਉਦਾਹਰਣ - ਝਖੀ ਤ੍ਰਾਣਿ ਈਸਰਾਸਤ੍ਰ=ਮੱਛੀ ਦੀ ਰਖਿਆ ਕਰਨ ਵਾਲੇ ਜਲ ਦਾ ਸ੍ਵਾਮੀ. ਵਰੁਣ. ਉਸਦਾ ਅਸਤ੍ਰ. ਫਾਹੀ।

**ਮਤਸਤ੍ਰਾਣ ਪ੍ਰਿਥਮੈ ਉਚਰਿ ਈਸਰਾਸਤ੍ਰ ਕੇ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੧੪੫ ॥੩੯੭॥**

ਪਹਿਲਾਂ ਮੱਛੀ ਦੀ ਰਖਿਆ ਕਰਨ ਵਾਲਾ ਉਚਾਰਨ ਕਰੋ, ਫਿਰ ਈਸਰਾਸਤ੍ਰ ਕਹਿ ਦੇਵੋ, ਇਸ ਤਰ੍ਹਾਂ ਮਤਸ ਤ੍ਰਾਣਿ ਈਸਰਾਸਤਰ ਫਾਹੀ ਦੇ ਨਾਂ ਹੁੰਦੇ ਹਨ, ਚੱਤਰ ਪੁਰਸ਼ ਸਮਝ ਲੈਣ॥ ੧੪੫ ॥ ੩੯੭ ॥

**ਮੈਨ ਕੇਤ ਕਹਿ ਤ੍ਰਾਣ ਕਹਿ ਈਸਰਾਸਤ੍ਰ ਕਹਿ ਦੀਨ॥**
**ਨਾਮ ਪਾਂਸਿ ਕੇ ਹੋਤ ਹੈ ਚਤੁਰ ਲੀਜਿਅਹੁ ਚੀਨ॥ ੧੪੬ ॥੩੯੮॥**

ਪਦ ਅਰਥ - ਮੈਨ ਕੇਤ=ਮੱਛੀ। ਮੈਨ ਕੇਤ ਤ੍ਰਾਣ=ਮੱਛੀ ਦੀ ਰਖਿਆ ਕਰਨ ਵਾਲਾ.ਜਲ

ਪਹਿਲਾਂ ਮੈਨ ਕੇਤ ਤ੍ਰਾਣ ਕਹਿਕੇ ਫਿਰ ਈਸਰਾਸ਼ਤਰ ਕਹਿ ਦੇਵੋ, ਮੈਨ ਕੇਤ ਤ੍ਰਾਣ ਈਸਰਾਸ਼ਤਰ ਫਾਹੀ ਦੇ ਨਾਂ ਬਣ ਜਾਂਦੇ ਹਨ, ਚੱਤਰ ਪੁਰਸ਼ ਸਮਝ ਲੈਣ॥ ੧੪੬ ॥ ੩੯੮ ॥

**ਸਕਲ ਨਾਮ ਲੈ ਨੀਰ ਕੇ ਜਾ ਕਹਿ ਤ੍ਰਾਣ ਬਖਾਨ॥**
**ਈਸਰਾਸਤ੍ਰ ਕਹਿ ਪਾਂਸ ਕੇ ਚੀਨ ਨਾਮ ਅਪ੍ਰਮਾਨ॥ ੧੪੭ ॥ ੩੯੯ ॥**

ਪਹਿਲੇ ਜਲ ਦੇ ਸਾਰੇ ਨਾਮ ਲੈ ਕੇ. ਉਨ੍ਹਾਂ ਦੇ ਅੰਤ 'ਜਾ' ਕਹਿਕੇ 'ਤ੍ਰਾਣ' ਕਥਨ ਕਰੋ। ਫੇਰ 'ਈਸਰਾ' ਤੇ 'ਅਸਤ੍ਰ' ਉਚਾਰੋ, ਉਹ ਸਾਰੇ ਹੀ ਫਾਹੀ ਦੇ ਨਾਮ ਪਛਾਣ ਲਵੋ॥ ੧੪੭ ॥ ੩੯੯ ॥

**ਬਾਰਿਜ ਤ੍ਰਾਣ ਬਖਾਨਿ ਕੈ ਈਸਰਾਸਤ੍ਰ ਕੇ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੧੪੮ ॥ ੪੦੦ ॥**

ਪਹਿਲੇ 'ਬਾਰਿਜ ਤ੍ਰਾਣਿ' ਕਥਨ ਕਰਕੇ. ਮਗਰੋਂ 'ਈਸਰਾਸ਼ਤਰ' ਕਹਿ ਦਿਓ। ਇਹ ਫਾਹੀ ਦਾ ਨਾਮ ਹੁੰਦਾ ਹੈ. ਚਤੁਰੋ ' ਸਮਝ ਲਵੋ॥ ੧੪੮ ॥ ੪੦੦ ॥

*****************************************************************

ਉਦਾਹਰਣ - ਬਾਰਿਜ=ਪਾਣੀ ਤੋਂ ਪੈਦਾ ਹੋਇਆ, ਮੱਛ, ਜਾਂ ਕਮਲ।

ਬਾਰਿਜ ਤਾਣਿ=ਮੱਛ ਨੂੰ ਪਨਾਹ ਦੇਣ ਵਾਲਾ, ਸਮੁੰਦਰ ਜਾ ਸਰੋਵਰ।

ਬਾਰਿਜ ਤਾਣਿ=ਈਸਰਾਸ਼ਤਰ=ਸਮੁੰਦਰ ਜਾਂ ਸਰੋਵਰ ਦੇ ਸੁਆਮੀ ਵਰੁਣ ਦਾ ਅਸਤ੍ਰ, ਫਾਹੀ।

**ਜਲਜਤ੍ਰਾਣ ਪਦ ਪ੍ਰਿਥਮ ਕਹਿ ਈਸਰਾਸਤ੍ਰ ਪੁਨਿ ਭਾਖੁ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਚੀਨ ਚਿਤ ਰਾਖ॥੧੪੯॥੪੦੧॥**

ਪਦ ਅਰਥ - ਜਲਜ=ਜਲ ਜੀਵ ! ਜਲਜ ਤ੍ਰਾਣ=ਜਲ ਜੀਵਾਂ ਦੀ ਰਖਿਆ ਕਰਨ ਵਾਲਾ, ਸਮੁੰਦਰ।

ਪਹਿਲਾਂ ਜਲਜ ਤ੍ਰਾਣ ਕਹਿਕੇ ਫਿਰ ਬਾਅਦ ਵਿਚ ਈਸਰਾਸ਼ਤਰ ਕਹਿ ਦੇਵੋ, ਜਲਜ ਤ੍ਰਾਣ ਈਸਰਾਸ਼ਤਰ ਫਾਹੀ ਦੇ ਨਾਂ ਹੁੰਦੇ ਹਨ ਚੱਤਰ ਪੁਰਸ਼ੋ ਚਿੱਤ ਵਿਚ ਬਿਠਾ ਲਵੋ॥੧੪੯॥੪੦੧॥

**ਨੀਰਜ ਤ੍ਰਾਣ ਬਖਾਨ ਕੈ ਈਸਰਾਸਤ੍ਰ ਕਹਿ ਅੰਤ॥**
**ਸਕਲ ਨਾਮ ਸ੍ਰੀ ਪਾਂਸ ਕੇ ਨਿਕਸਤ ਚਲਤ ਅਨੰਤ॥੧੫੦॥੪੦੨॥**

ਪਦ ਅਰਥ - ਨੀਰਜ=ਜਲ ਜੀਵ। ਨੀਰਜ ਤ੍ਰਾਣ=ਜਲ ਜੀਵਾਂ ਦੀ ਰਖਿਆ ਕਰਨ ਵਾਲਾ ਸਰੋਵਰ।

ਪਹਿਲਾਂ ਨੀਰਜ ਤ੍ਰਾਣ ਕਹਿਕੇ ਫਿਰ ਈਸਰਾਸ਼ਤਰ ਕਹਿ ਦੇਵੋ, ਇਸ ਤਰ੍ਹਾਂ ਬੇਅੰਤ ਨਾਂ ਫਾਹੀ ਦੇ ਨਿਕਲਦੇ ਆਉਂਦੇ ਹਨ॥੧੫੦॥੪੦੨॥

**ਕਮਲ ਤ੍ਰਾਣ ਪਦ ਪ੍ਰਿਥਮ ਕਹਿ ਈਸਰਾਸਤ੍ਰ ਕੇ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥੧੫੧॥੪੦੩॥**

ਪਦ ਅਰਥ - ਕਮਲ ਤ੍ਰਾਣ=ਕਮਲ ਦੀ ਰਖਿਆ ਕਰਨ ਵਾਲਾ, ਸਰੋਵਰ।

ਪਹਿਲਾਂ ਕਮਲ ਤ੍ਰਾਣ ਪਦ ਕਹਿਕੇ ਫਿਰ ਈਸਰਾਸ਼ਤਰ ਪਦ ਆਖੋ, ਸਾਰੇ ਨਾਂ 'ਫਾਹੀ' ਦੇ ਹੋ ਜਾਂਦੇ ਹਨ, ਚਤਰ ਸਮਝ ਲੈਣ॥੧੫੧॥੪੦੩॥

**ਰਿਪੁ ਪਦ ਪ੍ਰਿਥਮ ਉਚਾਰ ਕੈ ਅੰਤਕ ਬਹੁਰ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੫੨॥੪੦੪॥**

ਪਹਿਲੇ 'ਰਿਪੁ' ਅਰਥਾਤ ਵੈਰੀ ਪਦ ਕਥਨ ਕਰਕੇ, 'ਅੰਤਕ' ਕਥਨ ਕਰੋ। 'ਰਿਪੁ ਅੰਤਕ' ਫਾਹੀ ਦਾ ਨਾਮ ਹੋ ਜਾਂਦਾ ਹੈ॥੧੫੨॥੪੦੪॥

**ਸ਼ੱਤ੍ਰੂ ਆਦਿ ਸ਼ਬਦੁਚਰਿਕੈ ਅੰਤਕ ਪੁਨ ਪਦ ਦੇਹੁ॥**

**ਨਾਮ ਸਕਲ ਸ੍ਰੀ ਪਾਂਸ ਕੇ ਚੀਨ ਚਤੁਰ ਚਿਤ ਲੇਹੁ ॥ ੧੫੩ ॥ ੪੦੫ ॥**

ਪਹਿਲਾਂ ਦੁਸ਼ਮਣ ਸ਼ਬਦ ਦਾ ਉਚਾਰਨ ਕਰਕੇ, ਫਿਰ ਅੰਤਕ ਕਹਿ ਦੇਵੋ, ਦੁਸ਼ਮਣ ਅੰਤਕ ਭਾਵ ਮਾਰਨ ਵਾਲਾ ਸਾਰੇ 'ਫਾਹੀ' ਦੇ ਨਾਂ ਹੋ ਜਾਂਦੇ ਹਨ। ਚੱਤਰ ਸੱਜਣ ਚਿੱਤ ਵਿਚ ਸਮਝ ਲੈਣ॥ ੧੫੩ ॥ ੪੦੫ ॥

**ਆਦਿ ਖਲੰ ਪਦੁ ਉਚਰਿ ਕੈ ਅੰਤਜਾਂਤਕ ਕੇ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੧੫੪ ॥ ੪੦੬ ॥**

ਪਹਿਲੇ 'ਖਲੰ' (ਨੀਚ) ਸ਼ਬਦ ਉਚਾਰੋ, ਮਗਰੋਂ 'ਅੰਤਕ' ਕਹਿ ਦਿਓ। 'ਖਲੰ ਅੰਤਕ' ਫਾਹੀ ਦਾ ਨਾਮ ਹੋ ਜਾਂਦਾ ਹੈ॥ ੧੫੪ ॥ ੪੦੬ ॥

**ਦੁਸ਼ਟ ਆਦਿ ਸ਼ਬਦੁਚਰਿ ਕੈ ਅੰਤਜਾਂਤਕ ਕਹਿ ਭਾਖੁ॥**
**ਨਾਮ ਸਕਲ ਸ੍ਰੀ ਪਾਂਸ ਕੇ ਚੀਨ੍ਹ ਚਤੁਰ ਚਿਤ ਰਾਖ॥ ੧੫੫ ॥ ੪੦੭ ॥**

ਪਹਿਲੇ 'ਦੁਸ਼ਟ' ਪਦ ਉਚਾਰਕੇ ਮਗਰੋਂ 'ਅੰਤਕ' ਪਦ ਨੂੰ ਉਚਾਰੋ। ਇਹ ਵੀ ਨਾਮ ਫਾਹੀ ਦਾ ਹੈ, ਚਤੁਰੋ ! ਚੇਤੇ ਰਖੋ॥ ੧੫੫ ॥ ੪੦੭ ॥

**ਤਨ ਰਿਪੁ ਪ੍ਰਿਥਮ ਬਖਾਨਿਕੈ ਅੰਤਜਾਂਤਕ ਕੇ ਬੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੧੫੬ ॥ ੪੦੮ ॥**

ਪਹਿਲੇ 'ਤਨ ਰਿਪੁ' (ਸਰੀਰ ਦਾ ਵੈਰੀ) ਕਹਿ ਕੇ, ਮਗਰੋਂ 'ਅੰਤਕ' ਕਹਿ ਦਿਓ। 'ਤਨ ਰਿਪੁ ਅੰਤਕ' ਫਾਹੀ ਦਾ ਨਾਮ ਹੈ, ਚਤੁਰੋ ! ਜਾਣ ਲਵੋ॥ ੧੫੬ ॥ ੪੦੮ ॥

**ਅਸੁ ਅਰਿ ਆਦਿ ਬਖਾਨਿ ਕੈ ਅੰਤਜਾਂਤਕ ਕਹੁ ਭਾਖੁ॥**
**ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਚਤੁਰ ਚਿਤ ਰਾਖੁ॥ ੧੫੭ ॥ ੪੦੯ ॥**

ਪਦ ਅਰਥ - ਅਸੁ ਅਰਿ=ਜੀਵ ਦਾ ਵੈਰੀ। ਅੰਤਕ=ਅੰਤ ਕਰਨ ਵਾਲਾ, ਖਤਮ ਕਰਨ ਵਾਲਾ।

ਪਹਿਲੇ 'ਅਸੁ ਅਰਿ' ਪਦ ਕਥਨ ਕਰਕੇ, ਮਗਰੋਂ 'ਅੰਤਕ' ਪਦ ਨੂੰ ਕਹਿ ਦਿਓ। 'ਅਸੁ ਅਰਿ ਅੰਤਕ' ਫਾਹੀ ਦਾ ਨਾਮ ਹੋ ਜਾਂਦਾ ਹੈ॥ ੧੫੭ ॥ ੪੦੯ ॥

**ਦਲਹਾ ਪ੍ਰਿਥਮ ਬਖਾਨ ਕੈ ਅੰਤਜਾਂਤਕ ਕੋ ਦੇਹੁ॥**
**ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਚਤੁਰ ਚਿਤ ਲੇਹੁ॥ ੧੪੮ ॥ ੪੧੦ ॥**

ਪਦ ਅਰਥ - ਦਲ=ਫੌਜ਼। ਹਾ=ਨਾਸ ਕਰਨਾ। ਦਲਹਾ=ਫੌਜ਼ ਨੂੰ ਨਾਸ ਕਰਨ ਵਾਲਾ, ਸੂਰਮਾ।

ਪਹਿਲੇ 'ਦਲਹਾ' ਕਥਨ ਕਰਕੇ, ਮਗਰੋਂ 'ਅੰਤਕ' ਕਹਿ ਦੇਵੋ। 'ਦਲਹਾ ਅੰਤਕ' ਫਾਹੀ ਦਾ ਨਾਮ ਹੋ ਜਾਂਦਾ ਹੈ, ਚਤੁਰੋ ! ਚਿਤ ਵਿਚ ਸਮਝ ਲਵੋ॥ ੧੫੮ ॥ ੪੧੦ ॥

**ਪ੍ਰਿਤਨਾਂਤਕ ਪਦ ਪ੍ਰਿਥਮ ਕਹਿ ਅੰਤਜਾਂਤਕ ਕੇ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥੧੫੯॥੪੧੧॥**

ਪਦ ਅਰਥ - ਪ੍ਰਿਤਨਾਂਤਕ=ਫੌਜ ਦਾ ਅੰਤ ਕਰਨ ਵਾਲਾ ਯੋਧਾ।

ਪਹਿਲੇ 'ਪ੍ਰਿਤਨਾਂਤਕ' ਪਦ ਕਹਿਕੇ, ਮਗਰੋਂ 'ਅੰਤਕ' ਪਦ ਕਹਿ ਦਿਓ। 'ਪ੍ਰਿਤਨਾਂਤਕ ਅੰਤਕ' ਫਾਹੀ ਦਾ ਨਾਮ ਹੋ ਜਾਂਦਾ ਹੈ॥੧੫੯॥੪੧੧॥

ਭਾਵਾਰਥ :- ਸੈਨਾ ਦੀ ਇਕ ਖਾਸ ਗਿਣਤੀ ੨੪੬ ਹਾਥੀ, ੨੪੩ ਰਥ, ੭੩੯ ਘੋੜੇ ਅਤੇ ੧੨੧੫ ਪੈਦਲ ਸਿਪਾਹੀ, ਦਾ ਨਾਮ ਪ੍ਰਿਤਨਾ ਹੈ, ਆਮ ਕਵਿਤਾ ਵਿਚ ਕਈ ਵਾਰ ਕੇਵਲ ਸੈਨਾ ਦਾ ਨਾਮ ਵੀ ਪ੍ਰਤਨਾ ਵਰਤਿਆ ਜਾਂਦਾ ਹੈ, ਕਿਉਂਕਿ ਸੂਰਮਾ ਫੌਜ ਦਾ ਨਾਸ ਕਰਦਾ ਹੈ, ਇਸ ਲਈ 'ਯੋਧੇ' ਦਾ ਨਾਮ 'ਪ੍ਰਿਤਨਾਂਤਕ', ਫੌਜ਼ ਦਾ ਨਾਸ ਕਰਨ ਵਾਲਾ ਕਿਹਾ ਜਾਂਦਾ ਹੈ।

**ਧੁਜਨੀ ਅਰਿ ਪਦ ਪ੍ਰਿਥਮ ਕਹਿ ਅੰਤਜਾਂਤਕ ਕਹਿ ਉਚਾਰਿ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥੧੬੦॥੪੧੨॥**

ਪਹਿਲੇ 'ਧੁਜਨੀ ਅਰਿ' ਕਹਿਕੇ, ਮਗਰੋਂ 'ਅੰਤਕ' ਕਥਨ ਕਰੋ। 'ਧੁਜਨੀ ਅਰਿ ਅੰਤਕ' ਫਾਹੀ ਦਾ ਨਾਮ ਹੈ, ਹੇ ਕਵੀਸ਼ਰੋ! ਕਵਿਤਾ ਵਿਚ ਵਰਤ ਸਕਦੇ ਹੋ॥੧੬੦॥੪੧੨॥

ਭਾਵਾਰਥ :- ਇਕ ਧੁਜਨੀ ਵਿਚ ੧੬੨ ਹਾਥੀ, ੧੬੨ ਰਥ, ੪੮੬ ਘੋੜੇ, ਅਤੇ ੮੧੦ ਪੈਦਲ ਸਿਪਾਹੀ ਹੁੰਦੇ ਹਨ। ਆਮ ਗ੍ਰੰਥਕਾਰਾਂ ਨੇ 'ਫੌਜ਼ ਮਾਤ੍ਰ' ਦਾ ਨਾਮ ਵੀ ਧੁਜਨੀ ਤੇ 'ਧੁਜਨੀ ਅਰਿ' ਜੋਧੇ ਦਾ ਨਾਮ ਕਿਹਾ ਹੈ।

**ਆਦਿ ਬਾਹਨੀ ਸ਼ਬਦ ਕਹਿ ਰਿਪੁ ਅਰਿ ਸ਼ਬਦ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਵਾਨ॥੧੬੧॥੪੧੩॥**

ਪਹਿਲੇ 'ਬਾਹਨੀ' ਪਦ ਕਹਿਕੇ, ਮਗਰੋਂ 'ਰਿਪੁ' ਤੇ 'ਅਰਿ' ਸ਼ਬਦ ਆਖੋ। 'ਬਾਹਨੀ ਰਿਪੁ ਅਰਿ' ਫਾਹੀ ਦਾ ਨਾਮ ਹੋ ਜਾਏਗਾ, ਬੁਧਿਮਾਨੋ ! ਜਾਣ ਲਵੋ॥੧੬੧॥੪੧੩॥

ਭਾਵਾਰਥ :- ਇਕ ਬਾਹਨੀ ਸੈਨਾ ਵਿਚ ੮੧ ਰਥ, ੮੧ ਹਾਥੀ, ੨੪੩ ਘੋੜ ਸਵਾਰ, ਅਤੇ ੪੦੫ ਪੈਦਲ ਸਿਪਾਹੀ, ਹੁੰਦੇ ਹਨ। ਆਮ ਗ੍ਰੰਥ ਕਾਰਾਂ ਨੇ ਸਵਾਰ ਸੈਨਾ ਮਾਤ੍ਰ ਦਾ ਨਾਮ 'ਬਾਹਿਨੀ' ਅਤੇ 'ਬਾਹਿਨੀ ਰਿਪੁ' ਯੋਧੇ ਦਾ ਨਾਮ ਕਿਹਾ ਹੈ।

**ਬਾਹਨਿ ਆਦਿ ਬਖਾਨਿ ਕੈ ਰਿਪੁ ਅਰਿ ਬਹੁਰ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਲੇਹੁ ਬੁਧਿਵਾਨ॥੧੬੨॥੪੧੪॥**

ਬਾਹਨੀ ਕਹਿਕੇ ਫਿਰ ਰਿਪੁ ਅਰਿ ਕਹਿ ਦੇਵੋ, ਇਹ 'ਬਾਹਨੀ ਰਿਪੁ ਅਰਿ' ਫਾਹੀ ਦੇ ਨਾ

ਹੋ ਜਾਂਦੇ ਹਨ, ਬੁੱਧੀਵਾਨ ਸਮਝ ਲੈਣ॥੧੬੨॥੪੧੪॥

**ਸੈਨਾ ਆਦਿ ਉਚਾਰਿ ਕੈ ਰਿਪੁ ਅਰਿ ਬਹੁਰ ਬਖਾਨਿ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੧੬੩ ॥ ੪੧੫ ॥**

ਸੈਨਾ ਪਦ ਉਚਾਰ ਕੇ ਫਿਰ 'ਰਿਪੁ ਅਰਿ' ਦਾ ਕਥਨ ਕਰੋ, 'ਸੈਨਾ ਰਿਪੁ ਅਰਿ' ਫਾਹੀ ਦੇ ਨਾਂ ਹੋ ਜਾਂਦੇ ਹਨ, ਚੱਤਰ ਇਸ ਨੂੰ ਪਛਾਣ ਲੈਣ॥੧੬੩॥੪੧੫॥

**ਹਯਨੀ ਆਦਿ ਬਖਾਨ ਕੈ ਅੰਤਜੰਤਕ ਕੇ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੧੬੪ ॥ ੪੧੬ ॥**

ਪਹਿਲਾਂ ਹਯਨੀ (ਘੋੜ ਸਵਾਰ ਫੌਜ) ਸ਼ਬਦ ਕਹਿਕੇ ਫਿਰ ਅੰਤਕ ਸ਼ਬਦ ਕਹਿ ਦੇਵੋ, 'ਹਯਨੀ ਅੰਤਕ' ਨਾਂ ਫਾਹੀ ਦਾ ਹੈ, ਚੱਤਰ ਸਜਣ ਸਮਝ ਲੈਣ॥੧੬੪॥੪੧੬॥

**ਗੈਨੀ ਆਦਿ ਬਖਾਨਕੈ ਅੰਤਜੰਤਕ ਅਰਿ ਦੇਹੁ॥**
**ਨਾਮ ਪਾਂਸ ਕੇ ਹੋਤ ਹੈਂ ਚੀਨ੍ਹ ਚਤੁਰ ਚਿਤ ਲੇਹੁ॥। ੧੬੫ ॥ ੪੧੭ ॥**

ਪਹਿਲਾਂ ਗੈਨੀ (ਹਾਥੀ ਸਵਾਰ ਫੌਜ) ਸ਼ਬਦ ਕਹਿਕੇ ਫਿਰ ਅੰਤਕ ਅਰਿ ਕਹਿ ਦੇਵੋ, ਇਹ ਸਾਰੇ ਨਾਂ 'ਫਾਹੀ ਦੇ ਹੁੰਦੇ ਹਨ, ਚਤਰੋ ਸਜਣ ਸਮਝ ਕੇ ਵੇਖ ਲੈਣ॥੧੬੫॥੪੧੭॥

**ਪਤਿਨੀ ਆਦਿ ਬਖਾਨ ਕੈ ਅਰਿ ਪਦ ਬਹੁਰ ਉਚਾਰਿ॥**
**ਨਾਮ ਪਾਂਸ ਕੇ ਹੋਤ ਹੈਂ ਜਾਨ ਲੇਹੁ ਨਿਰਧਾਰ॥ ੧੬੬ ॥ ੪੧੮ ॥**

ਪਤਿਨੀ (ਪੈਦਲ ਫੌਜ) ਸ਼ਬਦ ਪਹਿਲਾਂ ਕਹਿਕੇ ਫਿਰ, ਅਰਿ ਸ਼ਬਦ ਦਾ ਉਚਾਰਨ ਕਰੋ.ਇਹ ਸਾਰੇ ਨਾਂ 'ਫਾਹੀ' ਦੇ ਹਨ। ਇਨ੍ਹਾਂ ਨੂੰ ਚੰਗੀ ਤਰ੍ਹਾਂ ਸਮਝ ਲੈਣ॥੧੬੬॥੪੧੮॥

**ਰਥਨੀ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੧੬੭ ॥ ੪੧੯ ॥**

ਪਹਿਲੋਂ 'ਰਥਨੀ' (ਰਥਾਂ ਵਾਲੀ ਸੈਨਾ) ਅੰਤ ਵਿਚ 'ਰਿਪੁ' ਤੇ 'ਅਰਿ' ਕਹਿ ਦਿਓ। ਇਹ ਨਾਮ ਫਾਹੀ ਦਾ ਹੈ। ਕਵੀ ਜਨ ਇਸ ਨੂੰ ਸੁਧਾਰ ਕੇ ਕਹਿਣ॥੧੬੭॥੪੧੯॥

ਉਦਾਹਰਣ - ਰਥਨੀ ਰਿਪੁ ਅਰਿ=ਰਥਾਂ ਵਾਲੀ ਫੌਜ ਨਾਸ ਕਰਨ ਵਾਲੇ ਸੂਰਮਿਆਂ ਨੂੰ ਨਾਸ ਕਰਨ ਵਾਲੀ, ਫਾਹੀ।

**ਨ੍ਰਿਪਣੀ ਆਦਿ ਬਖਾਨਕੈ ਰਿਪੁ ਖਿਪੁ ਬਹੁਰ ਉਚਾਰ॥**

**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥ ੧੬੮ ॥ ੪੨੦ ॥**

ਪਹਿਲੇ 'ਨ੍ਰਿਪਣੀ' ਪਦ ਕਹਿਕੇ, ਮਗਰੋਂ 'ਰਿਪੁ ਖਿਪੁ' ਕਥਨ ਕਰੋ। ਇਹ ਨਾਮ ਫਾਹੀ ਦਾ ਹੋ ਜਾਏਗਾ, ਕਵੀਸ਼ਰੋ ਕਵਿਤਾ ਵਿਚ ਟਿਕਾ ਦੇਵੋ॥ ੧੬੮ ॥ ੪੨੦ ॥

ਉਦਾਹਰਣ - ਨ੍ਰਿਪਣੀ=ਨ੍ਰਿਪੁਅਣੀ, ਰਾਜੇ ਦੀ ਫੌਜ।

ਨ੍ਰਿਪਣੀ ਰਿਪੁ=ਫੌਜ ਨੂੰ ਮਾਰਣ ਵਾਲਾ ਯੋਧਾ।

ਨ੍ਰਿਪਣੀ ਰਿਪੁ ਖਿਪੁ=ਸੂਰਮੇ ਨੂੰ ਮਾਰਨ ਵਾਲੀ, ਫਾਹੀ।

**ਭਟਨੀ ਆਦਿ ਬਖਾਨ ਕੈ ਰਿਪੁ ਅਰਿ ਬਹੁਰ ਬਖਾਨ ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਪ੍ਰਗਜਾਵਾਨ ॥ ੧੬੯ ॥ ੪੨੧ ॥**

ਪਹਿਲੇ 'ਭਟਨੀ' (ਸੂਰਮਿਆਂ ਦੀ ਫੌਜ) ਪਦ ਕਥਨ ਕਰਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਨਾਮ ਵੀ ਫਾਹੀ ਦਾ ਹੋ ਜਾਂਦਾ ਹੈ, ਬੁਧਿਮਾਨੋ ! ਸਮਝ ਲਵੋ॥ ੧੬੯ ॥ ੪੨੧ ॥

**ਆਦਿ ਬੀਰਣੀ ਸ਼ਬਦ ਕਹਿ ਰਿਪੁ ਅਰਿ ਬਹੁਰ ਬਖਾਨ ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ ॥ ੧੭੦ ॥ ੪੨੨ ॥**

ਪਹਿਲੇ 'ਬੀਰਣੀ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਫਾਹੀ ਦਾ ਨਾਮ ਹੋ ਜਾਏਗਾ, ਬੁਧੀਮਾਨੋ ! ਸਮਝ ਲਵੋ॥ ੧੭੦ ॥ ੪੨੨ ॥

**ਸ਼ੱਤ੍ਰਣਿ ਆਦਿ ਬਖਾਨ ਕੈ ਰਿਪੁ ਅਰਿ ਪੁਨਿ ਪਦ ਦੇਹੁ ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥ ੧੭੧ ॥ ੪੨੩ ॥**

ਪਹਿਲੇ 'ਸ਼ੱਤ੍ਰਣੀ' (ਵੈਰੀਆਂ ਦੀ ਫੌਜ) ਪਦ ਕਥਨ ਕਰਕੇ ਫੇਰ 'ਰਿਪੁ ਅਰਿ' ਪਦ ਕਹਿ ਦਿਓ। ਇਹ ਵੀ ਫਾਹੀ ਦਾ ਨਾਮ ਹੋ ਜਾਂਦਾ ਹੈ॥ ੧੭੧ ॥ ੪੨੩ ॥

**ਜੁੱਧਨਿ ਆਦਿ ਬਖਾਨ ਕੈ ਪੁਨਿ ਰਿਪੁ ਅਰਿ ਕੇ ਦੀਨ ॥**
**ਨਾਮ ਪਾਸਿ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨੀ ॥ ੧੭੨ ॥ ੪੨੪ ॥**

ਪਹਿਲੇ 'ਜੁੱਧਨਿ' ਪਦ ਕਹਿਕੇ, ਮਗਰੋਂ 'ਰਿਪੁ' ਤੇ 'ਅਰਿ' ਕਹਿ ਦਿਓ। 'ਜੁੱਧਨਿ ਰਿਪੁ ਅਰਿ' ਫਾਹੀ ਦਾ ਨਾਮ ਹੋ ਜਾਏਗਾ॥ ੧੭੨ ॥ ੪੨੪ ॥

**ਰਿਪੁਣੀ ਆਦਿ ਉਚਾਰ ਕੈ ਰਿਪੁ ਖਿਪ ਅੰਤ ਬਖਾਨ ॥**
**ਨਾਮ ਪਾਂਸ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ ॥ ੧੭੩ ॥ ੪੨੫ ॥**

ਪਹਿਲੇ 'ਰਿਪੁਣੀ' ਪਦ ਕਥਨ ਕਰਕੇ, ਮਗਰੋਂ 'ਰਿਪੁ ਖਿਪ' ਕਥਨ ਕਰੋ। ਇਹ ਵੀ ਫਾਹੀ

ਦਾ ਨਾਮ ਬਣ ਜਾਏਗਾ॥੧੭੩॥੪੨੫॥

ਉਦਾਹਰਣ - ਰਿਪੁਣੀ ਰਿਪੁ=ਦੁਸ਼ਮਨ ਦੀ ਫੌਜ ਦਾ ਵੈਰੀ, ਯੋਧਾ।

ਰਿਪੁਣੀ ਰਿਪੁ ਖਿਪ=ਯੋਧੇ ਨੂੰ ਮਾਰਨ ਵਾਲੀ, ਫਾਹੀ।

**ਅਰਿਣੀ ਆਦਿ ਉਚਾਰਿਕੈ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਵਾਨ॥੧੭੪॥੪੨੬॥**

ਪਦ ਅਰਥ - ਅਰਿਣੀ=ਵੈਰੀ ਦੀ ਫੌਜ

ਪਹਿਲੇ 'ਅਰਣੀ' ਪਦ ਕਥਨ ਕਰਕੇ, ਮਗਰੋਂ 'ਰਿਪੁ' ਤੇ 'ਅਰਿ' ਕਥਨ ਕਰੋ। ਇਹ ਨਾਮ ਫਾਹੀ ਦਾ ਹੋ ਜਾਂਦਾ ਹੈ॥੧੭੪॥॥੪੨੬॥

**ਰਾਜਨਿ ਆਦਿ ਉਚਾਰਿ ਕੈ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਬੁਧਵਾਨ॥੧੭੫॥੪੨੭॥**

ਪਹਿਲੇ 'ਰਾਜਨਿ' (ਰਾਜਿਆਂ ਦੀ ਫੌਜ) ਪਦ ਕਹਿਕੇ ਮਗਰੌਂ 'ਰਿਪੁ' ਤੇ 'ਅਰਿ' ਕਥਨ ਕਰੋ। ਇਹ ਨਾਮ ਫਾਹੀ ਦਾ ਹੋ ਜਾਂਦਾ ਹੈ॥੧੭੫॥੪੨੭॥

ਉਦਾਹਰਣ - ਰਾਜਨਿ ਰਿਪੁ ਅਰਿ=ਰਾਜਿਆਂ ਦੀ ਫੋਜ ਦਾ ਵੈਰੀ, ਸੂਰਮਾ, ਉਸਨੂੰ ਮਾਰਨ ਵਾਲੀ, ਫਾਹੀ।

**ਆਦਿ ਈਸ਼ਰਣੀ ਸ਼ਬਦ ਕਹਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਚੀਨ ਲੇਹੁ ਮਤਵਾਨ॥੧੭੬॥੪੨੮॥**

ਪਹਿਲੇ 'ਈਸ਼ਰਣੀ' ਕਹਿਕੇ, ਮਗਰੋਂ 'ਰਿਪੁ ਅਰਿ' ਕਹਿ ਦਿਓ। ਫਾਹੀ ਦਾ ਨਾਮ ਹੋ ਜਾਏਗਾ। ੧੭੬॥੪੨੮॥

**ਭੂਪਣਿ ਆਦਿ ਬਖਾਨਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ॥੧੭੭॥੪੨੯॥**

ਪਹਿਲੇ 'ਭੂਪਣੀ' ਕਿਹਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਵੀ ਫਾਹੀ ਦਾ ਨਾਮ ਬਣ ਜਾਏਗਾ। ੧੭੭॥੪੨੯॥

**ਨ੍ਰਿਪਜਨ ਏਸੁਣਿ ਆਦਿ ਕਹੁ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੭੮॥੪੩੦॥**

ਪਹਿਲੇ 'ਨ੍ਰਿਪਜਨ ਏਸੁਣਿ' ਆਖੋ, ਫੇਰ 'ਰਿਪੁ ਅਰਿ' ਉਚਾਰੋ। ਇਹ ਫਾਹੀ ਦਾ ਨਾਮ ਹੋ

ਜਾਏਗਾ, ਉਤਮ ਕਵੀਓ ਸੁਧਾਰ ਕਰ ਲਵੋ॥੧੭੮॥੪੩੦॥

ਉਦਾਹਰਣ - ਨ੍ਰਿਪਜਨ=ਪਰਜਾ।

ਨ੍ਰਿਪਜਨ ਏਸਰ=ਰਾਜਾ।

ਨ੍ਰਿਪਜਨ ਏਸ੍ਰਣਿ=ਰਾਜੇ ਦੀ ਫੌਜ।

ਨ੍ਰਿਪਜਨ ਏਸ੍ਰਣਿ ਰਿਪੁ ਅਰਿ=ਫੌਜ ਦਾ ਵੈਰੀ ਸੂਰਮਾ ਉਸਦੀ ਵੈਰਨ-ਫਾਹੀ।

**ਰਾਜਨਿ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ॥੧੭੯॥੪੩੧॥**

ਪਹਿਲੇ 'ਰਾਜਨਿ' ਕਹਿਕੇ, 'ਰਿਪੁ ਅਰਿ' ਉਚਾਰੋ। ਇਹ ਫਾਹੀ ਦਾ ਨਾਮ ਬਣ ਜਾਏਗਾ, ਚਤੁੱਰ ਪੁਰਸ਼ੋ ਫਾਹੀ ਦੇ ਬੇਅੰਤ ਨਾਂ ਚੇਤੇ ਕਰ ਲਵੋ॥੧੭੯॥੪੩੧॥

**ਏਸਨਿ ਆਦਿ ਬਖਾਨ ਕੈ ਅੰਤਕ ਬਹੁਰ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੮੦॥੪੩੨॥**

ਪਹਿਲਾਂ 'ਏਸਨਿ' ਕਹਿਕੇ, ਮਗਰੋਂ 'ਅੰਤਕ' ਉਚਾਰੋ, 'ਏਸਨਿ ਅੰਤਕ'- ਫਾਹੀ ਦਾ ਨਾਮ ਹੋ ਜਾਏਗਾ, ਉੱਤਮ ਕਵੀ ਸਮਝ ਲੈਣ॥੧੮੦॥੪੩੨॥

**ਪ੍ਰਿਥਮ ਨਰੇਸ਼੍ਰਣਿ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੮੧॥੪੩੩॥**

ਪਹਿਲਾਂ 'ਨਰੇਸ਼ਣਿ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਵੀ ਫਾਹੀ ਦਾ ਨਾਮ ਬਣ ਜਾਏਗਾ, ਕਵੀ ਜਨ ਸੁਧਾਰ ਲੈਣ॥੧੮੧॥੪੩੩॥

**ਆਦਿ ਰਾਵਨੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੮੨॥੪੩੪॥**

ਪਹਿਲੇ 'ਰਾਵਨੀ' ਪਦ ਕਹਿਕੇ, ਫਿਰ 'ਰਿਪੁ ਅਰਿ' ਉਚਾਰੋ। ਇਹ ਵੀ ਫਾਹੀ ਦਾ ਨਾਮ ਹੋ ਜਾਏਗਾ, ਕਵੀ ਜਨ ਸੁਧਾਰ ਲੈਣ॥੧੮੨॥੪੩੪॥

ਉਦਾਹਰਣ - ਰਾਵਨੀ=ਰਾਵਅਨੀ, ਰਾਜੇ ਦੀ ਫੌਜ।

ਰਾਵਨੀ ਰਿਪੁ=ਫੌਜ ਦਾ ਵੈਰੀ, ਯੋਧਾ।

ਰਾਵਨੀ ਰਿਪੁ ਅਰਿ=ਯੋਧੇ ਨੂੰ ਮਾਰਨ ਵਾਲੀ, ਫਾਹੀ।

**ਰਾਇਨਿ ਆਦਿ ਉਚਾਰਿਕੈ ਰਿਪੁ ਅਰਿ ਬਹੁਰ ਬਖਾਨ॥**

**ਨਾਮ ਪਾਂਸ ਕੇ ਹੋਤ ਹੈਂ ਸਮਝਹੁ ਸੁਘਰ ਸੁਜਾਨ॥੧੯੩॥੪੩੫॥**

ਪਹਿਲੇ 'ਰਾਇਨਿ' (ਰਾਜਿਆਂ ਦੀ ਫੌਜ) ਪਦ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰੋ। ਇਹ ਫਾਹੀ ਦਾ ਨਾਮ ਹੋ ਜਾਏਗਾ. ਸਿਆਣੇ ਪੁਰਸ਼ ਸਮਝ ਲਵੋ॥੧੯੩॥੪੩੫॥

**ਈਸ੍ਰਣਿ ਆਦਿ ਬਖਾਨ ਕੈ ਰਿਪੁ ਅਰਿ ਉਚਰਹੁ ਅੰਤ॥**
**ਨਾਮ ਪਾਂਸ ਕੈ ਹੋਤ ਹੈਂ ਚੀਨਹੁ ਚਤੁਰ ਅਨੰਤ॥੧੯੪॥੪੩੬॥**

ਪਹਿਲੇ 'ਈਸਰਣੀ' (ਵਡੇ ਵਡੇ ਰਾਜਿਆਂ ਦੀ ਫੌਜ) ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰੋ, ਇਹ ਫਾਹੀ ਦਾ ਨਾਮ ਹੋ ਜਾਏਗਾ॥੧੯੪॥੪੩੬॥

**ਧੁਜਨੀ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ॥**
**ਨਾਂਮ ਪਾਂਸ ਕੇ ਹੋਤ ਹੈਂ ਚੀਨਹੁ ਚੁਤਰ ਅਪਾਰ॥੧੯੫॥੪੩੭॥**

ਪਹਿਲੇ 'ਧੁਜਨੀ' ਭਾਵ ਝੰਡਿਆਂ ਵਾਲੀ ਸੈਨਾ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰੋ, ਫਾਹੀ ਦਾ ਨਾਮ ਬਣ ਜਾਏਗਾ॥੧੯੫॥੪੩੭॥

**ਦੈਤਨਿ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸਿ ਕੇ ਹੋਤ ਹੈਂ ਚੀਨਹੁ ਸੁ ਕਬਿ ਸੁਧਾਰ॥੧੯੬॥੪੩੮॥**

ਪਦ ਅਰਥ - ਦੈਤਨਿ=ਦੈਂਤਯ+ਅਨੀ, ਦੈਂਤਾਂ ਦੀ ਫੌਜ।

ਪਹਿਲੇ 'ਦੈਤਨਿ' ਕਹਿਕੇ, ਫੇਰ 'ਰਿਪੁ ਅਰਿ' ਕਥਨ ਕਰੋ। ਇਹ ਦੈਂਤਾਂ ਦੀ ਫੌਜ ਦੀ ਵੈਰਨ, ਫਾਹੀ ਦਾ ਨਾਮ ਬਣ ਜਾਏਗਾ॥੧੯੬॥੪੩੮॥

**ਰਦਨੀ ਆਦਿ ਬਖਾਨ ਕੈ ਰਿਪੁ ਅਰਿ ਉਚਰਹੁ ਅੰਤ॥**
**ਨਾਮ ਪਾਂਸ ਕੇ ਹੋਤ ਹੈਂ ਚੀਨਹੁ ਚਤੁਰ ਬਿਅੰਤ॥੧੯੭॥੪੩੯॥**

ਪਦ ਅਰਥ - ਰਦਨੀ=ਰਦ+ਅਨੀ ਹਾਥੀਆਂ ਵਾਲੀ ਫੌਜ।

ਪਹਿਲਾਂ 'ਰਦਨੀ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰੋ। ਇਹ ਫਾਹੀ ਦਾ ਨਾਮ ਹੋ ਜਾਏਗਾ, ਚਤਰ ਸਜਣੋ ਅਜਿਹੇ ਹੋਰ ਬੇਅੰਤ ਸਮਝ ਲਵੋ॥੧੯੭॥੪੩੯॥

**ਪ੍ਰਿਥਮ ਪਦੂਚਰੋ ਬਾਰਣੀ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੯੮॥੪੪੦॥**

ਪਦ ਅਰਥ - ਬਾਰਣੀ=ਹਾਥੀਆਂ ਵਾਲੀ, ਫੌਜ।

ਪਹਿਲੇ 'ਬਾਰਣੀ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰੋ। ਇਹ ਫਾਹੀ ਦਾ ਨਾਮ ਹੋ

ਜਾਏਗਾ, ਕਵੀ ਜਨ ਸੁਧਾਰ ਲੈਣ॥ ੧੮੮॥ ੪੪੦॥

**ਦ੍ਵਿਪਨੀ ਪ੍ਰਿਥਮ ਉਚਾਰ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸਿ ਕੇ ਏ ਸਭੈ ਨਿਕਸਤ ਚਲਤ ਹਜਾਰ॥ ੧੮੯ ॥੪੪੧॥**

ਪਹਿਲੇ 'ਦ੍ਵਿਪਨੀ' (ਦੰਦਾਂ ਵਾਲੇ ਹਾਥੀਆਂ ਦੀ ਫੌਜ) ਉਚਾਰਨ ਕਰਕੇ, ਮਗਰੋਂ 'ਰਿਪੁ ਅਰਿ' ਉਚਾਰੋ। 'ਦ੍ਵਿਪਨੀ ਰਿਪੁ ਅਰਿ' ਫਾਹੀ ਦਾ ਨਾਮ ਹੋ ਜਾਏਗਾ ਅਤੇ ਹਜ਼ਾਰਾਂ ਹੋਰ ਨਿਕਲ ਸਕਦੇ ਹਨ॥ ੧੮੯॥ ੪੪੧॥

**ਦ੍ਵਦਨੀ ਪ੍ਰਿਥਮ ਬਖਾਨ ਕੈ ਰਿਪੁ ਅਰਿ ਪੁਨ ਪਦ ਦੇਹੁ॥**
**ਨਾਮ ਪਾਂਸਿ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੧੯੦ ॥ ੪੪੨ ॥**

ਪਦ ਅਰਥ - ਦ੍ਵਦਨੀ=ਹਾਥੀ ਸਵਾਰ ਫੌਜ।

ਪਹਿਲੇ 'ਦੁਰਦਨੀ' ਪਦ ਕਹਿਕੇ, ਫੇਰ 'ਰਿਪੁ ਅਰਿ' ਉਚਾਰੋ। ਇਹ ਨਾਮ ਫਾਹੀ ਦਾ ਹੋ ਜਾਏਗਾ, ਚੱਤਰ ਸੱਜਣ ਚਿੱਤ ਵਿਚ ਸਮਝ ਲੈਣ॥ ੧੯੦॥ ੪੪੨॥

**ਸਾਵਜਨੀ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੧੯੧ ॥ ੪੪੩ ॥**

ਪਦ ਅਰਥ - ਸਾਵਜਨੀ=ਹਾਥੀ ਸਵਾਰ ਸੈਨਾ।

ਪਹਿਲੇ 'ਸਾਵਜਨੀ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਹਿ ਦਿਓ। ਇਹ ਫਾਹੀ ਦਾ ਨਾਮ ਹੋ ਜਾਏਗਾ, ਕਵੀ ਜਨ ਸੁਧਾਰ ਲੈਣ॥ ੧੯੧॥ ੪੪੩॥

**ਮਾਤੰਗਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਪਦ ਕਹਿ ਅੰਤ॥**
**ਨਾਮ ਪਾਂਸਿ ਕੇ ਹੋਤ ਹੈਂ ਚੀਨਹੁ ਚਤੁਰ ਅਨੰਤ॥ ੧੯੨ ॥ ੪੪੪ ॥**

ਪਦ ਅਰਥ - ਮਾਤੰਗਨਿ=ਹਾਥੀ ਸਵਾਰ ਸੈਨਾ।

ਪਹਿਲੇ 'ਮਾਤੰਗਨਿ' ਪਦ ਕਹਿ ਕੇ, ਮਗਰੋਂ 'ਰਿਪੁ ਅਰਿ'ਉਚਾਰਨ ਕਰੋ, ਇਹ ਫਾਹੀ ਦਾ ਨਾਮ ਹੋ ਜਾਏਗਾ॥ ੧੯੨॥ ੪੪੪॥

**ਪ੍ਰਿਥਮ ਤੁਰੰਗਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਚਤੁਰ ਲੇਹੁ ਪਹਿਚਾਨ॥ ੧੯੩ ॥ ੪੪੫ ॥**

ਪਦ ਅਰਥ - ਤੁਰੰਗਨੀ=ਘੋੜ ਸਵਾਰ ਫੌਜ।

ਪਹਿਲੇ 'ਤੁਰੰਗਨੀ' ਪਦ ਕਥਨ ਕਰਕੇ, ਮਗਰੋਂ 'ਰਿਪੁ ਅਰਿ' ਕਹਿ ਦਿਓ, ਚਤੁਰੋ ! ਇਹ ਵੀ ਫਾਹੀ ਦਾ ਨਾਮ ਹੋ ਜਾਂਦਾ ਹੈ, ਚੇਤੇ ਰੱਖੋ॥ ੧੯੩॥ ੪੪੫॥

**ਹਸਤਨਿ ਆਦਿ ਉਚਾਰਿ ਕੈ ਰਿਪੁ ਅਰਿ ਪਦ ਦੀਨ॥**
**ਨਾਮ ਪਾਂਸਿ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੧੯੪ ॥੪੪੬ ॥**

ਪਦ ਅਰਥ - ਹਸਤਨਿ=ਹਾਥੀ ਸਵਾਰ ਸੈਨਾ।

ਪਹਿਲੇ 'ਹਸਤਨਿ' ਪਦ ਕਹਿਕੇ, ਫੇਰ 'ਰਿਪੁ ਅਰਿ' ਕਥਨ ਕਰੋ। ਇਹ ਵੀ ਫਾਹੀ ਦਾ ਨਾਮ ਬਣ ਜਾਏਗਾ॥ ੧੯੪ ॥ ੪੪੬ ॥

**ਪ੍ਰਿਥਮ ਉਚਰਿ ਪਦ ਦੰਤਨੀ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਚੀਨ ਲੇਹੁ ਬੁਧਿਵਾਨ॥ ੧੯੫ ॥ ੪੪੭ ॥**

ਪਦ ਅਰਥ - ਦੰਤਨੀ=ਹਾਥੀ ਸਵਾਰ ਫੋਜ।

ਪਹਿਲੇ 'ਦੰਤਨੀ' ਪਦ ਉਚਾਰਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਵੀ ਫਾਹੀ ਦਾ ਨਾਮ ਬਣ ਜਾਵੇਗਾ, ਬੁਧੀਮਾਨੋ ਇਸ ਨੂੰ ਸਮਝ ਲਵੋ॥ ੧੯੫ ॥ ੪੪੭ ॥

**ਦੁਰਦਨਿ ਆਦਿ ਉਚਾਰਿ ਕੈ ਮੁਰਦਨਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੧੯੬ ॥ ੪੪੮ ॥**

ਪਹਿਲੇ 'ਦੁਰਦਨਿ' ਕਥਨ ਕਰਕੇ, ਮਗਰੋਂ 'ਮੁਰਦਨਿ' ਆਖ ਦਿਓ। ਇਹ ਨਾਮ ਫਾਹੀ ਦਾ ਹੋ ਜਾਂਦਾ ਹੈ, ਸਿਆਣਿਓ ! ਸਮਝ ਲਵੋ॥ ੧੯੬ ॥ ੪੪੮ ॥

ਉਦਾਹਰਣ - ਦੁਰਦਨਿ ਮੁਰਦਨਿ=ਹਾਥੀਆਂ ਵਾਲੀ ਫੋਜ ਨੂੰ ਮੁਰਦਾ ਕਰਨ ਵਾਲੀ, ਫਾਹੀ।

**ਪਦਮਨਿ ਆਦਿ ਉਚਾਰੀਐ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੧੯੭ ॥ ੪੪੯ ॥**

ਪਦ ਅਰਥ - ਪਦਮਨਿ=ਹਾਥੀਆਂ ਵਾਲੀ ਫੋਜ।

ਪਹਿਲੇ 'ਪਦਮਨਿ' ਪਦ ਕਹਿਕੇ, ਮਗਰੋਂ, 'ਰਿਪੁ ਅਰਿ' ਕਥਨ ਕਰੋ। ਇਹ ਫਾਹੀ ਦਾ ਨਾਮ ਹੋ ਜਾਏਗਾ, ਸੂਝਵਾਨੋ ਸਮਝ ਲਵੋ॥ ੧੯੭ ॥ ੪੪੯ ॥

**ਬਜਾਲਾ ਆਦਿ ਬਖਾਨੀਐ ਰਿਪੁ ਅਰਿ ਪਦ ਦੇ ਦੀਨ॥**
**ਨਾਸ ਪਾਂਸਿ ਕੇ ਹੋਤ ਹੈਂ ਸੁ ਕਬਿ ਲੀਜੀਅਹਿ ਚੀਨ॥ ੧੯੮ ॥ ੪੫੦ ॥**

ਪਹਿਲੇ 'ਬਜਾਲਾ' ਭਾਵ ਗਜ ਸੈਨਾ ਕਹਿਕੇ, ਫੇਰ 'ਰਿਪੁ ਅਰਿ' ਕਹਿ ਦਿਓ। ਇਹ ਵੀ ਫਾਹੀ ਦਾ ਨਾਮ ਹੋ ਜਾਂਦਾ ਹੈ, ਉਤਮ ਕਵੀਓ ਇਸ ਨੂੰ ਸਮਝ ਲਵੋ॥ ੧੯੮ ॥ ੪੫੦ ॥

**ਆਦਿ ਸ਼ਬਦ ਕਹਿ ਕੁੰਜਰੀ ਅੰਤਕ ਪੰਤਕ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੧੯੯ ॥ ੪੫੧ ॥**

ਪਦ ਅਰਥ - ਕੁੰਜਰੀ=ਹਾਥੀਆਂ ਵਾਲੀ ਸੈਨਾ। ਪੰਤਕ=ਵੈਰੀ ਦਾ ਅੰਤ ਕਰਨ ਵਾਲੀ। ਸੁਘਰ=ਸੁੰਦਰ, ਗੱਭਰੂ।

ਪਹਿਲੇ 'ਕੁੰਜਰੀ' 'ਪਦ ਕਹਿਕੇ, ਅੰਤ ਵਿਚ ਪੰਤਕ' ਕਹਿ ਦਿਓ। ਇਹ ਫਾਹੀ ਦਾ ਨਾਮ ਬਣ ਜਾਂਦਾ ਹੈ, ਸੁਘੜ ਪੁਰਸ਼ੋ ਇਸ ਨੂੰ ਸਮਝ ਲਵੋ॥ ੧੯੯ ॥ ੪੫੧ ॥

**ਇੰਭੀ ਆਦਿ ਉਚਾਰੀਐ ਰਿਪੁ ਅਰਿ ਕੌ ਪੁਨਿ ਦੀਨ॥**
**ਨਾਮ ਪਾਂਸ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੨੦੦ ॥ ੪੫੨ ॥**

ਪਹਿਲੇ ਇੰਭੀ ਭਾਵ ਗਜ ਸੈਨਾ ਪਦ ਕਥਨ ਕਰਕੇ, ਫੇਰ 'ਰਿਪੁ' ਤੇ 'ਅਰਿ' ਕਹਿ ਦਿਓ। ਇਹ ਵੀ ਫਾਹੀ ਦਾ ਨਾਮ ਹੋ ਜਾਂਦਾ ਹੈ, ਸੂਝਵਾਨੋ ਇਸ ਨੂੰ ਸਮਝ ਲਵੋ॥ ੨੦੦ ॥ ੪੫੨ ॥

**ਪ੍ਰਿਥਮ ਕੁੰਭਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੨੦੧ ॥ ੪੫੩ ॥**

ਪਹਿਲੇ 'ਕੁੰਭਨੀ' (ਗਜ ਸੈਨਾ) ਪਦ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰਨ ਕਰੋ। ਇਹ ਫਾਹੀ ਦਾ ਨਾਮ ਹੋ ਜਾਂਦਾ ਹੈ, ਸਮਝਦਾਰੋ ਇਸ ਨੂੰ ਸਮਝ ਲਵੋ॥ ੨੦੧ ॥ ੪੫੩ ॥

**ਕਰਨੀ ਪ੍ਰਿਥਮ ਉਚਾਰ ਕੈ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੨੦੨ ॥ ੪੫੪ ॥**

ਪਹਿਲੇ 'ਕਰਨੀ' (ਗਜ ਸੈਨਾ) ਫੇਰ 'ਰਿਪੁ ਅਰਿ' ਕਥਨ ਕਰੋ। ਇਹ ਵੀ ਫਾਹੀ ਦਾ ਨਾਮ ਬਣ ਜਾਂਦਾ ਹੈ, ਚਤੁੱਰ ਸਜਣੋ ਇਸ ਨੂੰ ਸਮਝ ਲਵੋ॥ ੨੦੨ ॥ ੪੫੪ ॥

**ਪ੍ਰਿਥਮ ਸਿੰਧੁਰੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸਿ ਕੇ ਸਕਲ ਹੀ ਨਿਕਸਤ ਚਲਤ ਅਪਾਰ॥ ੨੦੩ ॥ ੪੫੫ ॥**

ਪਹਿਲੇ 'ਸਿੰਧੁਰੀ' (ਗਜ ਸੈਨਾ) ਸ਼ਬਦ ਕਹਿਕੇ, ਮਗਰੋਂ 'ਰਿਪੁ ਅਰਿ ਕਥਨ ਕਰੋ। ਇਹ ਸਭ ਫਾਹੀ ਦੇ ਨਾਮ ਹਨ, ਜੋ ਅਪਾਰਾਂ ਬਣ ਸਕਦੇ ਹਨ॥ ੨੦੩ ॥ ੪੫੫ ॥

**ਆਦਿ ਅਨਕਪੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੨੦੪ ॥ ੪੫੬ ॥**

ਪਹਿਲੇ 'ਅਨਕਪੀ' (ਗਜ ਸੈਨਾ) ਪਦ ਕਹਿਕੇ, ਅੰਤ ਨੂੰ 'ਰਿਪੁ ਅਰਿ' ਉਚਾਰਨ ਕਰੋ। ਇਹ

**********************************************************************
ਫਾਹੀ ਦਾ ਨਾਮ ਹੋ ਜਾਏਗਾ, ਕਵਿਤਾ ਵਿਚ ਲਿਖ ਦਿਓ॥ ੨੦੪ ॥ ੪੫੬ ॥

**ਪ੍ਰਿਥਮ ਨਾਗਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਚੀਨ ਲੇਹੁ ਮਤਵਾਨ॥ ੨੦੫ ॥ ੪੫੭ ॥**

ਪਹਿਲੇ 'ਨਾਗਨੀ' (ਗਜ ਸੈਨਾ) ਪਦ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰਨ ਕਰੋ। ਇਹ ਫਾਹੀ ਦਾ ਨਾਮ ਹੋ ਜਾਏਗਾ, ਇਸ ਨੂੰ ਸਮਝਦਾਰ ਲੋਕ ਸਮਝ ਲੈਣ॥ ੨੦੫ ॥ ੪੫੭ ॥

**ਹਰਿਨੀ ਆਦਿ ਉਚਾਰੀਐ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਸਮਝ ਲੇਹੁ ਬੁਧਵਾਨ॥ ੨੦੬ ॥ ੪੫੮ ॥**

ਪਹਿਲੇ 'ਹਰਿਨੀ' (ਗਜ ਸੈਨਾ) ਪਦ ਕਥਨ ਕਰਕੇ, 'ਰਿਪੁ ਅਰਿ' ਉਚਾਰੋ। ਇਹ ਵੀ ਫਾਹੀ ਦਾ ਨਾਮ ਹੋ ਜਾਂਦਾ ਹੈ, ਬੁਧੀਵਾਨੋ ਸਮਝ ਲਵੋ॥ ੨੦੬ ॥ ੪੫੮ ॥

**ਮਾਤੰਗਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਪਾਂਸਿ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੨੦੭ ॥ ੪੫੯ ॥**

ਪਹਿਲੇ 'ਮਾਤੰਗਨਿ' (ਮਸਤ ਹਾਥੀਆਂ ਦੀ ਸੇਵਾ) ਪਦ ਆਖੋ, ਫੇਰ 'ਰਿਪੁ ਅਰਿ' ਉਚਾਰੋ। ਇਹ ਫਾਹੀ ਦਾ ਨਾਮ ਹੋ ਜਾਂਦਾ ਹੈ, ਜੋ ਕਵਿਤਾ ਵਿਚ ਰੱਖ ਸਕਦੇ ਹੋ॥ ੨੦੭ ॥ ੪੫੯ ॥

**ਆਦਿ ਉਚਰਿ ਪਦ ਬਾਜਨੀ ਰਿਪੁ ਅਰਿ ਅੰਤ ਬਖਾਨ॥**
**ਨਾਮ ਪਾਂਸਿ ਕੇ ਹੋਤ ਹੈਂ ਸੁਘਰ ਸਤਿ ਕਰਿ ਮਾਨ॥ ੨੦੮ ॥ ੪੬੦ ॥**

ਪਦ ਅਰਥ - ਬਾਜਨੀ=ਘੋੜ ਸਵਾਰ ਫੌਜ, ਰਸਾਲਾ।

ਪਹਿਲੇ 'ਬਾਜਨੀ' ਭਾਵ ਰਸਾਲਾ ਪਦ ਉਚਾਰਕੇ, ਫੇਰ 'ਰਿਪੁ ਅਰਿ' ਕਥਨ ਕਰੋ। 'ਬਾਜਨੀ ਰਿਪੁ ਅਰਿ' ਫਾਹੀ ਦਾ ਨਾਮ ਹੋ ਜਾਂਦਾ ਹੈ, ਸਿਆਣਿਓ ! ਸੱਤ ਕਰਕੇ ਮੰਨੋ॥ ੨੦੮ ॥ ੪੬੦ ॥

ਉਦਾਹਰਣ - ਬਾਜਨੀ ਰਿਪੁ=ਰਸਾਲੇ ਦਾ ਵੈਰੀ ਯੋਧਾ।

ਬਾਜਨੀ ਰਿਪੁ ਅਰਿ=ਯੋਧੇ ਨੂੰ ਮਾਰਨ ਵਾਲੀ, ਫਾਹੀ।

ਇਤਿ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣੇ ਸ੍ਰੀ ਪਾਂਸ ਨਾਮ ਚਤੁਰਥਮੋ ਧਿਆਇ ਸਮਾਪਤਮ ਸਤੁ ਸੁਭਮ ਸਤੁ॥ ੪ ॥ ੨੦੮ ॥ ੪੬੦ ॥ ਅਫਜੂੰ॥

ਸ੍ਰੀ ਨਾਮ ਮਾਲਾ ਪੁਰਾਣ, 'ਫਾਹੀ' ਨਾਮ ਵਰਣਨ, ਚੌਥਾ ਕਾਂਡ ਸਮਾਪਤ॥ ੪ ॥੨੦੮ ॥ ੪੬੦ ॥ ਚਲਦਾ॥

# ਕਾਂਡ ਪੰਜਵਾਂ

## ਸ੍ਰੀ ਤੁਪਕ ਨਾਮ ਵਰਣਨ

**ਦੋਹਰਾ॥ ਬਾਹਨਿ ਆਦਿ ਉਚਾਰੀਐ ਰਿਪੁ ਪਦ ਅੰਤਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧॥੪੬੧॥**

ਪਦ ਅਰਥ - ਤੁਪਕ=ਛੋਟੀ ਤੋਪ, ਬੰਦੂਕ, ਆਦਿ। ਬਾਹਨਿ=ਸਵਾਰ ਫੌਜ। ਰਿਪੁ=ਵੈਰਨ। ਲੀਜਹੁ ਸੁਕਬਿ ਸੁਧਾਰ=ਉੱਤਮ ਕਵੀਓ ਸੁਧਾਰ ਲਵੋ॥

ਪਹਿਲਾਂ ਬਾਹਨੀ ਪਦ ਉਚਾਰਨ ਕਰੋ, ਫਿਰ ਰਿਪੁ ਪਦ ਕਹਿ ਦੇਵੋ, ਇਹ ਬਾਹਨੀ ਰਿਪੁ ਤੋਪ ਦਾ ਨਾਂ ਹੋ ਜਾਂਦਾ ਹੈ, ਉੱਤਮ ਕਵੀਓ ਸੁਧਾਰ ਲਵੋ॥੧॥੪੬੧॥

**ਸਿੰਧਵਨੀ ਪਦ ਪ੍ਰਿਥਮ ਕਹਿ ਰਿਪੁਣੀ ਅੰਤਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੨॥੪੬੨॥**

ਪਦ ਅਰਥ = ਸਿੰਧਵਨੀ=ਸਿੱਧਵਾਨ=ਮਦਵਾਨ, ਮਸਤ ਹਾਥੀਆਂ ਵਾਲੀ ਸੈਨਾ। ਰਿਪੁਣੀ=ਦੁਸ਼ਮਣ।

ਪਹਿਲਾਂ ਸਿੰਧਵਨੀ ਪਦ ਕਹਿ ਕੇ ਅੰਤ ਵਿਚ ਰਿਪੁਣੀ ਪਦ ਦਾ ਉਚਾਰਨ ਕਰੋ, 'ਸਿੰਧਵਨੀ ਰਿਪੁਣੀ' ਭਾਵ ਮਸਤ ਹਾਥੀਆਂ ਵਾਲੀ ਸੈਨਾ ਦੀ ਦੁਸ਼ਮਣ, ਤੋਪ ਦਾ ਨਾਂ ਹੈ, ਕਵੀਓ ਸੁਧਾਰ ਲਵੋ॥੨॥੪੬੨॥

**ਤੁਰੰਗਨਿ ਪ੍ਰਿਥਮ ਉਚਾਰਿ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੩॥੪੬੩॥**

ਪਦ ਅਰਥ = ਤੁਰੰਗਨਿ=ਘੋੜਿਆਂ ਵਾਲੀ ਸੈਨਾ, ਰਸਾਲਾ। ਰਿਪੁ ਅਰਿ=ਵੈਰੀਆਂ ਦੀ ਵੈਰੀ।

ਪਹਿਲੇ 'ਤੁਰੰਗਨੀ' ਪਦ ਕਹਿਕੇ ਮਗਰੋਂ ਰਿਪੁ ਤੇ ਅਰਿ ਉਚਾਰ ਦੇਵੋ। ਇਹ 'ਤੁਰੰਗਨੀ ਰਿਪੁ ਅਰਿ' ਤੋਪ ਦਾ ਨਾਮ ਹੋ ਜਾਏਗਾ, ਕਵੀਓ ! ਕਵਿਤਾ ਵਿਚ ਟਿਕਾ ਦਿਓ॥੩॥੪੬੩॥

**ਹਯਨੀ ਆਦਿ ਉਚਾਰ ਕੈ ਹਾ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਬੁਧਿਵਾਨ॥੪॥੪੬੪॥**

ਪਦ ਅਰਥ - ਹਯਨੀ=ਘੋੜ ਸਵਾਰ ਸੈਨਾ।

ਪਹਿਲੇ 'ਹਯਨੀ' ਪਦ ਕਹਿਕੇ, ਮਗਰੋਂ 'ਹਾ' ਪਦ ਕਹਿ ਦਿਓ। 'ਹਯਨੀ ਹਾ ਤੋਪ ਦਾ ਨਾਮ ਬਣ ਜਾਏਗਾ, ਬੁਧੀਵਾਨੋ ਵਿਚਾਰ ਲਵੋ॥੪॥੪੬੪॥

**ਅਰਬਨਿ ਆਦਿ ਬਖਾਨੀਐ ਰਿਪੁ ਅਰਿ ਅੰਤਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥੫॥੪੬੫॥**

ਪਦ ਅਰਥ - ਅਰਬਨਿ=ਅਰਬੀ ਘੋੜਿਆਂ ਤੇ ਸਵਾਰ ਫੌਜ।

ਪਹਿਲੇ ਅਰਬਨੀ ਕਥਨ ਕਰਕੇ, ਮਗਰੋਂ ਰਿਪੁ ਅਰਿ ਉਚਾਰੋ। ਅਰਬਨੀ ਰਿਪੁ ਅਰਿ ਤੋਪ ਦਾ ਨਾਮ ਹੈ, ਕਵੀਓ ! ਕਵਿਤਾ ਵਿਚ ਟਿਕਾ ਦਿਓ॥੫॥੪੬੫॥

**ਕਿੰਕਾਣੀ ਪ੍ਰਿਥਮੈ ਉਚਰਿ ਰਿਪੁ ਪਦ ਅੰਤਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੬॥੪੬੬॥**

ਪਦ ਅਰਥ - ਕਿੰਕਾਣੀ=ਘੋੜ ਚੜ੍ਹੀ ਫੌਜ।

'ਕਿੰਕਾਣੀ' ਪਦ ਪਹਿਲੇ ਆਖਕੇ ਮਗਰੋਂ ਰਿਪੁ ਪਦ ਉਚਾਰੋ। ਕਿੰਕਾਣੀ ਰਿਪੁ ਤੋਪ ਦਾ ਨਾਮ ਬਣ ਜਾਏਗਾ, ਕਵੀਓ ! ਸੋਧ ਲਵੋ॥੬॥੪੬੬॥

**ਅਸੁਨੀ ਆਦਿ ਉਚਾਰੀਐ ਅੰਤ ਸ਼ਬਦ ਅਰਿ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥੭॥੪੬੭॥**

ਪਦ ਅਰਥ - ਅਸੁਨੀ=ਅਸ੍ਵ+ਅਨੀ, ਘੋੜ ਚੜ੍ਹੀ ਫ਼ੌਜ, ਰਸਾਲਾ।

ਪਹਿਲੇ ਅਸੁਨੀ ਪਦ ਕਥਨ ਕਰੋ, ਅੰਤ ਵਿਚ ਅਰਿ ਸ਼ਬਦ ਜੋੜ ਦੇਵੋ। ਅਸੁਨੀ ਅਰਿ ਤੋਪ ਦਾ ਨਾਮ ਹੋ ਜਾਏਗਾ, ਚਤੁਰੋ ! ਸਮਝ ਲਵੋ॥੭॥੪੬੭॥

**ਸੁਆਸਨਿ ਆਦਿ ਬਖਾਨੀਐ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥੮॥੪੬੮॥**

ਪਦ ਅਰਥ - ਸੁਆਸਨਿ=ਘੋੜ ਸਵਾਰ ਫੌਜ।

ਪਹਿਲੇ ਸੁਆਸਨਿ ਪਦ ਕਥਨ ਕਰਕੇ, ਮਗਰੋਂ ਰਿਪੁ ਤੇ ਅਰਿ ਪਦ ਕਹਿ ਦਿਓ, ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਸਿਆਣਿਓ ! ਸਮਝ ਲਵੋ॥੮॥੪੬੮॥

**ਆਧਨਿ ਆਦਿ ਉਚਾਰਿ ਕੈ ਰਿਪੁ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥੯॥੪੬੯॥**

ਪਦ ਅਰਥ - ਆਧਨਿ=ਅਧਿਪਅਨੀ=ਰਾਜੇ ਦੀ ਸੈਨਾ।

ਪਹਿਲੇ 'ਆਧਨਿ' ਕਹਿਕੇ, ਫੇਰ 'ਰਿਪੁ' ਪਦ ਕਹਿ ਦਿਓ। 'ਆਧਨਿ ਰਿਪੁ' ਤੋਪ ਦਾ ਨਾਮ ਹੋ ਜਾਏਗਾ॥੯॥੪੬੯॥

**ਪ੍ਰਭਣੀ ਆਦਿ ਉਚਾਰ ਕੈ ਰਿਪੁ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥ ੧੦ ॥ ੪੭੦ ॥**

ਪਦ ਅਰਥ - ਪ੍ਰਭੁਣੀ=ਪ੍ਰਭਅਣੀ=ਰਾਜੇ ਦੀ ਸੈਨਾ।

ਪਹਿਲੇ 'ਪ੍ਰਭੁਣੀ' ਕਹਿਕੇ, ਅੰਤ ਵਿਚ 'ਰਿਪੁ' ਕਥਨ ਕਰੋ। ਇਹ ਨਾਮ ਤੋਪ ਦਾ ਬਣ ਜਾਏਗਾ, ਬੁਧਿਵਾਨੋ ! ਸਮਝ ਲਵੋ॥ ੧੦ ॥ ੬੭੦ ॥

**ਆਦਿ ਭੂਪਣੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੧੧ ॥ ੪੭੧ ॥**

ਪਦ ਅਰਥ - ਭੂਪਣੀ=ਰਾਜੇ ਦੀ ਸੈਨਾ।

ਪਹਿਲੇ 'ਭੂਪਣੀ' ਪਦ ਆਖੋ, ਮਗਰੋਂ 'ਰਿਪੁ' ਤੇ 'ਅਰਿ' ਉਚਾਰੋ। ਇਹ ਨਾਮ ਤੋਪ ਦਾ ਹੈ, ਕਵੀ ਜਨੋ ! ਸਮਝ ਲਵੋ॥ ੧੧ ॥ ੬੭੧ ॥

**ਆਦਿ ਈਸਣੀ ਸ਼ਬਦ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੧੨ ॥ ੪੭੨ ॥**

ਪਹਿਲੇ 'ਈਸਣੀ' ਭਾਵ ਰਾਜੇ ਦੀ ਸੈਨਾ ਸ਼ਬਦ ਆਖੋ, ਮਗਰੋਂ 'ਰਿਪੁ' ਤੇ 'ਅਰਿ' ਪਦ ਕਹਿ ਦਿਓ। ਇਹ ਤੋਪ ਦਾ ਨਾਮ ਹੋ ਜਾਏਗਾ, ਚਤੁਰੋ ! ਪਛਾਣ ਲਵੋ॥ ੧੨ ॥ ੪੭੨ ॥

**ਆਦਿ ਸੌਂਡਨੀ ਸ਼ਬਦ ਕਹਿ ਰਿਪੁ ਅਰਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ॥ ੧੩ ॥ ੪੭੩ ॥**

ਪਦ ਅਰਥ - ਸੌਂਡਣੀ=ਸੌਂਡਅਨੀ। ਹਾਥੀਆਂ ਵਾਲੀ ਸੈਨਾ।

ਪਹਿਲੇ 'ਸੌਂਡਨੀ' ਪਦ ਕਹਿ ਕੇ, ਮਗਰੋਂ 'ਰਿਪੁ' ਤੇ 'ਅਰਿ' ਉਚਾਰਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਵਿਚਾਰ ਲਵੋ॥ ੧੩ ॥ ੪੭੩ ॥

**ਪ੍ਰਿਥਮ ਸ਼ੱਤ੍ਰੂਣੀ ਉਚਰੀਐ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ॥ ੧੪ ॥ ੪੭੪ ॥**

ਪਦ ਅਰਥ - ਸ਼ੱਤ੍ਰੂਣੀ=ਵੈਰੀ ਦੀ ਫ਼ੌਜ,

ਪਹਿਲੇ ਸ਼ੱਤ੍ਰੂਣੀ ਪਦ ਉਚਾਰੀਏ, ਫੇਰ 'ਰਿਪੁ ਅਰਿ' ਕਥਨ ਕਰ ਦੇਈਏ ਤਾਂ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਵਿਚਾਰ ਲਵੋ॥ ੧੪ ॥ ੪੭੪ ॥

******************************************************

**ਸਕਲ ਛੱਤ੍ਰ ਕੇ ਨਾਮ ਲੈ ਨੀ ਕਹਿ ਰਿੱਪੁਹਿ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੫॥੪੭੫॥**

ਪਦ ਅਰਥ - ਛੱਤ੍ਰ=ਛੱਤਰਧਾਰੀ ਰਾਜੇ।

ਪਹਿਲੇ ਛੱਤ੍ਰ ਦੇ ਸਾਰੇ ਨਾਮ ਕਥਨ ਕਰੋ, ਮਗਰੋਂ ਨੀ ਕਹਿਕੇ ਰਿਪੁ ਉਚਾਰੋ। ਛਤ੍ਰਨੀ ਰਿਪੁ ਸਾਰੇ ਤੋਪ ਦੇ ਨਾਮ ਹੋ ਜਾਣਗੇ, ਚਤੁਰੋ ! ਸਮਝ ਲਵੋ॥੧੫॥੪੭੫॥

**ਪ੍ਰਿਥਮ ਛੱਤ੍ਰਨੀ ਸ਼ਬਦ ਉਚਰਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥੧੬॥੪੭੬॥**

ਪਹਿਲੇ ਛੱਤ੍ਰਨੀ ਸ਼ਬਦ ਉਚਾਰੋ, ਮਗਰੋਂ ਰਿਪੁ ਅਰਿ ਉਚਾਰੋ। ਇਹ ਤੋਪ ਦਾ ਨਾਮ ਹੋ ਜਾਂਦਾ ਹੈ, ਸਮਝਦਾਰੋ ਸਮਝ ਲਵੋ॥੧੬॥੪੭੬॥

**ਆਤ-ਪੱਤ੍ਰਣੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਦੇ ਹੋਤ ਹੈਂ ਚੀਨ ਚਤੁਰ ਨਿਰਧਾਰ॥੧੭॥੪੭੭॥**

ਪਦ ਅਰਥ - ਆਤਪਤ੍ਰਣੀ=ਆਤ ਪਤ੍ਰ=ਰਾਜੇ ਦਾ ਛੱਤ੍ਰ। ਛਤ੍ਰ ਧਾਰੀ ਦੀ ਫ਼ੌਜ।

ਪਹਿਲੇ 'ਆਤਪਤ੍ਰਣੀ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਉਚਾਰੋ। ਇਹ ਤੋਪ ਦਾ ਨਾਮ ਬਣ ਜਾਂਦਾ ਹੈ, ਚਤਰ ਜਨੋ! ਸਮਝ ਲਵੋਂ॥੧੭॥੪੭੭॥

**ਆਦਿ ਪਤਾਕਨਿ ਸ਼ਬਦ ਕਹਿ ਰਿਪੁ ਅਰਿ ਪਦ ਕੈ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥੧੮॥੪੭੮॥**

ਪਦ ਅਰਥ - ਪਤਾਕਨਿ=ਪਤਾਕਾ, ਝੰਡੇ ਵਾਲੀ ਫ਼ੌਜ।

ਪਹਿਲੇ 'ਪਤਾਕਨਿ' ਪਦ ਕਹਿਕੇ, ਮਗਰੋਂ 'ਰਿਪੁ' ਤੇ 'ਅਰਿ' ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ। ਸਮਝਦਾਰ ਇਸ ਨੂੰ ਸਮਝ ਲੈਣ॥੧੮॥੪੭੮॥

**ਛਿਤਪਤਾਦਿਢ ਪ੍ਰਿਥਮੁਚਰਿ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥੧੯॥੪੭੯॥**

ਪਦ ਅਰਥ - ਛਿਤ ਪਤਾਦਿ=ਛਿਤਪਤਿ=ਰਾਜਾ, ਰਾਜੇ ਦੀ ਕਮਾਨ ਹੇਠ ਰਹਿਣ ਵਾਲੀ ਸੈਨਾ।

ਪਹਿਲੇ 'ਛਿੱਤ ਪਤਾਦਿ' ਪਦ ਕਹਿ ਕੇ ਮਗਰੋਂ 'ਰਿਪੁ ਅਰਿ' ਉਚਾਰਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਂਦਾ ਹੈ॥੧੯॥੪੭੯॥

**ਰਉਦਨਿ ਆਦਿ ਉਚਾਰੀਐ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੨੦॥ ੪੮੦॥**

ਪਦ ਅਰਥ - ਰਉਦਨਿ=ਧਨੁਖ ਧਾਰਨ ਵਾਲੀ ਸੈਨਾ।

ਪਹਿਲੇ 'ਰਉਦਨਿ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਂਦਾ ਹੈ। ਚਤੁਰ ਜਨੋ ਪਛਾਣ ਲਵੋ। ੨੦॥੪੮੦॥

**ਸ਼ਸਤ੍ਰਨਿ ਆਦਿ ਬਖਾਨ ਕੈ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੨੧॥ ੪੮੧॥**

ਪਦ ਅਰਥ - ਸ਼ਸਤ੍ਰਅਨਿ=ਸ਼ਸਤਰਾਂ ਵਾਲੀ, ਫ਼ੌਜ।

ਪਹਿਲੇ 'ਸ਼ਸਤ੍ਰਨੀ' ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਹਿ ਦਿਓ। ਇਹ ਨਾਮ ਤੋਪ ਦਾ ਹੋ ਜਾਂਦਾ ਹੈ॥੨੧॥੪੮੧॥

**ਸ਼ਬਦ ਸ਼ੱਤਰਣੀ ਉਚਰਿ ਕੈ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੨੨॥ ੪੮੨॥**

ਪਦ ਅਰਥ - ਸ਼ੱਤਰਣੀ=ਦੁਸ਼ਮਣ ਦੀ ਸੈਨਾ।

ਪਹਿਲੇ ਸ਼ੱਤਰਣੀ ਸ਼ਬਦ ਉਚਾਰਨ ਕਰੋ, ਮਗਰੋਂ 'ਰਿਪੁ ਅਰਿ' ਕਹਿ ਦਿਓ। ਇਹ ਨਾਮ ਤੋਪ ਦਾ ਹੋ ਜਾਂਦਾ ਹੈ, ਬੁੱਧੀਵਾਨ ਸਮਝ ਲੈਣ॥੨੨॥੪੮੨॥

**ਆਦਿ ਸੁਭਟਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੨੩॥ ੪੮੩॥**

ਪਹਿਲੇ 'ਸੁਭਟਨੀ' ਭਾਵ ਸੂਰਮਿਆਂ ਦੀ ਸੈਨਾ ਪਦ ਆਖੋ, ਫਿਰ 'ਰਿਪੁ ਅਰਿ' ਉਚਾਰੋ। ਇਹ ਨਾਮ ਵੀ ਤੋਪ ਦਾ ਹੋ ਜਾਂਦਾ ਹੈ॥੨੩॥੪੮੩॥

**ਰਥਨੀ ਆਦਿ ਉਚਾਰ ਕੈ ਮਥਨੀ ਮਥਨ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੨੪॥ ੪੮੪॥**

ਪਦ ਅਰਥ - ਰਥਿਨੀ=ਰਥਅਨੀ। ਰਥਾਂ ਵਾਲੀ ਫ਼ੌਜ। ਮਥਨੀ ਮਥਨ=ਮਾਰਨ ਵਾਲਿਆਂ ਨੂੰ ਮਾਰਨ ਵਾਲੀ।

ਪਹਿਲੇ ਰਥਨੀ ਸ਼ਬਦ ਕਹਿਕੇ, ਮਗਰੋਂ, ਮਥਨੀ ਮਥਨ ਕਹਿ ਦਿਓ। ਇਹ ਵੀ ਤੋਪ ਦਾ ਨਾਮ ਹੈ, ਸਮਝਦਾਰ ਇਸ ਨੂੰ ਸਮਝ ਲੈਣ॥੨੪॥੪੮੪॥

ਸ਼ਬਦ ਸਯੰਦਨੀ ਆਦਿ ਕਹਿ ਰਿਪੁ ਅਰਿ ਬਹੁਰ 'ਬਖਾਨ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੨੫॥ ੪੮੫॥

ਪਦ ਅਰਥ -ਸਜੰਦਨੀ=ਰਥ ਸੈਨਾ।

ਪਹਿਲੇ 'ਸਜੰਦਨੀ' ਸ਼ਬਦ ਉਚਾਰੋ, ਮਗਰੋਂ 'ਰਿਪੁ ਅਰਿ' ਕਹਿ ਦਿਓ, ਇਹ ਤੋਪ ਦਾ ਨਾਮ ਹੋ ਜਾਏਗਾ, ਸਮਝਦਾਰ ਇਸਨੂੰ ਸਮਝ ਲੈਣ॥ ੨੫॥ ੪੮੫॥

ਆਦਿ ਸਕਟਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥
ਨਾਮ ਤੁਪਕ ਕੇ ਹੋਤ ਹੈਂ ਸਮਝ ਲੇਹੁ ਮਤਿਵਾਨ॥ ੨੬॥ ੪੮੬॥

ਪਦ ਅਰਥ - ਸਕਟਨੀ=ਸਕਟਾ=ਗੱਡਾ, ਗੱਡਿਆਂ ਵਾਲੀ ਸੈਨਾ।

ਪਹਿਲੇ 'ਸਕਟਨੀ' ਸ਼ਬਦ ਆਖੋ, ਮਗਰੋਂ 'ਰਿਪੁ ਅਰਿ' ਕਹਿ ਦਿਓ, ਇਹ ਗਡਿਆਂ ਵਾਲੀ ਸੈਨਾ ਦੇ ਵੈਰੀਆਂ ਦੀ ਵੈਰਨ ਤੋਪ ਦਾ ਨਾਂ ਹੈ, ਸੂਝਵਾਨ ਸਮਝ ਲੈਣ॥ ੨੬॥ ੪੮੬॥

ਪ੍ਰਿਥਮ ਸ਼ੱਤ੍ਰੁਣੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੨੭॥ ੪੮੭॥

ਪਹਿਲੇ 'ਸ਼ੱਤ੍ਰੁਣੀ' ਸ਼ਬਦ ਆਖੋ, ਫਿਰ 'ਰਿਪੁ ਅਰਿ' ਉਚਾਰੋ। ਇਹ ਵੀ ਤੋਪ ਦਾ ਨਾਮ ਬਣ ਜਾਂਦਾ ਹੈ ਕਵੀਓ ਸੁਧਾਰ ਲਵੋ॥ ੨੭॥ ੪੮੭॥

ਆਦਿ ਦੁਸ਼ਟਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੨੮॥ ੪੮੮॥

ਪਹਿਲੇ 'ਦੁਸ਼ਟਨੀ' ਪਦ ਆਖੋ, ਫੇਰ 'ਰਿਪੁ ਅਰਿ' ਉਚਾਰੋ। ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰ ਪੁਰਸ਼ ਇਸ ਨੂੰ ਪਛਾਣ ਲੈਣ॥ ੨੮॥ ੪੮੮॥

ਅਸ਼੍ਵ ਕਵਚਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੨੯॥ ੪੮੯॥

ਪਦ ਅਰਥ - ਅੱਸ਼੍ਵ ਕਵਚਨੀ=ਉਹ ਫ਼ੌਜ ਜਿਸਨੇ ਘੋੜਿਆਂ ਨੂੰ ਕਵਚ ਪਹਿਨਾਏ ਹੋਣ।

ਪਹਿਲੇ 'ਅੱਸ਼੍ਵਕਵਚਨੀ' ਪਦ ਉਚਾਰੋ, ਮਗਰੋਂ ਰਿਪੁ ਅਰਿ ਉਚਾਰਨ ਕਰੋ। ਇਹ ਵੀ 'ਤੋਪ' ਦਾ ਨਾਮ ਬਣ ਜਾਂਦਾ ਹੈ, ਉਤਮ ਕਵੀਓ ਵਿਚਾਰ ਕੇ ਵੇਖ ਲਵੋ॥ ੨੯॥ ੪੮੯॥

ਪ੍ਰਿਥਮ ਬਰਮਣੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥

**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਬੁਧਵਾਨ॥ ੩੦॥ ੪੯੦॥**

ਪਦ ਅਰਥ - ਬਰਮਣੀ=ਬਰਮ=ਸੰਜੋਅ। ਸੰਜੋਆਂ ਵਾਲੀ ਸੈਨਾ।

ਪਹਿਲੇ 'ਬਰਮਣੀ' ਪਦ ਕਹਿ ਦਿਓ. ਫੇਰ 'ਰਿਪੁ ਅਰਿ' ਉਚਾਰਨ ਕਰੋ ਇਹ ਵੀ ਤੋਪ ਦਾ ਨਾਮ ਹੋ ਜਾਂਦਾ ਹੈ॥ ੩੦॥ ੪੯੦॥

**ਤਨੁ ਤ੍ਰਾਣਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁ ਜਾਨ॥ ੩੧॥ ੪੯੧॥**

ਪਦ ਅਰਥ - ਤਨੁ ਤ੍ਰਾਣਨੀ=ਤਨੁਤ੍ਰਾਣ=ਕਵਚ। ਸੰਜੋਆਂ ਵਾਲੀ ਫ਼ੌਜ।

ਪਹਿਲਾਂ ਤਨੁ ਤ੍ਰਾਣਨੀ ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਸਮਝਦਾਰੋ ਸਮਝ ਲਵੋ॥ ੩੧॥ ੪੯੧॥

**ਪ੍ਰਿਥਮ ਚਰਮਣੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੩੨॥ ੪੯੨॥**

ਪਦ ਅਰਥ - ਚਰਮਣੀ=ਚਰਮ=ਢਾਲਾਂ ਵਾਲੀ ਫ਼ੌਜ।

ਪਹਿਲੇ 'ਚਰਮਣੀ' ਪਦ ਕਹਿਕੇ ਮਗਰੋਂ 'ਰਿਪੁ ਅਰਿ' ਉਚਾਰਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਕਵੀ ਜਨੋ ਇਸ ਨੂੰ ਸੁਧਾਰ ਲਵੋ॥ ੩੨॥ ੪੯੨॥

**ਪ੍ਰਿਥਮ ਸਿਪਰਣੀ ਸ਼ਬਦ ਕਹਿ ਰਿਪੁ ਅਰਿ ਉਚਰਹੁ ਅੰਤ॥**
**ਨਾਮ ਤੁਪਕ ਜੂ ਕੇ ਸਕਲ ਨਿਕਸਤ ਚਲਤ ਅਨੰਤ॥ ੩੩॥ ੪੯੩॥**

ਪਦ ਅਰਥ - ਸਿਪਰਣੀ=ਸਿਪਰ=ਢਾਲ। ਢਾਲਾਂ ਵਾਲੀ ਸੈਨਾ।

ਪਹਿਲੇ 'ਸਿਪਰਣੀ' ਸ਼ਬਦ ਕਹਿਕੇ ਫੇਰ 'ਰਿਪੁ ਅਰਿ' ਉਚਾਰੋ। ਇਹ ਸਾਰੇ ਤੋਪ ਦੇ ਨਾਮ ਬਣ ਜਾਣਗੇ ਅਤੇ ਹੋਰ ਅਨੇਕ ਨਿਕਲਦੇ ਆਉਣਗੇ॥ ੩੩॥ ੪੯੩॥

**ਸ਼ਬਦ ਸੱਲਣੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੩੪॥ ੪੯੪॥**

ਪਦ ਅਰਥ - ਸੱਲਣੀ=ਸ਼ਲਘ=ਤੀਰ, ਤੀਰਾਂ ਵਾਲੀ ਸੈਨਾ।

ਪਹਿਲੇ 'ਸੱਲਣੀ' ਪਦ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਸੁਘੜ ਪੁਰਸ਼ੋ ਇਸ ਨੂੰ ਸਮਝ ਲਵੋ॥ ੩੪॥ ੪੯੪॥

**ਪ੍ਰਿਥਮ ਚੱਕ੍ਰਣਿ ਸ਼ਬਦਿ ਕਹਿ ਰਿਪੁ ਅਰਿ ਪਦ ਕੇ ਦੀਨ॥**

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੩੫ ॥ ੪੯੫ ॥**

ਪਦ ਅਰਥ - ਚੱਕ੍ਰਨਿ=ਚੱਕਰ ਅਸਤਰਾਂ ਵਾਲੀ ਸੈਨਾ।

ਪਹਿਲੇ 'ਚੱਕ੍ਰਣੀ' ਪਦ ਕਹਿਕੇ, ਮਗਰੋਂ ਰਿਪੁ ਅਰਿ' ਕਥਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਚੱਤਰ ਇਸ ਨੂੰ ਸਮਝ ਲੈਣ॥ ੩੫॥ ੪੯੫॥

**ਆਦਿ ਖੜਗਨੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੩੬ ॥ ੪੯੬ ॥**

ਪਹਿਲੇਂ 'ਖੜਗਨੀ' ਪਦ ਕਥਨ ਕਰਕੇ, ਮਗਰੋਂ 'ਰਿਪੁ ਅਰਿ' ਉਚਾਰੋ ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਕਵੀਓ ਇਸ ਨੂੰ ਸੁਧਾਰ ਲਵੋ॥ ੩੬॥ ੪੯੬॥

**ਅਸਿਨੀ ਆਦਿ ਉਚਾਰ ਕੈ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੩੭ ॥੪੯੭॥**

ਪਦ ਅਰਥ - ਅਸਿਨੀ=ਅਸਿ=ਤਲਵਾਰ, ਤਲਵਾਰਾਂ ਵਾਲੀ ਫ਼ੌਜ।

ਪਹਿਲੇ 'ਅਸਿਨੀ' ਪਦ ਉਚਾਰ ਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਚਤਰੋ ਇਸਨੂੰ ਸਮਝ ਲਵੋ॥ ੩੭॥ ੪੯੭॥

**ਨਿਸਤ੍ਰਿਸਨੀ ਉਚਾਰਿ ਕੈ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਨਿਕਸਤ ਚਲਤ ਪ੍ਰਮਾਨ॥ ੩੮ ॥ ੪੯੮ ॥**

ਪਦ ਅਰਥ - ਨਿਸਤ੍ਰਿਮਨੀ=ਨਿਸਤ੍ਰਿੰਸ=ਖੜਗ। ਤਲਵਾਰਾਂ ਵਾਲੀ ਫ਼ੌਜ।

ਪਹਿਲੇ ਨਿਸਤ੍ਰਿਸਨੀ ਪਦ ਕਹਿਕੇ, ਮਗਰੋਂ 'ਰਿਪੁ ਅਰਿ' ਕਹਿ ਦਿਓ। ਇਹ ਵੀ ਤੋਪ ਦਾ ਨਾਮ ਬਣ ਜਾਏਗਾ ਅਤੇ ਇਸ ਤਰ੍ਹਾਂ ਹੋਰ ਅਨੇਕਾਂ ਬਣਦੇ ਜਾਣਗੇ॥ ੩੮॥ ੪੯੮॥

**ਖਗਨੀ ਆਦਿ ਬਖਾਨ ਕੈ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੩੯ ॥ ੪੯੯ ॥**

ਪਦ ਅਰਥ -ਖਗਨੀ=ਖਗ=ਤਲਵਾਰ, ਫੌਜ।

ਪਹਿਲੇ ਖਗਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦੇਵੋਂ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਚਤੁਰ ਪੁਰਸ਼ੋ ਇਸ ਨੂੰ ਸਮਝ ਲਵੋ ॥ ੩੯॥ ੪੯੯॥

**ਸ਼ਸਤ੍ਰ ਏਸਣੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥ ੪੦ ॥ ੫੦੦ ॥**

ਪਹਿਲੇ 'ਸ਼ਸਤ੍ਰ ਏਸੁਣੀ' ਪਦ ਕਥਨ ਕਰਕੇ, ਮਗਰੋਂ ਰਿਪੁ ਅਰਿ' ਉਚਾਰਨ ਕਰੋ। ਇਹ ਸਾਰੇ ਤੋਪ ਦੇ ਨਾਮ ਬਣ ਜਾਣਗੇ, ਸਮਝਦਾਰੋ ਇਸ ਨੂੰ ਸਮਝ ਲਵੋ ॥ ੪੦ ॥ ੫੦੦ ॥

**ਸ਼ਸਤ੍ਰਰਾਜਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥ ੪੧ ॥ ੫੦੧ ॥**

ਪਹਿਲੇ ਸ਼ਸਤ੍ਰਰਾਜਨੀ (ਖੜਗਾਂ ਵਾਲੀ ਸੈਨਾ) ਪਦ ਕਹਿਕੇ, ਮਗਰੋਂ ਰਿਪੁ ਅਰਿ ਉਚਾਰਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਕਵੀ ਜਨੋ ! ਵਿਚਾਰ ਲਵੋ ॥ ੪੧ ॥ ੫੦੧ ॥

**ਸ਼ਸਤ੍ਰਰਾਟਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪ੍ਰਮਾਨ ॥ ੪੨ ॥ ੫੦੨ ॥**

ਪਹਿਲੇ 'ਸ਼ਸਤ੍ਰਰਾਟਨੀ' (ਖੜਗਾਂ ਵਾਲੀ ਸੈਨਾ) ਪਦ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ' ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਪੱਕੀ ਗੱਲ ਮੰਨ ਲਵੋ ॥ ੪੨ ॥ ੫੦੨ ॥

**ਆਦਿ ਸੈਫਨੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥ ੪੩ ॥ ੫੦੩ ॥**

ਪਦ ਅਰਥ - ਸੈਫ=ਚੌੜੇ, ਸਿੱਧੇ ਫਲ ਵਾਲੀ ਤਲਵਾਰ। ਸੈਫਨੀ=ਤਲਵਾਰ ਧਾਰੀ ਸੈਨਾ।

ਪਹਿਲੇ ਸੈਫਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਤੋਪ ਦਾ ਨਾਮ ਹੈ, ਚਤੁਰੋ ! ਸਮਝ ਲਵੋ ॥ ੪੩ ॥ ੫੦੩ ॥

**ਆਦਿ ਤੇਗਨੀ ਸ਼ਬਦ ਕਹਿ ਰਿਪੁ ਅਰਿ ਪਦ ਕੇ ਦੀਨ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥ ੪੪ ॥ ੫੦੪ ॥**

ਪਹਿਲੇ ਤੇਗਨੀ ਭਾਵ ਤਲਵਾਰਾਂ ਵਾਲੀ ਫ਼ੌਜ ਪਦ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰੋ! ਸਮਝ ਲਵੋ ॥ ੪੪ ॥ ੫੦੪ ॥

**ਆਦਿ ਕ੍ਰਿਪਾਨਨਿ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪ੍ਰਮਾਨ ॥ ੪੫ ॥ ੫੦੫ ॥**

ਪਹਿਲੇ 'ਕ੍ਰਿਪਾਨਨੀ' ਭਾਵ ਕਿਰਪਾਨਾਂ ਵਾਲੀ ਫ਼ੌਜ ਪਦ ਕਹਿਕੇ, ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰੋ! ਇਸ ਨੂੰ ਪਰਖ ਲਵੋ ॥ ੪੫ ॥ ੫੦੫ ॥

**ਸ਼ਮਸ਼ੇਰਣੀ ਉਚਾਰ ਕੈ ਰਿਪੁ ਅਰਿ ਅੰਤਿ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਮਹਿ ਜਾਨ॥ ੪੬ ॥ ੫੦੬ ॥**

ਪਹਿਲੇ 'ਸ਼ਮਸ਼ੇਰਣੀ' ਤਲਵਾਰਾਂ ਵਾਲੀ ਫ਼ੌਜ ਕਹਿਕੇ. ਮਗਰੋਂ ਰਿਪੁ ਅਰਿ ਉਚਾਰਨ ਕਰੋ। ਇਹ ਸਾਰੇ ਤੋਪ ਦੇ ਨਾਮ ਬਣ ਜਾਣਗੇ. ਚਤੁਰੋ ਚਿੱਤ ਵਿਚ ਜਾਣ ਵਲੋ॥ ੪੬ ॥ ੫੦੬ ॥

**ਆਦਿ ਖੰਡਨੀ ਸ਼ਬਦ ਕਹਿ ਰਿਪੁ ਅਰਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੪੭ ॥ ੫੦੭ ॥**

ਪਹਿਲੇ 'ਖੰਡਨੀ' ਤਲਵਾਰਾਂ ਵਾਲੀ ਫ਼ੌਜ ਪਦ ਕਥਨ ਕਰਕੇ. ਫੇਰ 'ਰਿਪੁ ਅਰਿ' ਸ਼ਬਦ ਉਚਾਰਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਏਗਾ. ਉੱਤਮ ਕਵੀਓ ਕਵਿਤਾ ਵਿਚ ਵਰਤੋ॥ ੪੭ ॥ ੫੦੭ ॥

**ਖਲ ਖੰਡਨਿ ਪਦ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੪੮ ॥ ੫੦੮ ॥**

ਪਦ ਅਰਥ - ਖਲਖੰਡਨਿ=ਦੁਸ਼ਟਾਂ ਨੂੰ ਮਾਰਨ ਵਾਲੀ ਸੈਨਾ।

ਪਹਿਲੇ 'ਖਲ ਖੰਡਨੀ' ਪਦ ਕਥਨ ਕਰਕੇ, ਮਗਰੋਂ ਰਿਪੁ ਅਰਿ ਉਚਾਰਨ ਕਰੋ। ਚਤੁਰੋ ! ਸਮਝ ਲਵੋ, ਇਹ ਵੀ ਤੋਪ ਦਾ ਨਾਮ ਬਣ ਜਾਏਗਾ॥ ੪੮ ॥ ੫੦੮ ॥

**ਕਵਚਾਂਤਕਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੪੯ ॥ ੫੦੯ ॥**

ਪਦ ਅਰਥ - ਕਵਚਾਂਤਕਨੀ=ਕਵਚਅੰਤਕ. ਕਵਚ ਦਾ ਅੰਤ ਕਰਨ ਵਾਲਾ ਖੰਡਾ. ਖੰਡਿਆਂ ਵਾਲਾ ਦਲ।

ਪਹਿਲੇ 'ਕਵਚਾਂਤਕਨੀ' ਪਦ ਕਥਨ ਕਰਕੇ, ਮਗਰੋਂ ਰਿਪੁ ਅਰਿ ਉਚਾਰਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਉੱਤਮ ਕਵੀਓ ਕਵਿਤਾ ਵਿਚ ਟਿਕਾਓ॥ ੪੯ ॥ ੫੦੯ ॥

**ਧਾਰਾ ਧਰਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੫੦ ॥ ੫੧੦ ॥**

ਪਦ ਅਰਥ - ਧਾਰਾਧਰਨੀ=ਧਾਰ ਨੂੰ ਧਾਰਨ ਵਾਲੀ. ਤਲਵਾਰ. ਖੜਗ ਧਾਰਨ ਵਾਲੀ ਸੈਨਾ।

ਪਹਿਲੇ ਧਾਰਾ ਧਰਨੀ ਕਹਿ ਕੇ. ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਸਭ ਤੋਪ ਦੇ ਨਾਮ ਹਨ, ਚਤੁਰ ਕਵੀਓ ਸਮਝ ਲਵੋ॥ ੫੦ ॥ ੫੧੦ ॥

**ਕਵਚਤਾਪਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**

**ਨਾਮ ਤੁਪਕ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੫੧ ॥ ੫੧੧ ॥**

ਪਦ ਅਰਥ - ਕਵਚ ਤਾਪਨੀ=ਤਾਪਨੀ=ਤਾਪਨਾ, ਕਵਚ ਤੋੜਨ ਵਾਲੀ ਸੈਨਾ।

ਪਹਿਲੇ ਕਵਚ ਤਾਪਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਉਚਾਰਨ ਕਰੋ, ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰ ਕਵੀਓ ਪਰਖ ਲਵੋ॥ ੫੧ ॥ ੫੧੧ ॥

**ਤਨੁ ਤ੍ਰਾਣ ਅਰਿ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚਤੁਰ ਲੀਜੀਅਹੁ ਜਾਨ॥ ੫੨ ॥ ੫੧੨ ॥**

ਪਦ ਅਰਥ - ਤਨੁਤ੍ਰਾਣ ਅਰਿ=ਸੰਜੋਆਂ ਦੀ ਵੈਰਨ, ਫ਼ੌਜ।

ਤਨੁਤ੍ਰਾਣਿ ਅਰਿ ਪਹਿਲੇ ਕਹਿਕੇ, ਮਗਰੋਂ, ਰਿਪੁ ਅਰਿ ਕਥਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰ ਕਵੀਓ ਜਾਣ ਲਵੋ॥ ੫੨ ॥ ੫੧੨ ॥

**ਕਵਚ ਘਾਤਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪ੍ਰਮਾਨ॥ ੫੩ ॥ ੫੧੩ ॥**

ਪਦ ਅਰਥ - ਕਵਚ ਘਾਤਨੀ=ਕਵਚ ਤੋੜਨ ਵਾਲੀ, ਫ਼ੌਜ।

ਪਹਿਲੇ ਕਵਚ ਘਾਤਨੀ ਪਦ ਕਥਨ ਕਰਕੇ, ਫੇਰ ਰਿਪੁ ਅਰਿ ਉਚਾਰਨ ਕਰੋ, ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰ ਕਵੀਓ ਵਿਚਾਰ ਲਵੋ॥ ੫੩ ॥ ੫੧੩ ॥

**ਦੁਸ਼ਟ ਦਾਹਨੀ ਆਦਿ ਕਹਿ ਰਿਪੁ ਅਰਿ ਸ਼ਬਦ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੫੪ ॥ ੫੧੪ ॥**

ਪਦ ਅਰਥ - ਦੁਸ਼ਟ ਦਾਹਨੀ=ਵੈਰੀ ਨੂੰ ਸਾੜਨ ਵਾਲੀ, ਫ਼ੌਜ।

ਪਹਿਲੇ ਦੁਸ਼ਟ ਦਾਹਨੀ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਸੁਜਾਨ ਕਵੀਓ ਸਮਝ ਲਵੋ॥ ੫੪ ॥ ੫੧੪ ॥

**ਦੁਰਜਨ ਦਰਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਜਾਨੁ ਚਤੁਰ ਨਿਰਧਾਰ॥ ੫੫ ॥ ੫੧੫ ॥**

ਪਦ ਅਰਥ - ਦੁਰਜਨ ਦਰਨੀ=ਵੈਰੀ ਨੂੰ ਦਲ ਸੁੱਟਣ ਵਾਲੀ, ਫ਼ੌਜ।

ਪਹਿਲੇ ਦੁਰਜਨ ਦਰਨੀ ਪਦ ਉਚਾਰਕੇ, ਫੇਰ ਰਿਪੁ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਹੈ, ਸੱਚ ਜਾਣੋ॥ ੫੫ ॥ ੫੧੫ ॥

**ਦੁਰਜਨ ਦਬਕਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**

ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੫੬ ॥ ੫੧੬ ॥

ਪਦ ਅਰਥ - ਦੁਰਜਨ=ਭੈੜੇ ਬੰਦੇ। ਦਬਕਨੀ=ਦਬਕਾਉਣ ਵਾਲੀ, ਫ਼ੌਜ।

ਪਹਿਲੇ ਦੁਰਜਨ ਦਬਕਨੀ ਪਦ ਕਥਨ ਕਰਕੇ, ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਸਮਝ ਲਵੋ॥ ੫੬ ॥ ੫੧੬ ॥

ਦੁਸ਼ਟ ਚਰਬਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੫੭ ॥ ੫੧੭ ॥

ਪਦ ਅਰਥ - ਦੁਸ਼ਟ ਚਰਬਨੀ=ਵੈਰੀ ਨੂੰ ਖਾ ਜਾਣ ਵਾਲੀ, ਫ਼ੌਜ.

ਪਹਿਲੇ ਦੁਸ਼ਟ ਚਰਬਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਤੋਪ ਦਾ ਨਾਮ ਪਛਾਣ ਲਵੋ॥ ੫੭ ॥ ੫੧੭ ॥

ਬੀਰ ਬਰਜਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੫੮ ॥ ੫੧੮ ॥

ਪਦ ਅਰਥ - ਬੀਰ ਬਰਜਨੀ=ਸੂਰਮੇ ਨੂੰ ਰੋਕ ਰੱਖਣ ਵਾਲੀ, ਫ਼ੌਜ।

ਪਹਿਲੇ ਬੀਰ ਬਰਜਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਆਖੋ। ਇਹ ਤੋਪ ਦਾ ਨਾਮ ਬਣ ਜਾਏਗਾ, ਵਿਦਵਾਨ ਕਵੀਓ ਸਮਝ ਲਵੋ॥ ੫੮ ॥ ੫੧੮ ॥

ਬਾਰ ਬਰਜਨੀ ਆਦਿ ਕਹਿ ਰਿਪੁਣੀ ਅੰਤ ਬਖਾਨ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੫੯ ॥ ੫੧੯ ॥

ਪਦ ਅਰਥ - ਬਾਰ ਬਰਜਨੀ=ਵੈਰੀ ਦਾ ਵਾਰ ਰੋਕਣ ਵਾਲੀ, ਢਾਲ। ਰਿਪੁਣੀ=ਵੈਰਨ।

ਪਹਿਲੇ ਬਾਰ ਬਰਜਨੀ ਕਹਿਕੇ, ਮਗਰੋਂ ਰਿਪੁਣੀ ਕਥਨ ਕਰੋ। ਬਾਰ ਬਰਜਨੀ ਰਿਪੁਣੀ ਤੋਪ ਦਾ ਨਾਮ ਹੈ, ਚਤੁਰ ਕਵੀਓ ਪਛਾਣ ਲਵੋ॥ ੫੯ ॥ ੫੧੯ ॥

ਬਿਸਿਖ ਬਰਖਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥
ਨਾਮ ਤੁਪਕ ਕੇ ਹੋਤ ਹੈਂ ਚਤੁਰ ਲੀਜੀਅਹੁ ਚੀਨ॥ ੬੦ ॥ ੫੨੦ ॥

ਪਦ ਅਰਥ - ਬਿਸਿਖ ਬਰਖਨੀ=ਤੀਰ ਵਰਸਾਉਨ ਵਾਲੀ, ਫ਼ੌਜ।

ਬਿਸਿਖ ਬਰਖਨੀ ਪਹਿਲੋਂ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਚਤੁਰ ਕਵੀਓ ਵਿਚਾਰ ਲਵੋ॥ ੬੦ ॥ ੫੨੦ ॥

ਬਾਨ ਦਾਇਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੬੧ ॥ ੫੨੧ ॥**

ਪਦ ਅਰਥ - ਬਾਨ ਦਾਇਨੀ=ਤੀਰ ਦੇਣ ਵਾਲੀ, ਧਨੁਖ ਧਾਰੀ ਦਲ।

ਬਾਨ ਦਾਇਨੀ ਪਦ ਪਹਿਲੋਂ ਕਹਿਕੇ, ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਬਣ ਜਾਂਦਾ ਹੈ, ਚਤੁਰ ਕਵੀਸ਼ਰੋ ਸਮਝ ਲਵੋ॥ ੬੧ ॥ ੫੨੧ ॥

**ਬਿਸਿਖ ਬ੍ਰਿਸਟਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥ ੬੨ ॥ ੫੨੨ ॥**

ਪਦ ਅਰਥ - ਬਿਸਖ ਬ੍ਰਿਸਟਨੀ=ਤੀਰਾਂ ਦੀ ਵਰਖਾ ਕਰਨ ਵਾਲੀ, ਕਮਾਨਾਂ ਵਾਲੀ ਸੈਨਾ।

ਬਿਸਖ ਬ੍ਰਿਸਟਨੀ ਪਹਿਲਾਂ ਕਹਿ ਕੇ ਫਿਰ ਅੰਤ ਵਿਚ ਰਿਪੁ ਅਰਿ ਲਾ ਦੇਵੋ, ਇਹ ਸਾਰੇ ਨਾਂ ਤੋਪ ਦੇ ਹੋ ਜਾਂਦੇ ਹਨ, ਚੱਤਰ ਜਨੋ ! ਸਮਝ ਲਵੋ॥ ੬੨ ॥ ੫੨੨ ॥

**ਪਨਜ ਪ੍ਰਹਾਰਨਿ ਆਦਿ ਕਹਿ ਰਿਪੁ ਅਰਿ ਅੰਤ ਉਚਾਰਿ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੬੩ ॥ ੫੨੩ ॥**

ਪਦ ਅਰਥ - ਪਨਜ ਪ੍ਰਹਾਰਨਿ=ਪਨਜ=ਤੀਰ, ਤੀਰ ਚਲਾਉਣ ਵਾਲੀ, ਫ਼ੌਜ।

ਪਹਿਲੇ ਪਨਜ ਪ੍ਰਹਾਰਨੀ ਕਹਿਕੇ, ਫੇਰ ਰਿਪ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਬਣ ਜਾਂਦਾ ਹੈ, ਉੱਤਮ ਕਵੀਓ ਵਿਚਾਰ ਕਰ ਲਵੋ॥ ੬੩ ॥ ੫੨੩ ॥

**ਧਨੁਨੀ ਆਦਿ ਉਚਾਰੀਐ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੬੪ ॥ ੫੨੪ ॥**

ਪਦ ਅਰਥ - ਧਨੁਨੀ=ਧਨੁਖ ਨਾਲ ਤੀਰ ਚਲਾਉਣ ਵਾਲੀ-ਫ਼ੌਜ।

ਪਹਿਲੇ ਧਨੁਨੀ ਕਹਿਕੇ ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਂਦਾ ਹੈ, ਉੱਤਮ ਕਵੀਓ ਵਿਚਾਰ ਕਰ ਲਵੋ॥ ੬੪ ॥ ੫੨੪ ॥

**ਪ੍ਰਿਥਮ ਧਨੁਖਨੀ ਸ਼ਬਦ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੬੫ ॥ ੫੨੫ ॥**

ਪਦ ਅਰਥ - ਧਨੁਖਨੀ=ਧਨੁਖ ਨਾਲ ਤੀਰ ਚਲਾਉਣ ਵਾਲੀ-ਫ਼ੌਜ।

ਪਹਿਲੇ ਧਨੁਖਨੀ ਸ਼ਬਦ ਕਹਿਕੇ, ਮਗਰੋਂ ਰਿਪੁ ਅਰਿ ਕਥਨ ਕਰੋ, ਸੁਘੜ ਕਵੀਓ ਇਹ ਵੀ ਤੋਪ ਦਾ ਨਾਮ ਜਾਣੋ॥ ੬੫ ॥ ੫੨੫ ॥

**ਕੋਅੰਡਨੀ ਆਦਿ ਉਚਾਰੀਐ ਰਿਪੁ ਅਰਿ ਪਦ ਕੇ ਦੀਨ॥**

*******************************************************

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੬੬॥ ੫੨੬॥**

ਪਦ ਅਰਥ - ਕੋਅੰਡਨੀ=ਕੋਅੰਡ=ਧਨੁੱਖ, ਧਨੁਖ ਧਾਰੀ ਸੂਰਮਿਆ ਦੀ ਫ਼ੌਜ।

ਪਹਿਲੇ ਕੋਅੰਡਨੀ ਕਹਿਕੇ ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਵੀ ਤੋਪ ਦਾ ਨਾਮ ਹੋ ਜਾਇਗਾ, ਵਿਦਵਾਨ ਕਵੀਓ ਸਮਝ ਲਵੋ॥ ੬੬॥ ੫੨੬॥

**ਬਾਣਾ ਗ੍ਰਜਨੀ ਆਦਿ ਕਹਿ ਰਿਪੁ ਅਰਿ ਪਦ ਕੌ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੬੭॥ ੫੨੭॥**

ਪਦ ਅਰਥ - ਬਾਣ=ਤੀਰ, ਅਗ੍ਰਜ=ਪਹਿਲਾ ਚਿੱਲਾ, ਬਾਣਾ ਅਗ੍ਰਜਨੀ=ਚਿੱਲੇ ਵਾਲੀ ਕਮਾਨ ਧਾਰਨ ਵਾਲੀ ਫ਼ੌਜ।

ਪਹਿਲੇ ਬਾਣਾਗ੍ਰਜਨੀ ਕਹਿਕੇ, ਮਗਰੋਂ ਰਿਪੁ ਅਰਿ ਕਹੋ ਇਹ ਵੀ ਤੋਪ ਦਾ ਨਾਮ ਹੋ ਜਾਏਗਾ. ਚਤੁਰੋ ਚਿੱਤ ਵਿਚ ਪਰਖ ਲਵੋ॥ ੬੭॥ ੫੨੭॥

**ਬਾਣ ਪ੍ਰਹਰਣੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੬੮॥ ੫੨੮॥**

ਪਹਿਲੇ ਬਾਣਪ੍ਰਹਰਣੀ ਕਹਿਕੇ ਫੇਰ ਰਿਪੁ ਅਰਿ ਕਹਿ ਦਿਓ। ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਸੁਘੜ ਕਵੀਓ ਵਿਚਾਰ ਲਵੋ॥ ੬੮॥ ੫੨੮॥

**ਆਦਿ ਉਚਰ ਪਦ ਬਾਣਨੀ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੬੯॥ ੫੨੯॥**

ਪਹਿਲੇ ਬਾਣਨੀ ਪਦ ਉਚਾਰੋ, ਮਗਰੋਂ ਰਿਪੁ ਅਰਿ ਕਥਨ ਕਰੋ ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥ ੬੯॥ ੫੨੯॥

**ਬਿਸਿਖ ਪਰਨਨੀ ਆਦਿ ਕਹਿ ਰਿਪੁ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਪ੍ਰਮਾਨ॥ ੭੦॥ ੫੩੦॥**

ਪਦ ਅਰਥ - ਬਿਸਿਖ ਪਰਨਨੀ=ਤੀਰ ਉਡਾਉਣ ਵਾਲੀ, ਫ਼ੌਜ।

ਪਹਿਲੇ ਬਿਸਿਖ ਪਰਨਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਪਦ ਕਥਨ ਕਰੋ, ਇਹ ਤੋਪ ਦਾ ਨਾਮ ਬਣ ਜਾਏਗਾ॥ ੭੦॥ ੫੩੦॥

**ਬਿਸਿਖਨ ਆਦਿ ਬਖਾਨਿ ਕੈ ਰਿਪੁ ਪਦ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ॥ ੭੧॥ ੫੩੧॥**

ਪਦ ਅਰਥ - ਬਿਸਿਖਿਨਿ=ਤੀਰ ਚਲਾਉਣ ਵਾਲੀ, ਫ਼ੌਜ।

ਪਹਿਲੇ ਬਿਸਿਖਿਨ ਪਦ ਕਹਿਕੇ, ਮਗਰੋਂ ਰਿਪੁ ਕਥਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਹੇ ਚਤੁਰ ਕਵੀਓ ! ਅਜਿਹੇ ਹੋਰ ਬੇਅੰਤ ਨਾਂ ਬਣ ਸਕਦੇ ਹਨ॥ ੭੧ ॥ ੫੩੧ ॥

**ਸੁਭਟ ਘਾਇਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਸੁਧਾਰ॥ ੭੨ ॥ ੫੩੨ ॥**

ਪਦ ਅਰਥ - ਸੁਭਟ ਘਾਇਨੀ=ਯੋਧਿਆਂ ਨੂੰ ਮਾਰਨ ਵਾਲੀ, ਫ਼ੌਜ।

ਪਹਿਲੇ ਸੁਭਟ ਘਾਇਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਚਤੁਰ ਕਵੀਓ ਸੋਧ ਲਵੋ॥ ੭੨ ॥ ੫੩੨ ॥

**ਸ਼ੱਤ੍ਰੂ ਸੰਘਰਣੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੭੩ ॥ ੫੩੩ ॥**

ਪਦ ਅਰਥ - ਸ਼ੱਤ੍ਰੂ ਸੰਘਰਣੀ=ਵੈਰੀ ਨੂੰ ਮਾਰਣ ਵਾਲੀ, ਫ਼ੌਜ।

ਪਹਿਲੇ ਸ਼ੱਤ੍ਰੂ ਸੰਘਰਣੀ ਪਦ ਕਹਿਕੇ, ਫਿਰ ਰਿਪੁ ਅਰਿ ਉਚਾਰਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਉੱਤਮ ਕਵੀਓ ਸੁਧਾਰ ਕਰ ਲਵੋ॥ ੭੩ ॥ ੫੩੩ ॥

**ਪਨਜ ਪ੍ਰਹਰਣੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੭੪ ॥ ੫੩੪ ॥**

ਪਦ ਅਰਥ - ਪਨਜ ਪ੍ਰਹਰਨੀ=ਤੀਰ ਚਲਾਉਣ ਵਾਲੀ, ਫ਼ੌਜ।

ਪਹਿਲੇ ਪਨਜ ਪ੍ਰਹਰਣੀ ਉਚਾਰ ਕੇ ਮਗਰੋਂ ਰਿਪੁ ਅਰਿ ਆਖੋ, ਇਹ ਤੋਪ ਦਾ ਨਾਮ ਬਣ ਜਾਏਗਾ, ਸਮਝਦਾਰ ਕਵੀਓ ਸਮਝ ਲਵੋ॥ ੭੪ ॥ ੫੩੪ ॥

**ਕੋਅੰਡਜ ਦਾਇਨਿ ਉਚਰਿ ਕੈ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੭੫ ॥ ੫੩੫ ॥**

ਪਦ ਅਰਥ - ਕੋਅੰਡਜ ਦਾਇਨੀ=ਤੀਰ ਚਲਾਉਣ ਵਾਲੀ ਫ਼ੌਜ।

ਪਹਿਲੇ ਕੋਅੰਡਜ ਦਾਇਨੀ ਉਚਾਰਕੇ ਮਗਰੋਂ ਰਿਪੁ ਅਰਿ ਆਖੋ। ਇਹ ਕੋਅੰਡਜ ਦਾਇਨਿ ਰਿਪੁ ਅਰਿ ਤੋਪ ਦਾ ਨਾਮ ਹੈ, ਚੰਗੀ ਮੱਤ ਵਾਲਿਓ ਸਮਝ ਲਵੋ॥ ੭੫ ॥ ੫੩੫ ॥

**ਆਦਿ ਨਿਖੰਗਨੀ ਸ਼ਬਦ ਕਹਿ ਰਿਪੁ ਅਰਿ ਅੰਤਿ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਪਛਾਨ॥ ੭੬ ॥ ੫੩੬ ॥**

ਪਦ ਅਰਥ - ਨਿਖੰਗਨੀ=ਤੀਰ ਚਲਾਉਣ ਵਾਲੀ, ਫੌਜ।

ਪਹਿਲੇ ਨਿਖੰਗਨੀ ਸ਼ਬਦ ਕਹਿਕੇ ਮਗਰੋਂ ਰਿਪੁ ਅਰਿ ਆਖੋ। ਇਹ ਨਿਖੰਗਨੀ ਰਿਪੁ ਅਰਿ ਤੋਪ ਦਾ ਨਾਮ ਹੈ ਸੁਘੜ ਪੁਰਸ਼ੋ ਪਛਾਣ ਕਰ ਲਵੋ॥ ੭੬॥ ੫੩੬॥

**ਪ੍ਰਿਥਮ ਪੱਤ੍ਰਣੀ ਪਦ ਉਚਰਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥ ੭੭॥ ੫੩੭॥**

ਪਦ ਅਰਥ - ਪੱਤ੍ਰਣੀ=ਤੀਰ ਚਲਾਉਣ ਵਾਲੀ, ਫੌਜ।

ਪਹਿਲਾਂ ਪੱਤ੍ਰਣੀ ਪਦ ਉਚਾਰਨ ਕਰਕੇ ਰਿਪੁ ਅਰਿ ਆਖੋ। ਇਹ ਪਤ੍ਰਣੀ ਰਿਪੁ ਅਰਿ ਤੋਪ ਦਾ ਨਾਮ ਹੈ, ਉੱਤਮ ਕਵੀਓ ਵੇਖ ਵਿਚਾਰ ਲਵੋ॥ ੭੭॥ ੫੩੭॥

**ਪ੍ਰਿਥਮ ਪੱਛਣੀ ਸ਼ਬਦ ਕਹਿ ਰਿਪੁ ਅਰਿ ਪਦ ਕੌ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੭੮॥ ੫੩੮॥**

ਪਦ ਅਰਥ - ਪੱਛਣੀ=ਤੀਰ ਚਲਾਉਣ ਵਾਲੀ ਫੌਜ।

ਪਹਿਲੇ ਪੱਛਣੀ ਪਦ ਉਚਾਰਨ ਕਰਕੇ ਮਗਰੋਂ ਰਿਪੁ ਅਰਿ ਆਖੋ। ਇਹ ਪੱਛਣੀ ਰਿਪੁ ਅਰਿ ਤੋਪ ਦਾ ਨਾਮ ਹੈ, ਚਤੁਰ ਕਵੀਓ ਚਿੱਤ ਵਿਚ ਪਰਖ ਲਵੋ॥ ੭੮॥ ੫੩੮॥

**ਪ੍ਰਥਮ ਪਤ੍ਰਣੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਪਛਾਨ॥ ੭੯॥ ੫੩੯॥**

ਪਦ ਅਰਥ - ਪਤ੍ਰਣੀ=ਖੰਭਾਂ ਵਾਲੇ ਤੀਰ ਚਲਾਉਣ ਵਾਲੀ ਸੈਨਾ

ਪਹਿਲਾਂ ਪਤ੍ਰਣੀ ਸ਼ਬਦ ਕਹੋ ਅੰਤ ਵਿਚ ਰਿਪੁ ਅਰਿ ਆਖੋ, ਇਹ ਪਤ੍ਰਣੀ ਰਿਪੁ ਅਰਿ ਤੋਪ ਦਾ ਨਾਂ ਹੈ, ਸਿਆਣੇ ਪੁਰਸ਼ੋ ! ਇਸ ਦੀ ਪਛਾਨ ਕਰ ਲਵੋ॥ ੭੯॥ ੫੩੯॥

**ਪਰਿਣੀ ਆਦਿ ਉਚਾਰਿ ਕੈ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਪ੍ਰਮਾਨ॥ ੮੦॥ ੫੪੦॥**

ਪਦ ਅਰਥ - ਪਰਿਣੀ=ਖੰਭਾਂ ਵਾਲੇ ਤੀਰ ਚਲਾਉਣ ਵਾਲੀ ਫੌਜ।

ਪਹਿਲੇ ਪਰਿਣੀ ਪਦ ਉਚਾਰਨ ਕਰਕੇ, ਮਗਰੋਂ ਰਿਪੁ ਅਰਿ ਆਖੋ। ਇਹ ਪਰਿਣੀ ਰਿਪੁ ਅਰਿ ਤੋਪ ਦਾ ਨਾਮ ਹੈ, ਸਿਆਣੇ ਕਵੀਓ ਪਰਖ ਲਵੋ॥ ੮੦॥ ੫੪੦॥

**ਪੰਖਣਿ ਆਦਿ ਉਚਾਰਿ ਕੈ ਰਿਪੁ ਅਰਿ ਬਹੁਰ ਉਚਾਰਿ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੮੧॥ ੫੪੧॥**

ਪਦ ਅਰਥ - ਪੰਖਣਿ=ਖੰਭਾਂ ਵਾਲੇ ਤੀਰ ਚਲਾਉਣ ਵਾਲੀ ਫ਼ੌਜ।

ਪਹਿਲੇ ਪੰਖਣਿ ਕਹਿਕੇ, ਮਗਰੋਂ ਰਿਪੁ ਅਰਿ ਆਖੋ। ਇਹ ਪੰਖਣਿ ਰਿਪੁ ਅਰਿ ਤੋਪ ਦਾ ਨਾਮ ਹੈ, ਉੱਤਮ ਕਵੀਓ ਵਿਚਾਰ ਲਵੋ॥ ੮੧॥ ੫੪੧॥

**ਪੱਤ੍ਰਣਿ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰਿ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰਿ॥ ੮੨॥ ੫੪੨॥**

ਪਦ ਅਰਥ - ਪੱਤ੍ਰਣਿ=ਖੰਭਾਂ ਵਾਲੇ ਤੀਰ ਚਲਾਉਣ ਵਾਲੀ ਫ਼ੌਜ।

ਪਹਿਲੇ ਪੱਤ੍ਰਣਿ ਪਦ ਕਥਨ ਕਰਕੇ ਮਗਰੋਂ ਰਿਪੁ ਅਰਿ ਆਖੋ। ਇਹ ਪੱਤ੍ਰਣਿ ਰਿਪੁ ਅਰਿ ਤੋਪ ਦਾ ਨਾਮ ਹੈ, ਚਤੁਰ ਕਵੀਓ ਵਿਚਾਰ ਲਵੋ॥ ੮੨॥ ੫੪੨॥

**ਨਭਚਰਿ ਆਦਿ ਬਖਾਨਿਕੈ ਰਿਪੁ ਅਰਿ ਅੰਤ ਉਚਾਰਿ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥ ੮੩॥ ੫੪੩॥**

ਪਦ ਅਰਥ - ਨਭਚਰਿ=ਨਭਚਰ=ਅਕਾਸ਼ ਵਿਚ ਉਡਨ ਵਾਲਾ, ਤੀਰ, ਤੀਰ ਚਲਾਉਣ ਵਾਲੀ, ਫ਼ੌਜ।

ਪਹਿਲੇ ਨਭ ਚਰਿ ਪਦ ਕਹਿਕੇ ਮਗਰੋਂ ਰਿਪੁ ਅਰਿ ਆਖੋ। ਇਹ ਤੋਪ ਦਾ ਨਾਮ ਬਣ ਜਾਏਗਾ, ਕਵੀ ਜਨੋ ਸੁਧਾਰ ਲਵੋ॥ ੮੩॥ ੫੪੩॥

**ਰਥਨੀ ਆਦਿ ਉਚਾਰਿ ਕੈ ਰਿਪੁ ਅਰਿ ਅੰਤ ਉਚਾਰਿ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰਿ॥ ੮੪॥ ੫੪੪॥**

ਪਦ ਅਰਥ - ਰਥਨੀ=ਰੱਥਾਂ ਵਾਲੀ, ਫ਼ੌਜ।

ਪਹਿਲੇ ਰਥਨੀ ਉਚਾਰਕੇ ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਰਥਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਚਤੁਰ ਕਵੀਓ ਵਿਚਾਰ ਲਵੋ॥ ੮੪॥ ੫੪੪॥

**ਸਕਟਨਿ ਆਦਿ ਉਚਾਰੀਐ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੮੫॥ ੫੪੫॥**

ਪਦ ਅਰਥ - ਸਕਟਨਿ=ਗੱਡਿਆਂ ਵਾਲੀ ਫ਼ੌਜ।

ਪਹਿਲੇ ਸਕਟਨਿ ਉਚਾਰਕੇ ਮਗਰੋ ਰਿਪੁ ਅਰਿ ਆਖੋ। ਇਹ ਸਕਟਨਿ ਰਿਪੁ ਅਰਿ ਤੋਪ ਦਾ ਨਾਮ ਹੈ, ਸਿਆਣੇ ਕਵੀਓ ਸਮਝ ਲਵੋ॥ ੮੫॥ ੫੪੫॥

**ਰਥਣੀ ਆਦਿ ਬਖਾਨਿ ਕੈ ਰਿਪੁ ਅਰਿ ਅੰਤ ਉਚਾਰਿ॥**

******************************************************************

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੮੬॥ ੫੪੬॥**

ਪਹਿਲੇ ਰਥਣੀ ਪਦ ਉਚਾਰਕੇ, ਮਗਰੋਂ ਰਿਪੁ ਅਰਿ ਆਖੋ। ਇਹ ਰਥਣੀ ਰਿਪੁ ਅਰਿ ਤੋਪ ਦਾ ਨਾਮ ਹੈ, ਉੱਤਮ ਕਵੀਓ ਵਿਚਾਰ ਲਵੋ॥ ੮੬॥ ੫੪੬॥

**ਆਦਿ ਸ਼ਬਦ ਕਹਿ ਸਜੰਦਨੀ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੮੭॥ ੫੪੭॥**

ਪਹਿਲੇ ਸਜੰਦਨੀ ਭਾਵ ਰਥਨੀ ਉਚਾਰਕੇ ਮਗਰੋਂ ਰਿਪ ਅਰਿ ਆਖੋ। ਇਹ ਸਜੰਦਨੀ ਰਿਪੁ ਅਰਿ ਤੋਪ ਦਾ ਨਾਮ ਹੈ, ਉੱਤਮ ਕਵੀਓ ਸੁਧਾਰ ਲਵੋ॥ ੮੭॥ ੫੪੭॥

**ਪਟਨੀ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ॥ ੮੮॥ ੫੪੮॥**

ਪਦ ਅਰਥ - ਪਟਨੀ=ਬਸਤਰਾਂ, ਵਰਦੀਆਂ ਵਾਲੀ ਫ਼ੌਜ।

ਪਹਿਲੇ ਪਟਨੀ ਪਦ ਉਚਾਰਕੇ ਮਗਰੋਂ ਰਿਪੁ ਅਰਿ ਆਖੋ। ਇਹ ਪਟਨੀ ਰਿਪੁ ਅਰਿ ਤੋਪ ਦਾ ਨਾਮ ਹੈ॥ ੮੮॥ ੫੪੮॥

**ਆਦਿ ਬਸਤ੍ਰਣੀ ਸ਼ਬਦ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥ ੮੯॥ ੫੪੯॥**

ਪਦ ਅਰਥ - ਬਸਤ੍ਰਣੀ=ਵਰਦੀ ਵਾਲੀ ਫ਼ੌਜ।

ਪਹਿਲੇ ਬਸਤ੍ਰਣੀ ਪਦ ਉਚਾਰਕੇ ਮਗਰੋਂ ਰਿਪੁ ਅਰਿ ਆਖੋ। ਇਹ ਬਸਤ੍ਰਣੀ ਰਿਪੁ ਅਰਿ ਤੋਪ ਦਾ ਨਾਮ ਹੈ, ਚੰਗੀ ਮੱਤ ਵਾਲਿਓ ਸਮਝ ਲਵੋ॥ ੮੯॥ ੫੪੯॥

**ਬਿਯੂਹਨਿ ਆਦਿ ਬਖਾਨੀਐ ਰਿਪੁ ਅਰਿ ਅੰਤਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ॥ ੯੦॥ ੫੫੦॥**

ਪਦ ਅਰਥ - ਬਿਯੂਹਨੀ=ਵਯੂਹਵਾਲੀ ਸੈਨਾ।

ਪਹਿਲੇ ਬਿਯੂਹਨੀ ਫੇਰ ਰਿਪੁ ਅਰਿ ਕਹਿ ਦੇਈਏ ਤਾਂ ਬਿਯੂਹਨੀ ਰਿਪੁ ਅਰਿ ਤੋਪ ਦਾ ਨਾਮ ਹੋ ਜਾਂਦਾ ਹੈ, ਚਤੁਰ ਪੁਰਸ਼ੋ ਵਿਚਾਰ ਕਰਕੇ ਵੇਖ ਲਵੋ॥ ੯੦॥ ੫੫੦॥

**ਬੱਜ੍ਰਣਿ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੯੧॥ ੫੫੧॥**

ਪਦ ਅਰਥ - ਬੱਜ੍ਰਣਿ=ਪਥਰ ਤੇ ਗੋਲਿਆਂ ਵਾਲੀ ਸੈਨਾ

ਪਹਿਲੇ ਬੱਜ੍ਰਣੀ ਪਦ ਫਿਰ ਰਿਪੁ ਅਰਿ ਪਦ ਕਹਿ ਦਿਓ। ਇਹ ਬਜ੍ਰਣੀ ਰਿਪੁ ਅਰਿ ਤੋਪ ਦਾ ਨਾਮ ਹੋ ਜਾਂਦਾ ਹੈ॥ ੯੧॥ ੫੫੧॥

**ਬਲਣੀ ਆਦਿ ਬਖਾਨੀਐ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੯੨॥ ੫੫੨॥**

ਪਦ ਅਰਥ - ਬਲ=ਬਲੱਮ। ਬਲਣੀ= ਬਲੱਮਾ ਵਾਲੀ ਸੈਨਾ।

ਪਹਿਲੇ ਬਲਣੀ ਪਦ, ਫੇਰ ਰਿਪੁ ਅਰਿ ਕਹਿ ਦਿਓ। ਬਲਣੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥ ੯੨॥ ੫੫੨॥

**ਦਲਣੀ ਆਦਿ ਉਚਾਰ ਕੈ ਮਲਣੀ ਪਦ ਪੁਨਿ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੯੩॥ ੫੫੩॥**

ਪਦ ਅਰਥ - ਦਲਣੀ=ਦਲਾਂ ਵਾਲੀ ਫ਼ੌਜ। ਮਲਣੀ=ਮਲ ਦੇਣ ਵਾਲੀ।

ਪਹਿਲੇ ਦਲਣੀ ਪਦ, ਫੇਰ ਮਲਣੀ ਪਦ ਕਹਿ ਦਿਓ, ਇਹ ਤੋਪ ਦਾ ਨਾਮ ਹੋ ਜਾਦਾ ਹੈ, ਚਤੁਰੋ ਚਿੱਤ ਵਿਚ ਪਰਖ ਲਵੋ॥ ੯੩॥ ੫੫੩॥

**ਬਾਦਿੱਤ੍ਰਣੀ ਬਖਾਨ ਕੈ ਅੰਤ ਸ਼ਬਦ ਅਰਿ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੯੪॥ ੫੫੪॥**

ਪਦ ਅਰਥ - ਬਾਦਿੰਤ੍ਰਣੀ=ਬਾਦਿਤ੍ਰ=ਵਾਜਾ, ਵਾਜਿਆਂ ਵਾਲੀ ਫ਼ੌਜ।

ਪਹਿਲੇ ਬਾਦਿੱਤ੍ਰਣੀ ਪਦ, ਫੇਰ ਅਰਿ ਪਦ ਆਖ ਦਿਓ। ਬਾਦਿੰਤ੍ਰਣੀ ਅਰਿ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਵਿਚਾਰ ਲਵੋ॥ ੯੪॥ ੫੫੪॥

**ਆਦਿ ਨਾਦਨੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ॥ ੯੫॥ ੫੫੫॥**

ਪਦ ਅਰਥ - ਨਾਦਨੀ=ਨਗਾਰਿਆਂ ਵਾਲੀ ਫ਼ੌਜ।

ਪਹਿਲੇ ਨਾਦਨੀ ਪਦ ਫੇਰ ਰਿਪੁ ਅਰਿ ਕਹਿ ਦਿਓ। ਇਹ ਨਾਦਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਅਜਿਹੇ ਬੇਅੰਤ ਹੋਰ ਬਣਾ ਲਵੋ॥ ੯੫॥ ੫੫੫॥

**ਦੁੰਦਭਿ ਧਰਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੯੬॥ ੫੫੬॥**

ਪਦ ਅਰਥ - ਦੁੰਦਭਿ ਧਰਨੀ=ਦੁੰਦਭੀ=ਨਗਾਰਾ, ਧੌਂਸਿਆਂ ਵਾਲੀ, ਫ਼ੌਜ।

ਪਹਿਲੇ 'ਦੁੰਦਭਿ ਧਰਨੀ' ਪਦ, ਫੇਰ ਰਿਪੁ ਅਰਿ ਉਚਾਰੋ। ਦੁੰਦਭਿ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ॥ ੯੬॥ ੫੫੬॥

**ਦੁੰਦਭਨੀ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੯੭॥ ੫੫੭॥**

ਪਹਿਲੇ ਦੁੰਦਭਨੀ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਦੁੰਦਭਨੀ ਰਿਪੁ ਅਰਿ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥ ੯੭॥ ੫੫੭॥

**ਨਾਦ ਨਾਦਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੯੮॥ ੫੫੮॥**

ਪਦ ਅਰਥ - ਨਾਦ ਨਾਦਨੀ=ਨਾਦਨੀ=ਨਾਦ ਕਰਨ ਵਾਲੀ। ਸੰਖ ਵਜਾਉਣ ਵਾਲੀ ਫ਼ੌਜ।

ਪਹਿਲੇ ਨਾਦ ਨਾਦਨੀ ਪਦ ਕਹਿਕੇ ਫੇਰ ਰਿਪੁ ਅਰਿ ਕਹਿ ਦਿਓ। ਇਹ ਨਾਦ ਨਾਦਨੀ ਰਿਪੁ ਅਰਿ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥ ੯੮॥ ੫੫੮॥

**ਦੁੰਦਭਿ ਧਨੁਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਸਮਝਹੁ ਸੁਘਰ ਅਪਾਰ॥ ੯੯॥ ੫੫੯॥**

ਦੁੰਦਭਿ ਧਨੁਨੀ=ਧੌਂਸਿਆਂ ਦੀ ਅਵਾਜ਼ ਕਰਨ ਵਾਲੀ, ਫ਼ੌਜ।

ਪਹਿਲੇ ਦੁੰਦਭਿ ਧਨਨੀ ਪਦ ਕਹਿਕੇ, ਫੇਰ ਰਿਪੁ ਅਰਿ ਕਥਨ ਕਰੋ। ਦੁੰਦਭਿ ਧਨਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ। ਅਜਿਹੇ ਹੋਰ ਬੇਅੰਤ ਬਣ ਸਕਦੇ ਹਨ, ਸੁਘੜ ਕਵੀਓ ਸਮਝ ਲਵੋ॥ ੯੯॥ ੫੫੯॥

**ਆਦਿ ਭੇਰਣੀ ਸ਼ਬਦ ਕਹਿ ਰਿਪੁ ਪਦ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ੍ ਲੇਹੁ ਬੁਧਿਵਾਨ॥ ੧੦੦॥ ੫੬੦॥**

ਭੇਰਣੀ=ਭੇਰੀ ਦਾ ਸ਼ਬਦ ਕਰਨ ਵਾਲੀ, ਫ਼ੌਜ।

ਪਹਿਲੇ ਭੇਰਣੀ ਪਦ, ਫੇਰ ਰਿਪੁ ਅਰਿ ਪਦ ਕਥਨ ਕਰੋ। ਇਹ ਭੇਰਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਬੁਧੀਵਾਨੋ ਪਰਖ ਲਵੋ॥ ੧੦੦॥ ੫੬੦॥

**ਦੁੰਦਭਿ ਘੋਖਨ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੦੧॥ ੫੬੧॥**

ਪਦ ਅਰਥ - ਦੁੰਦਭਿ ਘੋਖਨ=ਘੋਖਨ=ਗੂੰਜ ਕਰਨੀ, ਧੌਂਸਿਆਂ ਦੀ ਗੂੰਜ ਕਰਨ ਵਾਲੀ, ਫੌਜ

ਪਹਿਲੇ ਦੂੰਦਭਿ ਘਖੇਨ ਕਹਿਕੇ ਰਿਪੁ ਅਰਿ ਕਹਿ ਦਿਓ। ਦੂੰਦਭਿ ਘੋਖਨ ਰਿਪੁ ਅਰਿ ਤੋਪ ਦਾ ਨਾਮ ਹੋ ਜਾਏਗਾ, ਚਤੁਰੋ ! ਚੇਤੇ ਰਖੋ॥੧੦੧॥੫੬੧॥

**ਨਾਦਾਨਿਸਨੀ ਆਦਿ ਕਹਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਕਰੀਅਹੁ ਚਤੁਰ ਪ੍ਰਮਾਨ॥੧੦੨॥੫੬੨॥**

ਪਦ ਅਰਥ - ਨਾਦਾਨਿਸਨੀ=ਨਾਦ ਦੀ ਆਵਾਜ਼ ਕਰਨ ਵਾਲੀ, ਫ਼ੌਜ।

ਪਹਿਲੇ ਨਾਦਾਨਿਸਨੀ ਪਦ ਕਹਿਕੇ ਰਿਪੁ ਅਰਿ ਕਥਨ ਕਰੋ। ਨਾਦਾਨਿਸਨੀ ਰਿਪੁ ਅਰਿ ਤੋਪ ਦਾ ਨਾਮ ਹੋ ਜਾਏਗਾ॥੧੦੨॥੫੬੨॥

**ਆਨਿਕਨੀ ਪਦ ਆਦਿ ਕਹਿ ਰਿਪੁ ਪਦ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੦੩॥੫੬੩॥**

ਪਦ ਅਰਥ - ਆਨਿਕਨੀ=ਨਗਾਰਿਆਂ ਵਾਲੀ ਫ਼ੌਜ।

ਪਹਿਲੇ ਆਨਿਕਨੀ ਪਦ ਕਹਿਕੇ, ਰਿਪੁ ਪਦ ਆਖ ਦੇਵੋ। ਆਨਿਕਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਸਮਝ ਲਵੋ॥੧੦੩॥੫੬੩॥

**ਪ੍ਰਿਥਮ ਢਾਲਨੀ ਸ਼ਬਦ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਬਿਚਾਰ॥੧੦੪॥੫੬੪॥**

ਪਹਿਲੇ ਢਾਲਨੀ ਭਾਵ ਢਾਲਾਂ ਵਾਲੀ ਫ਼ੌਜ ਕਹਿ ਫਿਰ ਰਿਪੁ ਅਰਿ ਪਦ ਕਹਿ ਦੇਵੋ। ਢਾਲਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਵੀਚਾਰ ਕੇ ਸਮਝ ਲਵੋ॥੧੦੪॥੫੬੪॥

**ਢੱਢਨੀ ਆਦਿ ਉਚਾਰਿ ਕੈ ਰਿਪੁ ਪਦ ਬਹੁਰੋ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥੧੦੫॥੫੬੫॥**

ਪਦ ਅਰਥ - ਢੱਢਨੀ=ਡੁਗਡੁਗੀਆਂ ਵਾਲੀ ਸੈਨਾ।

ਪਹਿਲੇ ਢੱਢਣੀ ਪਦ ਕਹਿਕੇ, ਫਿਰ ਰਿਪੁ ਪਦ ਕਥਨ ਕਰੋ। ਇਹ ਢੱਢਨੀ ਰਿਪ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਪਰਖ ਲਵੋ॥੧੦੫॥੫੬੫॥

**ਸੰਖਨਿਸਨੀ ਅਦਿ ਕਹਿ ਰਿਪੁ ਅਰਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥੧੦੬॥੫੬੬॥**

ਪਦ ਅਰਥ - ਸੰਖ ਨਿਸਨੀ=ਸੰਖ ਦੀ ਅਵਾਜ਼ ਕਰਨ ਵਾਲੀ ਫ਼ੌਜ।

ਪਹਿਲੇ ਸੰਖ ਨਿਸੁਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਤੋਪ ਦਾ ਨਾਮ ਬਣ

ਜਾਏਗਾ, ਚਤੁਰੋ ਚੰਗੀ ਤਰ੍ਹਾਂ ਵਿਚਾਰ ਲਵੋ॥੧੦੬॥੫੬੬॥

**ਸੰਖ ਸ਼ਬਦਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਸੁਧਾਰ॥੧੦੭॥੫੬੭॥**

ਪਦ ਅਰਥ - ਸੰਖ ਸ਼ਬਦਨੀ=ਸੰਖ ਦਾ ਸ਼ਬਦ ਕਰਨ ਵਾਲੀ, ਫ਼ੌਜ।

ਪਹਿਲੇ ਸੰਖ ਸ਼ਬਦਨੀ ਪਦ, ਫੇਰ ਰਿਪੁ ਅਰਿ ਕਹਿ ਦਿੱਤਾ ਜਾਏ ਤਾਂ ਤੋਪ ਦਾ ਨਾਮ ਬਣ ਜਾਂਦਾ ਹੈ, ਚਤੁਰੋ! ਇਸਨੂੰ ਵਿਚਾਰ ਲਵੋ ॥੧੦੭॥੫੬੭॥

**ਸੰਖਨਾਦਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੦੮॥੫੬੮॥**

ਪਦ ਅਰਥ - ਸੰਖ ਨਾਦਨੀ=ਸੰਖ ਦੀ ਗੂੰਜ ਕਰਨ ਵਾਲੀ, ਫੌਜ।

ਪਹਿਲੇ ਸੰਖ ਨਾਦਨੀ ਪਦ ਫੇਰ ਰਿਪੁ ਅਰਿ ਪਦ ਕਥਨ ਕਰੋ, ਇਹ ਸੰਖ ਨਾਦਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਸਿਆਣੇ ਕਵੀਓ ਸਮਝ ਲਵੋ॥੧੦੮॥੫੬੮॥

**ਸਿੰਘਨਾਦਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੦੯॥੫੬੯॥**

ਸਿੰਘ ਨਾਦਨੀ ਅਰਥਾਤ ਸ਼ੇਰ ਵਾਂਗ ਗੱਜਣ ਵਾਲੀ ਸੈਨਾ, ਪਦ ਪਹਿਲੋਂ, ਕਹਿਕੇ ਫੇਰ ਰਿਪੁ ਅਰਿ ਕਹਿ ਦਿੱਤਾ ਜਾਏ ਤਾਂ ਤੋਪ ਦਾ ਨਾਮ ਹੋ ਜਾਂਦਾ ਹੈ, ਉੱਤਮ ਕਵੀਓ ਚਿੱਤ ਵਿਚ ਧਾਰ ਲਵੋ ॥੧੦੯॥੫੬੯॥

**ਪਲ ਭਛਨਾਦਨਿ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ॥੧੧੦॥੫੭੦॥**

ਪਦ ਅਰਥ - ਪਲ=ਮਾਸ। ਪਲ+ਭਛਿ+ਨਾਦਨਿ=ਮਾਸ ਨੂੰ ਖਾਣ ਵਾਲੇ, ਸ਼ੇਰ ਵਾਂਗ ਗੱਜਣ ਵਾਲੀ ਫ਼ੌਜ।

ਪਲ ਭਛਿ ਨਾਦਨੀ ਪਹਿਲੇ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਪਛਾਣ ਲਵੋ॥੧੧੦॥੫੭੦॥

**ਬਿਆਘ੍ਰਨਾਦਨੀ ਆਦਿ ਕਹਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੧੧॥੫੭੧॥**

ਪਦ ਅਰਥ - ਬਿਆਘ੍ਰ=ਸ਼ੇਰ, ਸਿੰਘ। ਬਿਆਘ੍ਰ ਨਾਦਨੀ=ਸ਼ੇਰ ਵਾਂਗ ਗੱਜਣ ਵਾਲੀ ਫੌਜ।

ਪਹਿਲੇ ਬਿਆਘ੍ਰ ਨਾਦਨੀ ਪਦ ਫੇਰ ਰਿਪੁ ਅਰਿ ਕਹਿ ਦੇਣ ਨਾਲ ਤੋਪ ਦਾ ਨਾਮ ਬਣ

ਜਾਂਦਾ ਹੈ. ਸੁਜਾਨ ਸੱਜਨੋ ਸਮਝ ਲਵੋ॥ ੧੧੧॥ ੫੭੧॥

**ਹਰ ਜੱਛ ਨਾਦਨਿ ਉਚਰਿ ਕੈ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਪਛਾਨ॥ ੧੧੨॥ ੫੭੨॥**

ਪਦ ਅਰਥ - ਹਰ ਜੱਛ=ਪੀਲੀਆਂ ਅੱਖਾਂ ਵਾਲਾ, ਸ਼ੇਰ, ਸਿੰਘ।

ਹਰ ਜੱਛ ਨਾਦਨਿ ਪਦ ਪਹਿਲੇ, ਕਹਿਕੇ ਰਿਪੁ ਅਰਿ ਅੰਤ ਵਿਚ ਕਹਿ ਦਿਓ, ਤੋਪ ਦਾ ਨਾਮ ਬਣ ਜਾਏਗਾ॥ ੧੧੨॥ ੫੭੨॥

**ਪੁੰਡਰੀਕਨਾਦਨਿ ਉਚਰਿ ਕੈ ਰਿਪੁ ਪਦ ਅੰਤਿ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਬੁਧਿਵਾਨ॥ ੧੧੩॥ ੫੭੩॥**

ਪਦ ਅਰਥ - ਪੁੰਡਰੀਕ ਨਾਦਨਿ=ਬੱਗੇ ਸ਼ੇਰ ਵਾਂਗ ਗੱਜਣ ਵਾਲੀ, ਸੈਨਾ

ਪਹਿਲੇ ਪੁੰਡਰੀਕ ਨਾਦਨੀ ਕਹਿਕੇ, ਮਗਰੋਂ ਰਿਪੁ ਪਦ ਕਹਿ ਦਿਓ ਤੋਪ ਦਾ ਨਾਮ ਬਣ ਜਾਏਗਾ, ਬੁੱਧੀਵਾਨੋ ਪਰਖ ਲਵੋ॥ ੧੧੩॥ ੫੭੩॥

**ਹਰਨਾਦਨਿ ਪਦ ਪ੍ਰਿਥਮ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ.ਹੋਤ ਹੈਂ ਲੀਜਹੁ ਚਤੁਰ ਬਿਚਾਰ॥ ੧੧੪॥ ੫੭੪॥**

ਪਦ ਅਰਥ - ਹਰ ਨਾਦਨਿ=ਸ਼ੇਰ, ਸਿੰਘ ਦੀ ਗੂੰਜ ਕਰਨ ਵਾਲੀ, ਸੈਨਾ।

ਪਹਿਲੇ ਹਰ ਨਾਦਨੀ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ, ਤੋਪ ਦਾ ਨਾਮ ਬਣ ਜਾਏਗਾ, ਚਤੁਰ ਕਵੀਓ ਵਿਚਾਰ ਲਵੋ॥ ੧੧੪॥ ੫੭੪॥

**ਪੰਚਾਨਨਿ ਘੋਖਨ ਉਚਰਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ॥ ੧੧੫॥ ੫੭੫॥**

ਪਦ ਅਰਥ - ਪੰਚਾਨਨਿ=ਸ਼ੇਰ ਵਾਂਗ। ਘੋਖਨ=ਗੱਜਣ ਵਾਲੀ ਸੈਨਾ।

ਪਹਿਲਾਂ ਪੰਚਾਨਨਿ ਘੋਖਨ ਕਹਿਕੇ ਮਗਰੋਂ ਰਿਪੁ ਅਰਿ ਕਥਨ ਕਰੋ, ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਪਛਾਣ ਲਵੋ॥ ੧੧੫॥ ੫੭੫॥

**ਸ਼ੇਰ ਸ਼ਬਦਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੧੧੬॥ ੫੭੬॥**

ਪਦ ਅਰਥ - ਸ਼ੇਰ ਸ਼ਬਦਨੀ=ਸ਼ੇਰ ਜੇਹਾ ਸ਼ਬਦ ਕਰਨ ਵਾਲੀ, ਫੌਜ।

ਪਹਿਲੇ ਸ਼ੇਰ ਸ਼ਬਦਨੀ ਕਹਿਕੇ ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਤੋਪ ਦਾ ਨਾਮ ਬਣ

ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥੧੧੬॥੫੭੬॥

**ਮ੍ਰਿਗ ਅਰਿ ਨਾਦਨਿ ਆਦਿ ਕਹਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਪ੍ਰੱਗਿਆਵਾਨ॥੧੧੭॥੫੭੭॥**

ਪਦ ਅਰਥ - ਮ੍ਰਿਗ ਅਰਿ=ਹਿਰਨ ਨੂੰ ਮਾਰਨ ਵਾਲਾ ਸ਼ੇਰ। ਮ੍ਰਿਗ ਅਰਿ ਨਾਦਨਿ=ਸ਼ੇਰ ਵਾਂਗ ਗੱਜਣ ਵਾਲੀ ਫੌਜ।

ਪਹਿਲੇ ਮ੍ਰਿਗ ਅਰਿ ਨਾਦਨਿ ਕਥਨ ਕਰੋ, ਫੇਰ ਰਿਪੁ ਅਰਿ ਆਖੋ, ਇਹ ਤੋਪ ਦਾ ਨਾਮ ਬਣ ਜਾਏਗਾ, ਵਿਦਵਾਨੋ ਪਰਖ ਲਵੋ॥੧੧੭॥੫੭੭॥

**ਪਸੁਪਤਾਰਿ ਧੁਨਨੀ ਉਚਰਿ ਰਿਪੁ ਪਦ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥੧੧੮॥੫੭੮॥**

ਪਹਿਲੇ ਪਸੁਪਤਾਰਿ ਧੁਨਨੀ ਅਰਥਾਤ ਪਸ਼ੂਆ ਦੇ ਰਾਜੇ ਸ਼ੇਰ ਵਾਂਗ ਗੱਜਣ ਵਾਲੀ ਸੈਨਾ ਕਹਿਕੇ, ਮਗਰੋਂ ਰਿਪੁ ਪਦ ਕਹਿ ਦਿਓ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਚਤੁਰੋ ਚਿੱਤ ਵਿਚ ਧਾਰ ਲਵੋ॥੧੧੮॥੫੭੮॥

**ਮ੍ਰਿਗਪਤਿ ਨਾਦਨਿ ਆਦਿ ਕਹਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਪ੍ਰੱਗਿਆਵਾਨ॥੧੧੯॥੫੭੯॥**

ਪਦ ਅਰਥ - ਮ੍ਰਿਗਪਤਿ ਨਾਦਨਿ=ਸ਼ੇਰ ਜੇਹਾ ਨਾਦ ਕਰਨ ਵਾਲੀ, ਸੈਨਾ।

ਪਹਿਲੇ ਮ੍ਰਿਗਪਤਿ ਨਾਦਨੀ ਕਹਿਕੇ ਮਗਰੋਂ ਰਿਪੁ ਅਰਿ ਉਚਾਰਨ ਕਰੋ, ਇਹ ਤੋਪ ਦਾ ਨਾਮ ਹੋ ਜਾਏਗਾ, ਪੰਡਤੋ ਪਰਖ ਲਵੋ॥੧੧੯॥੫੭੯॥

**ਪਸੁ ਏਸੂਣ ਨਾਦਨਿ ਉਚਰਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਸੁਧਾਰ॥੧੨੦॥੫੮੦॥**

ਪਸੁਏਸ੍ਰਣਿ ਨਾਦਨੀ ਭਾਵ ਪਛੂਆ ਦੇ ਰਾਜੇ ਸ਼ੇਰ ਵਾਂਗ ਗੱਜਣ ਵਾਲੀ ਸੈਨਾ ਪਦ ਪਹਿਲਾ ਕਹਿਕੇ ਫਿਰ ਰਿਪੁ ਅਰਿ ਪਦ ਉਚਾਰੋ, ਇਹ ਤੋਪ ਦਾ ਨਾਮ ਹੋ ਜਾਏਗਾ, ਚਤੁਰੋ ਸਮਝ ਲਵੋ॥੧੨੦॥੫੮੦॥

**ਗਜਰਿਨਾਦਨੀ ਆਦਿ ਕਹਿ ਰਿਪੁ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਜਾਨ॥੧੨੧॥੫੮੧॥**

ਗਜਰਿ=ਗਜਅਰਿ ਹਾਥੀ ਦਾ ਵੈਰੀ, ਸ਼ੇਰ। ਨਾਦਨੀ=ਗੱਜਣ ਵਾਲੀ ਸੈਨਾ।

ਪਹਿਲੇ ਗਜ ਅਰਿ ਨਾਦਨੀ, ਕਹਿਕੇ, ਮਗਰੋਂ ਰਿਪੁ ਪਦ ਕਥਨ ਕਰੋ, ਇਹ ਤੋਪ ਦਾ ਨਾਮ

ਹੋ ਜਾਏਗਾ, ਸਿਆਣੇ ਕਵੀਓ ਜਾਣ ਲਵੋ॥੧੨੧॥੫੮੧॥

**ਸਊਡਿਯਰਿ ਧਨਨੀ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੨੨॥੫੮੨॥**

ਪਦ ਅਰਥ - ਸਊਡਿਯਰਿ=ਸੁੰਡਅਰਿ, ਹਾਥੀ ਦਾ ਵੈਰੀ, ਸ਼ੇਰ। ਧਨਨੀ=ਧੁਨਨੀ, ਬੁਝਾਰਤ ਨੂੰ ਹੋਰ ਕੱਠਨ ਬਣਾਉਣ ਵਾਸਤੇ ਅਗਲੇ ਦੋਹਿਰਿਆ ਵਿਚ ਧੁ ਦਾ ਔਂਕੜ ਨਹੀਂ ਲਿਖਿਆ।

ਪਹਿਲੇ ਸਊਡਿਯਰਿ ਧਨਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਕਥਨ ਕਰੋ, ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰ ਪੁਰਸ਼ੋ ਸਮਝ ਲਵੋ॥੧੨੨॥੫੮੨॥

**ਦੰਤਿਯਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥੧੨੩॥੫੮੩॥**

ਪਦ ਅਰਥ - ਦੰਤਿਯਰਿ=ਹਾਥੀ ਦਾ ਵੈਰੀ, ਸ਼ੇਰ।

ਪਹਿਲਾਂ ਦੰਤਿ ਅਰਿ ਨਾਦਨੀ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ, ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥੧੨੩॥੫੮੩॥

**ਅਨਿਕਪਿਯਰ ਨਾਦਨਿ ਉਚਰਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥੧੨੪॥੫੮੪॥**

ਪਦ ਅਰਥ - ਅਨਿਕਪਿਯਰ=ਹਾਥੀ ਦਾ ਵੈਰੀ, ਸ਼ੇਰ।

ਪਹਿਲੋਂ ਅਨਿਕਪਿਯਰ ਕਹਿਕੇ, ਮਗਰੋਂ ਰਿਪੁ ਅਰਿ ਉਚਾਰਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਸੁਧਾਰ ਲਵੋ॥੧੨੪॥੫੮੪॥

**ਸਿੰਧੁਰਾਰਿ ਧਨਨੀ ਉਚਰਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਬਿਚਾਰ॥੧੨੫॥੫੮੫॥**

ਪਦ ਅਰਥ - ਸਿੰਧੁਰਾਰਿ=ਸਿੰਧੁਰ+ਅਰਿ=ਹਾਥੀ ਦਾ ਵੈਰੀ, ਸ਼ੇਰ। ਧਨਨੀ=ਸ਼ੇਰ ਵਾਂਗ ਗੱਜਣ ਵਾਲੀ ਸੈਨਾ।

ਪਹਿਲੋਂ ਸਿੰਧੁਰਾਰਿ ਧਨਨੀ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ। ਇਹ ਤੋਪ ਦਾ ਨਾਮ ਹੋ ਜਾਏਗਾ॥੧੨੫॥੫੮੫॥

**ਮਾਤੰਗਰਿ ਨਾਦਨਿ ਉਚਰਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰਿ ਸੰਭਾਰ॥੧੨੬॥੫੮੬॥**

ਪਦ ਅਰਥ - ਮਾਤੰਗਰਿ=ਮਤੰਗ+ਅਰਿ=ਮਸਤ ਹਾਥੀ ਦਾ ਵੈਰੀ. ਸ਼ੇਰ।

ਪਹਿਲੋਂ ਮਤੰਗ ਅਰਿ ਨਾਦਨੀ ਉਚਾਰਕੇ. ਰਿਪੁ ਅਰਿ ਕਹਿ ਦਿਓ. ਇਹ ਤੋਪ ਦਾ ਨਾਮ ਹੋ ਜਾਏਗਾ. ਸਿਆਣੇ ਕਵੀਓ ਇਸ ਨੂੰ ਸੰਭਾਲ ਲਵੋ॥੧੨੬॥੫੮੬॥

**ਸਾਵਿਜਾਰਿ ਧਨਨੀ ਉਚਰਿ ਰਿਪੁ ਪਦ ਅੰਤ ਸੁ ਭਾਖੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ॥੧੨੭॥੫੮੭॥**

ਪਦ ਅਰਥ - ਸਾਵਿਜਾਰਿ=ਸਾਵਿਜ+ਅਰਿ=ਹਾਥੀ ਦਾ ਵੈਰੀ. ਸ਼ੇਰ।

ਪਹਿਲੋਂ ਸਾਵਿਜਾਰਿ ਧਨਨੀ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਰੱਖ ਲਵੋ॥੧੨੭॥੫੮੭॥

**ਗਜਨਿਅਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥੧੨੮॥੫੮੮॥**

ਪਦ ਅਰਥ - ਗਜਨਿਅਰਿ=ਗਜਨਿ+ਅਰਿ=ਹਾਥੀਆਂ ਦਾ ਵੈਰੀ. ਸ਼ੇਰ।

ਪਹਿਲੋਂ ਗਜਨਿ+ਅਰਿ ਨਾਦਨੀ ਕਹਿਕੇ, ਮਗਰੋਂ ਰਿਪੁ ਅਰਿ ਉਚਾਰਨ ਕਰੋ, ਤੋਪ ਦਾ ਨਾਮ ਹੋ ਜਾਏਗਾ, ਸੂਝਵਾਨੋ ਇਸਨੂੰ ਪਰਖ ਲਵੋ॥੧੨੮॥੫੮੮॥

**ਨਾਗਰਿ ਧਨਨੀ ਆਦਿ ਕਹਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਉਚਰਤ ਚਲੋ ਸੁਜਾਨ॥੧੨੯॥੫੮੯॥**

ਪਦ ਅਰਥ - ਨਾਗਰਿ=ਨਾਗ+ਅਰਿ=ਹਾਥੀ ਦਾ ਵੈਰੀ. ਸ਼ੇਰ।

ਪਹਿਲੋਂ ਨਾਗ ਅਰਿ ਧਨਨੀ ਪਦ ਕਹਿਕੇ. ਮਗਰੋਂ ਰਿਪੁ ਅਰਿ ਉਚਾਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਸੂਝਵਾਨੋ ਪਰਖ ਲਵੋ॥੧੨੯॥੫੮੯॥

**ਹਸਤਿਯਰਿ ਧਨਨੀ ਆਦਿ ਕਹਿ ਰਿਪੁ ਅਰਿ ਪੁਨਿ ਪਦ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥੧੩੦॥੫੯੦॥**

ਪਦ ਅਰਥ -ਹਸਤਿਯਰਿ=ਹਸਤਿ+ਅਰਿ=ਹਥਨੀ ਦਾ ਵੈਰੀ. ਸ਼ੇਰ।

ਪਹਿਲੋਂ ਹਸਤਿਯਰਿ ਧਨਨੀ ਪਦ ਕਹਿਕੇ. ਮਗਰੋਂ ਰਿਪੁ ਅਰਿ ਉਚਾਰੋ। ਇਹ ਤੋਪ ਦਾ ਨਾਮ ਚਿਤ ਵਿਚ ਸਮਝ ਲਵੋ॥੧੩੦॥੫੯੦॥

**ਹਰਨਿਅਰਿ ਆਦਿ ਉਚਾਰ ਕੈ ਰਿਪੁ ਪਦ ਬਹੁਰੋ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥੧੩੧॥੫੯੧॥**

ਪਦ ਅਰਥ - ਹਰਨਿਅਰਿ=ਹਰਨਿ+ਅਰਿ=ਹਿਰਨੀ ਦਾ ਵੈਰੀ, ਸ਼ੇਰ।

ਪਹਿਲੇ ਹਰਨਿਅਰਿ ਉਚਾਰਕੇ ਮਗਰੋਂ ਰਿਪੁ ਕਹਿ ਦਿਓ। ਇਹ ਵੀ ਤੋਪ ਦਾ ਨਾਮ ਹੋ ਜਾਏਗਾ, ਕਿਉਂਕਿ ਸ਼ੇਰ ਦੀ ਵੈਰਨ ਵੀ ਤੋਪ ਹੈ, ਚਤੁਰੋ ਇਸ ਨੂੰ ਵੀ ਚਿੱਤ ਵਿਚ ਸਮਝ ਲਵੋ ॥੧੩੧॥੫੯੧॥

**ਕਰਨਿਯਰਿ ਧਨਨੀ ਆਦਿ ਕਹਿ ਰਿਪੁ ਪਦ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥੧੩੨॥੫੯੨॥**

ਪਦ ਅਰਥ - ਕਰਨਿਯਰਿ=ਕਰਨੀ+ਅਰਿ=ਹਾਥੀ ਦਾ ਵੈਰੀ, ਸ਼ੇਰ।

ਪਹਿਲੇ ਕਰਨਿਯਰਿ ਧਨਨੀ ਕਹਿਕੇ, ਫੇਰ ਰਿਪੁ ਆਖੋ ਇਹ ਤੋਪ ਦਾ ਨਾਮ ਬਣ ਜਾਏਗਾ। ਚਤੁਰ ਪੁਰਸ਼ੋ ! ਪੱਕੀ ਗੱਲ ਮੰਨ ਲਵੋ॥੧੩੨॥੫੯੨॥

**ਬਰਿਯਰਿ ਧਨਨੀ ਆਦਿ ਕਹਿ ਰਿਪੁ ਅਰਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥੧੩੩॥੫੯੩॥**

ਪਦ ਅਰਥ = ਬਰਿਅਰਿ=ਹਾਥੀ ਦਾ ਵੈਰੀ, ਸ਼ੇਰ। ਧਨਨੀ=ਧੁਨਨੀ=ਸ਼ੇਰਾਂ ਵਾਂਗ ਗੱਜਣ ਵਾਲੀ ਸੈਨਾ।

ਪਹਿਲੇ ਬਰਿ ਅਰਿ ਧੁਨਨੀ ਉਚਾਰਨ ਕਰੋ। ਫਿਰ ਰਿਪੁ ਅਰਿ ਕਹਿ ਦਿਓ। ਇਹ ਬਰਿਅਰਿ ਧੁਨਨੀ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਉੱਤਮ ਕਵੀਓ ਵਿਚਾਰ ਲਵੋ॥੧੩੩॥੫੯੩॥

**ਦੰਤੀਯਰਿ ਧਨਨੀ ਆਦਿ ਕਹਿ ਰਿਪੁ ਅਰਿ ਪਦ ਕੌ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥੧੩੪॥੫੯੪॥**

ਪਦ ਅਰਥ - ਦੰਤੀਅਰਿ=ਦੰਤੀ+ਅਰਿ=ਹਾਥੀ ਦਾ ਵੈਰੀ-ਸ਼ੇਰ। ਦੰਤੀਯਰਿ ਧਨਨੀ=ਸ਼ੇਰ ਜੇਹੀ ਅਵਾਜ਼ ਕਰਨ ਵਾਲੀ, ਬਲਵਾਨ ਸੈਨਾ।

ਪਹਿਲੇ ਦੰਤੀਅਰਿ ਧੁਨਨੀ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ। ਇਹ ਦੰਤੀਅਰਿ ਧੁਨਨੀ ਰਿਪੁ ਅਰਿ ਤੋਪ ਦਾ ਨਾਮ ਹੋ ਜਾਏਗਾ, ਚਤੁਰ ਪੁਰਸ਼ੋ ਚਿੱਤ ਵਿਚ ਸਮਝ ਲਵੋ॥੧੩੪॥੫੯੪॥

**ਦ੍ਵਿਪਿ ਰਿਪੁ ਧਨਨੀ ਆਦਿ ਕਹਿ ਰਿਪੁ ਅਰਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੰਭਾਰ॥੧੩੫॥੫੯੫॥**

ਪਦ ਅਰਥ - ਦ੍ਵਿਪਿ ਰਿਪੁ ਧਨਨੀ=ਹਾਥੀ ਦਾ ਵੈਰੀ-ਸ਼ੇਰ, ਉਸ ਜੇਹੀ ਅਵਾਜ਼ ਕਰਨ ਵਾਲੀ-ਸੈਨਾ।

ਪਹਿਲੋਂ ਦ੍ਵਿਪ ਰਿਪੁ ਧੁਨਨੀ ਪਦ ਕਹਿਕੇ, ਮਗਰੋਂ ਰਿਪੁ ਅਰਿ ਪਦ ਉਚਾਰੋ, ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਇਸ ਨੂੰ ਸੰਭਾਲ ਕੇ ਰਖੋ॥੧੩੫॥੫੯੫॥

************************************************************

**ਪਦਮਿਯਰਿ ਆਦਿ ਬਖਾਨ ਕੈ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥੧੩੬॥੫੯੬॥**

ਪਦ ਅਰਥ - ਪਦਮਿ=ਹਥਣੀ। ਪਦਮਿਅਰਿ=ਹਥਣੀ ਦਾ ਵੈਰੀ ਸ਼ੇਰ,

ਪਹਿਲੋਂ 'ਪਦਮੀਅਰਿ' ਕਹਿਕੇ, ਮਗਰੋਂ 'ਰਿਪੁ ਅਰਿ' ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਸਿਆਣੇ ਪੁਰਸ਼ੋ ਸਮਝ ਲਵੋ॥੧੩੬॥੫੯੬॥

**ਬਲਿਯਰਿ ਆਦਿ ਬਖਾਨ ਕੈ ਰਿਪੁ ਪਦ ਪੁਨਿ ਕੈ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥੧੩੭॥੫੯੭॥**

ਪਦ ਅਰਥ - ਬਲਿਯਰਿ=ਹਾਥੀ ਦੀ ਹਥਣੀ ਦਾ ਵੈਰੀ, ਸ਼ੇਰ।

ਪਹਿਲੋਂ ਬਲਅਰ ਪਦ ਕਥਨ ਕਰੋ, ਮਗਰੋਂ ਰਿਪੁ ਕਹਿ ਦਿਓ। ਇਹ ਤੋਪ ਦਾ ਨਾਮ ਹੋ ਜਾਏਗਾ, ਸਮਝਦਾਰੋ ਸਮਝ ਲਵੋ॥੧੩੭॥੫੯੭॥

**ਇੰਭਅਰਿ ਧਨਨੀ ਆਦਿ ਕਹਿ ਰਿਪੁ ਅਰਿ ਪਦ ਕੋ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਮਤਿ ਲੀਜੀਅਹੁ ਚੀਨ॥੧੩੮॥੫੯੮॥**

ਪਦ ਅਰਥ - ਇੰਭਅਰਿ=ਹਾਥੀ ਦਾ ਵੈਰੀ, ਸ਼ੇਰ। ਇੰਭਅਰਿ ਧੁਨਨੀ=ਸ਼ੇਰ ਵਾਂਗ ਗਰਜ ਕਰਨ ਵਾਲੀ ਸੈਨਾ।

ਪਹਿਲੋਂ ਇੰਭ ਅਰਿ ਧਨਨੀ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿੱਤਾ ਜਾਏ ਤਾਂ ਤੋਪ ਦਾ ਨਾਮ ਬਣ ਜਾਂਦਾ ਹੈ॥੧੩੮॥੫੯੮॥

**ਕੁੰਭਿਯਰਿ ਨਾਦਨਿ ਆਦਿ ਕਹਿ ਰਿਪੁ ਖਿਪ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥੧੩੯॥੫੯੯॥**

ਪਦ ਅਰਥ - ਕੁੰਭਿਯਰਿ=ਕੁੰਭੀ+ਅਰਿ=ਹਥਨੀ ਦਾ ਵੈਰੀ, ਸ਼ੇਰ। ਰਿਪੁ ਖਿਪ=ਵੈਰੀ ਨੂੰ ਖਪਾਨ ਵਾਲੀ-ਤੋਪ।

ਪਹਿਲੋਂ ਕੁੰਭੀਅਰਿ ਨਾਦਨੀ ਕਹਿਕੇ, ਮਗਰੋਂ ਰਿਪੁ ਖਿਪ ਪਦ ਆਖ ਦੇਵੋ, ਇਹ ਤੋਪ ਦਾ ਨਾਮ ਬਣ ਜਾਏਗਾ, ਵਿਦਵਾਨੋ ਇਸ ਨੂੰ ਸਮਝ ਲਵੋ॥੧੩੯॥੫੯੯॥

**ਕੁੰਜਰਿਯਰਿ ਆਦਿ ਉਚਾਰ ਕੈ ਰਿਪੁ ਪੁਨ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤ ਸੰਭਾਰ॥੧੪੦॥੬੦੦॥**

ਪਦ ਅਰਥ - ਕੁੰਜਰਿਯਰਿ=ਰੁਖਾਂ ਅਤੇ ਪਤਿਆ ਦਾ ਵੈਰੀ ਹਾਥੀ। ਕੁੰਜਰਿਯਰਿ ਰਿਪੁ=ਹਾਥੀ

ਦੀ ਵੈਰਨ, ਤੋਪ।

ਪਹਿਲੋਂ ਕੁੰਜਰਅਰਿ ਕਹਿਕੇ, ਮਗਰੋਂ ਰਿਪੁ ਕਹਿ ਦਿਓ। ਇਹ ਕੁੰਜਰ ਅਰਿ ਰਿਪੁ ਤੋਪ ਦਾ ਨਾਮ ਹੋ ਜਾਏਗਾ, ਕਿਉਂਕਿ ਤੋਪ ਹਾਥੀ ਦੀ ਵੀ ਵੈਰਨ ਹੈ, ਚੰਗੀ ਮੱਤ ਵਾਲਿਓ ਇਸ ਤੱਥ ਨੂੰ ਸੰਭਾਲ ਕੇ ਰਖੋ॥ ੧੪੦॥ ੬੦੦॥

**ਪਤਰਿਯ ਅਰਿ ਧਨਨੀ ਉਚਰਿ ਰਿਪੁ ਪੁਨਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੧੪੧॥ ੬੦੧॥**

ਪਦ ਅਰਥ - ਪਤਰਿਯ=ਪਤ+ਅਰਿ=ਪਤਿਆਂ ਦਾ ਵੈਰੀ, ਹਾਥੀਅਰਿ=ਸ਼ੇਰ। ਸ਼ੇਰ ਧੁਨਨੀ=ਸ਼ੇਰ ਵਾਂਗ ਗੱਜਣ ਵਾਲੀ ਫ਼ੌਜ।

ਪਹਿਲੋਂ ਪਤਰਿਯ ਅਰਿ ਧੁਨਨੀ ਕਹਿਕੇ, ਫਿਰ ਰਿਪੁ ਪਦ ਆਖੋ, ਇਹ ਤੋਪ ਦਾ ਨਾਮ ਹੋ ਜਾਏਗਾ॥ ੧੪੧॥ ੬੦੧॥

**ਤਰਿ ਰਿਪੁ ਅਰਿ ਧਨਨੀ ਉਚਰਿ ਰਿਪੁ ਪਦ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਨਿਧਾਨ॥ ੧੪੨॥ ੬੦੨॥**

ਪਦ ਅਰਥ - ਤਰਿ ਰਿਪੁ=ਬ੍ਰਿਛ ਦਾ ਵੈਰੀ ਹਾਥੀ। ਤਰਿ ਰਿਪੁ ਅਰਿ=ਹਾਥੀ ਦਾ ਵੈਰੀ, ਸ਼ੇਰ। ਤਰਿ ਰਿਪੁ ਅਰਿ ਧੁਨਨੀ ਰਿਪੁ=ਸ਼ੇਰ ਦੀ ਧੁਨ ਵਾਂਗ ਗੱਜਣ ਵਾਲੇ ਯੋਧਿਆ ਦੀ ਵੈਰਨ, ਤੋਪ।

ਪਹਿਲੋਂ ਤਰਿ ਰਿਪੁ ਅਰਿ ਧੁਨਨੀ ਪਦ ਕਹਿਕੇ, ਮਗਰੋਂ ਰਿਪੁ ਪਦ ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ॥ ੧੪੨॥ ੬੦੨॥

**ਸੱਊਂਡਿਯਾਂਤਕ ਧਨਨੀ ਉੱਚਰਿ ਰਿਪੁ ਅਰਿ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥ ੧੪੩॥ ੬੦੩॥**

ਪਦ ਅਰਥ - ਸਉਂਡਜਾਂਤਕ=ਹਾਥੀਅੰਤਕ, ਹਾਥੀ ਦਾ ਅੰਤ ਕਰਨ ਵਾਲਾ, ਸ਼ੇਰ। ਧਨਨੀ=ਧੁਨਨੀ=ਸ਼ੇਰ ਦੀ ਧੁਨਿ ਵਾਂਗ ਗੱਜਣ ਵਾਲੀ ਸੈਨਾ।

ਪਹਿਲੋਂ ਸੱਉਂਡਜਾਂਤਕ ਧਨਨੀ ਕਹਿਕੇ ਮਗਰੋਂ ਰਿਪੁ ਅਰਿ ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ॥ ੧੪੩॥ ੬੦੩॥

**ਹਯਨਿਅਰਿ ਆਦਿ ਉਚਾਰਿ ਕੈ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੧੪੪॥ ੬੦੪॥**

ਪਦ ਅਰਥ - ਹਯਨਿ=ਘੋੜਾ। ਹਯਨਿਅਰਿ=ਘੋੜਿਆਂ ਦਾ ਵੈਰੀ, ਸ਼ੇਰ।

ਪਹਿਲੋਂ ਹਯਨਿਅਰਿ ਪਦ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ ਇਹ ਤੋਪ ਦਾ ਨਾਮ ਹੋ ਜਾਏਗਾ.

ਚੰਗੀ ਮੱਤ ਵਾਲਿਓ ਪਰਖ ਲਵੋ॥ ੧੪੪ ॥ ੬੦੪ ॥

**ਹਯਨਿਯਰ ਧਨਨੀ ਆਦਿ ਕਹਿ ਰਿਪੁ ਪਦ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਬੁਧਵਾਨ॥ ੧੪੫ ॥ ੬੦੫ ॥**

ਪਹਿਲੋਂ ਹਯਨਿਅਰਿ ਧੁਨਨੀ ਕਹਿਕੇ. ਮਗਰੋਂ ਰਿਪੁ ਪਦ ਆਖ ਦੇਵੋਂ। ਇਹ ਤੋਪ ਦਾ ਨਾਮ ਹੋ ਜਾਏਗਾ. ਬੁਧਿਵਾਨ ਸਮਝ ਲੈਣ॥ ੧੪੫ ॥ ੬੦੫ ॥

**ਹਯਨਿਯਾਂਤਕ ਧਨਨੀ ਉਚਰਿ ਰਿਪੁ ਪਦ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੧੪੬ ॥ ੬੦੬ ॥**

ਪਦ ਅਰਥ - ਹਯਨਿਯਾਂਤਕ=ਘੋੜਿਆਂ ਦਾ ਨਾਸ਼ ਕਰਨ ਵਾਲਾ. ਸ਼ੇਰ।

ਪਹਿਲੋਂ ਹਯਨਿਯਾਂਤਕ ਧੁਨਨੀ ਉਚਾਰੋ ਫੇਰ ਰਿਪੁ ਪਦ ਆਖੋ। ਇਹ ਤੋਪ ਦਾ ਨਾਮ ਬਣ ਜਾਏਗਾ॥ ੧੪੬ ॥ ੬੦੬ ॥

**ਅਸੁਅਰਿ ਧਨਨੀ ਆਦਿ ਕਹਿ ਰਿਪੁ ਅਰਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਸੁਘਰ ਲੀਜੀਅਹੁ ਚੀਨ॥ ੧੪੭ ॥ ੬੦੭ ॥**

ਪਦ ਅਰਥ - ਅਸੁ=ਘੋੜਾ। ਅਸੁਅਰਿ=ਘੋੜਿਆਂ ਦਾ ਵੈਰੀ-ਸ਼ੇਰ ।

ਪਹਿਲੋਂ ਅਸੁਅਰਿ ਧੁਨਨੀ ਆਖੋ ਫੇਰ ਰਿਪੁ ਅਰਿ ਕਹਿ ਦਿਓ। ਇਹ ਤੋਪ ਦਾ ਨਾਮ ਹੋ ਜਾਏਗਾ. ਭਦਰ ਪੁਰਸ਼ੋ ਇਸ ਨੂੰ ਪਰਖ ਲਵੋ॥ ੧੪੭ ॥ ੬੦੭ ॥

**ਤੁਰਯਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ॥ ੧੪੮ ॥ ੬੦੮ ॥**

ਪਦ ਅਰਥ - ਤੁਰਯਰਿ=ਤੁਰੀ+ਅਰਿ=ਘੋੜੀ ਦਾ ਵੈਰੀ-ਸ਼ੇਰ। ਤੁਰਯਰਿ ਨਾਦਨਿ=ਸ਼ੇਰ ਵਾਂਗ ਗਜਣ ਵਾਲੀ. ਫੌਜ।

ਪਹਿਲੋਂ ਤੁਰਯਰਿ ਨਾਦਨੀ ਕਹਿਕੇ. ਫੇਰ ਰਿਪੁ ਅਰਿ ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਂਦਾ ਹੈ. ਚੰਗੀ ਮੱਤ ਵਾਲੇ ਇਸ ਨੂੰ ਸੁਧਾਰ ਲੈਣ॥ ੧੪੮ ॥ ੬੦੮ ॥

**ਤੁਰੰਗਰਿ ਧਨਨੀ ਆਦਿ ਕਹਿ ਰਿਪੁ ਪੁਨਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੧੪੯ ॥ ੬੦੯ ॥**

ਪਦ ਅਰਥ ਤੁਰੰਗਰਿ=ਤੁਰੰਗ+ਅਰਿ=ਘੋੜੇ ਦਾ ਵੈਰੀ. ਸ਼ੇਰ।

ਪਹਿਲੋਂ ਤੁਰੰਗਅਰਿ ਧੁਨਨੀ ਕਹਿਕੇ . ਮਗਰੋਂ ਰਿਪੁ ਪਦ ਕਹਿ ਦਿਓ. ਇਹ ਤੋਪ ਦਾ ਨਾਮ

ਬਣ ਜਾਏਗਾ, ਸੂਝਵਾਨੋ ਸਮਝ ਲਵੋ॥ ੧੪੯ ॥ ੬੦੯ ॥

**ਘੋਰਾਂਤਕਨੀ ਆਦਿ ਕਹਿ ਰਿਪੁ ਪਦ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ॥ ੧੫੦ ॥ ੬੧੦ ॥**

ਪਦ ਅਰਥ - ਘੋਰਾਂਤਕਨੀ=ਘੋੜਿਆਂ ਦਾ ਅੰਤ ਕਰਨ ਵਾਲੇ ਸ਼ੇਰ ਵਾਂਗ, ਗੱਜਣ ਵਾਲਿਆਂ ਦੀ ਸੈਨਾ ਦੀ ਦੁਸ਼ਮਣ ਤੋਪ।

ਪਹਿਲੋਂ ਘੋਰਾਂਤਕਨੀ ਪਦ ਕਹਿਕੇ, ਮਗਰੋਂ ਰਿਪੁ ਕਹਿ ਦਿਓ। ਇਹ ਤੋਪ ਦਾ ਨਾਮ ਬਣ ਜਾਵੇਗਾ, ਚੰਗੀ ਮੱਤ ਵਾਲਿਓ ਸੁਧਾਰ ਲਵੋ॥ ੧੫੦ ॥ ੬੧੦ ॥

**ਬਾਜਾਂਤਕਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੫੧ ॥ ੬੧੧ ॥**

ਪਦ ਅਰਥ - ਬਾਜਾਂਤਕਨੀ=ਘੋੜੇ ਦਾ ਅੰਤ ਕਰਨ ਵਾਲੇ ਸ਼ੇਰ ਵਾਂਗ ਗੱਜਣ ਵਾਲੀ ਫ਼ੌਜ।

ਪਹਿਲੋਂ ਬਾਜਾਂਤਕਨੀ ਕਹਿ, ਮਗਰੋਂ ਰਿਪੁ ਅਰਿ ਕਥਨ ਕਰੋ, ਇਹ ਤੋਪ ਦਾ ਨਾਮ ਬਣ ਜਾਏਗਾ. ਚਤੁਰੋ ਵਿਚਾਰ ਕੇ ਤਸੱਲੀ ਲਵੋ॥ ੧੫੧ ॥ ੬੧੧ ॥

**ਬਾਹਨਾਂਤਕੀ ਆਦਿ ਕਹਿ ਪੁਨ ਰਿਪੁ ਨਾਦਨਿ ਭਾਖੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ॥ ੧੫੨ ॥ ੬੧੨ ॥**

ਪਦ ਅਰਥ - ਬਾਹਨਾਂਤਕੀ=ਵਾਹਿਨ, ਘੋੜੇ, ਹਾਥੀ ਦਾ ਅੰਤ ਕਰਨ ਵਾਲੇ ਸ਼ੇਰ ਵਾਂਗ ਗੱਜਣ ਵਾਲੀ ਸੈਨਾ ਦੀ ਵੈਰਨ ਤੋਪ।

ਪਹਿਲੋਂ ਬਾਹਨਾਂਤਕੀ ਕਹਿਕੇ, ਮਗਰੋਂ ਰਿਪੁ ਨਾਦਨੀ ਕਹਿ ਦਿਓ। ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਚੇਤੇ ਰਖੋ॥ ੧੫੨ ॥ ੬੧੨ ॥

**ਸੂਰਜਜ ਅਰਿ ਧਨਨੀ ਉਚਰਿ ਰਿਪੁ ਪਦ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਲੇਹੁ ਮਤਿਵਾਨ॥ ੧੫੩ ॥ ੬੧੩ ॥**

ਪਦ ਅਰਥ- ਸੂਰਜਜ=ਸੂਰਜ ਦਾ ਪੁੱਤਰ, ਘੋੜਾ। ਸੂਰਜਜ ਅਰਿ=ਘੋੜੇ ਦਾ ਵੈਰੀ, ਸ਼ੇਰ। ਸੂਰਜਜ ਅਰਿ ਧੁਨਨੀ= ਸ਼ੇਰ ਵਾਂਗ ਗੱਜਣ ਵਾਲੀ ਸੈਨਾ। ਸੂਰਜਜ ਅਰਿ ਧੁਨਨੀ ਰਪੁ=ਸ਼ੇਰ ਵਾਂਗ ਗੱਜਣ ਵਾਲੀ ਸੈਨਾ ਦੀ ਵੈਰਨ, ਤੋਪ।

ਪਹਿਲੋਂ ਸੂਰਜਜ ਅਰਿ ਧੁਨਨੀ ਕਹਿਕੇ ਮਗਰੋਂ ਰਿਪੁ ਪਦ ਕਥਨ ਕਰੋ, ਇਹ ਤੋਪ ਦਾ ਨਾਮ ਹੋ ਜਾਏਗਾ, ਚੰਗੀ ਮੱਤ ਵਾਲਿਓ ਪਰਖ ਲਵੋ॥ ੧੫੩ ॥ ੬੧੩ ॥

**ਬਾਜਯਰਿ ਧਨਨੀ ਆਦਿ ਕਹਿ ਅੰਤਜਾਂਤਕ ਪਦ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੧੫੪ ॥ ੬੧੪ ॥**

ਪਹਿਲੇ ਬਾਜ ਭਾਵ ਘੋੜਾ ਅਰਿ ਧੁਨਨੀ ਕਹਿਕੇ ਮਗਰੋਂ ਅੰਤਕ ਪਦ ਕਹਿ ਦਿਓ, ਬਾਜ ਅਰਿ ਧੁਨਨੀ ਅੰਤਕ ਤੋਪ ਦਾ ਨਾਮ ਹੋ ਜਾਏਗਾ॥ ੧੫੫ ॥ ੬੧੪ ॥

**ਸਿੰਧੁਅਰਿ ਪ੍ਰਿਥਮ ਉਚਾਰ ਕੈ ਰਿਪੁ ਪਦ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੫੫ ॥ ੬੧੫ ॥**

ਪਦ ਅਰਥ - ਸਿੰਧੁਅਰਿ=ਸਿੰਧ+ਅਰਿ=ਹਾਥੀ ਦਾ ਵੈਰੀ, ਸ਼ੇਰ।

ਪਹਿਲੇ ਸਿੰਧ ਅਰਿ ਕਹਿਕੇ, ਫਰ ਰਿਪੁ ਪਦ ਕਹਿ ਦਿਓ। ਇਹ ਸਿੰਧਅਰਿ ਰਿਪੁ ਤੋਪ ਦਾ ਨਾਮ ਹੋ ਜਾਏਗਾ, ਚਤੁਰ ਕਵੀਓ ਨਿਸਚਾ ਕਰ ਲਵੋ॥ ੧੫੫ ॥ ੬੧੫ ॥

**ਬਾਹਿਨਿਨਾਦਿਨ ਆਦਿ ਕਹਿ ਰਿਪੁ ਪਦ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰਿ॥ ੧੫੬ ॥ ੬੧੬ ॥**

ਪਹਿਲਾਂ ਬਾਹਿਨ ਨਾਦਿਨ ਕਹਿਕੇ ਫਿਰ ਅੰਤ ਵਿਚ ਰਿਪੁ ਪਦ ਦਾ ਉਚਾਰਨ ਕਰੋ। ਸਿਆਣੇ ਪੁਰਸ਼ੋ ! ਸਮਝ ਲਵੋ ਇਹ ਸਾਰੇ ਤੋਪ ਦੇ ਨਾਂ ਹੋ ਜਾਂਦੇ ਹਨ॥ ੧੫੬ ॥ ੬੧੬ ॥

**ਤੁਰੰਗਰਿ ਆਦਿ ਬਖਾਨ ਕੈ ਧਨਨੀ ਅਰਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ॥ ੧੫੭ ॥ ੬੧੭ ॥**

ਪਦ ਅਰਥ - ਤੁਰੰਗਰਿ=ਤੁਰੰਗਅਰਿ, ਘੋੜੇ ਦਾ ਵੈਰੀ, ਸ਼ੇਰ।

ਪਹਿਲੇ ਤੁਰੰਗ ਅਰਿ ਕਹਿਕੇ ਮਗਰੋਂ ਧੁਨਨੀ ਅਰਿ ਕਹਿ ਦੇਵੋ। ਇਹ ਤੋਪ ਦਾ ਨਾਮ ਹੋ ਜਾਏਗਾ, ਸਿਆਣੇ ਕਵੀਓ ਸੁਧਾਰ ਲਵੋ॥ ੧੫੭ ॥ ੬੧੭ ॥

**ਅਰਬਯਰਿ ਆਦਿ ਉਚਾਰਕੈ ਰਿਪੁ ਅਰਿ ਬਹੁਰ ਉਚਾਰਿ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸਵਾਰਿ॥ ੧੫੮ ॥ ੬੧੮ ॥**

ਪਦ ਅਰਥ - ਅਰਬਜਰਿ=ਅਰਬੀ+ਅਰਿ=ਅਰਬੀ ਭਾਵ ਅਰਬ ਦੇਸ਼ ਦੇ ਘੋੜੇ ਦਾ ਵੈਰੀ, ਸ਼ੇਰ।

ਪਹਿਲੋਂ ਅਰਬਜਰਿ ਪਦ ਕਹਿਕੇ ਮਗਰੋਂ ਰਿਪੁ ਅਰਿ ਕਹਿ ਦੇਵੋ। ਇਹ ਅਰਬਜਰਿ ਰਿਪੁ ਅਰਿ ਤੋਪ ਦਾ ਨਾਮ ਬਣ ਜਾਏਗਾ, ਉੱਤਮ ਕਵੀਓ ਸੰਵਾਰ ਲਵੋ॥ ੧੫੮ ॥ ੬੧੮ ॥

**ਤੁਰੰਗਰਿ ਧਨਨੀ ਆਦਿ ਕਹਿ ਰਿਪੁ ਅਰਿ ਪੁਨਿ ਪਦ ਦੇਹੁ॥**

ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥ ੧੫੯ ॥ ੬੧੯ ॥

ਪਦ ਅਰਥ - ਤੁਰੰਗਰਿ=ਤੁਰੰਗ+ਅਰਿ=ਘੋੜੇ ਦਾ ਵੈਰੀ, ਸ਼ੇਰ।

ਪਹਿਲੋਂ ਤੁਰੰਗ ਅਰਿ ਧੁਨਨੀ ਕਹਿਕੇ, ਮਗਰੋਂ ਰਿਪੁ ਅਰਿ ਉਚਾਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਪਰਖ ਲਵੋ ॥ ੧੫੯ ॥ ੬੧੯ ॥

ਕਿੰਕਨਿ ਅਰਿ ਧਨਨੀ ਉਚਰਿ ਰਿਪੁ ਪਦ ਅੰਤ ਉਚਾਰ ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ ॥ ੧੬੦ ॥ ੬੨੦ ॥

ਪਹਿਲੋਂ ਕਿੰਕਨਿ ਅਰਿ ਧੁਨਨੀ ਭਾਵ ਘੋੜੀ ਦੇ ਵੈਰੀ ਸ਼ੇਰ ਦੀ ਗਰਜ ਵਾਲੀ ਸੈਨਾ ਪਦ ਕਹਿਕੇ ਮਗਰੋਂ ਰਿਪੁ ਉਚਾਰਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਵਿਚਾਰ ਲਵੋ ॥ ੧੬੦ ॥ ੬੨੦ ॥

ਘੁਰਘਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤ ਉਚਾਰ ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ ॥ ੧੬੧ ॥ ੬੨੧ ॥

ਪਦ ਅਰਥ - ਘੁਰ ਅਰਿ=ਘੋੜੇ ਦਾ ਵੈਰੀ, ਸ਼ੇਰ। ਰਿਪੁ=ਵੈਰੀ

ਪਹਿਲੇ ਘੁਰ ਅਰਿ ਨਾਦਨੀ ਕਹਿਕੇ, ਫੇਰ ਰਿਪੁ ਅਰਿ ਕਥਨ ਕਰੋ। ਇਹ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਬਣਾ ਲਵੋ ॥ ੧੬੧ ॥ ੬੨੧ ॥

ਮ੍ਰਿਗਅਰਿ ਨਾਦਨਿ ਆਦਿ ਕਹਿ ਰਿਪੁ ਅਰ ਅੰਤ ਉਚਾਰ ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰਿ ॥ ੧੬੨ ॥ ੬੨੨ ॥

ਪਹਿਲੇ ਮ੍ਰਿਗ ਅਰਿ ਨਾਦਨੀ ਕਹਿਕੇ, ਫੇਰ ਰਿਪੁ ਅਰਿ ਕਹਿ ਦਿਓ। ਇਹ ਤੋਪ ਦਾ ਨਾਮ ਬਣ ਜਾਏਗਾ। ਉੱਤਮ ਕਵੀਓ ਸੁਧਾਰ ਲਵੋ ॥ ੧੬੨ ॥ ੬੨੨ ॥

ਸਿੰਗੀਅਰਿ ਧਨਨੀ ਆਦਿ ਕਹਿ ਰਿਪੁ ਅਰਿ ਅੰਤ ਉਚਾਰਿ ॥
ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰਿ ॥ ੧੬੩ ॥ ੬੨੩ ॥

ਪਦ ਅਰਥ - ਸਿੰਗੀ=ਸਿੰਗਾਂ ਵਾਲਾ ਪਸ਼ੂ, ਹਿਰਨ, ਬਕਰੀ ਆਦਿ। ਸਿੰਗੀ ਅਰਿ=ਸਿੰਗਾਂ ਵਾਲੇ ਪਸ਼ੂ ਦਾ ਵੈਰੀ, ਸ਼ੇਰ।

ਪਹਿਲੋਂ ਸਿੰਗੀ ਅਰਿ ਧੁਨਨੀ ਕਹਿਕੇ ਫੇਰ ਰਿਪੁ ਅਰਿ ਉਚਾਰੋ ॥ ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਚਿੱਤ ਵਿਚ ਵਸਾਓ ॥ ੧੬੩ ॥ ੬੨੩ ॥

ਮ੍ਰਿਗੀ ਅਰਿ ਨਾਦਨਿ ਆਦਿ ਕਹਿ ਰਿਪੁ ਅਰਿ ਅੰਤ ਉਚਾਰਿ ॥

************************************************************

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸਵਾਰਿ ॥ ੧੬੪ ॥ ੬੨੪ ॥**

ਪਹਿਲੋਂ ਮ੍ਰਿਗੀ ਅਰਿ ਨਾਦਨੀ ਕਹਿਕੇ, ਮਗਰੋਂ ਰਿਪੁ ਅਰਿ ਪਦ ਕਥਨ ਕਰੋ। ਇਹ ਮ੍ਰਿਗੀ ਅਰਿ ਨਾਦਨੀ ਤੋਪ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ਸੰਵਾਰ ਲਵੋ॥ ੧੬੪ ॥ ੬੨੪ ॥

**ਤ੍ਰਿਣਅਰਿ ਅਰਿ ਨਾਦਨਿ ਉਚਰਿ ਕੈ ਰਿਪੁ ਪਦ ਬਹੁਰ ਬਖਾਨ ॥**
**ਨਾਮ ਤੁਪਕ ਕੇ ਹੋਤ ਹੈਂ ਚਤੁਰ ਚਿੱਤ ਪਹਿਚਾਨ ॥ ੧੬੫ ॥ ੬੨੫ ॥**

ਪਦ ਅਰਥ - ਤ੍ਰਿਣ ਅਰਿ=ਘਾਹ ਦਾ ਵੈਰੀ ਹਿਰਨ,ਪਸ਼ੂ ਆਦਿ। ਤ੍ਰਿਣ ਅਰਿ ਅਰਿ=ਪਸ਼ੂਆਂ ਦਾ ਵੈਰੀ, ਸ਼ੇਰ।

ਪਹਿਲੋਂ ਤ੍ਰਿਣ ਅਰਿ ਅਰਿ ਨਾਦਨੀ ਕਥਨ ਕਰਕੇ, ਫੇਰ ਰਿਪੁ ਪਦ ਕਥਨ ਕਰੋ। ਇਹ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਪਛਾਣ ਲਵੋ॥ ੧੬੫ ॥ ੬੨੫ ॥

**ਭੂਚਰਿ ਆਦਿ ਬਖਾਨ ਕੈ ਰਿਪੁ ਅਰਿ ਅੰਤ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ ॥ ੧੬੬ ॥ ੬੨੬ ॥**

ਪਦ ਅਰਥ - ਭੂਚਰਿ ਧਰਤੀ ਉਤੇ, ਫਿਰਨ ਵਾਲਾ-ਮ੍ਰਿਗ। ਭੂਚਰਿ ਰਿਪੁ=ਮ੍ਰਿਗ ਦਾ ਵੈਰੀ ਸ਼ੇਰ।

ਪਹਿਲੋਂ ਭੂਚਰਿ ਪਦ ਕਹਿਕੇ, ਮਗਰੋਂ ਰਿਪੁ ਅਰਿ ਕਹਿ ਦਿਓ, ਇਹ ਭੂਚਰਿ ਰਿਪੁ ਅਰਿ ਤੋਪ ਦਾ ਨਾਮ ਹੋ ਜਾਏਗਾ, ਚੰਗੀ ਮੱਤ ਵਾਲਿਓ ਸੰਵਾਰ ਲਵੋ॥ ੧੬੬ ॥ ੬੨੬ ॥

**ਸੁਭਟ ਆਦਿ ਸ਼ਬਦੁਉਚਰਿ ਕੈ ਅੰਤ ਸ਼ੱਤ੍ਰੂ ਪਦ ਦੀਨ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁ ਚੀਨ ॥ ੧੬੭ ॥ ੬੨੭ ॥**

ਪਹਿਲੋਂ ਸੂਰਮਾਂ ਪਦ ਆਖੋ, ਫੇਰ ਵੈਰੀ ਪਦ ਉਚਾਰੋ। ਸੁਭਟ ਵੈਰੀ ਤੋਪ ਦਾ ਨਾਮ ਬਣ ਜਾਏਗਾ, ਸੁਘੜ ਪੁਰਸ਼ੋ ਪਰਖ ਲਵੋ॥ ੧੬੭ ॥ ੬੨੭ ॥

**ਆਦਿ ਸ਼ੱਤ੍ਰੂ ਸ਼ਬਦੁ ਉਚਰਿ ਕੈ ਅੰਤਜਾਂਤਕ ਪਦ ਭਾਖੁ। ।**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ ॥ ੧੬੮ ॥ ੬੨੮ ॥**

ਪਹਿਲੋਂ ਦੁਸ਼ਮਣ ਪਦ ਆਖੋ, ਫੇਰ ਅੰਤਕ ਪਦ ਉਚਾਰੋ। ਇਹ ਦੁਸ਼ਮਣ ਅੰਤਕ ਤੋਪ ਦਾ ਨਾਮ ਹੈ, ਚਤੁਰੋ ! ਚੇਤੇ ਰਖੋ॥ ੧੬੮ ॥ ੬੨੮ ॥

**ਸ਼ੱਤ੍ਰੂ ਆਦਿ ਸ਼ਬਦੁ ਉਚਰੀਐ ਸੂਲਨਿ ਅੰਤ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ ॥ ੧੬੯ ॥ ੬੨੯ ॥**

+++++++++++++++++++++++++++++++++++++++++++++++++++++++++++++++

ਪਹਿਲੋਂ ਦੁਸ਼ਮਣ ਸ਼ਬਦ ਉਚਾਰੋ, ਮਗਰੋਂ ਦੁਖ ਦੇਣ ਵਾਲੀ ਆਖੋ। ਇਹ ਸ਼ੱਤ੍ਰੂ ਸੂਲਨੀ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ! ਚਿੱਤ ਵਿਚ ਵਸਾਓ॥ ੧੬੯ ॥ ੬੨੯ ॥

**ਆਦਿ ਜੁੱਧਨੀ ਭਾਖੀਐ ਅੰਤਕਨੀ ਪਦ ਭਾਖੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ॥ ੧੭੦ ॥ ੬੩੦ ॥**

ਪਦ ਅਰਥ - ਜੁੱਧਨੀ=ਜੰਗ ਕਰਨ ਵਾਲੀ, ਸੈਨਾ। ਅੰਤਕਨੀ=ਨਾਸ਼ ਕਰਨ ਵਾਲੀ, ਤੋਪ।

ਪਹਿਲੋਂ ਜੁੱਧਨੀ ਆਖੋ, ਫੇਰ ਅੰਤਕਨੀ ਉਚਾਰੋ ਇਹ ਵੀ ਤੋਪ ਦਾ ਨਾਮ ਬਣ ਜਾਏਗਾ, ਚਤੁਰੋ ਚਿੱਤ ਵਿਚ ਰਖੋ॥ ੧੭੦ ॥ ੬੩੦ ॥

**ਬਰਮ ਆਦਿ ਸ਼ਬਦੁ ਉਚਰਿ ਕੈ ਬੇਧਨ ਅੰਤ ਉਚਾਰ॥**
**ਬਰਮ ਬੇਧਨੀ ਤੁਪਕ ਕੋ ਲੀਜਹੁ ਨਾਮ ਸੁਧਾਰ॥ ੧੭੧ ॥ ੬੩੧ ॥**

ਪਹਿਲਾਂ ਢਾਲ ਆਖੋ, ਫੇਰ ਵਿੰਨ੍ਹਣ ਵਾਲੀ ਉਚਾਰੋ। ਬਰਮ ਬੇਧਨੀ ਤੋਪ ਦਾ ਨਾਮ ਮੰਨ ਲਵੋ॥ ੧੭੧ ॥ ੬੩੧ ॥

**ਚਰਮ ਆਦਿ ਪਦ ਭਾਖਿ ਕੈ ਘਾਇਨ ਪਦ ਕੇ ਦੀਨ॥**
**ਚਰਮ ਘਇਨੀ ਤੁਪਕ ਕੇ ਨਾਮ ਲੀਜੀਅਹੁ ਚੀਨ॥ ੧੭੨ ॥ ੬੩੨ ॥**

ਪਹਿਲਾਂ ਢਾਲ ਆਖੋ, ਫੇਰ ਘਾਇਨ ਪਦ ਕਹਿ ਦੇਵੋ। ਚਰਮ ਘਾਇਨੀ ਤੋਪ ਦਾ ਨਾਮ ਜਾਣ ਲਵੋ॥ ੧੭੨ ॥ ੬੩੨ ॥

**ਦੂਜਨ ਆਦਿ ਸ਼ਬਦੁ ਉਚਰਿ ਕੈ ਘਾਇਨ ਅੰਤ ਉਚਾਰ॥**
**ਦੂਜਨ ਭੱਛਨੀ ਤੁਪਕ ਕੇ ਲੀਜਹੁ ਨਾਮ ਸੁਧਾਰ॥ ੧੭੩ ॥ ੬੩੩ ॥**

ਪਦ ਅਰਥ - ਦੂਜਨ=ਦੁਸ਼ਟ। ਘਾਇਨ=ਘਾਇਲ ਕਰਨ ਵਾਲੀ। ਭੱਛਨੀ=ਖਾਣ ਵਾਲੀ।

ਪਹਿਲੋਂ ਦੁਰਜਨ ਪਦ ਆਖੋ ਫੇਰ ਘਾਇਨ ਆਖੋ। ਦੁਰਜਨ ਭਛਨੀ ਤੋਪ ਦਾ ਨਾਮ ਮੰਨ ਲਵੋ, ਕਵੀਓ ਨਾਂ ਸੁਧਾਰ ਲਵੋ॥ ੧੭੩ ॥ ੬੩੩ ॥

**ਖਲ ਪਦ ਆਦਿ ਬਖਾਨ ਕੈ ਹਾ ਪਦ ਪੁਨ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੧੭੪ ॥ ੬੩੪ ॥**

ਪਦ ਅਰਥ - ਖਲ=ਦੁਸ਼ਟ ਲੋਕ। ਹਾ=ਮਾਰਨ ਵਾਲੀ।

ਪਹਿਲਾਂ ਖਲ ਪਦ ਉਚਾਰੋ, ਫੇਰ ਹਾ ਪਦ ਉਚਾਰੋ। ਖਲਹਾ ਬਦੂੰਕ ਦਾ ਨਾਮ ਬਣ ਜਾਂਦਾ ਹੈ। ਇਸ ਨੂੰ ਪੱਕਾ ਸਮਝ ਲਵੋ॥ ੧੭੪ ॥ ੬੩੪।

**************************************************************

**ਦੁਸ਼ਟਨ ਆਦਿ ਉਚਾਰਿ ਕੈ ਰਿਪੁਣੀ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੇਹੁ ਪ੍ਰਬੀਨ ਪਛਾਨ॥ ੧੭੫ ॥ ੬੩੫ ॥**

ਪਹਿਲੋਂ ਦੁਸ਼ਟਨ ਪਦ ਆਖੋ, ਫੇਰ ਰਿਪੁਣੀ ਉਚਾਰੋ। ਦੁਸ਼ਟਨ ਰਿਪੁਣੀ ਤੋਪ ਦਾ ਨਾਮ ਬਣ ਜਾਂਦਾ ਹੈ, ਚਤੁਰੋ ! ਪਛਾਣ ਲਵੋ॥ ੧੭੫॥ ੬੩੫॥

**ਰਿਪੁਣੀ ਆਦਿ ਉਚਾਰ ਕੈ ਖਿਪਣੀ ਬਹੁਰ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸਯਾਨ॥ ੧੭੬ ॥ ੬੩੬ ॥**

ਪਦ ਅਰਥ - ਰਿਪੁਣੀ=ਰਿਪੁ+ਅਣੀ=ਵੈਰੀ ਦੀ ਫ਼ੌਜ। ਖਿਪਣੀ=ਖਪਤ ਕਰਨ ਵਾਲੀ।

ਪਹਿਲੋਂ ਰਿਪੁਣੀ ਕਹਿਕੇ ਫੇਰ ਖਿਪਣੀ ਆਖ ਦੇਵੋ ਤਾਂ ਰਿਪੁਣੀ ਖਿਪਣੀ ਤੋਪ ਦਾ ਨਾਮ ਹੋ ਜਾਏਗਾ। ਸਿਆਣੇ ਪੁਰਸ਼ੋ ਇਸ ਨੂੰ ਸਮਝ ਲਵੋ॥ ੧੭੬॥ ੬੩੬॥

**ਨਾਲ ਸੈਫਨੀ ਤੁਪਕ ਭਨਿ ਜਬਰ ਜੰਗ ਹਥ ਨਾਲ॥**
**ਸੁਤਰ ਨਾਲ ਘੁੜ ਨਾਲ ਭਨਿ ਚੂਰਣ ਪੁਨਿ ਪਰ ਜੁਆਲ॥ ੧੭੭ ॥ ੬੩੭ ॥**

ਪਦ ਅਰਥ – ਨਾਲ=ਤੋਪ ਵਿਚ ਨਾਲੀ ਹੋਣ ਕਰਕੇ ਉਸਦਾ ਨਾਮ ਨਾਲ ਹੈ। ਸੁਤਰ ਨਾਲ=ਊਠ ਉਪਰ ਧਰਕੇ ਚਲਾਈ ਜਾਨ ਵਾਲੀ ਤੋਪ. ਜੰਬੂਰਾ। ਘੁੜਨਾਲ=ਘੋੜ ਨਾਲਿਕਾ. ਤੋਪ। ਉਹ ਤੋਪ ਜਿਸਨੂੰ ਘੋੜੇ ਖਿੱਚਕੇ ਲੈ ਜਾਂਦੇ ਹਨ ਅਤੇ ਜ ਘੋੜੇ ਉੱਤੇ ਬੰਨ੍ਹਕੇ ਚਲਾਈ ਜਾਂਦੀ ਹੈ। ਜਬਰ ਜੰਗੀ= ਪਕੀ ਨਾਲੀ ਵਾਲੀ ਤੋਪ।ਚੂਰਣਿ=ਚੂਰਣ. ਬਰੂਦ. ਨੂੰ ਧਾਰਣ ਵਾਲੀ ਤੋਪ। ਪਰ ਜੁਆਲ=ਅੱਗ ਕੱਢਣ ਵਾਲੀ ਤੋਪ।

ਤੋਪ, ਨਾਲ, ਸੈਫਨੀ, ਤੁਪਕ, ਜਬਰ ਜੰਗ, ਹਥਨਾਲ, ਸ਼ੁਤਰ ਨਾਲ, ਘੁੜਨਾਲ, ਚੂਰਣੀ, ਪਰ ਜੁਆਲਾ, ਇਹ ਸਾਰੇ ਤੋਪ ਦੇ ਨਾਮ ਹਨ॥ ੧੭੭॥ ੬੩੭॥

**ਜੁਆਲ ਆਦਿ ਸ਼ਬਦੁਚਰਿ ਕੈ ਧਰਣੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸੁਧਾਰ॥ ੧੭੮ ॥ ੬੩੮ ॥**

ਪਹਿਲੋਂ ਜੁਆਲ ਅੱਗ ਦੀ ਲਾਟ ਕਹਿਕੇ ਫੇਰ ਧਰਣੀ ਆਖ ਦੇਵੋ। 'ਜੁਆਲ ਧਰਣੀ' ਤੋਪ ਦਾ ਨਾਮ ਹੈ, ਕਵੀ ਜਨੋ ! ਚੇਤੇ ਰੱਖੋ॥ ੧੭੮॥ ੬੩੮॥

**ਅਨਿਲ ਆਦਿ ਸ਼ਬਦੁਚਰ ਕੈ ਛੋਡਨਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੭੯ ॥ ੬੩੯ ॥**

ਪਹਿਲਾਂ ਅਨਿਲ (ਅੱਗ) ਕਹਿਕੇ, ਫੇਰ ਛੱਡਣ ਵਾਲੀ ਪਦ ਕਹਿ ਦਿਓ. ਅਨਿਲ ਛੋਡਨੀ

ਤੋਪ ਦਾ ਨਾਮ ਬਣ ਜਾਏਗਾ, ਕਵੀਓ ਯਕੀਨ ਕਰੋ॥੧੭੯॥੬੩੯॥

**ਜੁਆਲਾਬਮਨੀ ਆਦਿ ਕਹਿ ਮਨ ਮੈ ਸੁਘਰ ਬਿਚਾਰ॥**
**ਨਾਮ ਤੁਪਕ ਕੇ ਹੋਤ ਹੈਂ ਜਾਨ ਚਤੁਰ ਨਿਰਧਾਰ॥੧੮੦॥੬੪੦॥**

ਪਦ ਅਰਥ - ਜੁਆਲਾ=ਅੱਗ। ਬਮਨੀ=ਉੱਗਲਨ ਵਾਲੀ।

ਹੇ ਚਤਰੋ ! ਮਨ ਵਿਚ ਵਿਚਾਰ ਲਵੋ, ਜਵਾਲਾ ਬਮਨੀ ਤੋਪ ਦਾ ਨਾਮ ਹੈ॥੧੮੦॥੬੪੦॥

**ਘਨ ਪਦ ਆਦਿ ਬਖਾਨ ਕੈ ਧੁਨਨੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ॥੧੮੧॥੬੪੧॥**

ਪਹਿਲੋਂ ਘਨ ਫੇਰ ਧੁਨਨੀ ਪਦ ਆਖੋ। ਹੇ ਚਤੁਰੋ ਘਨ ਧੁਨਨੀ ਬਦਲ ਵਾਂਗ ਗੱਜਣ ਵਾਲੀ ਤੋਪ ਦਾ ਨਾਮ ਹੈ॥੧੮੧॥੬੪੧॥

**ਘਨਪਦ ਆਦਿ ਉਚਾਰ ਕੈ ਨਾਦਨਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥੧੮੨॥੬੪੨॥**

ਪਹਿਲੋਂ ਘਨ ਤੇ ਫੇਰ ਨਾਦਨੀ ਸ਼ਬਦ ਆਖੋ। ਹੇ ਚਤੁਰੋ ! ਘਨ ਨਾਦਨੀ ਬਦਲ ਵਾਂਗ ਗੱਜਣ ਵਾਲੀ ਤੋਪ ਦਾ ਨਾਮ ਹੈ॥੧੮੨॥੬੪੨॥

**ਬਾਰਦ ਆਦਿ ਬਖਾਨ ਕੈ ਸ਼ਬਦਨਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥੧੮੩॥੬੪੩॥**

ਪਹਿਲੋਂ (ਬਾਰਦ) ਬੱਦਲ ਫੇਰ ਸ਼ਬਦਨੀ ਪਦ ਉਚਾਰੋ। ਹੇ ਸੁਘੜੋ ! ਬਾਰਦ ਸ਼ਬਦਨੀ ਬਦਲ ਵਾਂਗ ਗੱਜਣ ਵਾਲੀ ਤੋਪ ਦਾ ਨਾਮ ਪਛਾਣ ਲਵੋ॥੧੮੩॥੬੪੩॥

**ਮੇਘਨ ਧੁਨਨੀ ਆਦਿ ਕਹਿ ਰਿਪੁ ਅਰਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨਹੁ ਚਤੁਰ ਅਪਾਰ॥੧੮੪॥੬੪੪॥**

ਪਹਿਲੋਂ ਮੇਘਨ ਧੁਨਨੀ ਪਦ ਕਹਿਕੇ ਫੇਰ ਰਿਪੁ ਅਰਿ ਉਚਾਰੋ। ਹੇ ਵੱਡੇ ਸਿਆਣਿਓ ਇਹ ਨਾਮ ਵੀ ਤੋਪ ਦਾ ਹੋ ਜਾਂਦਾ ਹੈ॥੧੮੪॥੬੪੪॥

ਉਦਾਹਰਣ:- ਮੇਘ ਧੁਨਨੀ=ਬਦਲਾਂ ਵਾਂਗ ਗੱਜਣ ਵਾਲੀ ਸੈਨਾ

ਮੇਘਨ ਧੁਨਨੀ ਰਿਪੁ=ਸੈਨਾ ਦਾ ਵੈਰੀ, ਯੋਧਾ।

ਮੇਘਨ ਧੁਨਨੀ ਰਿਪੁ ਅਰਿ=ਯੋਧੇ ਦੀ ਵੈਰਨ, ਤੋਪ।

**ਮੇਘ ਸ਼ਬਦਨੀ ਬਕਤ੍ਰ ਤੇ ਪ੍ਰਥਮੈ ਸ਼ਬਦ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥ ੧੯੫ ॥ ੬੪੫ ॥**

ਮੂੰਹ ਤੋਂ ਮੇਘ ਸ਼ਬਦਨੀ ਸ਼ਬਦ ਉਚਾਰੋ। ਹੇ ਉਤਮ ਮਤਿ ਵਾਲਿਓ ! ਇਹ ਮੇਘ ਸ਼ਬਦਨੀ ਬਦਲ ਵਾਂਗ ਆਵਾਜ਼ ਕਰਨ ਵਾਲੀ ਤੋਪ ਦਾ ਨਾਮ ਜਾਣ ਲਵੋ॥੧੯੫॥੬੪੫॥

**ਗੋਲਾ ਆਦਿ ਉਚਾਰ ਕੈ ਆਲਯ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੯੬ ॥ ੬੪੬ ॥**

ਪਦ ਅਰਥ - ਗੋਲਾ ਆਲਯ=ਗੋਲੋਂ ਦਾ ਆਲਯ ਭਾਵ ਘਰ-ਤੋਪ।

ਪਹਿਲੋਂ ਗੋਲਾ ਉਚਾਰਕੇ ਫਿਰ ਆਲਯ ਉਚਾਰੋ। ਹੇ ਚਤਰੋ ! ਚਿਤ ਵਿਚ ਵਿਚਾਰ ਲਵੋ ਕਿ ਗੋਲਾਲਯ ਤੋਪ ਦਾ ਨਾਮ ਹੈ॥੧੯੬॥੬੪੬॥

**ਗੋਲਾ ਆਦਿ ਉਚਾਰ ਕੈ ਧਰਨੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥ ੧੯੭ ॥ ੬੪੭ ॥**

ਪਹਿਲੋਂ ਗੋਲਾ ਪਦ ਫੇਰ ਧਰਣੀ ਪਦ ਉਚਾਰੋ। ਹੇ ਸਿਆਨਿਓ ! ਗੋਲਾ ਧਰਣੀ ਗੋਲਾ ਧਰਨ ਵਾਲੀ ਤੋਪ ਦਾ ਨਾਮ ਜਾਣ ਲਵੋ॥੧੯੭॥੬੪੭॥

**ਗੋਲਾ ਆਦਿ ਉਚਾਰ ਕੈ ਅਸਤ੍ਰਨਿ ਪੁਨ ਪਦ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੧੯੮ ॥ ੬੪੮ ॥**

ਪਦ ਅਰਥ - ਅਸਤ੍ਰਨਿ=ਅਸਤ੍ਰਣੀ, ਛੱਡਣ ਵਾਲੀ।

ਪਹਿਲੋਂ ਗੋਲਾ ਅਤੇ ਫੇਰ ਅਸਤ੍ਰਣੀ ਪਦ ਉਚਾਰੋ। ਹੇ ਚਤੁਰੋ ! ਗੋਲਾ ਅਸਤ੍ਰਣੀ ਤੋਪ ਦਾ ਨਾਮ ਪਛਾਣ ਲਵੋ॥੧੯੮॥੬੪੮॥

**ਗੋਲਾਲਯਣੀ ਆਦਿ ਕਹਿ ਮੁਖ ਤੇ ਸ਼ਬਦ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥ ੧੯੯ ॥ ੬੪੯ ॥**

ਪਦ ਅਰਥ - ਗੋਲਾ+ਆਲਯ+ਣੀ=ਗੋਲੇ ਦੇ ਘਰ ਵਾਲੀ।

ਮੂੰਹ ਤੋਂ ਗੋਲਾਲਯਣੀ ਸ਼ਬਦ ਉਚਾਰੋ। ਇਹ ਤੋਪ ਦਾ ਨਾਮ ਹੈ, ਉੱਤਮ ਮੱਤ ਵਾਲਿਓ ਸਵਾਰ ਲਵੋ॥੧੯੯॥੬੪੯॥

**ਗੋਲਾ ਆਦਿ ਉਚਾਰ ਕੈ ਆਲਯਣੀ ਪੁਨ ਭਾਖੁ॥**

**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ॥ ੧੯੦ ॥ ੬੫੦ ॥**

ਪਹਿਲੇ ਗੋਲਾ ਕਹਿਕੇ ਮਗਰੋਂ ਆਲਯਣੀ ਆਖੋ। ਹੇ ਚਤਰੋ ! ਇਹ ਗੋਲਾਲਯਣੀ ਤੋਪ ਦਾ ਨਾਮ ਮਨ ਵਿਚ ਸਮਝ ਲਵੋ॥ ੧੯੦ ॥ ੬੫੦ ॥

**ਗੋਲਾ ਆਦਿ ਬਖਾਨ ਕੈ ਸਦਨਨਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਬਿਚਾਰ॥ ੧੯੧ ॥ ੬੫੧ ॥**

ਪਹਿਲੇ ਗੋਲਾ ਆਖਕੇ ਮਗਰੋਂ ਸਦਨਨਿ, ਭਾਵ ਘਰ ਪਦ ਕਥਨ ਕਰੋ। ਹੇ ਕਵੀਓ ! ਇਹ ਗੋਲਾ ਸਦਨਨੀ ਤੋਪ ਦਾ ਨਾਮ ਬਣ ਜਾਵੇਗਾ॥ ੧੯੧ ॥ ੬੫੧ ॥

**ਗੋਲਾ ਪਦ ਪ੍ਰਿਥਮੁਚਰ ਕੈ ਕੇਤਨਿ ਪਦ ਕਹੁ ਅੰਤ॥**
**ਨਾਮ ਸਕਲ ਸ੍ਰੀ ਤੁਪਕ ਕੇ ਨਿਕਸਤ ਚਲਤ ਅਨੰਤ॥ ੧੯੨ ॥ ੬੫੨ ॥**

ਪਹਿਲੇ ਗੋਲਾ ਕਹਿਕੇ, ਫਿਰ ਕੇਤਨਿ ਭਾਵ ਘਰ ਉਚਾਰਨ ਕਰੋ, ਇਸ ਤਰ੍ਹਾਂ ਦੇ ਅਨੇਕਾਂ ਨਾਮ ਤੋਪ ਦੇ ਬਣ ਜਾਂਦੇ ਹਨ॥ ੧੯੨ ॥ ੬੫੨ ॥

**ਗੋਲਾ ਆਦਿ ਉਚਾਰ ਕੈ ਕੇਤਨਿ ਪਦ ਕੇ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ॥ ੧੯੩ ॥ ੬੫੩ ॥**

ਪਹਿਲੇ ਗੋਲਾ ਪਦ ਆਖਕੇ ਫਿਰ ਕੇਤਨਿ ਕਹਿ ਦਿਓ। ਇਹ ਗੋਲਾ ਕੇਤਨਿ ਭਾਵ ਗੋਲਿਆ ਦਾ ਘਰ ਤੋਪ ਦਾ ਨਾਮ ਹੋ ਜਾਏਗਾ, ਸਿਆਣੇ ਪੁਰਸ਼ੋ ਸਮਝ ਲਵੋ॥ ੧੯੩ ॥ ੬੫੩ ॥

**ਗੋਲਾ ਆਦਿ ਉਚਾਰ ਕੈ ਸਦਨੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੯੪ ॥ ੬੫੪ ॥**

ਪਹਿਲੇ ਗੋਲਾ ਆਖੋ, ਫਿਰ ਸਦਨੀ ਭਾਵ ਘਰ ਕਥਨ ਕਰੋ ! ਹੇ ਚਤੁਰੋ ! ਇਹ ਗੋਲਾ ਸਦਨੀ ਤੋਪ ਦਾ ਨਾਮ ਹੋ ਜਾਏਗਾ॥ ੧੯੪ ॥ ੬੫੪ ॥

**ਗੋਲਾ ਆਦਿ ਉਚਾਰੀਐ ਧਾਮਿਨ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥ ੧੯੫ ॥ ੬੫੫ ॥**

ਪਹਿਲੇ ਗੋਲਾ ਕਹਿਕੇ, ਫਿਰ ਧਾਮਿਨ ਭਾਵ ਘਰ ਉਚਾਰਨ ਕਰੋ। ਹੇ ਬੁੱਧੀਵਾਨੋ ! ਇਹ ਗੋਲਾ ਧਾਮਿਨ ਤੋਪ ਦਾ ਨਾਮ ਹੋ ਜਾਏਗਾ॥ ੧੯੫ ॥ ੬੫੫ ॥

**ਗੋਲਾ ਆਦਿ ਉਚਾਰ ਕੈ ਨਈ ਵਾਸਨ ਕਹਿ ਅੰਤ॥**

**ਨਾਮ ਤੁਪਕ ਕੇ ਹੋਤ ਹੈਂ ਨਿਕਸਤ ਚਲਤ ਬਿਅੰਤ॥ ੧੯੬॥ ੬੫੬॥**

ਪਹਿਲੇ ਗੋਲਾ ਆਖਕੇ ਮਗਰੋਂ ਨਈਵਾਸਨ ਭਾਵ ਨਿਵਾਸ ਸਥਾਨ ਕਹਿ ਦਿਓ। ਇਹ ਗੋਲਾ ਨਿਵਾਸਨੀ ਤੋਪ ਦਾ ਨਾਮ ਹੋ ਜਾਏਗਾ॥ ੧੯੬॥ ੬੫੬॥

**ਗੋਲਾ ਆਦਿ ਉਚਾਰ ਕੈ ਲਿਆਲੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ॥ ੧੯੭॥ ੬੫੭॥**

ਪਹਿਲੇ ਗੋਲਾ ਆਖਕੇ ਫਿਰ ਲਿਆਲੀ ਭਾਵ ਲੈਣ ਵਾਲੀ ਉਚਾਰਨ ਕਰੋ। ਇਹ ਗੋਲਾ ਲਿਆਲੀ ਤੋਪ ਦਾ ਨਾਮ ਹੈ॥ ੧੯੭॥ ੬੫੭॥

**ਗੋਲਾ ਆਦਿ ਉਚਾਰ ਕੈ ਮੁਕਤਨਿ ਅੰਤ ਉਚਾਰ॥**
**ਨਾਮ ਤੁਪਕ ਕੇ ਕਹਿ ਕਬੋ ਲੀਜਹੁ ਸਕਲ ਬਿਚਾਰ॥ ੧੯੮॥ ੬੫੮॥**

ਪਹਿਲੇ ਗੋਲਾ ਕਹਿਕੇ ਪਿਛੋ ਮੁਕਤਨੀ ਭਾਵ ਛੱਡਣ ਵਾਲੀ ਆਖੋ। ਹੇ ਸਿਆਣਿਓ ' ਗੋਲਾ ਮੁਕਤਨੀ ਤੋਪ ਦਾ ਨਾਮ ਵਿਚਾਰ ਲਵੋ॥ ੧੯੮॥ ੬੫੮॥

**ਗੋਲਾ ਆਦਿ ਉਚਾਰ ਕੈ ਦਾਤੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੧੯੯॥ ੬੫੯॥**

ਪਹਿਲੇ ਗੋਲਾ ਆਖਕੇ, ਮਗਰੋਂ ਦਾਤੀ ਭਾਵ ਵੰਡਣ ਵਾਲੀ ਕਹਿ ਦਿਓ। ਹੇ ਚਤੁਰੋ ! ਗੋਲਾ ਦਾਤੀ ਤੋਪ ਦਾ ਨਾਮ ਸਮਝ ਲਵੋ॥ ੧੯੯॥ ੬੫੯॥

**ਗੋਲਾ ਆਦਿ ਉਚਾਰ ਕੈ ਤਜਨੀ ਪੁਨਿ ਪਦ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੨੦੦॥ ੬੬੦॥**

ਪਹਿਲੇ ਗੋਲਾ ਕਹਿਕੇ, ਫਿਰ ਤੱਜਨੀ ਭਾਵ ਛੱਡਣ ਵਾਲੀ ਆਖੋ। ਇਹ ਗੋਲਾ ਤੱਜਨੀ ਤੋਪ ਦਾ ਨਾਮ ਪਛਾਣ ਲਵੋ॥ ੨੦੦॥ ੬੬੦॥

**ਜੁਆਲਾ ਆਦਿ ਉਚਾਰਿ ਕੈ ਛੱਡਨਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰਿ॥ ੨੦੧॥ ੬੬੧॥**

ਪਹਿਲੇ ਜੁਆਲਾ ਭਾਵ ਅੱਗ ਆਖਕੇ ਫਿਰ ਛੱਡਣੀ ਆਖੋ। ਹੇ ਬੁੱਧੀਵਾਨੋ ! ਜਵਾਲਾ ਛੱਡਣੀ ਤੋਪ ਦਾ ਨਾਮ ਸਮਝ ਲਵੋ॥ ੨੦੧॥ ੬੬੧॥

**ਜੁਆਲਾ ਸਕਤਨੀ ਬਕਤ੍ਰ ਤੇ ਪ੍ਰਿਥਮੈ ਕਰੌ ਬਿਖਆਨ॥**

**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਪਛਾਨ ॥ ੨੦੨ ॥ ੬੬੨ ॥**

ਪਹਿਲੇ ਜੁਆਲਾ ਕਹਿਕੇ ਫਿਰ ਸ਼ਕਤਨੀ ਭਾਵ ਸ਼ਕਤੀ ਵਾਲੀ ਕਥਨ ਕਰੋ। ਹੇ ਸੁਘੜੋ ! ਇਹ ਜੁਆਲਾ ਸ਼ਕਤਨੀ ਤੋਪ ਦਾ ਨਾਮ ਪਛਾਨ ਲਵੋ ॥ ੨੦੨ ॥ ੬੬੨ ॥

**ਜੁਆਲਾ ਤਜਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਚਤੁਰ ਬਿਚਾਰ ॥ ੨੦੩ ॥ ੬੬੩ ॥**

ਹੇ ਚਤੁਰੋ ! ਪਹਿਲਾਂ ਮੂੰਹ ਤੋਂ ਜੁਆਲਾ ਤੱਜਣੀ ਪਦ ਆਖੋ। ਇਸ ਨੂੰ ਤੋਪ ਦਾ ਨਾਮ ਸਮਝ ਲਵੋ ॥ ੨੦੩ ॥ ੬੬੩ ॥

**ਜੁਆਲਾ ਛਾਡਨਿ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥ ੨੦੪ ॥ ੬੬੪ ॥**

ਜੁਆਲਾ ਛੱਡਣੀ ਪਦ ਮੂੰਹ ਤੋਂ ਉਚਾਰਨ ਕਰੋ। ਇਹ ਤੋਪ ਦਾ ਨਾਮ ਹੈ, ਸੁਘੜੋ ! ਮਨ ਵਿਚ ਸਮਝ ਲਵੋ ॥ ੨੦੪ ॥ ੬੬੪ ॥

**ਜੁਆਲਾ ਦਾਇਨਿ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ ॥ ੨੦੫ ॥ ੬੬੫ ॥**

ਜੁਆਲਾ ਦਾਇਨਿ ਮੂੰਹ ਤੋਂ ਪਦ ਉਚਾਰਨ ਕਰੋ। ਸੁਘੜੋ ! ਇਸ ਅੱਗ ਵਰਸਾਉਣ ਵਾਲੀ ਨੂੰ ਤੋਪ ਦਾ ਨਾਮ ਚੇਤੇ ਰੱਖ ਲਵੋ ॥ ੨੦੫ ॥ ੬੬੫ ॥

**ਜੁਆਲਾ ਬਕਤ੍ਰਨਿ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥ ੨੦੬ ॥ ੬੬੬ ॥**

ਜੁਆਲਾ ਬੱਕਤ੍ਰਣੀ ਭਾਵ ਅੱਗ ਮੂੰਹੀ ਪਦ ਮੁਖ ਤੋਂ ਕਥਨ ਕਰੋ। ਸੁਘੜੋ ! ਇਸ ਨੂੰ ਤੋਪ ਦਾ ਨਾਮ ਜਾਣ ਲਵੋ ॥ ੨੦੬ ॥ ੬੬੬ ॥

**ਜੁਆਲਾ ਆਦਿ ਉਚਾਰ ਪ੍ਰਗਟਾਇਨ ਪਦ ਦੇਹੁ ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥ ੨੦੭ ॥ ੬੬੭ ॥**

ਪਦ ਅਰਥ -ਪ੍ਰਗਟਾਇਨ=ਪ੍ਰਗਟ ਕਰਨ ਵਾਲੀ।

ਪਹਿਲੇ ਜੁਆਲਾ ਕਹਿਕੇ ਫਿਰ ਪ੍ਰਗਟਾਇਨ ਆਖੋ। ਹੇ ਚਤੁਰੋ ! ਜੁਆਲਾ ਪ੍ਰਗਟਾਇਨੀ ਤੋਪ ਦਾ ਨਾਮ ਮੰਨ ਲਵੋ ॥ ੨੦੭ ॥ ੬੬੭ ॥

**ਜੁਆਲਾ ਆਦਿ ਉਚਾਰ ਕੈ ਧਰਣੀ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰਿ॥ ੨੦੮॥ ੬੬੮॥**

ਪਦ ਅਰਥ - ਜੁਆਲਾ=ਅੱਗ। ਧਰਣੀ=ਧਾਰਨ ਵਾਲੀ।

ਪਹਿਲੇ ਜੁਆਲਾ ਆਖਕੇ, ਫਿਰ ਧਰਣੀ ਪਦ ਆਖੋ। ਹੇ ਸੁਘੜੇ ! ਇਹ ਅੱਗ ਨੂੰ ਧਾਰਨ ਵਾਲੀ ਤੋਪ ਦਾ ਨਾਮ ਸਮਝ ਲਵੋ॥ ੨੦੮॥ ੬੬੮॥

**ਦੂਰਜਨ ਆਦਿ ਉਚਾਰ ਕੈ ਦਾਹਨਿ ਪੁਨਿ ਪਦ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੨੦੯॥ ੬੬੯॥**

ਪਹਿਲਾਂ ਦੁਰਜਨ ਆਖਦੇ ਮਗਰੋ ਦਾਹਨਿ ਕਹਿ ਦਿਓ। ਇਹ ਦੁਸ਼ਟਾ ਨੂੰ ਸਾੜਨ ਵਾਲੀ ਤੋਪ ਦਾ ਨਾਮ ਹੈ, ਚਤੁਰੋ ! ਚਿੱਤ ਵਿਚ ਪਛਾਨ ਲਵੋ॥ ੨੦੯॥ ੬੬੯॥

**ਦੂਜਨਾਦਿ ਸ਼ਬਦੁਚਰਿਕੈ ਦਰਰਨਿ ਅੰਤ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ॥ ੨੧੦॥ ੬੭੦॥**

ਪਦ ਅਰਥ - ਦਰਰਨਿ=ਦਲ ਸੁਟਣ ਵਾਲੀ।

ਪਹਿਲੇ ਦੂਜਨ ਕਹਿਕੇ, ਫਿਰ ਦਰਰਨਿ ਆਖੋ। ਹੇ ਸੁਘੜੇ ਪੁਰਸ਼ ! ਇਹ ਦੁਸ਼ਟਾਂ ਨੂੰ ਮਾਰ ਦੇਣ ਵਾਲੀ ਤੋਪ ਦਾ ਨਾਮ ਸਮਝ ਲਵੋ॥ ੨੧੦॥ ੬੭੦॥

**ਗੋਲੀ ਧਰਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ॥ ੨੧੧॥ ੬੭੧॥**

ਪਹਿਲਾਂ ਮੂੰਹ ਨਾਲ ਗੋਲੀ ਧਰਣੀ ਦਾ ਉਚਾਰਨ ਕਰੋ ਇਹ ਸਾਰੇ ਨਾਂ ਬੰਦੂਕ ਦੇ ਹੁੰਦੇ ਹਨ,, ਹੇ ਸੁਘੜ ਪੁਰਸ਼ੋ ਇਸ ਨੂੰ ਚੇਤੇ ਰੱਖੋ॥ ੨੧੧॥ ੬੭੧॥

**ਦੁਸ਼ਟ ਆਦਿ ਸ਼ਬਦ ਉਚਾਰ ਕੈ ਦਾਹਨਿ ਬਹੁਰ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ॥ ੨੧੨॥ ੬੭੨॥**

ਪਦ ਅਰਥ - ਦਾਹਨੀ=ਸਾੜਨ ਵਾਲੀ।

ਪਹਿਲੇ ਦੁਸ਼ਟ ਸ਼ਬਦ ਆਖੋ, ਫਿਰ ਦਾਹਨੀ ਉਚਾਰੋ। ਇਹ ਦੁਸ਼ਟ ਦਾਹਨੀ ਬੰਦੂਕ ਦਾ ਨਾਮ ਹੈ। ਸੁਘੜੋ ਸੁਧਾਰ ਕਰ ਲਵੋ॥ ੨੧੨॥ ੬੭੨॥

**ਚੌਪਈ॥ ਕਾਸਟ ਪ੍ਰਿਸਠਨ ਆਦਿ ਉਚਾਰਹੁ ॥ ਨਾਮ ਤੁਪਕ ਕੇ ਸਕਲ ਬਿਚਾਰਹੁ॥**

*************************************************************

**ਭੂਮਿਜ ਪ੍ਰਿਸਠਣ ਪੁਨਿ ਪਦ ਦੀਜੈ॥ ਨਾਮ ਚੀਨ ਤੁਪਕ ਕੇ ਲੀਜੈ॥ ੨੧੩॥ ੬੭੩॥**

ਪਦ ਅਰਥ = ਕਾਸਟ=ਕਾਠ, ਲਕੜ। ਪ੍ਰਿਸਠਣੀ=ਪਿੱਠ ਵਾਲੀ। ਭੂਮਿਜ=ਧਰਤੀ ਤੋਂ ਪੈਦਾ ਹੋਈ ਕਾਠ, ਲਕੜ।

ਹੇ ਬੁਧੀਮਾਨੋ ! ਕਾਸਟ ਪ੍ਰਿਸਠਣੀ ਅਤੇ ਭੂਮਿਜ ਪ੍ਰਿਸਠਨੀ ਇਹ ਦੋਵੇਂ ਨਾਮ ਬੰਦੂਕ ਦੇ ਕਹੇ ਜਾਂਦੇ ਹਨ॥ ੨੧੩॥ ੬੭੩॥

**ਕਾਸਠਿ ਪ੍ਰਿਸਠਣੀ ਆਦਿ ਉਚਾਰ॥ਨਾਮ ਤੁਪਕ ਕੇ ਸਕਲ ਬਿਚਾਰ॥**
**ਦ੍ਰੁਮਜ ਬਾਸਨੀ ਪੁਨਿ ਪਦ ਦੀਜੈ॥ ਚੀਨ ਨਾਮ ਨਾਲੀ ਕੋ ਲੀਜੈ॥ ੨੧੪॥ ੬੭੪॥**

ਪਦ ਅਰਥ - ਦ੍ਰੁਮਜ ਬ੍ਰਿਛ ਦਾ ਪੁੱਤਰ, ਕਾਠ।

ਹੇ ਸਿਆਣਿਓ ! ਕਾਸਠਿ ਪ੍ਰਿਸਠਣੀ ਤੇ ਦ੍ਰੁਮਜ ਬਾਸਨੀ ਆਦਿ ਇਹ ਸਾਰੇ ਨਾਮ ਬੰਦੂਕ ਦੇ ਪਛਾਨ ਲਵੋ॥ ੨੧੪॥ ੬੭੪॥

**ਦੋਹਰਾ॥ ਕਾਸਠਿ ਪ੍ਰਿਸਠਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਜਨ ਸਵਾਰਿ॥ ੨੧੫॥ ੬੭੫॥**

ਹੇ ਸਜਨ ਪੁਰਸ਼ੋ ! ਕਾਸਠਿ ਪ੍ਰਿਸਠਣੀ ਮੂੰਹ ਨਾਲ ਉਚਾਰਨ ਕਰੋ ਇਹ ਬੰਦੂਕ ਦਾ ਨਾਮ ਹੈ, ਚੰਗੀ ਤਰ੍ਹਾਂ ਚੇਤੇ ਰੱਖੋ॥ ੨੧੫॥ ੬੭੫॥

**ਜਲਜ ਪ੍ਰਿਸਠਣੀ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸੁਧਾਰ॥ ੨੧੬॥ ੬੭੬॥**

ਪਦ ਅਰਥ - ਜਲਜ=ਪਾਣੀ ਦਾ ਪੁੱਤਰ,ਕਾਠ

ਪਹਿਲਾਂ ਮੂੰਹ ਤੋਂ ਜਲਜ ਪ੍ਰਿਸਠਣੀ ਦਾ ਉਚਾਰਨ ਕਰੋ, ਇਹ ਸਾਰੇ ਨਾਂ ਬੰਦੂਕ ਦੇ ਹੁੰਦੇ ਹਨ, ਸੁਘੜੋ ਚੇਤੇ ਰੱਖੋ॥ ੨੧੬॥ ੬੭੬॥

**ਬਾਰਜ ਪ੍ਰਿਸਠਣ ਆਦਿ ਹੀ ਮੁਖ ਤੇ ਕਰੋ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ॥ ੨੧੭॥ ੬੭੭॥**

ਪਦ ਅਰਥ - ਬਾਰਜ=ਬਾਰ+ਜਾ=ਪਾਣੀ ਦਾ ਪੁੱਤਰ, ਕਾਠ।

ਬਾਰਜ ਪ੍ਰਿਸਠਣੀ ਸ਼ਬਦ ਦਾ ਪਹਿਲਾਂ ਮੂੰਹ ਨਾਲ ਉਚਾਰਨ ਕਰੋ ਇਹ ਬੰਦੂਕ ਦਾ ਨਾਮ ਹੈ, ਕਵੀਓ ਚੇਤੇ ਰੱਖੋ॥ ੨੧੭॥ ੬੭੭॥

**ਨੀਰਜਲਜਣੀ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ॥**

******************************************************************************
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥ ੨੧੮ ॥ ੬੭੮ ॥**

ਪਦ ਅਰਥ - ਨੀਰਜਆਲਯਣੀ=ਕਾਠ ਦੇ ਘਰ ਵਾਲੀ।

ਹੇ ਚਤੁਰੋ ! ਨੀਰਜ ਆਲਯਣੀ ਪਦ ਮੂੰਹ ਤੋਂ ਉਚਾਰਨ ਕਰੋ। ਇਹ ਬੰਦੂਕ ਦਾ ਨਾਮ ਹੈ, ਚੇਤੇ ਰੱਖੋ॥ ੨੧੮ ॥ ੬੭੮ ॥

**ਅੰਬੁਜ ਪ੍ਰਿਸਠਣੀ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥ ੨੧੯ ॥ ੬੭੯ ॥**

ਪਦ ਅਰਥ ਅੰਬਜ=ਪਾਣੀ ਦਾ ਪੁੱਤਰ ਕਾਠ।

ਹੇ ਉੱਚੀ ਮਤ ਵਾਲਿਓ ! ਅੰਬਜ ਪ੍ਰਿਸਠਨੀ ਪਦ ਦਾ ਮੂੰਹ ਨਾਲ ਉਚਾਰਨ ਕਰੋ ਇਹ ਬੰਦੂਕ ਦਾ ਨਾਮ ਹੈ, ਸਦਾ ਚੇਤੇ ਰੱਖੋ॥ ੨੧੯ ॥ ੬੭੯ ॥

**ਘਨਜਜ ਪ੍ਰਿਸਠਨਿ ਪ੍ਰਿਥਮ ਹੀ ਮੁਖ ਤੇ ਕਰੋ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ॥ ੨੨੦ ॥ ੬੮੦ ॥**

ਪਦ ਅਰਥ - ਘਨਜ=ਬਦਲ ਦਾ ਪੁੱਤਰ ਪਾਣੀ। ਘਨਜਜ=ਪਾਣੀ ਦਾ ਪੁੱਤਰ, ਕਾਠ।

ਪਹਿਲਾਂ ਆਪਣੇ ਮੂੰਹ ਨਾਲ ਘਨਜਜ ਪ੍ਰਿਸਠਣੀ ਪਦ ਦਾ ਉਚਾਰਨ ਕਰੋ, ਇਹ ਸਾਰੇ ਨਾਂ 'ਬੰਦੂਕ' ਦੇ ਬਣ ਜਾਂਦੇ ਹਨ, ਹੇ ਸੁਘੜ ਪੁਰਸ਼ੋ ਇਸ ਨੂੰ ਸਵਾਰ ਲਵੋ॥ ੨੨੦ ॥ ੬੮੦ ॥

**ਜਲਤਰ ਆਦਿ ਉਚਾਰਿ ਕੈ ਪ੍ਰਿਸਠਨਿ ਧਰ ਪਦ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੨੨੧ ॥ ੬੮੧ ॥**

ਪਦ ਅਰਥ - ਜਲ ਤਰ=ਪਾਣੀ ਉਤੇ ਤਰਣ ਵਾਲਾ-ਕਾਠ।

ਪਹਿਲੇ ਜਲਤਰ ਪਦ ਆਖਕੇ, ਫਿਰ ਪ੍ਰਿਸਠਨਿ ਕਹਿ ਦਿਓ। ਹੇ ਚਤੁਰੋ ! ਜਲ ਤਰ ਪ੍ਰਿਸਠਣੀ ਬੰਦੂਕ ਦਾ ਨਾਮ ਜਾਣ ਲਵੋ॥ ੨੨੧ ॥ ੬੮੧ ॥

**ਬਾਰ ਆਦਿ ਸ਼ਬਦੁਚਰਿ ਕੈ ਤਰ ਪ੍ਰਿਸਠਨਿ ਪੁਨਿ ਭਾਖੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਰਾਖੁ॥ ੨੨੨ ॥ ੬੮੨ ॥**

ਪਹਿਲੇ ਬਾਰ ਭਾਵ ਜਲ ਆਖਕੇ ਫਿਰ ਤਰ ਤੇ ਪ੍ਰਿਸਠਨਿ ਉਚਰਾਨ ਕਰੋ। ਹੇ ਚਤੁਰੋ ! ਬਾਰ ਤਰ ਪ੍ਰਿਸਠਣੀ ਬੰਦੂਕ ਦਾ ਨਾਮ ਚਿੱਤ ਵਿਚ ਚੇਤੇ ਰੱਖੋ॥ ੨੨੨ ॥ ੬੮੨ ॥

**ਨੀਰ ਆਦਿ ਸ਼ਬਦੁਚਰਿ ਕੈ ਤਰ ਪਦ ਪ੍ਰਿਸਠਨਿ ਦੇਹੁ॥**

**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ ॥ ੨੨੩ ॥ ੬੯੩ ॥**

ਪਹਿਲੇ ਨੀਰ ਪਦ ਉਚਾਰਕੇ, ਮਗਰੋਂ ਤਰ ਪ੍ਰਿਸਠਣੀ ਆਖੋ। ਇਹ ਨੀਰ ਤਰ ਪ੍ਰਿਸਠਣੀ ਬੰਦੂਕ ਦਾ ਨਾਮ ਚਿੱਤ ਵਿਚ ਜਾਣ ਲਵੋ॥ ੨੨੩ ॥ ੬੯੩ ॥

**ਹਰਜ ਪ੍ਰਿਸਠਣੀ ਆਦਿ ਹੀ ਮੁਖ ਤੇ ਕਰੋ ਉਚਾਰ ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥ ੨੨੪ ॥ ੬੯੪ ॥**

ਪਦ ਅਰਥ - ਹਰਜ=ਜਲਜ=ਪੈਦਾ ਹੋਇਆ,ਪਾਣੀ ਦਾ ਪੁੱਤਰ-ਕਾਠ।

ਹੇ ਸੁਘੜੇ ! ਮੂੰਹ ਤੋਂ ਹਰਜ ਪ੍ਰਿਸਠਣੀ ਉਚਾਰਨ ਕਰੋ। ਇਹੋ ਹੀ ਬੰਦੂਕ ਦਾ ਨਾਮ ਸਮਝੋ॥ ੨੨੪ ॥ ੬੯੪ ॥

**ਚੌਪਈ ॥ ਬਾਰਜ ਪ੍ਰਿਸਠਣੀ ਆਦਿ ਉਚਾਰ ॥ ਨਾਮ ਨਾਲਿ ਕੇ ਸਕਲ ਬਿਚਾਰ ॥**
**ਭੂਰੁਹ ਪ੍ਰਿਸਠਣ ਪੁਨਿ ਪਦ ਦੀਜੈ ॥ ਨਾਮ ਜਾਨ ਤੁਪਕ ਕੋ ਲੀਜੈ ॥ ੨੨੫ ॥ ੬੯੫ ॥**

ਪਦ ਅਰਥ - ਭੂਰੁਹ=ਭੂ=ਧਰਤੀਰੁਹ=ਉੱਗਣਾ, ਧਰਤੀ ਵਿਚੋਂ ਉਗਿਆ ਹੋਇਆ ਦਰਖਤ, ਭਾਵ-ਕਾਠ। ਨਾਲਿ=ਬੰਦੂਕ।

ਬਾਰਜ ਪ੍ਰਿਸਠਣੀ ਅਤੇ ਭੂਰਹੁ ਪ੍ਰਿਸਠਣੀ ਇਹ ਦੋਵੇ ਹੀ ਬੰਦੂਕ ਦੇ ਨਾਮ ਹਨ, ਮਨ ਵਿਚ ਜਾਣ ਲਵੋ॥ ੨੨੫ ॥ ੬੯੫ ॥

**ਭੂਮਿ ਸਬਦ ਕੋ ਆਦਿ ਉਚਾਰੋ ॥ ਰੁਹ ਪ੍ਰਿਸਠਨਿ ਤੁਮ ਬਹੁਰਿ ਸਵਾਰੋ ॥**
**ਨਾਮ ਤੁਪਕ ਕੇ ਸਭ ਹੀ ਹੋਹੀਂ ॥ ਜੋ ਕੋਊ ਚਤੁਰ ਚੀਨ ਕਰ ਜੋਹੀਂ ॥ ੨੨੬ ॥ ੬੯੬ ॥**

ਪਹਿਲੇਂ ਭੂਮ ਕਹਿਕੇ ਮਗਰੋਂ ਰੁਹ ਪ੍ਰਿਸਠਨਿ ਆਖ ਦਿਓ। ਇਹ ਭੂਮ ਰਹੁ ਪ੍ਰਿਸਠਨਿ ਬੰਦੂਕ ਦਾ ਨਾਮ ਹੋ ਜਾਂਦਾ ਹੈ॥ ੨੨੬ ॥ ੬੯੬ ॥

**ਤਰ ਰੁਹ ਪ੍ਰਿਸਠਣਿ ਆਦਿ ਉਚਰੀਅਹੁ ॥ ਨਾਮ ਤੁਪਕ ਕੇ ਸਕਲ ਬਿਚਰੀਅਹੁ ॥**
**ਕਾਸਠ ਕੁੰਦਨੀ ਆਦਿ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ ॥ ੨੨੭ ॥ ੬੯੭ ॥**

ਪਦ ਅਰਥ - ਤਰੁ ਰੁਹ=ਤਰੁ=ਬ੍ਰਿਛ, ਬ੍ਰਿਛ ਤੋਂ ਪੈਦਾ ਹੋਇਆ ਕਾਠ। ਕੁੰਦਨੀ=ਕੁੰਦੇ ਮੁੱਠ ਵਾਲੀ।

ਤਰੁ ਰੁਹ ਪ੍ਰਿਸਠਣੀ ਅਤੇ ਕਾਸਠ ਕੁੰਦਨੀ ਇਹ ਦੋਵੇਂ ਹੀ ਬੰਦੂਕ ਦੇ ਨਾਮ ਜਾਣ ਲਵੋ॥ ੨੨੭ ॥ ੬੯੭ ॥

**ਭੂਮਿ ਸ਼ਬਦ ਕੋ ਆਦਿ ਉਚਾਰਹੁ ॥ ਰਹੁ ਸੁ ਸ਼ਬਦ ਕੋ ਬਹੁਰ ਬਿਚਾਰਹੁ ॥**
**ਨਾਮ ਤੁਪਕ ਜੂ ਕੇ ਸਭ ਮਾਨਹੁ ॥ ਯਾ ਮੈ ਕਛੂ ਭੇਦ ਨਹੀਂ ਜਾਨਹੁ ॥ ੨੨੮ ॥ ੬੯੮ ॥**

ਪਹਿਲੋਂ ਭੂਮਿ ਤੇ ਫਿਰ ਰੁਹ ਪ੍ਰਸਠਣੀ ਸ਼ਬਦ ਉਚਾਰੋ। ਇਹ 'ਭੂਮਿ ਰੁਹ ਪ੍ਰਿਸਠਣੀ' ਬੰਦੂਕ ਦਾ ਨਾਮ ਮੰਨ ਲਵੋ ਅਤੇ ਇਸ ਵਿਚ ਕੋਈ ਫਰਕ ਨਾ ਸਮਝੋ॥੨੨੮॥੬੮੮॥

**ਪ੍ਰਿਥੀ ਸ਼ਬਦ ਕੋ ਪ੍ਰਿਥਮੈ ਦੀਜੈ॥ ਰੁਹ ਪਦ ਬਹੁਰ ਉਚਾਰਨ ਕੀਜੈ॥**
**ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀਂ ਮਾਨੋ॥ ੨੨੯॥੬੮੯॥**

ਪਹਿਲੋਂ ਪ੍ਰਿਥਵੀ ਪਦ, ਫੈਰ ਰੁਹ ਤੇ ਪ੍ਰਿਸਠਣੀ ਪਦ ਉਚਾਰੋ। ਪ੍ਰਿਥ਼ੀ ਰੁਹ ਪ੍ਰਿਸਠਣੀ ਬੰਦੂਕ ਦਾ ਨਾਮ ਜਾਣ ਲਵੋ। ਇਸ ਵਿਚ ਕੋਈ ਫਰਕ ਨਾ ਸਮਝੋ॥੨੨੯॥੬੮੯॥

**ਬਿਰਛ ਸ਼ਬਦ ਕੋ ਆਦਿ ਉਚਾਰੋ॥ ਪ੍ਰਿਸਠਣ ਪਦ ਕਹਿ ਜੀਅ ਬਿਚਾਰੋ॥**
**ਨਾਮ ਤੁਪਕ ਕੇ ਹੋਹਿ ਅਪਾਰਾ॥ ਯਾ ਮੈ ਕਛੂ ਨ ਭੇਦ ਨਿਹਾਰਾ॥ ੨੩੦॥ ੬੯੦॥**

ਪਹਿਲੋਂ ਬਿਰਛ ਫੇਰ ਪ੍ਰਿਸਠਣੀ ਪਦ ਉਚਾਰੋ। ਬਿਰਛ ਪ੍ਰਿਸਠਣੀ ਬੰਦੂਕ ਦਾ ਨਾਮ ਮਨ ਵਿਚ ਮੰਨ ਲਵੋ, ਇਸ ਤਰ੍ਹਾਂ ਬੰਦੂਕ ਦੇ ਬੇਅੰਤ ਹੀ ਨਾਂ ਬਣ ਜਾਂਦੇ ਹਨ ਅਤੇ ਉਸ ਵਿਚ ਕੋਈ ਭੇਤ ਨਹੀਂ ਦਿੱਸਦਾ ਹੈ॥੨੩੦॥੬੯੦॥

**ਦ੍ਰੂਮਜ ਸ਼ਬਦ ਕੋ ਆਦਿ ਉਚਾਰੋ॥ ਪ੍ਰਿਸਠਣ ਪਦ ਕਹਿ ਹੀਏ ਬਿਚਾਰੋ॥**
**ਸਭ ਹੀ ਨਾਮ ਤੁਪਕ ਕੇ ਹੋਵੈਂ॥ ਜਉ ਕੋਊ ਚਤੁਰ ਚਿੱਤ ਮੈ ਜੋਵੈਂ॥ ੨੩੧॥ ੬੯੧॥**

ਦ੍ਰੂਮਜ ਭਾਵ ਦਰਖਤ ਦਾ ਜਾਇਆ ਕਾਠ ਸ਼ਬਦ ਦਾ ਪਹਿਲਾਂ ਉਚਾਰਨ ਕਰੋ, ਬਾਅਦ ਵਿਚ ਪ੍ਰਿਸਠਣਿ ਪਦ ਨੂੰ ਮਨ ਵਿਚ ਵਿਚਾਰ ਲਵੋ, ਇਹ ਸਾਰੇ ਨਾਂ ਬੰਦੂਕ ਦੇ ਹੋ ਜਾਣਗੇ ਚੱਤਰ ਪੁਰਸ਼ ਇਸ ਨੂੰ ਚਿੱਤ ਵਿਚ ਵਿਚਾਰੋ ਅਤੇ ਸਮਝੋ॥੨੩੧॥੬੯੧॥

**ਤਰ ਪਦ ਮੁਖ ਤੇ ਆਦਿ ਉਚਾਰੋ॥ ਪ੍ਰਿਸਠਣ ਪਦ ਕੌ ਬਹੁਰ ਬਿਚਾਰੋ॥**
**ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ॥ ੨੩੨॥ ੬੯੨॥**

ਪਹਿਲੋਂ ਤਰੁ ਪਦ ਫੇਰ ਪ੍ਰਿਸਠਣੀ ਸ਼ਬਦ ਉਚਾਰੋ। ਤਰੁ ਪ੍ਰਿਸਠਣੀ ਬੰਦੂਕ ਦਾ ਨਾਮ ਵਿਚਾਰ ਲਵੋ। ਅਜਿਹੇ ਸਾਰੇ ਨਾਂ ਬੰਦੂਕ ਦੇ ਸਮਝੋ ਅਤੇ ਇਨ੍ਹਾਂ ਵਿਚ ਕੋਈ ਅੰਤਰ ਨਹੀਂ॥੨੩੨॥੬੯੨॥

**ਰੂਖ ਸ਼ਬਦ ਕੌਂ ਆਦਿ ਉਚਾਰੋ॥ ਪ੍ਰਿਸਠਣ ਪਦ ਕਹਿ ਬਹੁਰ ਬਿਚਾਰੋ॥**
**ਸਭ ਹੀ ਨਾਮ ਤੁਪਕ ਕੇ ਹੋਈ॥ ਯਾ ਮੈ ਕਹੂ ਭੇਦ ਨਹੀ ਕੋਈ॥ ੨੩੩॥ ੬੯੩**

ਪਹਿਲੋਂ ਰੂਖ ਪਦ ਫੇਰ ਪ੍ਰਿਸਠਣੀ ਪਦ ਉਚਾਰੋ। ਰੁਖ ਪ੍ਰਿਸਠਣੀ ਲਕੜ ਦੇ ਕੁੰਦੇ ਵਿਚ ਰਹਿਣ ਵਾਲੀ ਬੰਦੂਕ ਦਾ ਨਾਮ ਮੰਨ ਲਵੋ। ਅਜਿਹੇ ਸਾਰੇ ਨਾਂ ਬੰਦੂਕ ਦੇ ਸਮਝੋ ਅਤੇ ਇਨ੍ਹਾਂ ਵਿਚ ਕੋਈ ਅੰਤਰ ਨਹੀਂ॥੨੩੩॥੬੯੩॥

**ਉਤਭੁਜ ਪਦ ਕੋ ਆਦਿ ਉਚਾਰੋ॥ ਪ੍ਰਿਸਠਨ ਪਦ ਕਹਿ ਹੀਏ ਬਿਚਾਰੋ॥**
**ਸਭ ਹੀ ਨਾਮ ਤੁਪਕ ਕੇ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ॥ ੨੩੪॥ ੬੯੪॥**

ਪਹਿਲੋਂ ਉਤਭੁਜ ਭਾਵ ਧਰਤੀ ਵਿਚ ਪੈਦਾ ਹੋਣ ਵਾਲਾ ਰੁਖ ਪਦ ਫੇਰ ਪ੍ਰਿਸਠਣੀ ਪਦ ਆਖੋ। ਉਤਭਜ ਪ੍ਰਿਸਠਣੀ ਬੰਦੂਕ ਦਾ ਨਾਮ ਸਮਝ ਲਵੋ ਅਤੇ ਇਸ ਵਿੱਚ ਕੋਈ ਫਰਕ ਨਾ ਮੰਨੋ॥ ੨੨੪॥ ੬੯੪॥

**ਤਰੁ ਸੁ ਸ਼ਬਦੁ ਕੋ ਆਦਿ ਉਚਾਰੋ॥ ਬਹੁਰ ਪ੍ਰਿਸਠਨੀ ਸ਼ਬਦ ਬਿਚਾਰੋ॥**
**ਸਭ ਹੀ ਨਾਮ ਤੁਪਕ ਕੇ ਜਾਨੋ॥ ਯਾ ਮੈ ਕਛੂ ਭੇਦ ਨ ਪਛਾਨੋ॥ ੨੩੫॥ ੬੯੫॥**

ਪਹਿਲਾਂ ਸੋਹਣੇ ਸ਼ਬਦ ਤਰੁ ਨੂੰ ਆਖੋ, ਫੇਰ ਪ੍ਰਿਸਠਣੀ ਪਦ ਉਚਾਰੋ। ਇਹ ਤਰੁ ਪ੍ਰਿਸਠਣੀ ਬੰਦੂਕ ਦਾ ਨਾਮ ਪਛਾਣ ਲਵੋ॥ ੨੩੫॥ ੬੯੫॥

**ਪੱਤ੍ਰੀ ਪਦ ਕੋ ਆਦਿ ਬਖਾਨੋ॥ ਪ੍ਰਿਸਠਨ ਸ਼ਬਦ ਸੁ ਬਹੁਰ ਪ੍ਰਮਾਨੋ॥**
**ਸਭ ਹੀ ਨਾਮ ਤੁਪਕ ਕੇ ਜਾਨਹੁ॥ ਯਾ ਮੈ ਕਛੂ ਭੇਦ ਨਹੀਂ ਮਾਨਹੁ॥ ੨੩੬॥ ੬੯੬**

ਪਦ ਅਰਥ - ਪੱਤ੍ਰੀ=ਪੱਤਿਆਂ ਵਾਲਾ ਬ੍ਰਿਛ।

ਪਹਿਲੋਂ ਪੱਤ੍ਰੀ ਪਦ, ਫੇਰ ਪ੍ਰਿਸਠਣੀ ਪਦ ਉਚਾਰੋ। ਇਹ ਪੱਤ੍ਰੀ ਪ੍ਰਿਸਠਣੀ ਬੰਦੂਕ ਦਾ ਨਾਮ ਮੰਨ ਲਵੋ ਇਸ ਵਿਚ ਕੁਝ ਅੰਤਰ ਨ ਸਮਝੋ॥ ੨੩੬॥ ੬੯੬॥

**ਅੜਿੱਲ॥ ਧਰਾਧਾਰ ਪਦ ਪ੍ਰਿਥਮ ਉਚਾਰਨ ਕੀਜੀਐ॥**
**ਪ੍ਰਿਸਠਨ ਪਦ ਕੋ ਬਹੁਰ ਠਉਰ ਤੱਹ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ ॥ ੨੩੭॥ ੬੯੭॥**

ਪਦ ਅਰਥ - ਧਰਾਧਾਰ=ਧਰਅਧਾਰ, ਧਰਤੀ ਦੇ ਆਸਰੇ ਰਹਿਣ ਵਾਲਾ, ਬ੍ਰਿਛ।

ਪਹਿਲੋਂ ਧਰਾਧਾਰ, ਪਦ, ਫੇਰ ਪ੍ਰਿਸਠਣੀ ਪਦ ਉਚਾਰਨ ਕਰੋ। ਇਸ ਧਰਾਧਾਰ ਪ੍ਰਿਸਠਣੀ ਬੰਦੂਕ ਦਾ ਨਾਮ ਮੰਨ ਲਵੋ ਅਜਿਹੇ ਸਾਰੇ ਨਾਂ ਬੰਦੂਕ ਦੇ ਬਣ ਜਾਂਦੇ ਹਨ ਇਸ ਵਿਚ ਜ਼ਰਾ ਵੀ ਫਰਕ ਨਾ ਮੰਨੋ॥ ੨੩੭॥ ੬੯੭॥

**ਦੋਹਰਾਂ॥ ਧਰਾਰਾਜ ਪ੍ਰਿਥਮੈ ਉਚਰਿ ਪੁਨਿ ਪ੍ਰਿਸਠਣ ਪਦ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤ ਲੇਹੁ॥ ੨੩੮॥ ੬੯੮॥**

ਪਦ ਅਰਥ - ਧਰਾਰਾਜ=ਬਿਰਛ।

**********************************************************************

ਪਹਿਲੋਂ ਧਰਾਰਾਜ ਪ੍ਰਿਸਠਣੀ ਪਦ ਉਚਾਰੋ। ਇਹ ਧਰਾਰਾਜ ਪ੍ਰਿਸਠਣੀ ਬੰਦੂਕ ਦਾ ਨਾਮ ਚਿੱਤ ਵਿਚ ਸਮਝ ਲਵੋ॥ ੨੩੮॥ ੬੯੮॥

**ਧਰਾ ਆਦਿ ਸ਼ਬਦ ਉਚਰਿ ਕੈ ਨਾਇਕ ਅੰਤ ਉਚਾਰ॥**
**ਪ੍ਰਿਸਠ ਭਾਖਿ ਬੰਦੂਕ ਕੇ ਲੀਜਹੁ ਨਾਮ ਸੁਧਾਰ॥ ੨੩੯॥ ੬੯੯॥**

ਪਦ ਅਰਥ - ਧਰਾ ਨਾਇਕ=ਬ੍ਰਿੱਛ।

ਪਹਿਲੋਂ ਧਰਾ ਤੇ ਨਾਇਕ ਪਦ ਕਹਿਕੇ, ਮਗਰੋਂ ਪ੍ਰਿਸਠ ਉਚਾਰੋ। ਧਰਾ ਨਾਇਕ ਪ੍ਰਿਸਠ ਬੰਦੂਕ ਦਾ ਨਾਮ ਬਿਚਾਰੋ॥ ੨੩੯॥ ੬੯੯॥

**ਚੌਪਈ॥ ਧਰਾ ਸ਼ਬਦ ਕੋ ਆਦਿ ਬਖਾਨਹੁ॥ ਨਾਇਕ ਸ਼ਬਦ ਤਹਾਂ ਫੁਨਿ ਠਾਨਹੁ॥**
**ਪ੍ਰਿਸਠਣ ਪਦ ਕੋ ਬਹੁਰ ਉਚਰੀਐ॥ ਨਾਮ ਤੁਪਕ ਕੇ ਸਭੈ ਬਿਚਰੀਐ॥ ੨੪੦॥ ੭੦੦॥**

ਪਹਿਲਾਂ ਧਰਾ ਸ਼ਬਦ ਨੂੰ ਕਹੋ, ਫੇਰ ਨਾਇਕ ਸ਼ਬਦ ਦਾ ਉਚਾਰਨ ਕਰੋ, ਬਾਅਦ ਵਿਚ ਪ੍ਰਿਸਠਣੀ ਪਦ ਕਹਿਣ ਨਾਲ ਸਾਰੇ ਨਾਂ ਬੰਦੂਕ ਦੇ ਵਿਚਾਰ ਲਵੋ॥ ੨੪੦॥ ੭੦੦॥

**ਧਰਨੀ ਪਦ ਪ੍ਰਿਥਮੈ ਲਿਖਿ ਡਾਰੋ॥ ਰਾਵ ਸ਼ਬਦ ਤਿਹ ਅੰਤ ਉਚਾਰੋ॥**
**ਪ੍ਰਿਸਠਣ ਬਹੁਰ ਸ਼ਬਦ ਕੋ ਦੀਜੈ॥ ਨਾਮ ਪਛਾਨ ਤੁਪਕ ਕੋ ਲੀਜੈ॥ ੨੪੧॥ ੭੦੧॥**

ਪਹਿਲੋਂ ਧਰਨੀ ਤੇ ਰਾਵ ਪਦ ਫੇਰ ਪ੍ਰਿਸਠਣੀ ਪਦ ਲਿਖ ਦਿਓ। ਧਰਨੀ ਰਾਵ ਪ੍ਰਿਸਠਣੀ ਬੰਦੂਕ ਦਾ ਨਾਮ ਸਮਝ ਲਵੋ॥ ੨੪੧॥ ੭੦੧॥

**ਧਰਨੀਪਤਿ ਪਦ ਆਦਿ ਉਚਾਰੋ॥ ਪ੍ਰਿਸਠਨਿ ਸ਼ਬਦਹਿ ਬਹੁਰ ਸਵਾਰੋ॥**
**ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ॥ ੨੪੨॥ ੭੦੨॥**

ਪਦ ਅਰਥ - ਧਰਨੀ ਪਤਿ=ਬ੍ਰਿਛ।

ਪਹਿਲੋਂ ਧਰਨੀ ਪਤਿ ਪ੍ਰਿਸਠਣੀ ਪਦ ਉਚਾਰੋ। ਧਰਨੀ ਪਤਿ ਪ੍ਰਿਸਠਣੀ ਬੰਦੂਕ ਦਾ ਨਾਮ ਜਾਣ ਲਵੋ॥ ੨੪੨॥ ੭੦੨॥

**ਧਰਾਰਾਟ ਪਦ ਆਦਿ ਉਚਾਰੋ॥ ਪ੍ਰਿਸਠਣ ਪਦ ਕੋ ਬਹੁਰ ਸੁਧਾਰੋ॥**
**ਨਾਮ ਤੁਪਕ ਜਾਨੋ ਮਨ ਮਾਹੀ॥ ਯਾ ਮੈ ਭੇਦ ਨੈਕ ਹੂੰ ਨਾਹੀ॥ ੨੪੩॥ ੭੦੩॥**

ਪਦ ਅਰਥ - ਧਰਾਰਾਟ=ਦਰੱਖਤ।

ਪਹਿਲੋਂ ਧਰਾਰਾਜ ਫੇਰ ਪ੍ਰਿਸਠਣੀ ਪਦ ਉਚਾਰੋ। ਧਰਾਰਾਟ ਪ੍ਰਿਸਠਣੀ ਬੰਦੂਕ ਦਾ ਨਾਮ ਵਿਚਾਰ ਲਵੋ ਇਸ ਵਿਚ ਕੋਈ ਫਰਕ ਨਾ ਸਮਝੋ॥ ੨੪੩॥ ੭੦੩॥

**ਧਰਾ ਰਾਜ ਪੁਨਿ ਆਦਿ ਉਚਰੀਐ॥ ਤਾਹਿ ਪ੍ਰਿਸਠਣੀ ਬਹੁਰ ਸੁਧਰੀ ਐ॥**
**ਸਭ ਸ੍ਰੀ ਨਾਮ ਤੁਪਕ ਕੇ ਹੋਵਹਿ॥ ਜਾਕੇ ਸਭ ਗੁਨ ਜਨ ਗੁਨ ਜੋਵਹਿ॥ ੨੪੪॥ ੭੦੪॥**

ਪਹਿਲੋਂ ਧਰਾਰਾਜ ਦਰੱਖਤ ਪਦ ਫਿਰ ਉਸਦੇ ਮਗਰੋਂ 'ਪ੍ਰਿਸਠਣੀ' ਪਦ ਰਖ ਦਿਓ। ਇਹ ਧਰਾਰਾਜ ਪ੍ਰਿਸਠਣੀ ਬੰਦੂਕ ਦਾ ਨਾਮ ਬਣ ਜਾਂਦਾ ਹੈ। ਜਿਸਦੇ ਗੁਣਾਂ ਨੂੰ ਸਾਰੇ ਗੁਣੀ ਜਨ ਜਾਣਦੇ ਹਨ॥ ੨੪੪॥ ੭੦੪॥

**ਧਰਾ ਸ਼ਬਦ ਕੋ ਆਦਿ ਉਚਾਰੋ॥ ਪ੍ਰਿਸਠਣ ਸ਼ਬਦ ਸੁ ਅੰਤ ਸੁਧਾਰੋ॥**
**ਸਕਲ ਨਾਮ ਤੁਪਕ ਕੇ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ॥੨੪੫॥ ੭੦੫॥**

ਪਹਿਲੋਂ ਧਰਾ ਪਦ ਕਹਿਕੇ, ਮਗਰੋਂ ਪ੍ਰਿਸਠਣੀ ਸ਼ਬਦ ਉਚਾਰੋ। ਧਰਾ ਪ੍ਰਿਸਠਣੀ ਬੰਦੂਕ ਦਾ ਨਾਮ ਸਮਝ ਲਵੋ, ਇਸ ਵਿਚ ਜ਼ਰਾ ਵੀ ਫਰਕ ਨਾ ਮੰਨੋ॥ ੨੪੫॥ ੭੦੫॥

**ਧਰਾ ਸ਼ਬਦ ਕੋ ਆਦਿ ਭਨੀਜੈ॥ ਇੰਦ੍ਰ ਸ਼ਬਦ ਤਾ ਪਾਛੈ ਦੀਜੈ॥**
**ਪ੍ਰਿਸਠਣ ਪਦ ਕੋ ਬਹੁਰ ਉਚਾਰੋ॥ ਸਕਲ ਤੁਪਕ ਕੇ ਨਾਮ ਬੀਚਾਰੋ॥ ੨੪੬॥ ੭੦੬॥**

ਪਦ ਅਰਥ - ਧਰਾ ਇੰਦ੍ਰ=ਬਿਰਛ।

ਪਹਿਲੋਂ ਧਰਾ ਇੰਦ੍ਰ ਫੇਰ ਪ੍ਰਿਸਠਣੀ ਪਦ ਉਚਾਰੋ। ਧਰਾ ਇੰਦ੍ਰ ਪ੍ਰਿਸਠਣੀ ਬੰਦੂਕ ਦਾ ਨਾਮ ਮੰਨ ਲਵੋ॥ ੨੪੬॥ ੭੦੬॥

**ਧਰਾ ਸ਼ਬਦ ਕੋ ਆਦਿ ਉਚਰੀਐ॥ ਪਾਲਕ ਸ਼ਬਦ ਸੁ ਅੰਤ ਬਿਚਰੀਐ॥**
**ਪ੍ਰਿਸਠਣ ਪਦ ਕੋ ਬਹੁਰ ਬਖਾਨੋ॥ ਸਭ ਹੀ ਨਾਮ ਤੁਪਕ ਕੇ ਜਾਨੋ॥ ੨੪੭॥ ੭੦੭॥**

ਪਦ ਅਰਥ - ਧਰਾ ਪਾਲਕ=ਬ੍ਰਿਛ।

ਪਹਿਲੋਂ ਧਰਾ ਫਿ੍ਰ ਪਾਲਕ ਅਤੇ ਫਿਰ ਪ੍ਰਿਸਠਣੀ ਪਦ ਉਚਾਰੋ। ਧਰਾ ਪਾਲਕ ਪ੍ਰਿਸਠਣੀ ਬੰਦੂਕ ਦਾ ਨਾਮ ਵਿਚਾਰ ਲਵੋ॥ ੨੪੭॥ ੭੦੭॥

**ਤਰੁਜ ਸ਼ਬਦ ਕੋ ਆਦਿ ਬਖਾਨੋ॥ ਨਾਥ ਸ਼ਬਦ ਤਿਹ ਅੰਤ ਪ੍ਰਮਾਨੋ॥**
**ਪ੍ਰਿਸਠਣ ਸ਼ਬਦ ਸੁ ਬਹੁਰ ਭਨੀਜੈ॥ ਨਾਮ ਜਾਨ ਤੁਪਕ ਕੋ ਲੀਜੈ॥੨੪੮॥ ੭੦੮॥**

ਪਦ ਅਰਥ - ਤਰੁਜ=ਬ੍ਰਿਛ ਤੋਂ ਪੈਦਾ ਹੋਇਆ ਫਲ। ਤਰੁਜ ਨਾਥ=ਫਲਾਂ ਦਾ ਮਾਲਕ=ਦਰੱਖਤ। ਤਰੁਜ ਨਾਥ ਪ੍ਰਿਸਠਣੀ=ਦਰੱਖਤ ਦੇ ਕੁੰਦੇ ਵਾਲੀ ਬੰਦੂਕ।

ਪਹਿਲੋਂ ਤਰੁਜ ਤੇ ਨਾਥ ਕਹਿਕੇ ਪ੍ਰਿਸਠਣੀ ਆਖੋ। ਤਰੁਜ ਨਾਥ ਪ੍ਰਿਸਠਣੀ ਬੰਦੂਕ ਦਾ ਨਾਮ ਹੈ॥ ੨੪੮॥ ੭੦੮॥

ਦ੍ਰੁਮਜ ਸ਼ਬਦ ਕੋ ਆਦਿ ਸੁ ਦੀਜੈ ॥ ਨਾਇਕ ਪਦ ਕੋ ਬਹੁਰ ਭਨੀਜੈ ॥
ਪ੍ਰਸਠਣ ਸ਼ਬਦ ਸੁ ਅੰਤ ਬਖਾਨਹੁ ॥ ਸਭ ਹੀ ਨਾਮ ਤੁਪਕ ਕੇ ਮਾਨਹੁ ॥ ੨੪੯ ॥੭੦੯ ॥

ਪਦ ਅਰਥ - ਦ੍ਰੁਮਜ=ਦਰੱਖਤ ਦਾ ਜਾਇਆ, ਫਲ, ਫਲ ਦਾ ਨਾਇਕ=ਦਰੱਖਤ, ਕਾਠ

ਪਹਿਲੋਂ 'ਦ੍ਰੁਮਜ' ਪਦ, ਫੇਰ 'ਨਾਇਕ' ਤੇ 'ਪ੍ਰਿਸਠਣੀ' ਪਦ ਆਖੋ। 'ਦ੍ਰੁਮਜ ਨਾਇਕ ਪ੍ਰਿਸਠਣੀ' ਬੰਦੂਕ ਦਾ ਨਾਮ ਹੈ॥ ੨੪੯ ॥ ੭੦੯ ॥

ਫਲ ਪਦ ਆਦਿ ਉਚਾਰਨ ਕੀਜੈ ॥ ਤਾ ਪਾਛੈ ਨਾਇਕ ਪਦ ਦੀਜੈ ॥
ਪੁਨਿ ਪ੍ਰਿਸਠਣ ਤੁਮ ਸ਼ਬਦ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥ ੨੫੦ ॥੭੧੦ ॥

ਪਹਿਲੋਂ ਫਲ ਪਦ ਫੇਰ ਨਾਇਕ ਅਤੇ ਪ੍ਰਿਸਠਣੀ ਸ਼ਬਦ ਉਚਾਰੋ। ਫਲ ਨਾਇਕ ਪ੍ਰਿਸਠਣੀ ਬੰਦੂਕ ਦਾ ਨਾਮ ਹੋ ਜਾਏਗਾ॥ ੨੫੦ ॥ ੭੧੦ ॥

ਤਰੁਜ ਸ਼ਬਦ ਕੋ ਆਦਿ ਉਚਰੀਐ ॥ ਰਾਜ ਸ਼ਬਦ ਕੋ ਬਹੁਰ ਸੁ ਧਰੀਐ ॥
ਤਾਂ ਪਾਛੇ ਪ੍ਰਿਸਠਣ ਪਦ ਦੀਜੈ ॥ ਨਾਮ ਤੁਫੰਗ ਜਾਨ ਜੀਅ ਲੀਜੈ ॥ ੨੫੧ ॥ ੭੧੧ ॥

ਪਦ ਅਰਥ - ਤਰੁਜ=ਦਰੱਖਤ ਤੋਂ ਪੈਦਾ ਹੋਇਆ=ਫਲ। ਰਾਜ= ਫਲ ਦਾ ਰਾਜਾ=ਦਰੱਖਤ ਕਾਠ।

ਪਹਿਲੋਂ ਤਰੁਜ, ਪਦ ਫੇਰ 'ਰਾਜ' ਕਹਿਕੇ, 'ਪ੍ਰਿਸਠਣੀ' ਪਦ ਉਚਾਰੋ। 'ਤਰੁਜ ਰਾਜ ਪ੍ਰਿਸਠਣੀ' ਬੰਦੂਕ ਦਾ ਨਾਮ ਹੈ, ਚਿੱਤ ਵਿਚ ਚੇਤੇ ਰਖੋ॥ ੨੫੧ ॥ ੭੧੧ ॥

ਧਰਨੀਜਾ ਪਦ ਆਦਿ ਭਨਿੱਜੈ॥ ਰਾਟ ਸ਼ਬਦ ਤਾ ਪਾਛੈ ਦਿੱਜੈ॥
ਪ੍ਰਿਸਠਣ ਪਦ ਕੋ ਅੰਤ ਬਖਾਨੋ ॥ ਨਾਮ ਤੁਪਕ ਸਭ ਭੇਦ ਨ ਮਾਨੋ ॥ ੨੫੨ ॥ ੭੧੨ ॥

ਪਹਿਲੋਂ ਧਰਨੀ ਜਾ ਫੇਰ ਰਾਟ ਤੇ ਮਗਰੋਂ ਪ੍ਰਿਸਠਣੀ ਪਦ ਆਖ ਦੇਵੋ। ਬੰਦੂਕ ਦਾ ਨਾਮ ਹੈ॥ ੨੫੨ ॥ ੭੧੨ ॥

ਬ੍ਰਿਛਜ ਸ਼ਬਦ ਕੋ ਆਦਿ ਭਨੀਜੈ॥ ਤਾ ਪਾਛੇ ਰਾਜਾ ਪਦ ਦੀਜੈ॥
ਪ੍ਰਿਸਠਣ ਸ਼ਬਦ ਸੁ ਅੰਤ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥ ੨੫੩ ॥੭੧੩ ॥

ਪਹਿਲਾਂ 'ਬ੍ਰਿਛਜ' ਪਦ, ਫੇਰ 'ਰਾਜਾ', ਅਤੇ ਮਗਰੋਂ 'ਪ੍ਰਿਸਠਣੀ' ਪਦ ਆਖੋ। 'ਬ੍ਰਿਛਜ ਰਾਜਾ ਪ੍ਰਿਸਠਣੀ' ਬੰਦੂਕ ਦਾ ਨਾਮ ਸਮਝ ਲਵੋ॥ ੨੫੩ ॥ ੭੧੩ ॥

ਤਰੁ ਰੁਹ ਅਨੁਜ ਆਦਿ ਪਦ ਦੀਜੈ ॥ ਨਾਇਕ ਪਦ ਕੋ ਬਹੁਰ ਭਨੀਜੈ ॥

ਪ੍ਰਿਸਠਣ ਸ਼ਬਦ ਅੰਤ ਕੇ ਦੀਨੇ॥ ਨਾਮ ਤੁਪਕ ਕੇ ਹੋਹਿੰ ਨਵੀਨੇ॥ ੨੫੪॥ ੭੧੪॥

ਪਹਿਲੋਂ 'ਤਰੁਰੁਹ ਅਨੁਜ' ਪਦ, ਫੇਰ 'ਨਾਇਕ' ਅਤੇ ਅੰਤ ਵਿਚ 'ਪ੍ਰਿਸਠਣੀ' ਪਦ ਕਹਿ ਦਿਤਾ ਜਾਏ ਤਾਂ 'ਤਰੁਰੁਹ ਅਨੁਜ ਨਾਇਕ ਪ੍ਰਿਸਠਣੀ' ਬੰਦੂਕ ਦੇ ਨਵੇਂ ਨਵੇਂ ਨਾਂ ਹੋ ਜਾਣਗੇ॥ ੨੫੪॥ ੭੧੪॥

ਉਦਾਹਰਣ:-

ਤਰੁਰੁਹ= ਰੁਖ ਤੋਂ ਪੈਦਾ ਹੋਇਆ- ਪੱਤਾ।

ਤਰੁਰੁਹ ਅਨੁਜ= ਪੱਤੇ ਦਾ ਛੋਟਾ ਭਰਾ= ਫਲ।

ਤਰੁਰੁਹ ਅਨੁਜ ਨਾਇਕ= ਫਲ ਦਾ ਸਰਦਾਰ- ਕਾਠ

ਤਰੁਰੁਹ ਅਨੁਜ ਨਾਇਕ ਪ੍ਰਿਸਠਣੀ= ਕਾਠ ਦੇ ਕੁੰਦੇ ਵਾਲੀ, ਬੰਦੂਕ।

ਦੋਹਰਾ॥ ਤਰੁਰੁਹ ਪ੍ਰਿਸਠਣ ਪ੍ਰਿਥਮ ਹੀ ਮੁਖ ਤੇ ਕਰੌ ਉਚਾਰ॥
ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਨਿਰਧਾਰ॥ ੨੫੫॥ ੭੧੫॥

ਪਦ ਅਰਥ - ਤਰੁ ਰਹੁ=ਬਿਰਛ ਤੋਂ ਉਪਜਿਆ, ਕਾਠ।

ਤਰੁ ਰੁਹ ਪ੍ਰਿਸਠਣੀ ਪਦ ਆਖੋ। ਇਹ ਬੰਦੂਕ ਦਾ ਨਾਮ ਹੈ, ਚਤੁਰੋ ! ਚੇਤੇ ਰੱਖੋ॥ ੨੫੫॥ ੭੧੫॥

ਸੁ ਕਬਿ ਬਕਤ੍ਰ ਤੇ ਕੁੰਦਣੀ ਪ੍ਰਿਥਮੈ ਕਰੋ ਉਚਾਰ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਮਤਿ ਸਵਾਰ॥੨੫੬॥ ੭੧੬॥

ਪਦ ਅਰਥ - ਕੁੰਦਣੀ=ਲਕੜ ਦੇ ਕੁੰਦੇ ਵਾਲੀ ਬੰਦੂਕ। ਸੁ ਕਬਿ=ਉੱਤਮ ਕਵੀ। ਬਕਤ੍ਰ=ਮੂੰਹ।

ਹੇ ਉੱਤਮ ਕਵੀਓ ! ਪਹਿਲਾਂ ਆਪਣੇ ਮੂੰਹ ਨਾਲ, 'ਕੁੰਦਣੀ' ਸ਼ਬਦ ਦਾ ਉਚਾਰਨ ਕਰੋ, ਇਸ ਸ਼ਬਦ ਤੋਂ ਬੰਦੂਕ ਦੇ ਨਾਂ ਬਣ ਜਾਂਦੇ ਹਨ, ਸ੍ਰੇਸ਼ਟ ਮਤ ਵਾਲਿਓ ਸਵਾਰ ਕੇ ਬਣਾ ਲਵੋ॥ ੨੫੬॥ ੭੧੬॥

ਅੜਿਲ॥ ਕਾਸ਼ਟ ਕੁੰਦਨੀ ਆਦਿ ਉਚਾਰਨ ਕੀਜੀਐ॥
ਨਾਮ ਤੁਪਕ ਕੇ ਚੀਨ ਚਤੁਰਚਿੱਤ ਲੀਜੀਐ॥
ਬ੍ਰਿਛਜ ਬਾਸਨੀ ਸ਼ਬਦ ਬਕਤ੍ਰ ਤੇ ਭਾਖੀਐ॥
ਹੋ ਨਾਮ ਤੁਪਕ ਕੇ ਜਾਨਿ ਹ੍ਰਿਦੈ ਮੈ ਰਾਖੀਐ॥ ੨੫੭॥ ੭੧੭॥

ਪਦ ਅਰਥ - ਕਾਸ਼ਟ ਕੁੰਦਨੀ=ਕਾਠ ਦੇ ਕੁੰਦੇ ਵਾਲੀ। ਬ੍ਰਿਛਜ ਬਾਸਨੀ=ਦਰੱਖਤ ਦੀ ਲੱਕੜ ਦੀ ਬਣੀ ਪਿੱਠ ਵਿਚ ਵੱਸਣ ਵਾਲੀ।

ਕਾਸ਼ਟ ਕੁੰਦਨੀ ਅਤੇ ਬ੍ਰਿਛਜ ਬਾਸਨੀ ਇਹ ਦੋਵੇ ਬੰਦੂਕ ਦੇ ਨਾਮ ਹਿਰਦੇ ਵਿਚ ਜਾਣ ਲਵੋ॥ ੨੫੭॥ ੭੧੭॥

ਧਰਏਸਰਜਾ ਸ਼ਬਦ ਸੁ ਅੰਤ ਬਖਾਨੀਐ॥
ਤਾ ਪਾਛੇ ਕੁੰਦਨੀ ਬਹੁਰ ਪਦ ਠਾਨੀਐ॥
ਸੁ ਕਬਿ ਸਭੈਚਿਤ ਮਾਂਝ ਸੁ ਸਾਚ ਬਿਚਾਰੀਯੋ॥
ਹੋ ਨਾਮ ਤੁਪਕ ਕੇ ਸਕਲ ਨਿਸ਼ੰਕ ਉਚਾਰੀਯੋ॥੨੫੮॥੭੧੮॥

ਪਦ ਅਰਥ - ਧਰਏਸਰ=ਬ੍ਰਿਛ। ਧਰਏਸਰਜਾ=ਕਾਠ

ਪਹਿਲੋਂ ਧਰਏਸਰਜਾ ਅਤੇ ਮਗਰੋਂ ਕੁੰਦਨੀ ਆਖੋ। ਧਰਏਸਰਜਾ ਕੁੰਦਨੀ ਬੰਦੂਕ ਦਾ ਨਾਮ ਹੈ। ਹੇ ਕਵੀਓ ਇਸ ਨੂੰ ਸੱਚ ਮੰਨੋ ਅਤੇ ਨਿਰਸੰਕੋਚ ਹੋ ਕੇ ਇਨ੍ਹਾ ਨਾਵਾਂ ਦਾ ਉਚਾਰਨ ਕਰੋ॥੨੫੮॥੭੧੮॥

ਤਰੁਜ ਬਾਸਨੀ ਆਦਿ ਸੁ ਸ਼ਬਦ ਬਖਾਨੀਐ॥
ਨਾਮ ਤੁਪਕ ਕੇ ਸਕਲ ਸੁ ਕਬਿ ਮਨ ਮਾਨੀਐ॥
ਯਾ ਮੈ ਸ਼ੰਕ ਨ ਕਛੂ ਹ੍ਰਿਦੈ ਮੈ ਕੀਜੀਐ॥
ਹੋ ਜਹਾਂ ਜਹਾਂ ਇਹ ਨਾਮ ਚਹੋ ਤਹੱ ਦੀਜੀਐ॥੨੫੯॥੭੧੯॥

ਤਰੁਜ ਬਾਸਣੀ ਭਾਵ ਦਰੱਖਤ ਦੇ ਪੁੱਤਰ ਕਾਠ ਦੇ ਵਿਚ ਰਹਿਣ ਵਾਲੀ ਬੰਦੂਕ ਦਾ ਨਾਮ ਹੈ। ਕਵੀਓ ਜਿੱਥੇ ਜਿੱਥੇ ਚਾਹੋ, ਉਥੇ ਉਥੇ ਹੀ ਨਿਸ਼ੰਕ ਹੋ ਕੇ ਇਸ ਨਾਮ ਨੂੰ ਵਰਤੋ॥੨੫੯॥੭੧੯॥

ਚੌਪਈ॥ ਭੂਮ ਸ਼ਬਦ ਕੋ ਆਦਿ ਉਚਾਰੋ॥ ਜਾ ਪਦ ਤਿਹ ਪਾਛੈ ਦੈ ਡਾਰੋ॥
ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀਂ ਮਾਨੋ॥੨੬੦॥੭੨੦॥

ਭੂਮ ਪਦ ਪਹਿਲਾਂ ਫੇਰ ਜਾ ਪਦ ਆਖੋ। ਭੂਮਿਜਾ ਭਾਵ ਦਰੱਖਤ ਦੇ ਕੁੰਦੇ ਵਾਲੀ ਬੰਦੂਕ ਦਾ ਨਾਮ ਹੈ, ਇਸ ਵਿਚ ਕੁਝ ਭੇਤ ਨਹੀਂ ਹੈ। ਕਿਉਂਕਿ ਭੂਮਿਜਾ ਦਾ ਅਰਥ ਹੀ ਲੱਕੜ ਦਾ ਕੁੰਦਾ ਹੈ ਅਤੇ ਬੰਦੂਕ ਲਕੜ ਦੇ ਕੁੰਦੇ ਵਿਚ ਵਸਦੀ ਹੈ॥੨੬੦॥੭੨੦॥

ਪ੍ਰਿਥੀ ਸ਼ਬਦ ਕੋ ਆਦਿ ਉਚਾਰੋ॥ ਤਾ ਪਾਛੇ ਜਾ ਪਦ ਦੈ ਡਾਰੋ॥
ਨਾਮ ਤੁਫੰਗ ਜਾਨ ਜਿਯ ਲੀਜੈ॥ ਚਹੀਐ ਜਹਾਂ ਤਹੀਂ ਪਦ ਦੀਜੈ॥੨੬੧॥੭੨੧॥

ਪਹਿਲੋਂ ਪ੍ਰਿਥਵੀ ਸ਼ਬਦ ਫੇਰ ਜਾ ਪਦ ਰੱਖ ਦਿਓ। ਇਹ ਪ੍ਰਿਥਵੀਜਾ ਬੰਦੂਕ ਦਾ ਨਾਮ ਹੈ, ਜਿਥੇ ਚਾਹੋ, ਵਰਤ ਸਕਦੇ ਹੋ॥੨੬੧॥੭੨੧॥

ਬਸੁਧਾ ਸ਼ਬਦ ਸੁ ਆਦਿ ਬਖਾਨਹੁ॥ ਤਾ ਪਾਛੇ ਜਾ ਪਦ ਕਹੁ ਠਾਨਹੁ॥
ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ॥੨੬੨॥੭੨੨॥

ਪਹਿਲੋਂ ਬਸੁਧਾ ਪਦ ਫੇਰ ਜਾ ਪਦ ਰੱਖ ਦਿਓ। ਇਹ ਬਸੁਧਾਜਾ ਬੰਦੂਕ ਦਾ ਨਾਮ ਹੈ. ਇਸ ਵਿਚ ਭੇਦ ਨਹੀਂ ਹੈ॥ ੨੬੨ ॥ ੭੨੨ ॥

ਭਾਵਾਰਥ - ਬਸੁਧਾ ਧਰਤੀ ਨੂੰ ਹੀ ਕਹਿੰਦੇ ਹਨ, ਧਰਤੀ ਦਾ ਜਾਇਆ ਦਰੱਖਤ ਹੈ, ਅਤੇ ਬੰਦੂਕ ਕੇਵਲ ਦਰੱਖਤ ਦੀ ਲੱਕੜ ਵਿਚ ਹੀ ਵਸਦੀ ਹੈ, ਲੱਕੜ ਦੇ ਬੱਟ ਤੋਂ ਬਗੈਰ ਬੰਦੂਕ ਦਾ ਕੋਈ ਅਰਥ ਨਹੀਂ ਰਹਿੰਦਾ, ਇਸ ਲਈ ਲਕੜ ਜਾਈ ਹੀ ਬੰਦੂਕ ਦੇ ਨਾਂ ਹਨ, ਜਿਹੜੇ ਕਿ ਅਨੇਕ ਬਣ ਸਕਦੇ ਹਨ।

**ਪ੍ਰਿਥਮ ਬਸੁੰਧ੍ਰਾ ਸ਼ਬਦ ਉਚਰੀਐ॥ ਤਾ ਪਾਛੇ ਜਾ ਪਦ ਦੈ ਡਰੀਐ॥**
**ਨਾਮ ਤੁਪਕ ਕੇ ਸਭਿ ਜੀਅ ਲਹੀਐ॥ ਚਹੀਐ ਜਹਾਂ ਤਹੀ ਪਦ ਕਹੀਐ॥ ੨੬੩ ॥੭੨੩ ॥**

ਪਦ ਅਰਥ - ਬਸੁੰਧਰਾ=ਧਰਤੀ। ਬਸੁੰਧਰਾਜਾ=ਧਰਤੀ ਦਾ ਜਾਇਆ, ਦਰੱਖਤ, ਲਕੱੜ।

ਪਹਿਲੋਂ ਬਸੁੰਧਰਾ ਪਦ ਫੇਰ ਜਾ ਪਦ ਰੱਖ ਦਿਓ। ਇਹ ਬਸੁੰਧਰਾਜਾ ਭਾਵ ਲਕੱੜ ਧਾਰਨ ਕਰਨ ਵਾਲੀ ਬੰਦੂਕ ਦਾ ਨਾਮ ਹੈ, ਇਹ ਨਾਮ ਕਵੀ ਜਿਥੇ ਚਾਹੁਣ ਉਥੇ ਵਰਤ ਸਕਦੇ ਹਨ॥ ੨੬੩ ॥ ੭੨੩ ॥

**ਤਰਨੀ ਪਦ ਕੋ ਆਦਿ ਬਖਾਨੋ॥ ਤਾ ਪਾਛੇ ਜਾ ਪਦ ਕੋ ਠਾਨੋ॥**
**ਨਾਮ ਤੁਪਕ ਕੇ ਸਭ ਲਹੀਐ॥ ਚਹੀਐ ਜਹਾਂ ਤਹੀ ਪਦ ਕਹੀਐ॥ ੨੬੪ ॥ ੭੨੪ ॥**

ਪਦ ਅਰਥ = ਤਰਨੀ=ਨਦੀ। ਤਰਨੀਜਾ=ਨਦੀ ਦਾ ਦਰੱਖਤ, ਕਾਠ।

ਪਹਿਲੋਂ ਤਰਨੀ ਪਦ ਫੇਰ ਜਾ ਪਦ ਕਥਨ ਕਰੋ। ਇਹ ਤਰਨੀਜਾ ਬੰਦੂਕ ਦਾ ਨਾਮ ਹੈ, ਜਿਥੇ ਚਾਹੋ ਕਵਿਤਾ ਵਿਚ ਵਰਤੋ॥ ੨੬੪ ॥ ੭੨੪ ॥

**ਛੰਦ॥ ਬੱਲੀਸ ਆਦਿ ਬਖਾਨ॥ ਬਾਸਨੀ ਪੁਨਿ ਪਦ ਠਾਨ॥**
**ਨਾਮੈ ਤੁਪਕ ਸਭ ਹੋਇ॥ ਨਹੀਂ ਭੇਦ ਯਾ ਮਹਿ ਕੋਇ॥ ੨੬੫ ॥ ੭੨੫ ॥**

ਪਹਿਲੋਂ ਬੱਲੀਸ ਭਾਵ ਲਕੱੜ ਪਦ, ਅਤੇ ਫੇਰ ਬਾਸਨੀ ਵਸਣ ਵਾਲੀ ਪਦ ਕਥਨ ਕਰੋ। ਬੱਲੀਸ ਬਾਸਨੀ ਬੰਦੂਕ ਦਾ ਨਾਮ ਹੈ, ਇਸ ਵਿਚ ਕੋਈ ਭਿੰਨ ਭੇਦ ਨਹੀਂ ਹੈ॥ ੨੬੫ ॥ ੭੨੫ ॥

**ਚਉਪਈ॥ ਸਿੰਘ ਸ਼ਬਦ ਕੋ ਆਦਿ ਬਖਾਨ॥ ਤਾ ਪਾਛੇ ਅਰਿ ਸ਼ਬਦ ਸੁ ਠਾਨ॥**
**ਨਾਮ ਤੁਪਕ ਕੇ ਸਕਲ ਪਛਾਨਹੁ॥ ਯਾ ਮੈ ਕਛੂ ਭੇਦ ਨਹੀ ਮਾਨਹੁ॥ ੨੬੬ ॥ ੭੨੬ ॥**

ਪਹਿਲੋਂ ਸਿੰਘ ਭਾਵ ਸ਼ੇਰ ਪਦ ਅਤੇ ਫੇਰ ਅਰਿ ਭਾਵ ਵੈਰੀ ਪਦ ਉਚਾਰਨ ਕਰੋ। ਇਹ ਸਿੰਘ ਅਰਿ ਭਾਵ ਸ਼ੇਰ ਨੂੰ ਮਾਰਨ ਵਾਲੀ ਸਾਰੇ ਨਾਂ ਬੰਦੂਕ ਦੇ ਹਨ ਇਸ ਵਿਚ ਕੋਈ ਅੰਤਰ ਨਾਂ ਸਮਝੋ॥ ੨੬੬ ॥ ੭੨੬ ॥

**ਪੁੰਡਰੀਕ ਪਦ ਆਦਿ ਉਚਾਰੋ॥ ਤਾ ਪਾਛੇ ਅਰਿ ਪਦ ਦੈ ਡਾਰੋ॥**

ਨਾਮ ਤੁਪਕ ਕੇ ਸਭ ਲਹਿ ਲੀਜੈ॥ ਯਾ ਮੈ ਕਛੂ ਭੇਦ ਨਹੀ ਕੀਜੈ॥ ੨੬੭॥ ੭੨੭॥

ਪਹਿਲੋਂ ਪੁੰਡੀਰਕ ਭਾਵ ਸ਼ੇਰ ਪਦ ਕਹਿਕੇ, ਫੇਰ ਅਰਿ ਪਦ ਉਚਾਰਨ ਕਰੋ। ਇਹ ਪੁੰਡਰੀਕ ਅਰਿ ਬੰਦੂਕ ਦਾ ਨਾਮ ਵੀਚਾਰ ਲਵੋ। ਇਸ ਵਿਚ ਕੋਈ ਅੰਤਰ ਨ ਸਮਝੋ॥ ੨੬੭॥ ੭੨੭॥

ਆਦਿ ਸ਼ਬਦ ਹਰ ਜੱਛ ਉਚਾਰੋ॥ ਤਾ ਪਾਛੇ ਅਰਿ ਪਦ ਦੈ ਡਾਰੋ॥
ਨਾਮ ਤੁਪਕ ਕੇ ਸਭ ਜੀਅ ਲਹੀਯੋ॥ ਚਹੀਐ ਨਾਮ ਜਹਾਂ ਤਹ ਕਹੀਯੋ॥ ੨੬੮॥੭੨੮॥

ਪਦ ਅਰਥ - ਹਰ ਜੱਛ=ਪੀਲੀਆਂ ਅੱਖਾ ਵਾਲਾ ਸ਼ੇਰ।

ਪਹਿਲੋਂ ਹਰਜਛ ਪਦ ਆਖੋ ਫੇਰ ਅਰਿ ਪਦ ਜੋੜੋ। ਇਹ ਹਰ ਜੱਛ ਅਰਿ ਭਾਵ ਸ਼ੇਰ ਦਾ ਵੈਰੀ ਬੰਦੂਕ ਦਾ ਨਾਮ ਵਿਚਾਰ ਲਵੋ ਅਤੇ ਜਿਥੇ ਚਾਹੋ ਇਹ ਨਾਂ ਕਹਿ ਲਵੋ॥ ੨੬੮॥ ੭੨੮॥

ਛੰਦ॥ ਮ੍ਰਿਗਰਾਜ ਆਦਿ ਉਚਾਰ॥ ਅਰਿ ਸ਼ਬਦ ਬਹੁਰ ਸੁਧਾਰ॥
ਤਊਫੰਗ ਨਾਮ ਪਛਾਨ॥ ਨਹੀ ਭੇਦ ਯਾ ਮਹਿ ਮਾਨ॥ ੨੬੯॥ ੭੨੯॥

ਪਹਿਲੋਂ ਮ੍ਰਿਗਰਾਜ ਭਾਵ ਪੰਸ਼ੂਆ ਦਾ ਰਾਜਾ, ਸ਼ੇਰ ਪਦ ਆਖੋ ਫੇਰ ਅਰਿ ਭਾਵ ਵੈਰੀ ਪਦ ਉਚਾਰੋ। ਮ੍ਰਿਗਰਾਜ ਅਰਿ ਬੰਦੂਕ ਦਾ ਨਾਮ ਹੈ, ਇਸ ਵਿਚ ਰੱਤੀ ਭਰ ਵੀ ਸ਼ੱਕ ਨਹੀ ਹੈ॥ ੨੬੯॥ ੭੨੯॥

ਚਉਪਈ॥ ਆਦਿ ਸ਼ਬਦ ਮ੍ਰਿਗਰਾਜ ਉਚਾਰੋ ਤਾ ਪਾਛੇ ਰਿਪੁ ਪਦ ਦੈ ਡਾਰੋ॥
ਨਾਮ ਤੁਪਕ ਕੇ ਸਕਲ ਪਛਾਨੋ॥ ਯਾ ਮੈ ਕਛੂ ਭੇਦ ਨਹੀ ਜਾਨੋ॥ ੨੭੦॥ ੭੩੦॥

ਪਹਿਲੋਂ ਮ੍ਰਿਗਰਾਜ ਪਦ ਉਸਦੇ ਮਗਰੋਂ ਰਿਪੁ ਭਾਵ ਵੈਰੀ ਸ਼ਬਦ ਕਥਨ ਕਰੋ। ਇਹ ਮ੍ਰਿਗਰਾਜ ਰਿਪੁ ਬੰਦੂਕ ਦਾ ਨਾਮ ਹੈ, ਇਸ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਹੈ॥ ੨੭੦॥ ੭੩੦॥

ਪਸੁ ਪਤੇਸ ਪਦ ਪ੍ਰਿਥਮ ਭਨਿੱਜੈ॥ ਤਾ ਪਾਛੈ ਅਰਿ ਪਦ ਕੋ ਦਿੱਜੈ॥
ਨਾਮ ਤੁਪਕ ਕੇ ਸਭ ਜੀਅ ਜਾਨੋ॥ ਯਾ ਮੈ ਕਛੂ ਭੇਦ ਨਹੀਂ ਮਾਨੋ॥ ੨੭੧॥ ੭੩੧॥

ਪਦ ਅਰਥ - ਪਸੁਪਤੇਸ=ਪਸ਼ੂਆਂ ਦਾ ਰਾਜਾ, ਸ਼ੇਰ।

ਪਹਿਲੋਂ ਪਸੁ ਪਤੇਸ ਸ਼ਬਦ ਦਾ ਉਚਾਰਨ ਕਰੋ ਉਸਦੇ ਮਗਰੋਂ ਅਰਿ ਭਾਵ ਵੈਰੀ ਪਦ ਕਥਨ ਕਰੋ। ਇਹ ਪਸੁਪਤੇਸ ਅਰਿ ਬੰਦੂਕ ਦਾ ਨਾਮ ਹੈ। ਇਸ ਵਿਚ ਕੋਈ ਭੇਦ ਨ ਮੰਨੋ॥ ੨੭੧॥ ੭੩੧॥

ਦੋਹਰਾ॥ ਸਕਲ ਪਸੁਨ ਕੇ ਨਾਮ ਲੈ ਸ਼ੱਤ੍ਰ ਸ਼ਬਦ ਕਹਿ ਅੰਤ॥
ਸਭ ਹੀ ਨਾਮ ਤੁਫੰਗ ਕੇ ਨਿਕਸਤ ਚਲਤ ਅਨੰਤ॥ ੨੭੨॥ ੭੩੨॥

ਸਾਰੇ ਪਸ਼ੂਆਂ ਦਾ ਨਾਮ ਲੈਕੇ, ਮਗਰੋਂ ਦੁਸ਼ਮਣ ਪਦ ਆਖ ਦੇਵੋ। ਉਹੀ ਪਸ਼ੂਆਂ ਦੀ ਵੈਰਿਨ ਬੰਦੂਕ ਦੇ ਨਾਮ ਬਣ ਜਾਣਗੇ, ਜੋ ਅਨੇਕਾਂ ਬਣ ਸਕਦੇ ਹਨ॥ ੨੭੨॥ ੭੩੨॥

**ਮ੍ਰਿਗ ਪਦ ਆਦਿ ਬਖਾਨ ਕੈ ਪਤਿ ਪਦ ਬਹੁਰ ਉਚਾਰ॥**
**ਅਰਿ ਕਹਿ ਨਾਮ ਤੁਫੰਗ ਕੇ ਲੀਜੈ ਸੁ ਕਬਿ ਸੁਧਾਰ॥ ੨੭੩ ॥ ੭੩੩ ॥**

ਪਹਿਲੋਂ ਮ੍ਰਿਗ ਪਦ ਫੇਰ ਪਤਿ ਅਤੇ ਅਰਿ ਪਦ ਕਥਨ ਕਰੋ। ਇਹ ਮ੍ਰਿਗ ਪਤਿ ਅਰਿ ਭਾਵ ਪਸ਼ੂਆਂ ਦੇ ਰਾਜੇ ਸ਼ੇਰ ਦੀ ਵੈਰਿਨ ਬੰਦੂਕ ਦਾ ਨਾਮ ਹੈ, ਕਵੀਓ ! ਚੇਤੇ ਰੱਖੋ॥ ੨੭੩ ॥ ੭੩੩ ॥

**ਛੰਦ॥ ਮ੍ਰਿਗ ਸ਼ਬਦ ਆਦਿ ਬਖਾਨ॥ ਪਾਛੈ ਸੁ ਪਤਿ ਪਦ ਠਾਨ॥**
**ਰਿਪੁ ਸਬਦੁ ਬਹੁਰ ਉਚਾਰਿ॥ ਸਭ ਨਾਮ ਤੁਪਕ ਬਿਚਾਰ॥ ੨੭੪ ॥ ੭੩੪ ॥**

ਪਹਿਲੋਂ ਮ੍ਰਿਗ ਸ਼ਬਦ, ਫੇਰ ਪਤਿ ਅਤੇ ਰਿਪੁ ਪਦ ਕਥਨ ਕਰੋ। ਇਹ ਮ੍ਰਿਗਪਤਿ ਰਿਪੁ ਭਾਵ ਸ਼ੇਰ ਦੀ ਵੈਰਨ ਬੰਦੂਕ ਦਾ ਨਾਮ ਹੈ॥ ੨੭੪ ॥ ੭੩੪ ॥

**ਸਿੰਗੀ ਪ੍ਰਿਥਮ ਪਦ ਭਾਖੁ॥ ਅਰਿ ਸ਼ਬਦ ਕਹਿ ਲਖਿ ਰਾਖੁ॥**
**ਅਰਿ ਸ਼ਬਦ ਬਹੁਰ ਬਖਾਨ॥ ਸਭ ਨਾਮ ਤੁਪਕ ਪਛਾਨ॥ ੨੭੫ ॥ ੭੩੫ ॥**

ਪਦ ਅਰਥ - ਸਿੰਗੀ=ਸਿੰਗਾਂ ਵਾਲੇ ਪਸ਼ੂ।

ਪਹਿਲੋਂ ਸਿੰਗੀ ਪਦ, ਫੇਰ ਅਰਿ ਸ਼ਬਦ ਅਤੇ ਅੰਤ ਵਿਚ ਫੇਰ ਅਰਿ ਪਦ ਆਖ ਦਿਓ। ਇਹ ਸਿੰਗੀ ਅਰਿ ਅਰਿ ਬੰਦੂਕ ਦਾ ਨਾਮ ਹੈ॥ ੨੭੫ ॥ ੭੩੫ ॥

ਉਦਾਹਰਣ - ਸਿੰਗੀ ਅਰਿ=ਪਸ਼ੂਆਂ ਦਾ ਵੈਰੀ-ਸ਼ੇਰ।

ਸਿੰਗੀ ਅਰਿ ਅਰਿ=ਸ਼ੇਰ ਦੀ ਵੈਰਨ-ਬੰਦੂਕ

**ਛੰਦ ਵੱਡਾ ॥ ਪਤਿ ਸ਼ਬਦ ਆਦਿ ਉਚਾਰਿ ਕੈ ਮ੍ਰਿਗ ਸ਼ਬਦ ਬਹੁਰ ਬਖਾਨੀਐਂ॥**
**ਅਰਿ ਸ਼ਬਦ ਬਹੁਰ ਉਚਾਰ ਕੈ ਨਾਮਾ ਤੁਪਕ ਪਹਿਚਾਨੀਐਂ॥**
**ਨਹੀ ਭੇਦ ਯਾ ਮੈ ਨੈਕ ਹੈ ਸਭ ਸੁ ਕਬਿ ਮਾਨਹੁ ਚਿੱਤ ਮੈ॥**
**ਜਹ ਜਾਨੀਐ ਤਹ ਦੀਜੀਐ ਪਦ ਅਉਰ ਛੰਦ ਕਬਿੱਤ ਮੈ॥ ੨੭੬ ॥ ੭੩੬ ॥**

ਪਹਿਲਾਂ ਪਤਿ ਸ਼ਬਦ ਦਾ ਉਚਾਰਨ ਕਰਕੇ ਫਿਰ ਮ੍ਰਿਗ ਸ਼ਬਦ ਨੂੰ ਕਹੋ, ਬਾਅਦ ਵਿਚ ਅਰਿ ਸ਼ਬਦ ਬੋਲੋ ਅਤੇ ਬੰਦੂਕ ਦੇ ਨਾਂ ਨੂੰ ਪਹਿਚਾਣ ਲਵੋ, ਇਸ ਵਿਚ ਕੋਈ ਭੇਤ ਨਹੀਂ ਹੈ, ਉਤਮ ਕਵੀਓ ਮਨ ਵਿਚ ਜਾਣ ਲਵੋ, ਜਿਥੇ ਚਾਹੋ ਕਵਿਤਾ ਵਿਚ ਵਰਤੋਂ ਕਰੋ॥ ੨੭੬ ॥ ੭੩੬ ॥

**ਚੌਪਈ॥ ਹਰਣ ਸ਼ਬਦ ਕੋ ਆਦਿ ਭਣਿੱਜੈ॥ ਤਾ ਪਾਛੇ ਪਤਿ ਪਦ ਕੋ ਦਿੱਜੈ॥**
**ਤਾ ਪਾਛੇ ਅਰਿ ਸ਼ਬਦ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੨੭੭ ॥ ੭੩੭ ॥**

************************************************

ਪਹਿਲੋਂ ਹਿਰਨ ਸ਼ਬਦ ਆਖੋ, ਫਿਰ ਪਤਿ ਅਤੇ ਅੰਤ ਵਿਚ ਅਰਿ ਪਦ ਜੋੜ ਦਿਓ। ਇਹ ਹਿਰਨ ਪਤਿ ਅਰਿ ਸ਼ੇਰ ਦੀ ਵੈਰਨ ਸਾਰੇ ਬੰਦੂਕ ਦੇ ਨਾਮ ਵਿਚਾਰ ਲਵੋ॥੨੭੭॥੭੩੭॥

**ਸਿੰਗੀ ਆਦਿ ਉਚਾਰਨ ਕੀਜੈ॥ ਤਾ ਪਾਛੇ ਪਤਿ ਪਦ ਕਹੁ ਦੀਜੈ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥ ੨੭੮॥ ੭੩੮॥**

ਪਦ ਅਰਥ - ਸਿੰਗੀ ਪਤਿ=ਸ਼ੇਰ।

ਪਹਿਲੋਂ ਸਿੰਗੀ ਪਦ ਉਚਾਰੋ, ਮਗਰੋਂ ਪਤਿ ਅਤੇ ਅੰਤ ਵਿਚ ਸ਼ੱਤ੍ਰੂ ਸ਼ਬਦ ਆਖੋ। ਇਹ ਸਿੰਗੀ ਪਤਿ ਸ਼ੱਤਰੂ ਸ਼ੇਰ ਦੀ ਵੈਰਨ ਬੰਦੂਕ ਦਾ ਨਾਮ ਪਛਾਣ ਲਵੋ॥੨੭੮॥੭੩੮॥

**ਕ੍ਰਿਸ਼ਨਾਂਜਿਨ ਪਦ ਆਦਿ ਉਚਾਰੋ॥ ਤਾ ਪਾਛੇ ਪਤਿ ਪਦ ਦੈ ਡਾਰੋ॥**
**ਨਾਮ ਤੁਪਕ ਕੇ ਸਭ ਪਹਿਚਾਨੋ॥ ਯਾ ਮੈ ਭੇਦ ਨ ਕੋਊ ਜਾਨੋ॥ ੨੭੯॥ ੭੩੯॥**

ਪਦ ਅਰਥ - ਕ੍ਰਿਸ਼ਨਾਂਜਿਨ=ਹੀਰਾ ਹਿਰਨ

ਪਹਿਲੇ ਕ੍ਰਿਸ਼ਨਾਂਜਿਨ ਪਦ, ਫੇਰ ਪਤਿ ਤੇ ਸ਼ਤ੍ਰੂ ਆਖੋ। ਇਹ ਕ੍ਰਿਸ਼ਨਾਂਜਿਨ ਪਤਿ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥੨੭੯॥੭੩੯॥

**ਦੋਹਰਾ॥ ਨੈਨੋਤਮ ਪਦ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ॥**
**ਪਤਿ ਅਰਿ ਕਹਿ ਕਰਿ ਤੁਪਕ ਕੇ ਲੀਜੋ ਨਾਮ ਸੁਧਾਰ॥ ੨੮੦॥ ੭੪੦॥**

ਪਦ ਅਰਥ - ਨੈਨੋਤਮ=ਸੋਹਣੀਆਂ ਅੱਖਾਂ ਵਾਲਾ, ਹਿਰਨ। ਨੈਨੋਤਮ ਪਤਿ=ਸ਼ੇਰ। ਨੈਨੋਤਮ ਪਤਿ ਅਰਿ=ਬੰਦੂਕ।

ਪਹਿਲੋਂ ਨੈਨਤਮ ਪਦ ਮੂੰਹ ਤੋਂ ਉਚਾਰੋ, ਫਿਰ ਪਤਿ ਅਤੇ ਅਰਿ ਸ਼ਬਦ ਕਥਨ ਕਰੋ। ਇਹ ਨੈਨੋਤਮ ਪਤਿ ਅਰਿ ਬੰਦੂਕ ਦਾ ਨਾਮ ਹੈ, ਯਾਦ ਰੱਖੋ॥੨੮੦॥੭੪੦॥

**ਚੌਪਈ॥ ਸਵੇਤਾਸਵੇਤ ਤਨਿ ਆਦਿ ਉਚਾਰੋ॥ ਤਾ ਪਾਛੇ ਪਤਿ ਸ਼ਬਦ ਸਵਾਰੋ॥**
**ਰਿਪੁ ਪਦ ਬਹੁਰ ਉਚਾਰਨ ਕੀਜੈ॥ ਨਾਮ ਤੁਪਕ ਕੇ ਸਭ ਲਖਿ ਲੀਜੈ॥ ੨੮੧॥ ੭੪੧॥**

ਪਦ ਅਰਥ - ਸਵੇਤਾਸਵੇਤ ਤਨ=ਸ੍ਵੇਤਅਸ੍ਵੇਤ ਚਿੱਟੇ ਕਾਲੇ ਤਨ ਵਾਲਾ-ਹੀਰਾ ਹਿਰਨ

ਪਹਿਲੋਂ ਸਵੇਤਾਸਵੇਤ ਤਨਿ ਪਦਿ ਆਖੋ, ਫੇਰ ਪਤਿ ਤੇ ਰਿਪੁ ਸ਼ਬਦ ਉਚਾਰਨ ਕਰੋ। ਸਵੇਤਾਸਵੇਤ ਪਤਿ ਰਿਪੁ ਬੰਦੂਕ ਦਾ ਨਾਮ ਜਾਣ ਲਵੋ॥੨੮੧॥੧੪੧॥

**ਅੜਿੱਲ॥ ਮ੍ਰਿਗੀ ਸ਼ਬਦ ਕੋ ਆਦਿ ਉਚਾਰਨ ਕੀਜੀਐ॥**
**ਤਾ ਪਾਛੈ ਨਾਇਕ ਸੁ ਸ਼ਬਦ ਕਹੁ ਦੀਜੀਐ॥**

ਸ਼ੱਤ੍ਰੂ ਸ਼ਬਦ ਕਹਿ ਨਾਮ ਤੁਪਕ ਕੇ ਜਾਨੀਐ॥
ਹੋ ਜਉਨ ਠਉਰ ਪਦ ਰੁਚੈ ਸੁ ਤਹੀ ਬਖਾਨੀਐ॥ ੨੯੨ ॥ ੭੪੨ ॥

ਪਹਿਲੋਂ ਮ੍ਰਿਗੀ ਸ਼ਬਦ ਫਿਰ ਨਾਇਕ ਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਇਹ ਮ੍ਰਿਗੀ ਨਾਇਕ ਸੱਤ੍ਰੂ ਬੰਦੂਕ ਦਾ ਨਾਮ ਹੈ, ਕਵਿਤਾ ਵਿਚ ਜਿੱਥੇ ਫੱਬਦਾ ਹੋਵੇ, ਉਥੇ ਇਸ ਨੂੰ ਕਥਨ ਕਰੋ॥ ੨੯੨ ॥ ੭੪੨ ॥

ਸੇਤ ਅਸਤਿ ਅਜਿਨਾ ਕੇ ਆਦਿ ਉਚਾਰੀਐ॥
ਤਾ ਪਾਛੇ ਪਤਿ ਸ਼ਬਦ ਸੁ ਬਹੁਰ ਸੁਧਾਰੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਸੁ ਹੀਯ ਮੈ ਜਾਨੀਐ॥ ੨੯੩ ॥ ੭੪੩ ॥

ਪਦ ਅਰਥ - ਸੇਤ ਅਸਿਤ ਅਜਿਨਾ=ਚਿੱਟੀ ਕਾਲੀ ਖੱਲੜੀ ਵਾਲਾ-ਹੀਹਾ ਹਿਰਨ।

ਪਹਿਲੋਂ ਸੇਤ ਅਸਿਤ ਅਜਿਨਾ ਪਦ ਆਖੋ ਫੇਰ ਪਤਿ ਅਤੇ ਅੰਤ ਵਿਚ ਸ਼ੱਤ੍ਰੂ ਵੱਡਾ ਪਦ ਕਥਨ ਕਰੋ। ਸੇਤ ਅਸਿਤ ਅਜਿਨਾ ਪਤਿ ਸ਼ੱਤ੍ਰੂ ਬੰਦੂਕ ਦਾ ਨਾਮ ਹੈ, ਸਦਾ ਚੇਤੇ ਰੱਖੋ॥ ੨੯੩ ॥ ੭੪੩ ॥

ਉਦਰ ਸੇਤ ਚਰਮਾਦਿ ਉਚਾਰਨ ਕੀਜੀਐ॥
ਤਾ ਕੇ ਪਾਛੇ ਬਹੁਰ ਨਾਥ ਪਦ ਦੀਜੀਐ॥
ਤਾਕੇ ਪਾਛੇ ਰਿਪੁ ਪਦ ਬਹੁਰ ਉਚਾਰੀਐ॥
ਹੋ ਨਾਮ ਤੁਪਕ ਕੇ ਸਭ ਹੀ ਚਤੁਰ ਬਿਚਾਰੀਐ॥ ੨੯੪ ॥ ੭੪੪ ॥

ਪਦ ਅਰਥ - ਉਦਰ ਸੇਤ ਚਰਮ=ਜਿਸਦੇ ਪੇਟ ਦਾ ਚਮੜਾ ਚਿੱਟਾ ਹੈ, ਹਿਰਨ।

ਪਹਿਲੋਂ ਉਦਰ ਸੇਤ ਚਰਮ ਫੇਰ ਨਾਥ ਤੇ ਮਗਰੋਂ ਰਿਪੁ ਆਖੋ। ਉਦਰ ਸੇਤ ਚਰਮ ਨਾਥ ਰਿਪੁ ਬੰਦੂਕ ਦਾ ਨਾਮ ਹੈ॥ ੨੯੪ ॥ ੭੪੪ ॥

ਚੌਪਈ॥ ਕ੍ਰਿਸ਼ਨਾ ਪਿਸਠ ਚਰਮਾਦਿ ਉਚਾਰੋ॥ ਤਾ ਪਾਛੇ ਨਾਇਕ ਪਦ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥ ੨੯੫ ॥ ੭੪੫ ॥

ਕ੍ਰਿਸ਼ਨਾ ਪਿਸਠ ਚਰਮ=ਜਿਸ ਦੀ ਪਿੱਠ ਦੀ ਚਮੜੀ ਕਾਲੀ ਹੈ, ਕਾਲਾ ਹਿਰਨ।

ਪਹਿਲੋਂ ਕ੍ਰਿਸ਼ਨਾ ਪਿਸਠ ਚਰਮ, ਫੇਰ ਨਾਇਕ ਅਤੇ ਮਗਰੋਂ ਸ਼ੱਤ੍ਰੂ ਆਖੋ। ਕ੍ਰਿਸ਼ਨ ਪਿਸਠ ਚਰਮ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੨੯੫ ॥ ੭੪੫ ॥

ਚਾਰੁ ਨੇਤ੍ਰ ਸ਼ਬਦਾਦਿ ਉਚਾਰੋ॥ ਤਾ ਪਾਛੇ ਪਤਿ ਸ਼ਬਦ ਬਿਚਾਰੋ॥

ਨਾਥ ਸ਼ਬਦ ਕਹੁ ਬਹੁਰੋ ਦੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੨੮੬॥ ੭੪੬॥

ਪਦ ਅਰਥ - ਚਾਰੁ ਨੇਤ੍ਰ=ਸੁੰਦਰ ਅੱਖਾਂ ਵਾਲਾ ਹਿਰਨ।

ਪਹਿਲੋਂ ਚਾਰ ਨੇਤ੍ਰ ਪਦ ਫੇਰ ਪਤਿ ਅਤੇ ਮਗਰੋਂ ਨਾਥ ਪਦ ਆਖੋ। ਚਾਰ ਨੇਤ੍ਰ ਪਤਿ ਨਾਥ ਬੰਦੂਕ ਦਾ ਨਾਮ ਹੈ॥ ੨੮੬॥ ੭੪੬॥

ਨੈਨੋਤਮ ਪਦ ਆਦਿ ਉਚਾਰੋ॥ ਨਾਇਕ ਪਦ ਪਾਛੈ ਦੈ ਡਾਰੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਬਖਾਨੋ॥ ਨਾਮ ਤੁਪਕ ਕੇ ਸਭ ਜੀਅ ਜਾਨੋ॥ ੨੮੭॥ ੭੪੭॥

ਪਹਿਲੋਂ ਨੈਨੋਤੱਮ ਪਦ ਮਗਰੋਂ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ ਨੈਨੋੱਤਮ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੨੮੭॥ ੭੪੭॥

ਦ੍ਰਿਗੀ ਸ਼ਬਦ ਕੋ ਆਦਿ ਬਖਾਨੋ॥ ਤਾ ਪਾਛੈ ਨਾਇਕ ਪਦ ਠਾਨੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰੋ ਦੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੨੮੮॥ ੭੪੮॥

ਪਦ ਅਰਥ - ਦ੍ਰਿਗੀ=ਸੋਹਣੀਆਂ ਅੱਖਾਂ ਵਾਲਾ ਹਿਰਨ।

ਪਹਿਲਾਂ ਦ੍ਰਿਗੀ ਪਦ ਫੇਰ ਨਾਇਕ ਅਤੇ ਮਗਰੋਂ ਸ਼ੱਤ੍ਰੂ ਪਦ ਉਚਾਰੋ। ਦ੍ਰਿਗੀ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਚਿੱਤ ਵਿਚ ਜਾਣ ਲਵੋ॥ ੨੮੮॥ ੭੪੮॥

ਚਖੀ ਸ਼ਬਦ ਕੋ ਆਦਿ ਉਚਾਰੋ॥ ਤਾ ਪਾਛੇ ਰਿਪੁ ਪਦ ਦੇ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੨੮੯॥ ੭੪੯॥

ਪਹਿਲੋਂ ਚਖੀ ਭਾਵ ਸੁੰਦਰ ਨੈਣਾਂ ਵਾਲਾ ਪਦ ਫੇਰ ਪਤਿ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਇਹ ਚਖੀ ਪਤਿ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੨੮੯॥ ੭੪੯॥

ਮ੍ਰਿਗੀ ਅਧਿਪ ਕੋ ਆਦਿ ਉਚਾਰੋ॥ ਤਾ ਪਾਛੇ ਪਤਿ ਪਦ ਦੈ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਭ ਪਹਿਚਾਨੋ॥ ੨੯੦॥ ੭੫੦॥

ਪਦ ਅਰਥ - ਅਧਿਪ=ਸੁਆਮੀ। ਮ੍ਰਿਗੀ ਅਧਿਪ=ਹਿਰਨੀ ਦਾ ਸਵਾਮੀ. ਹਿਰਨ। ਮ੍ਰਿਗੀ ਅਧਿਪ ਪਤਿ=ਹਿਰਨਾਂ ਦਾ ਰਾਜਾ-ਸ਼ੇਰ।

ਪਹਿਲੋਂ ਮ੍ਰਿਗੀ ਅਧਿਪ ਉਸ ਤੋਂ ਪਿਛੋਂ ਪਤਿ ਸ਼ਬਦ, ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ ਮ੍ਰਿਗੀ ਅਧਿਪ ਪਤਿ ਸ਼ੱਤ੍ਰੂ ਬੰਦੂਕ ਦਾ ਨਾਮ ਪਛਾਨ ਲਵੋ॥ ੨੯੦॥ ੭੫੦॥

ਮ੍ਰਿਗੀਰਾਟ ਸ਼ਬਦਾਦਿ ਭਨਿੱਜੈ॥ ਤਾਂ ਪਾਛੇ ਪਤਿ ਪਦ ਕਹੁ ਦਿੱਜੈ॥
ਸ਼ੱਤ੍ਰੂ ਸ਼ਬਦ ਕੋ ਅੰਤਿ ਉਚਾਰੋ॥ ਨਾਮ ਤੁਪਕ ਕੇ ਸਭ ਜੀਅ ਧਾਰੋ॥ ੨੯੧॥ ੭੫੧॥

ਮ੍ਰਿਗੀਰਾਟ ਭਾਵ ਹਿਰਨੀ ਦਾ ਪਤੀ ਹਿਰਨ ਪਦ ਕਹਿਕੇ ਫੇਰ ਪਤਿ ਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਮ੍ਰਿਗੀਰਾਟ ਪਤਿ ਸ਼ੱਤ੍ਰੂ ਬੰਦੂਕ ਦਾ ਨਾਮ ਜਾਣ ਲਵੋ॥ ੨੯੧ ॥ ੭੫੧ ॥

**ਮ੍ਰਿਗੀ ਇੰਦ੍ਰ ਸ਼ਬਦਾਦਿ ਬਖਾਨੋ॥ ਤਾ ਪਾਛੇ ਨਾਇਕ ਪਦ ਠਾਨੋ॥**
**ਤਾ ਪਾਛੇ ਰਿਪੁ ਸ਼ਬਦ ਭਨੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੨੯੨ ॥ ੭੫੨ ॥**

ਪਦ ਅਰਥ - ਮ੍ਰਿਗੀ ਇੰਦਰ=ਹਿਰਨੀ ਦਾ ਸਵਾਮੀ, ਹਿਰਨ।

ਪਹਿਲੋਂ ਮ੍ਰਿਗੀ ਇੰਦ੍ਰ ਪਦ, ਮਗਰੋਂ ਨਾਇਕ ਤੇ ਅੰਤ ਵਿਚ ਰਿਪੁ ਪਦ ਉਚਾਰੋ। ਇਹ ਮ੍ਰਿਗੀ ਇੰਦ੍ਰ ਨਾਇਕ ਰਿਪੁ ਬੰਦੂਕ ਦਾ ਨਾਮ ਸਮਝ ਲਵੋ॥ ੨੯੨ ॥ ੭੫੨ ॥

**ਮ੍ਰਿਗੀਏਸਰ ਕੋ ਆਦਿ ਉਚਰੀਐ॥ ਤਾ ਪਾਛੇ ਪਤਿ ਪਦ ਦੈ ਡਰੀਐ॥**
**ਸ਼ੱਤ੍ਰੂ ਸ਼ਬਦ ਕੋ ਅੰਤ ਬਖਾਨੋ॥ ਨਾਮ ਤੁਫੰਗ ਸਕਲ ਪਹਿਚਾਨੋ॥ ੨੯੩ ॥ ੭੫੩ ॥**

ਪਹਿਲੋਂ ਮ੍ਰਿਗੀ ਏਸਰ ਸ਼ਬਦ, ਮਗਰੋਂ ਪਤਿ ਪਦ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਇਹ ਮ੍ਰਿਗੀ ਏਸਰ ਪਤਿ ਸ਼ੱਤ੍ਰੂ ਬੰਦੂਕ ਦਾ ਨਾਮ ਸਮਝ ਲਵੋ॥ ੨੯੩ ॥ ੭੫੩ ॥

**ਅੜਿਲ॥ ਮ੍ਰਿਗੀ ਰਾਜ ਕੋ ਆਦਿ ਉਚਾਰਨ ਕੀਜੀਐ॥**
**ਤਾਕੇ ਪਾਛੇ ਨਾਇਕ ਪਦ ਕਹਿ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤਿ ਬਖਾਨੀਯੋ॥**
**ਹੋ ਨਾਮ ਤੁਪਕ ਕੇ ਸਕਲ ਚਤੁਰ ਪਹਿਚਾਨੀਯੋ॥ ੨੯੪ ॥ ੭੫੪ ॥**

ਪਹਿਲੋਂ ਮ੍ਰਿਗੀਰਾਜ ਫੇਰ ਨਾਇਕ ਅਤੇ ਮਗਰੋਂ ਸ਼ੱਤ੍ਰੂ ਉਚਾਰੋ। ਮ੍ਰਿਗੀ ਰਾਜ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਪਛਾਣ ਲਵੋ॥ ੨੯੪ ॥ ੭੫੪ ॥

**ਮ੍ਰਿਗਜ ਸ਼ਬਦ ਕੋ ਮੁਖ ਤੇ ਆਦਿ ਬਖਾਨੀਐ॥**
**ਤਾਕੇ ਪਾਛੇ ਨਾਇਕ ਪਦ ਕੋ ਠਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਨਾਮ ਤੁਪਕ ਕੇ ਸਭ ਹੀ ਚਤੁਰ ਬਿਚਾਰੀਐ॥ ੨੯੫ ॥ ੭੫੫ ॥**

ਪਦ ਅਰਥ - ਮ੍ਰਿਗਿਜ=ਹਰਨੀ ਦਾ ਬੱਚਾ-ਹਿਰਨ।

ਪਹਿਲੇ ਮ੍ਰਿਗਿਜ ਸ਼ਬਦ ਫੇਰ ਨਾਇਕ ਤੇ ਸ਼ੱਤ੍ਰੂ ਪਦ ਉਚਾਰੋ। ਇਹ ਮ੍ਰਿਗਿਜ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੨੯੫ ॥ ੭੫੫ ॥

ਮੁਖ ਤੇ ਪ੍ਰਿਥਮ ਮ੍ਰਿਗੀ ਸੁ ਸ਼ਬਦ ਕੋ ਭਾਖੀਐ॥
ਤਾਕੇ ਪਾਛੇ ਨਾਇਕ ਪਦ ਕੋ ਰਾਖੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥
ਹੋ ਨਾਮ ਤੁਪਕ ਕੇ ਸਕਲ ਚਤੁਰ ਚਿਤ ਧਾਰੀਐ॥ ੨੯੬॥ ੭੫੬॥

ਪਹਿਲੋਂ ਮ੍ਰਿਗੀ ਪਦ ਆਖੋ, ਫੇਰ ਨਾਇਕ ਉਚਾਰੋ, ਅਤੇ ਅੰਤ ਵਿਚ ਸ਼ੱਤ੍ਰੂ ਪਦ ਜੋੜੋ। ਮ੍ਰਿਗੀ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ ਚਤੁਰ ਪੁਰਸ਼ੋ ਚਿੱਤ ਵਿਚ ਬਿਠਾ ਲਵੋ॥ ੨੯੬॥ ੭੫੬॥

ਚੌਪਈ॥ ਮ੍ਰਿਗੀਅਨੁਜ ਕੋ ਆਦਿ ਉਚਾਰੋ॥ ਤਾ ਪਾਛੇ ਨਾਇਕ ਪਦ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਪ੍ਰਮਾਨਹੁ॥ ਨਾਮ ਤੁਫੰਗ ਸਕਲ ਜੀਅ ਜਾਨਹੁ॥ ੨੯੭॥੭੫੭॥

ਪਦ ਅਰਥ - ਮ੍ਰਿਗੀ ਅਨੁਜ=ਹਿਰਨੀ ਦਾ ਛੋਟਾ ਭਾਈ ਹਿਰਨ।

ਪਹਿਲੋਂ ਮ੍ਰਿਗੀ ਅਨੁਜ ਪਦ, ਉਸਤੋਂ ਮਗਰੋਂ ਨਾਇਕ ਤੇ ਸ਼ੱਤ੍ਰੂ ਪਦ ਕਥਨ ਕਰੋ। ਇਹ ਮ੍ਰਿਗੀ ਅਨੁਜ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੨੯੭॥ ੭੫੭॥

ਮ੍ਰਿਗੀ ਅਨੁਜ ਕੋ ਆਦਿ ਉਚਾਰੋ॥ਤਾ ਪਾਛੇ ਨਾਇਕ ਪਦ ਡਾਰੋ॥
ਸ਼ੱਤ੍ਰੂ ਸ਼ਬਦ ਬਹੁਰੋ ਸੁ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੨੯੮॥ ੭੫੮॥

ਪਹਿਲਾਂ ਮ੍ਰਿਗੀ ਅਨੁਜ ਦਾ ਉਚਾਰਨ ਕਰੋ, ਪਿਛੇ ਨਾਇਕ ਪਦ ਲਾ ਦੇਵੋ, ਬਾਅਦ ਵਿਚ ਸ਼ੱਤ੍ਰੂ ਪਦ ਲਾ ਦੇਵੋ, ਇਸ ਤਰ੍ਹਾਂ ਮ੍ਰਿਗੀ ਅਨੁਜ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੨੯੮॥ ੭੫੮॥

ਮ੍ਰਿਗੀਅਨੁਜ ਸ਼ਬਦਾਦਿ ਉਚਾਰੋ॥ ਨਾਇਕ ਪਦ ਪਾਛੈ ਦੈ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਫੰਗ ਸਭੈ ਜੀਅ ਜਾਨੋ॥ ੨੯੯॥ ੭੫੯॥

ਪਹਿਲਾਂ ਮ੍ਰਿਗੀ ਅਨੁਜ ਸ਼ਬਦ ਦਾ ਉਚਾਰਨ ਕਰੋ, ਫਿਰ ਨਾਇਕ ਪਦ ਲਾ ਦੇਵੋ, ਬਾਅਦ ਵਿਚ ਸ਼ੱਤ੍ਰੂ ਸ਼ਬਦ ਆਖੋ ਤਾਂ ਮ੍ਰਿਗੀ ਅਨੁਜ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਂ ਬਣ ਜਾਂਦਾ ਹੈ॥ ੨੯੯॥ ੭੫੯॥

ਮ੍ਰਿਗੀ ਰਵਣ ਸ਼ਬਦਾਦਿ ਭਣਿੱਜੈ॥ਤਾ ਪਾਛੇ ਨਾਇਕ ਪਦ ਦਿੱਜੈ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੩੦੦॥ ੭੬੦॥

ਪਦ ਅਰਥ - ਮ੍ਰਿਗੀ ਰਵਣ=ਹਿਰਨੀਆਂ ਨੂੰ ਭੋਗਣ ਵਾਲਾ, ਹੀਰਾ ਹਿਰਨ।

ਪਹਿਲੋਂ ਮ੍ਰਿਗੀਰਵਣ, ਫੇਰ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਮ੍ਰਿਗੀ ਰਵਣ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੋ ਜਾਏਗਾ॥ ੩੦੦॥ ੭੬੦॥

ਮ੍ਰਿਗਜਾਇਕ ਪਦ ਆਦਿ ਬਖਾਨੈ ॥ ਤਾ ਪਾਛੇ ਨਾਇਕ ਪਦ ਠਾਨੈ ॥
ਸ਼ੱਤ੍ਰੂ ਸਬਦ ਕੌਂ ਬਹੁਰ ਭਣਿੱਜੈ ॥ ਨਾਮ ਬੰਦੂਕ ਜਾਨ ਜੀਅ ਲਿੱਜੈ ॥ ੩੦੧ ॥ ੭੬੧ ॥

ਪਦ ਅਰਥ - ਮ੍ਰਿਗਜਾਇਕ=ਹਿਰਨ, ਪੁੱਤਰ, ਹਰਨੋਟਾ ਹਿਰਨ।

ਪਹਿਲੋਂ ਮ੍ਰਿਗਜਾਇਕ ਫੇਰ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਮ੍ਰਿਗਜਾਇਕ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਜਾਣੋ ॥ ੩੦੧ ॥ ੭੬੧ ॥

ਦੋਹਰਾ ॥ ਆਦਿ ਮ੍ਰਿਗੀਜਾ ਉਚਰਿ ਕੈ ਪਤਿ ਰਿਪੁ ਅੰਤ ਉਚਾਰ ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁ ਕਬਿ ਸੁਧਾਰ ॥ ੩੦੨ ॥ ੭੬੨ ॥

ਪਦ ਅਰਥ - ਮ੍ਰਿਗੀਜਾ=ਹਿਰਨੀ ਦਾ ਪੁੱਤਰ, ਹਿਰਨ।

ਪਹਿਲੋਂ ਮ੍ਰਿਗੀਜਾ ਫੇਰ ਪਤਿ ਅਤੇ ਅੰਤ ਵਿਚ ਰਿਪੁ ਉਚਾਰੋ। ਇਹ ਮ੍ਰਿਗਜਾ ਪਤਿ ਰਿਪੁ ਬੰਦੂਕ ਦਾ ਨਾਮ ਹੋ ਜਾਏਗਾ, ਹੇ ਉੱਤਮ ਕਵੀਓ ਸੁਧਾਰ ਕਰ ਲਵੋ ॥ ੩੦੨ ॥ ੭੬੨ ॥

ਤ੍ਰਿਣਚਰ ਆਦਿ ਉਚਾਰ ਕੈ ਪਤਿ ਅਰਿ ਬਹੁਰ ਉਚਾਰ ॥
ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸੁਘਰ ਸਵਾਰ ॥ ੩੦੩ ॥ ੭੬੩ ॥

ਪਦ ਅਰਥ - ਤ੍ਰਿਣਚਰ=ਘਾਹ ਖਾਣ ਵਾਲੇ, ਪਸ਼ੂ।

ਪਹਿਲੋਂ ਤ੍ਰਿਣਚਰ ਕਹਿਕੇ, ਮਗਰੋਂ ਪਤਿ ਤੇ ਅਰਿ ਉਚਾਰੋ। ਤ੍ਰਿਣਚਰ ਪਤਿ ਅਰਿ ਬੰਦੂਕ ਦਾ ਨਾਮ ਸਮਝੋ ॥ ੩੦੩ ॥ ੭੬੩ ॥

ਅੜਿੱਲ ॥ ਤ੍ਰਿਣਚਰ ਪਦ ਕੌ ਆਦਿ ਉਚਾਰਨ ਕੀਜੀਐ ॥
ਨਾਥ ਸ਼ਬਦ ਕੋ ਤਾ ਕੇ ਪਾਛੇ ਦੀਜੀਐ ॥
ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਬਖਾਨੀਐ ॥
ਹੋ ਸਕਲ ਤੁਪਕ ਕੇ ਨਾਮ ਸੁ ਚਤੁਰ ਪਛਾਨੀਐ ॥ ੩੦੪ ॥ ੭੬੪ ॥

ਪਹਿਲੋਂ ਤ੍ਰਿਣਚਰ ਪਦ, ਫੇਰ ਨਾਥ ਸ਼ਬਦ ਤੇ ਉਸਦੇ ਮਗਰੋਂ ਸ਼ੱਤ੍ਰੂ ਪਦ ਉਚਾਰੋ। ਇਹ ਤ੍ਰਿਣਚਰ ਨਾਥ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ ॥ ੩੦੪ ॥ ੭੬੪ ॥

ਤ੍ਰਿਣਭਖ ਪਦ ਕੋ ਆਦਿ ਉਚਾਰਨ ਕੀਜੀਐ ॥
ਨਾਇਕ ਪਦ ਕੋ ਤਾਕੇ ਪਾਛੇ ਦੀਜੀਐ ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ ॥

ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੩੦੫॥ ੭੬੫॥

ਪਹਿਲੋਂ ਤ੍ਰਿਣਭਖ ਫੇਰ ਨਾਇਕ ਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਤ੍ਰਿਣਭਖ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਵਿਚਾਰ ਲਵੋ॥ ੩੦੫॥ ੭੬੫॥

ਚੌਪਈ॥ ਤ੍ਰਿਣਹਾ ਪਦ ਕੋ ਆਦਿ ਬਖਾਨੋ॥ ਤਾ ਪਾਛੇ ਨਾਇਕ ਪਦ ਠਾਨੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੩੦੬॥ ੭੬੬॥

ਪਦ ਅਰਥ - ਤ੍ਰਿਣਹਾ=ਘਾਹ ਦਾ ਨਾਸ਼ ਕਰਨ ਵਾਲੇ, ਮ੍ਰਿਗ ਅਤੇ ਪਸ਼ੂ।

ਪਹਿਲੋਂ ਤ੍ਰਿਣਹਾ ਪਦ ਉਸਦੇ ਮਗਰੋਂ ਨਾਇਕ ਸ਼ਬਦ ਅਤੇ ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ ਤ੍ਰਿਣਹਾ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੦੬॥ ੭੬੬॥

ਅੜਿੱਲ॥ ਤ੍ਰਿਣਹਾਤ੍ਰੀ ਕੋ ਆਦਿ ਉਚਾਰਨ ਕੀਜੀਐ॥
ਤਾਕੇ ਪਾਛੇ ਨਾਥ ਸ਼ਬਦ ਕੋ ਦੀਜੀਐ॥
ਤਾਕੇ ਪਾਛੇ ਸ਼ੱਤ੍ਰੂ ਸ਼ਬਦ ਕੋ ਠਾਨੀਐ॥
ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ॥ ੩੦੭॥ ੭੬੭॥

ਪਹਿਲੇ ਤ੍ਰਿਣਹਾਤ੍ਰੀ ਪਦ ਆਖੋ, ਫੇਰ ਨਾਥ ਪਦ ਕਹਿਕੇ ਸ਼ੱਤ੍ਰੂ ਪਦ ਉਚਾਰ ਦਿਓ। ਚਤੁਰੋ! ਚਿਤ ਵਿਚ ਜਾਣ ਲਵੋ 'ਤ੍ਰਿਣਹਾਤ੍ਰੀ ਨਾਥ ਸ਼ੱਤ੍ਰੂ' ਬੰਦੂਕ ਦਾ ਨਾਮ ਬਣ ਜਾਏਗਾ॥ ੩੦੭॥ ੭੬੭॥

ਤ੍ਰਿਣ ਭੱਛੀ ਕੋ ਆਦਿ ਬਖਾਨਨ ਕੀਜੀਐ॥
ਨਾਇਕ ਪਦ ਕੋ ਤਾਕੇ ਪਾਛੇ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਕਹੀਓ ਬਹੁਰ ਸੁਧਾਰ ਕੈ॥
ਹੋ ਨਾਮ ਤੁਪਕ ਕੇ ਲੀਜਹੁ ਸਕਲ ਬਿਚਾਰ ਕੈ॥ ੩੦੮॥ ੭੬੮॥

ਪਦ ਅਰਥ - ਤ੍ਰਿਣ ਭੱਛੀ=ਘਾਹ ਖਾਣ ਵਾਲੇ ਜਾਨਵਰ, ਮ੍ਰਿਗ, ਪਸ਼ੂ ਆਦਿ।

ਪਹਿਲੋਂ ਤ੍ਰਿਣ ਭੱਛੀ, ਫੇਰ ਨਾਇਕ ਅੰਤ ਵਿਚ ਸ਼ੱਤ੍ਰੂ ਪਦ ਆਖੋ। ਤ੍ਰਿਣਭੱਛੀ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਜਾਣ ਲਵੋ॥ ੩੦੮॥ ੭੬੮॥

ਤ੍ਰਿਣਹਾ ਰਿਪੁ ਕੋ ਆਦਿ ਬਖਾਨਨ ਕੀਜੀਐ॥
ਨਾਥ ਸ਼ਬਦ ਕੋ ਤਾਂਕੇ ਪਾਛੇ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥

**ਹੋ ਨਾਮ ਤੁਪਕ ਕੇ ਸਕਲ ਚਤੁਰ ਪਹਿਚਾਨੀਐ॥ ੩੦੯ ॥ ੭੬੯ ॥**

ਪਹਿਲੋਂ ਤ੍ਰਿਣਹਾ ਰਿਪੁ ਫੇਰ ਨਾਥ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਤ੍ਰਿਣਹਾ ਰਿਪੁ ਨਾਥ ਸ਼ੱਤ੍ਰੂ ਬੰਦੂਕ ਦਾ ਨਾਮ, ਪਛਾਣ ਲਵੋ॥ ੩੦੯ ॥ ੭੬੯ ॥

ਉਦਾਹਰਣ - ਤ੍ਰਿਣਹਾ ਰਿਪੁ=ਹਿਰਨ ਦਾ ਵੈਰੀ, ਸ਼ੇਰ। ਤ੍ਰਿਣਹਾ ਰਿਪੁ ਨਾਥ=ਸ਼ੇਰ ਦਾ ਸਵਾਮੀ, ਕੇਸਰੀ, ਬੱਬਰ ਸ਼ੇਰ। ਤ੍ਰਿਣਹਾ ਰਿਪੁ ਨਾਥ ਸ਼ੱਤ੍ਰੂ=ਕੇਸਰੀ ਦੀ ਵੈਰਨ ਬੰਦੂਕ।

**ਦੋਹਰਾ॥ ਤ੍ਰਿਣ ਰਿਪੁ ਆਦਿ ਉਚਾਰਿਕੈ ਪਤਿ ਰਿਪੁ ਅੰਤ ਉਚਾਰ॥**
**ਸਭ ਹੀ ਨਾਮ ਤੁਫੰਗ ਕੇ ਲੀਜਹੁ ਸੁਘਰ ਸੁਧਾਰ॥ ੩੧੦ ॥ ੭੭੦ ॥**

ਪਹਿਲੋਂ ਤ੍ਰਿਣ ਰਿਪੁ ਅਤੇ ਮਗਰੋਂ ਪਤਿ ਰਿਪੁ ਉਚਾਰੋ। ਤ੍ਰਿਣਰਿਪੁ ਪਤਿਰਿਪੁ ਬੰਦੂਕ ਦਾ ਨਾਮ ਬਣ ਜਾਏਗਾ।

ਉਦਾਹਰਣ - ਤ੍ਰਿਣਰਿਪੁ=ਹਿਰਨ। ਤ੍ਰਿਣਰਿਪੁ ਪਤਿ=ਹਿਰਨ ਦਾ ਸਵਾਮੀ-ਸ਼ੇਰ। ਤ੍ਰਿਣਰਿਪੁ ਪਤਿਰਿਪੁ=ਬਬਰ ਸ਼ੇਰ ਦੀ ਵੈਰਨ, ਬੰਦੂਕ॥ ੩੧੦ ॥ ੭੭੦

**ਚੌਪਈ॥ ਤ੍ਰਿਣ ਰਿਪੁ ਆਦਿ ਉਚਾਰਨ ਕੀਜੈ॥ ਤਾ ਪਾਛੇ ਨਾਇਕ ਪਦ ਦੀਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੩੧੧ ॥ ੭੭੧ ॥**

ਪਹਿਲੇ ਤ੍ਰਿਣ ਰਿਪੁ ਉਚਾਰੋ, ਮਗਰੋਂ ਨਾਇਕ ਪਦ, ਅਤੇ ਸ਼ੱਤ੍ਰੂ ਸ਼ਬਦ ਆਖੋ। ਇਹ ਤ੍ਰਿਣਰਿਪੁ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਜਾਣੋ॥ ੩੧੧ ॥ ੭੭੧ ॥

**ਭੂਜਾਂਤਕ ਸ਼ਬਦਾਦਿ ਉਚਾਰੋ॥ ਨਾਇਕ ਤਾ ਪਾਛੇ ਪਦ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿਤ ਲਿੱਜੈ॥ ੩੧੨ ॥ ੭੭੨ ॥**

ਪਹਿਲੋਂ ਭੂਜਾਂਤਕ ਅਰਥਾਤ ਧਰਤੀ ਦੇ ਜਾਏ ਘਾਹ ਦਾ ਅੰਤ ਕਰਨ ਵਾਲਾ ਪਦ ਫੇਰ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਭੂਜਾਂਤਕ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਵਿਚਾਰ ਲਵੋ॥ ੩੧੨ ॥ ੭੭੨ ॥

**ਪ੍ਰਿਥੀਜ ਅਰਿ ਸ਼ਬਦਾਦਿ ਉਚਾਰੋ॥ ਤਾ ਪਾਛੇ ਨਾਇਕ ਪਦ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਭ ਪਹਿਚਾਨੋ॥ ੩੧੩ ॥ ੭੭੩ ॥**

ਪਦ ਅਰਥ - ਪ੍ਰਿਥੀਜ ਅਰਿ=ਪ੍ਰਿਥੀਜ=ਧਰਤੀ ਦਾ ਪੁੱਤਰ, ਘਾਸ। ਘਾਸ ਦਾ ਵੈਰੀ, ਹਿਰਨ।

ਪਹਿਲੋਂ ਪ੍ਰਿਥੀਜ ਸ਼ਬਦ ਆਖੋ, ਫੇਰ ਅਰਿ ਨਾਇਕ ਤੇ ਸ਼ੱਤ੍ਰੂ ਸ਼ਬਦ ਕਥਨ ਕਰੋ। ਇਹ ਪ੍ਰਿਥੀਜ ਅਰਿ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੧੩ ॥ ੭੭੩ ॥

**ਅੜਿੱਲ॥ ਭੂ ਸੁਤ ਰਿਪੁ ਸ਼ਬਦਾਦਿ ਬਖਾਨਨ ਕੀਜੀਐ॥**

ਤਾਕੇ ਪਾਛੇ ਬਹੁਰ ਨਾਥ ਪਦ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੩੧੪॥ ੭੭੪॥

ਪਦ ਅਰਥ - ਭੂ ਸੁਤ ਰਿਪੁ=ਭੂ ਸੁਤ=ਧਰਤੀ ਦਾ ਪੁੱਤਰ, ਘਾਸ, ਘਾਸ ਦਾ ਵੈਰੀ, ਹਿਰਨ।

ਪਹਿਲਾਂ ਭੂ ਸੁਤ ਰਿਪੁ ਸ਼ਬਦ ਦਾ ਉਚਾਰਨ ਕਰੋ ਫਿਰ ਪਿਛੋਂ ਨਾਇਕ ਪਦ ਲਾਵੋ ਅੰਤ ਵਿਚ ਸ਼ੱਤ੍ਰੂ ਸ਼ਬਦ ਆਖੋ ਤਾਂ ਭੂ ਸੁਤ ਰਿਪੁ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੧੪॥ ੭੭੪॥

ਚੌਪਈ॥ ਉਰਵਿਜ ਸ਼ਬਦ ਸੁ ਆਦਿ ਉਚਾਰੋ॥ ਰਿਪੁ ਨਾਇਕ ਪਾਛੇ ਪਦ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿਤ ਲਿੱਜੈ॥ ੩੧੫॥ ੭੭੫॥

ਪਹਿਲੋਂ ਉਰਵਿਜ, ਭਾਵ ਧਰਤੀ ਤੋਂ ਪੈਦਾ ਹੋਇਆ ਘਾਹ ਫੇਰ ਰਿਪੁ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਉਰਵਿਜ ਰਿਪੁ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਸਮਝ ਲਵੋ॥ ੩੧੫॥ ੭੭੫॥

ਬੈਸੁੰਧਰ ਜਾ ਸ਼ੱਤ੍ਰੂ ਉਚਾਰੋ॥ ਨਾਇਕ ਸ਼ਬਦ ਅੰਤ ਦੈ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ॥ ਨਾਮ ਬੰਦੂਕ ਚਿਤ ਮੈ ਧਰੀਐ॥ ੩੧੬॥ ੭੭੬॥

ਪਦ ਅਰਥ - ਬੈਸੁੰਧਰਜਾ=ਬੈਸੁੰਧਰ=ਧਰਤੀ। ਧਰਤੀ ਦਾ ਪੁੱਤਰ=ਘਾਸ।

ਪਹਿਲੋਂ ਬੈਸੁੰਧਰਜਾ ਸ਼ੱਤ੍ਰੂ ਪਦ ਉਚਾਰੋ, ਮਗਰੋਂ ਨਾਇਕ ਤੇ ਸ਼ੱਤ੍ਰੂ ਪਦ ਕਥਨ ਕਰੋ। ਇਹ ਬੈਸੁੰਧਰਜਾ ਸ਼ੱਤ੍ਰੂ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੧੬॥ ੭੭੬॥

ਧੂਰਨਿ ਆਦਿ ਉਚਾਰਨ ਕੀਜੈ॥ ਜਾ ਰਿਪੁ ਪਦ ਕੋ ਪਾਛੈ ਦੀਜੈ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥੩੧੭॥ ੭੭੭॥

ਪਦ ਅਰਥ - ਧੂਰਨਿ=ਧੂੜ ਵਾਲੀ ਧਰਤੀ,

ਪਹਿਲਾਂ ਧੂਰਨਿ ਆਦਿ ਉਚਾਰ ਕੇ ਜਾ ਰਿਪੁ ਪਦ ਪਿਛੇ ਲਾਓ, ਬਾਅਦ ਵਿਚ ਸ਼ੱਤ੍ਰੂ ਸ਼ਬਦ ਨੂੰ ਆਖੋ ਅਤੇ ਇਹ ਸਾਰੇ ਨਾਂ ਬੰਦੂਕ ਦੇ ਪਛਾਣ ਲਵੋ॥ ੩੧੭॥ ੭੭੭॥

ਦ੍ਵੀਪਨਿ ਅਦਿ ਸ਼ਬਦ ਕੋ ਦਿੱਜੈ॥ ਜਾ ਪਾਛੇ ਚਰ ਸ਼ਬਦ ਭਨਿੱਜੈ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਪਕ ਕੇ ਸਕਲ ਸਵਾਰੋ॥ ੩੧੮॥ ੭੭੮॥

ਪਦ ਅਰਥ - ਦ੍ਵੀਪਨਿ=ਦੀਪਾਂ ਵਾਲੀ, ਧਰਤੀ।

ਪਹਿਲੋਂ ਦ੍ਵੀਪਨਿ ਫੇਰ ਜਾ ਤੇ ਚਰ ਕਹਿਕੇ ਸ਼ੱਤ੍ਰੂ ਪਦ ਕਹਿ ਦੇਵੋ। ਫਿਰ ਇਹ ਦ੍ਵੀਪਨਿ ਜਾਚਰ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੧੮॥ ੭੭੮॥

**ਸ੍ਰਿਸ਼ਟਨਿ ਪਦ ਕੋ ਆਦਿ ਉਚਾਰੋ॥ ਜਾ ਕਹਿ ਚਰ ਪਾਛੇ ਦੈ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿਤ ਲਿੱਜੈ॥ ੩੧੯॥ ੭੭੯॥**

ਪਦ ਅਰਥ - ਸ੍ਰਿਸ਼ਟਿਨਿ=ਸ੍ਰਿਸ਼ਟੀ ਵਾਲੀ ਧਰਤੀ। ਸ੍ਰਿਸ਼ਟਿਨਿ ਜਾ=ਘਾਹ।

ਪਹਿਲੋਂ ਸ੍ਰਿਸ਼ਟਨਿ ਜਾ ਕਹਿਕੇ, ਚਰ ਤੇ ਸ਼ੱਤ੍ਰੂ ਆਖ ਦੇਵੋ, ਇਹ ਸ੍ਰਿਸ਼ਟਨਿ ਜਾ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਏਗਾ॥ ੩੧੯॥ ੭੭੯॥

**ਧਰਨਿ ਸ਼ਬਦ ਕੋ ਆਦਿ ਉਚਾਰੋ॥ ਜਾਚਰ ਪਦ ਪਾਛੇ ਤਿਹਿ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੩੨੦॥ ੭੮੦॥**

ਪਹਿਲੋਂ ਧਰਨੀ ਭਾਵ ਧਰਤੀ ਫੇਰ ਜਾਚਰ ਕਹਿਕੇ ਸ਼ੱਤ੍ਰੂ ਉਚਾਰੋ। ਧਰਨੀ ਜਾਚਰ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੨੦॥ ੭੮੦॥

**ਧਰਾ ਸ਼ਬਦ ਕੋ ਆਦਿ ਬਖਾਨੋ॥ ਜਾਚਰ ਪਦ ਪਾਛੇ ਤਿਹ ਠਾਨੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਫੰਗ ਸਕਲ ਚਿਤ ਧਾਰੋ॥ ੩੨੧॥ ੭੮੧॥**

ਪਹਿਲੋਂ ਧਰਾ ਅਰਥਾਤ ਧਰਤੀ ਪਦ ਫੇਰ ਜਾਚਰ ਸ਼ਬਦ ਕਹਿਕੇ, ਮਗਰੋਂ ਸ਼ੱਤ੍ਰੂ ਪਦ ਕਥਨ ਕਰੋ। ਇਹ ਧਰਾਜਾਚਰ ਸ਼ੱਤ੍ਰੂ ਬੰਦੂਕ ਦਾ ਨਾਮ ਮੰਨ ਲਵੋ॥ ੩੨੧॥ ੭੮੧॥

**ਦੋਹਰਾ॥ ਭੂਮਿਜ ਆਦਿ ਉਚਾਰ ਕੈ ਚਰ ਪਦ ਬਹੁਰ ਉਚਾਰ॥**
**ਰਿਪੁ ਕਹਿ ਨਾਇਕ ਤੁਫੰਗ ਕੇ ਲੀਜਹੁ ਸੁ ਕਬਿ ਸੁਧਾਰ॥ ੩੨੨॥ ੭੮੨॥**

ਪਹਿਲੋਂ ਭੂਮਿਜ ਫੇਰ ਚਰ ਤੇ ਅੰਤ ਵਿਚ ਸ਼ੱਤ੍ਰੂ ਉਚਾਰੋ। ਇਹ ਭੂਮਿਜਾਚਰ ਰਿਪੁ ਬੰਦੂਕ ਦਾ ਨਾਮ ਮੰਨ ਲਵੋ॥ ੩੨੨॥ ੭੮੨॥

**ਚੌਪਈ॥ ਦ੍ਰੂਮਨੀ ਆਦਿ ਉਚਾਰਨ ਕੀਜੈ॥ ਜਾਚਰ ਕਹਿ ਨਾਇਕ ਪਦ ਦੀਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ਨਾਮ ਤੁਪਕ ਕੇ ਸਭ ਪਹਿਚਾਨੋ॥ ੩੨੩॥ ੭੮੩॥**

ਪਦ ਅਰਥ - ਦ੍ਰੂਮਨੀ=ਬ੍ਰਿਛਾਂ ਵਾਲੀ, ਧਰਤੀ। ਦ੍ਰੂਮਨੀਜਾ=ਘਾਹ।

ਪਹਿਲੋਂ ਦ੍ਰੂਮਨੀ ਕਹਿਕੇ, ਫੇਰ ਜਾਚਰ ਤੇ ਨਾਇਕ ਆਖਕੇ ਸ਼ੱਤ੍ਰੂ ਪਦ ਉਚਾਰੋ। 'ਦ੍ਰੂਮਨੀਜਾਚਰ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਸਮਝੋ॥ ੩੨੩॥ ੭੮੩॥

**ਬ੍ਰਿਛਨਿਜ ਆਦਿ ਉਚਾਰਨ ਕੀਜੈ॥ ਚਰ ਨਾਇਕ ਪਾਛੇ ਪਦ ਦੀਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿਤ ਲਿੱਜੈ॥ ੩੨੪॥ ੭੮੪॥**

ਪਦ ਅਰਥ - ਬ੍ਰਿਛਨਿਜ=ਬ੍ਰਿਛਾਂ ਵਾਲੀ ਧਰਤੀ ਦਾ ਪੁੱਤਰ. ਘਾਹ:

ਪਹਿਲੇ ਬ੍ਰਿਛਨਿਜ ਪਦ ਫਿਰ ਚਰ ਨਾਇਕ ਤੇ ਅੰਤ ਵਿਚ ਸ਼ੱਤ੍ਰੂ ਉਚਾਰੋ। ਇਹ ਬ੍ਰਿਛਨਿਜ ਚਰ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੈ॥ ੩੨੪॥ ੭੮੪॥

**ਧਰਏਸਰਣੀ ਆਦਿ ਬਖਾਨੋ॥ ਤਾ ਪਾਛੇ ਜਾਚਰ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੩੨੫॥੭੮੫॥**

ਪਹਿਲੋਂ 'ਧਰਏਸਰਣੀ' ਭਾਵ ਦਰਖਤਾਂ ਵਾਲੀ ਧਰਤੀ ਪਦ, ਫੇਰ 'ਜਾਚਰ' ਅਤੇ ਮਗਰੋ ਸ਼ੱਤ੍ਰੂ ਪਦ ਉਚਾਰੋ। ਇਹ 'ਧਰਏਸਰਣੀ ਜਾਚਰ ਸ਼ੱਤ੍ਰੂ ਬੰਦੂਕ ਦਾ ਨਾਮ ਸਮਝ ਲਵੋ॥ ੩੨੫॥ ੭੮੫॥

**ਧਰਾਰਾਟਨੀ ਆਦਿ ਉਚਾਰੋ॥ ਜਾਨਾਇਕ ਚਰ ਸ਼ਬਦ ਬਿਚਾਰੋ॥**
**ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ਯਾ ਮੈ ਕਛੂ ਭੇਦ ਨਹੀ ਮਾਨੋ॥ ੩੨੬॥ ੭੮੬॥**

ਪਦ ਅਰਥ - ਧਰਾਰਾਟਨੀ=ਧਰਾਰਾਟ=ਬ੍ਰਿਛ, ਬ੍ਰਿਛਾਂ ਵਾਲੀ, ਧਰਤੀ।

ਪਹਿਲੋਂ ਧਰਾਰਾਟਨੀ ਫੇਰ ਜਾਚਰ 'ਨਾਇਕ' ਪਦ ਉਚਾਰੋ। ਇਹ 'ਧਰਾਰਾਟਨੀ ਜਾ ਨਾਇਕ' ਬੰਦੂਕ ਦਾ ਨਾਮ ਮੰਨੋ ਅਤੇ ਇਸ ਵਿਚ ਕੁਝ ਵੀ ਫਰਕ ਨ ਸਮਝੋ॥ ੩੨੬॥ ੭੮੬॥

**ਅੜਿੱਲ॥ ਬਾਰਿਧਨੀ ਸ਼ਬਦਾਦਿ ਉਚਾਰਨ ਕੀਜੀਐ॥**
**ਜਾਚਰ ਨਾਇਕ ਸ਼ਬਦ ਅੰਤ ਤਿਹ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ॥ ੩੨੭॥ ੭੮੭॥**

ਪਦ ਅਰਥ - ਬਾਰਿਧਨੀ=ਜਲਾਂ ਦੇ ਰਾਜੇ ਸਾਗਰਾਂ ਨੂੰ ਧਾਰਨ ਕਰਨ ਵਾਲੀ ਧਰਤੀ।

ਪਹਿਲੋਂ ਬਾਰਿਧਨੀ ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸੱਤਰੂ ਸ਼ਬਦ ਉਚਾਰੋ। ਇਹ ਬਾਰਿਧਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ ਚਤੁਰ ਪੁਰਸ਼ ਚਿੱਤ ਵਿਚ ਧਾਰਨ ਕਰ ਲਵੇ॥ ੩੨੭॥ ੭੮੭॥

**ਸਾਮੁੱਦ੍ਰਨ ਸ਼ਬਦਾਦਿ ਉਚਾਰੋ ਜਾਨਕੈ॥**
**ਜਾਚਰ ਪਦ ਤਾਕੇ ਪੁਨ ਪਾਛੇ ਠਾਨ ਕੈ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੩੨੮॥੭੮੮॥**

ਪਦ ਅਰਥ - ਸਾਮੁੱਦ੍ਰਨਿ=ਸਮੁੰਦਰਾਂ ਵਾਲੀ, ਧਰਤੀ।

++++++++++++++++++++++++++++++++++++++++++++++++++++++++++++++++

ਪਹਿਲੇ ਸਾਮੁੱਦ੍ਰਨੀ, ਜਾਚਰ' ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਸਾਮੁੱਦ੍ਰਨੀ ਜਾਚਰ ਸ਼ੱਤਰੂ ਬੰਦੂਕ ਦਾ ਨਾਮ ਹੈ॥ ੩੨੮॥ ੭੮੮॥

**ਨੀਰਰਾਸਿ ਕੋ ਆਦਿ ਉਚਾਰਨ ਕੀਜੀਐ॥**
**ਜਾਚਰ ਨਾਇਕ ਸ਼ਬਦ ਅੰਤ ਤਿਹ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਾਚ ਪਹਿਚਾਨੀਐ॥ ੩੨੯॥ ੭੮੯॥**

ਪਦ ਅਰਥ - ਨੀਰਰਾਸਿ=ਸਮੁੰਦਰ ਵਾਲੀ, ਧਰਤੀ।

ਪਹਿਲੋਂ ਨੀਰਰਾਸਿ, ਫੇਰ ਜਾਚਰ ਤੇ ਨਾਇਕ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਨੀਰਰਾਸਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਸਮਝ ਲਵੋ॥ ੩੨੯॥ ੭੮੯॥

**ਚੌਪਈ॥ ਨੀਰਾਲਯਨੀ ਆਦਿ ਉਚਾਰੋ॥ ਜਾਚਰ ਨਾਇਕ ਬਹੁਰ ਬਿਚਾਰੋ॥**
**ਤਾਕੇ ਅੰਤ ਸ਼ੱਤ੍ਰੂ ਪਦ ਦੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੩੩੦॥ ੭੯੦॥**

ਪਦ ਅਰਥ - ਨੀਰਾਲਯਨੀ=ਸਮੁੰਦਰਾਂ ਵਾਲੀ, ਧਰਤੀ।

ਪਹਿਲੇ ਨੀਰਾਲਯਨੀ ਪਦ, ਫੇਰ ਜਾਚਰ ਨਾਇਕ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਨੀਰਾਲਯਨੀ ਜਾਚਰ ਸ਼ੱਤਰੂ ਬੰਦੂਕ ਦਾ ਨਾਮ ਹੈ॥ ੩੩੦॥ ੭੯੦॥

**ਅੜਿੱਲ॥ ਨੀਰਧਨੀ ਸ਼ਬਦਾਦਿ ਉਚਾਰੋ ਜਾਨਕੈ॥**
**ਜਾਚਰ ਨਾਇਕ ਪਦ ਕੋ ਪਾਛੇ ਠਾਨਕੈ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੩੩੧॥ ੭੯੧॥**

ਪਦ ਅਰਥ - ਨੀਰਧਨੀ=ਸਮੁੰਦਰ ਵਾਲੀ ਧਰਤੀ

ਪਹਿਲੇ ਨੀਰਧਨੀ ਪਦ , ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਸ਼ਬਦ ਕਥਨ ਕਰੋ। ਇਹ ਨੀਰਧਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਜਾਣ ਲਵੋ॥ ੩੩੧॥ ੭੯੧॥

**ਦੋਹਰਾ॥ ਬਾਰਾਲਯਣੀ ਆਦਿ ਕਹਿ ਜਾਚਰ ਪਤਿ ਪਦ ਦੇਹੁ॥**
**ਸ਼ੱਤ੍ਰੂ ਸ਼ਬਦ ਪੁਨ ਭਾਖੀਐ ਨਾਮ ਤੁਪਕ ਲਿਖ ਲੇਹੁ॥ ੩੩੨॥ ੭੯੨॥**

ਪਦ ਅਰਥ - ਬਾਰਾਲਯਨੀ=ਸਮੁੰਦਰ ਵਾਲੀ, ਧਰਤੀ।

ਪਹਿਲੋਂ ਬਾਰਾਲਯਨੀ ਪਦ, ਫੇਰ ਜਾਚਰ ਪਤਿ ਪਦ ਆਖੋ। ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਬਾਰਲਯਨੀ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਜਾਣ ਲਵੋ॥ ੩੩੨॥ ੭੯੨॥

**ਅੜਿੱਲ॥ ਜਲਰਾਸਨਨੀ ਆਦਿ ਉਚਾਰਨ ਕੀਜੀਐ॥**
**ਜਾਚਰ ਨਾਇਕ ਪਦ ਤਿੱਹ ਪਾਛੇ ਦੀਜੀਐ॥**
**ਸ਼ੱਤ੍ਰੁ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਕਬਿ ਬਿਚਾਰੀਐ॥ ੩੩੩॥ ੭੯੩॥**

ਪਦ ਅਰਥ - ਜਲਰਾਸਨਨੀ=ਜਲਰਾਸ=ਸਮੁੰਦਰ, ਸਮੁੰਦਰ ਦੇ ਘੇਰੇ ਵਾਲੀ, ਧਰਤੀ।

ਪਹਿਲੋਂ ਜਲਰਾਸਨਨੀ ਫੇਰ ਜਾਚਰ ਨਾਇਕ ਪਦ ਅਤੇ ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਜਲਰਾਸਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਵਿਚਾਰ ਲਵੋ॥ ੩੩੩॥ ੭੯੩॥

**ਚੌਪਈ॥ ਕੰਨਿਧਨੀ ਸ਼ਬਦਾਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੁ ਸ਼ਬਦ ਕੋ ਅੰਤ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੩੩੪॥ ੭੯੪॥**

ਪਹਿਲੋਂ ਕੰਨਿਧਨੀ ਸਮੁੰਦਰਾਂ ਵਾਲੀ ਧਰਤੀ ਪਦ, ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸ਼ੱਤ੍ਰੂ ਪਦ ਆਖੋ। ਇਹ ਕੰਨਿਧਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਮੰਨੋ॥ ੩੩੪॥ ੭੯੪॥

**ਅੰਬਜਨੀ ਸ਼ਬਦਾਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿਤ ਲਿੱਜੈ॥ ੩੩੫॥ ੭੯੫॥**

ਪਹਿਲੋਂ ਅੰਬੁਜਨੀ ਭਾਵ ਸਮੁੰਦਰਾਂ ਵਾਲੀ ਧਰਤੀ ਪਦ, ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸੱਤਰੂ ਕਥਨ ਕਰੋ। ਇਹ ਅੰਬੁਜਨੀ ਜਾਚਰ ਨਾਇਕ ਸੱਤਰੂ ਬੰਦੂਕ ਦਾ ਨਾਮ ਜਾਣੋ॥ ੩੩੫॥ ੭੯੫॥

**ਜਲਨੀ ਆਦਿ ਬਖਾਨ ਕੀਜੈ॥ ਜਾਚਰ ਪਤਿ ਪਾਛੇ ਪਦ ਦੀਜੈ॥**
**ਸ਼ੱਤ੍ਰੁ ਸ਼ਬਦ ਕੋ ਅੰਤ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥ ੩੩੬॥ ੭੯੬॥**

ਪਹਿਲੋਂ ਜਲਨੀ ਭਾਵ ਸਮੁੰਦਰਾਂ ਵਾਲੀ ਧਰਤੀ ਪਦ, ਫੇਰ ਜਾਚਰ ਤੇ ਪਤਿ ਸਬਦ ਅਤੇ ਅੰਤ ਵਿਚ ਸ਼ੱਤਰੂ ਪਦ ਜੋੜੋ। ਇਹ ਜਲਨੀ ਜਾਚਰਪਤਿ ਸ਼ੱਤਰੂ ਬੰਦੂਕ ਦਾ ਨਾਮ ਹੈ॥ ੩੩੬॥ ੭੯੬॥

**ਪਾਨਿਨਿ ਆਦਿ ਉਚਾਰਨ ਕੀਜੈ॥ ਜਾਚਰ ਪਤਿ ਸ਼ਬਦਾਂਤਿ ਭਣੀਜੈ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੩੩੭॥ ੭੯੭॥**

ਪਹਿਲੋਂ ਪਾਨਿਨੀ ਭਾਵ ਸਾਗਰਾਂ ਵਾਲੀ ਧਰਤੀ ਪਦ, ਫੇਰ ਜਾਚਰ ਪਤਿ ਕਹਿਕੇ, ਅੰਤ ਵਿਚ ਸ਼ੱਤਰੂ ਪਦ ਆਖੋ। ਇਹ ਪਾਨਿਨੀ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੩੩੭॥ ੭੯੭॥

ਅੰਬੁਜਨੀ ਸ਼ਬਦਾਦਿ ਭਣਿੱਜੈ॥ ਜਾਚਰ ਪਤਿ ਸ਼ਬਦਾਂਤਿ ਕਹਿੱਜੈ॥
ਸ਼ੱਤ੍ਰੁ ਸ਼ਬਦ ਬਹੁਰੋ ਤੁਮ ਠਾਨੋ॥ ਨਾਮ ਤੁਪਕ ਕੇ ਸਭਿ ਪਹਿਚਾਨੋ॥ ੩੩੮॥ ੭੯੮॥

ਪਹਿਲੇ ਅੰਬੁਜਨੀ ਭਾਵ ਸਾਗਰਾਂ ਵਾਲੀ ਧਰਤੀ ਸ਼ਬਦ ਫੇਰ ਜਾਚਰ ਪਤਿ ਪਦ ਅਤੇ ਅੰਤ ਵਿਚ ਸ਼ੱਤਰੂ ਜੋੜ ਦਿਓ। ਇਹ ਅੰਬੁਜਨੀਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੩੩੮॥ ੭੯੮॥

ਦੋਹਰਾ॥ ਬਾਰਿਨਿ ਆਦਿ ਉਚਾਰ ਕੈ ਜਾਚਰ ਧਰ ਪਦ ਦੇਹੁ॥
ਸ਼ੱਤ੍ਰੁ ਉਚਾਰੁ ਤੁਫੰਗ ਕੇ ਨਾਮ ਚਤੁਰ ਲਖਿ ਲੇਹੁ॥ ੩੩੯॥ ੭੯੯॥

ਪਦ ਅਰਥ - ਬਾਰਿਨਿ=ਬਾਰਿ=ਪਾਣੀ, ਜਲ ਵਾਲੀ, ਧਰਤੀ।

ਪਹਿਲੋਂ ਬਾਰਿਨੀ ਆਖੋ, ਫੇਰ ਜਾਚਰ ਪਦ ਅੰਤ ਵਿਚ ਸ਼ੱਤਰੂ ਪਦ ਆਖੋ। ਇਹ ਬਾਰਿਨਿ ਜਾਚਰ ਸ਼ੱਤਰੂ ਬੰਦੂਕ ਦਾ ਨਾਮ ਹੈ॥ ੩੩੯॥ ੭੯੯॥

ਅੜਿੱਲ॥ ਬਾਰਜਨੀ ਸ਼ਬਦਾਦਿ ਉਚਾਰੋ ਜਾਨ ਕੈ॥
ਜਾਚਰ ਪਤਿ ਪਦ ਕੋ ਤਿਹੱ ਪਾਛੇ ਠਾਨ ਕੈ॥
ਸ਼ੱਤ੍ਰੁ ਸ਼ਬਦ ਕੋ ਤਾਕੇ ਅੰਤ ਉਚਾਰਕੈ॥
ਹੋ ਸਕਲ ਤੁਪਕ ਕੇ ਨਾਮ ਸੁ ਲੇਹੁ ਬਿਚਾਰਕੇ॥ ੩੪੦॥ ੮੦੦॥

ਪਦ ਅਰਥ - ਬਾਰਿਜਨੀ=ਪਾਣੀ ਨੂੰ ਪੈਦਾ ਕਰਨ ਵਾਲੀ, ਧਰਤੀ।

ਪਹਿਲੋਂ ਬਾਰਿਜਨੀ ਪਦ ਆਖੋ, ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਬਾਰਿਜਨੀ ਪਤਿ ਸ਼ੱਤਰੂ ਬੰਦੂਕ ਦਾ ਨਾਮ ਯਾਦ ਰੱਖੋ॥ ੩੪੦॥ ੮੦੦॥

ਜਲਨਿਧਨੀ ਸ਼ਬਦਾਦਿ ਉਚਾਰਨ ਕੀਜੀਐ॥
ਜਾਚਰ ਕਹਿ ਨਾਇਕ ਪਦ ਬਹੁਰੋ ਦੀਜੀਐ॥
ਸ਼ੱਤ੍ਰੁ ਸ਼ਬਦ ਕੋ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੩੪੧॥ ੮੦੧॥

ਪਦ ਅਰਥ ਜਲਨਿਧਨੀ=ਜਲ ਦੇ ਭੰਡਾਰ, ਸਾਗਰਾਂ ਵਾਲੀ, ਧਰਤੀ।

ਪਹਿਲਾਂ ਜਲਨਿਧਨੀ ਸ਼ਬਦ ਦਾ ਉਚਾਰਨ ਕਰਕੇ ਫਿਰ ਜਾਚਰ ਕਹਿਕੇ ਬਾਅਦ ਵਿਚ ਨਾਇਕ ਪਦ ਕਥਨ ਕਰੋ ਅਤੇ ਅੰਤ ਵਿਚ ਸ਼ੱਤਰੂ ਦਾ ਉਚਾਰਨ ਕਰੋ, ਇਹ ਜਲਨਿਧਨੀ ਜਾ ਚਰ ਸ਼ੱਤਰੂ ਬੰਦੂਕ ਦਾ ਨਾਂ ਹੈ, ਸਿਆਣੇ ਕਵੀਓ ਵਿਚਾਰ ਲਵੋ॥ ੨੪੧॥ ੮੦੧॥

ਚੌਪਈ।। ਮੇਘਜਨੀ ਸ਼ਬਦਾਦਿ ਉਚਾਰੋ।। ਜਾਚਰ ਕਹਿ ਨਾਇਕ ਪਦਡਾਰੋ।।
ਸ਼ੱਤ੍ਰੂ ਸ਼ਬਦ ਬਹੁਤ ਭਣਿੱਜੈ।। ਨਾਮ ਤੁਫੰਗ ਜਾਨ ਜੀਅ ਲਿੱਜੈ।। ੩੪੨।। ੮੦੨।।

ਪਹਿਲੋਂ ਮੇਘਜਨੀ ਪਦ, ਫੇਰ ਜਾਚਰ ਤੇ ਨਾਇਕ ਪਦ ਕਹਿਕੇ ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ ਮੇਘਜਨੀ ਜਾਚਰ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੋ ਜਾਂਦਾ ਹੈ।। ੩੪੨।। ੮੦੨।।

ਅੰਬੁਦਨੀ ਸ਼ਬਦਾਦਿ ਬਖਾਨੋ।। ਜਾਚਰ ਕਹਿ ਨਾਇਕ ਪਦ ਠਾਨੋ।।
ਸ਼ੱਤ੍ਰੂ ਸ਼ਬਦ ਬਹੁਤ ਉਚਾਰੋ।। ਨਾਮ ਤੁਪਕ ਕੇ ਸਕਲ ਬਿਚਾਰੋ।। ੩੪੩।।੮੦੩।।

ਪਹਿਲੋਂ ਅੰਬੁਦਨੀ ਸ਼ਬਦ ਫੇਰ ਜਾਚਰ ਤੇ ਨਾਇਕ ਪਦ ਕਹਿਕੇ ਅੰਤ ਵਿਚ ਸ਼ੱਤ੍ਰੂ ਕਥਨ ਕਰੋ। ਇਹ ਅੰਬੁਦਨੀ ਜਾਚਰ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਹੋ ਜਾਂਦਾ ਹੈ।। ੩੪੩।। ੮੦੩।।

ਹਰਨੀ ਆਦਿ ਉਚਾਰਨ ਕੀਜੈ।। ਜਾਚਰ ਕਹਿ ਨਾਇਕ ਪਦ ਦੀਜੈ।।
ਸ਼ੱਤ੍ਰੂ ਸ਼ਬਦ ਕੋ ਬਹੁਤ ਬਖਾਨੋ।। ਨਾਮ ਤੁਪਕ ਕੇ ਸਕਲ ਪਛਾਨੋ।। ੩੪੪।। ੮੦੪।।

ਪਹਿਲੋਂ ਹਰਿਨੀ ਪਦ, ਮਗਰੋਂ 'ਜਾਚਰ' ਤੇ 'ਨਾਇਕ' ਸ਼ਬਦ ਕਹਿਕੇ ਅੰਤ ਵਿਚ 'ਸ਼ੱਤ੍ਰੂ' ਕਥਨ ਕਰੋ। ਇਹ 'ਹਰਿਨੀ ਜਾਚਰ ਨਾਇਕ ਸ਼ੱਤ੍ਰੂ' ਬੰਦੂਕ ਦਾ ਨਾਮ ਹੋ ਜਾਏਗਾ।। ੩੪੪।। ੮੦੪।।

ਬਾਰਦਨੀ ਸ਼ਬਦਾਦਿ ਬਖਾਨੋ।। ਜਾਚਰਿ ਕਹਿ ਨਾਇਕ ਪਦ ਠਾਨੋ।।
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰਹੁ।। ਨਾਮ ਤੁਪਕ ਕੇ ਸਭ ਹੀਏ ਬਿਚਾਰਹੁ।। ੩੪੫।। ੮੦੫।।

ਪਹਿਲੋਂ 'ਬਾਰਦਨੀ' ਪਦ ਆਖੋ, ਫੇਰ 'ਜਾਚਰ' ਤੇ 'ਨਾਇਕ' ਕਹਿਕੇ ਅੰਤ ਵਿਚ ਦੁਸ਼ਮਣ ਪਦ ਉਚਾਰੋ: ਇਹ ਬਾਰਦਨੀ ਜਾਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਬਣ ਜਾਂਦਾ ਹੈ।। ੩੪੫।। ੮੦੫।।

ਨਦਨੀ ਆਦਿ ਉਚਾਰਨ ਕੀਜੈ।। ਜਾਚਰ ਕਹਿ ਨਾਇਕ ਪਦ ਦੀਜੈ।।
ਸ਼ੱਤ੍ਰੂ ਸ਼ਬਦ ਕੋ ਬਹੁਰ ਬੁਖਾਨੋ।। ਨਾਮ ਤੁਪਕ ਕੇ ਸਭ ਜੀਅ ਜਾਨੋ।। ੩੪੬।। ੮੦੬।।

ਪਹਿਲੋਂ ਨਦਨੀ ਪਦ ਉਚਾਰੋ, ਫੇਰ 'ਜਾਚਰ' ਸ਼ਬਦ ਕਹਿਕੇ ਅੰਤ ਵਿਚ 'ਸ਼ੱਤ੍ਰੂ' ਪਦ ਕਥਨ ਕਰੋ। ਇਹ 'ਨਦਨੀ ਜਾਚਰ ਨਾਇਕ ਸ਼ੱਤ੍ਰੂ' ਬੰਦੂਕ ਦਾ ਨਾਮ ਬਣ ਜਾਏਗਾ।। ੩੪੬।। ੮੦੬।।

ਅੜਿੱਲ।। ਨਯਨੀ ਸ਼ਬਦ ਸੁ ਮੁਖ ਤੇ ਆਦਿ ਉਚਾਰੀਐ।।
ਜਾਚਰਕਹਿ ਨਾਇਕ ਪਦ ਪੁਨ ਦੈ ਡਾਰੀਐ।।
ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਬਖਾਨੀਐ।।
ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ।। ੩੪੭।। ੮੦੭।।

ਪਦ ਅਰਥ - ਨਯਨੀ=ਨਯ=ਨਦੀ, ਨਦੀਆਂ ਵਾਲੀ, ਧਰਤੀ।

ਪਹਿਲੋਂ 'ਨਯਨੀ' ਪਦ, ਫੇਰ 'ਜਾਚਰ' ਤੇ 'ਨਾਇਕ' ਪਦ, ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ 'ਨਯਨੀ ਜਾਚਰ ਨਾਇਕ ਸ਼ੱਤ੍ਰੂ' ਬੰਦੂਕ ਦਾ ਨਾਮ ਬਣ ਜਾਏਗਾ॥ ੩੪੭॥ ੯੦੭॥

**ਸਰਤਨਿ ਸ਼ਬਦ ਸੁ ਮੁਖ ਤੇ ਆਦਿ ਬਖਾਨੀਐ॥**
**ਜਾਚਰ ਕਹਿ ਨਾਇਕ ਪਦ ਪਾਛੇ ਠਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੯੦੮॥**

ਪਹਿਲੋਂ ਸਰਤਿਨ ਭਾਵ ਨਦੀਆਂ ਵਾਲੀ ਧਰਤੀ ਪਦ, ਫੇਰ 'ਜਾਚਰ' ਤੇ 'ਨਾਇਕ' ਸ਼ਬਦ, ਅੰਤ ਵਿਚ ਵੈਰਿਨ ਪਦ ਉਚਾਰਨ ਕਰੋ। ਇਹ 'ਸਰਤਿਨ ਜਾਚਰ ਨਾਇਕ ਵੈਰਨ' ਬੰਦੂਕ ਦਾ ਨਾਮ ਬਣ ਜਾਏਗਾ॥ ੩੪੮॥ ੯੦੮॥

**ਨਾਦਿਨਿ ਮੁਖ ਤੇ ਸ਼ਬਦ ਉਚਾਰਨ ਕੀਜੀਐ।।**
**ਜਾਚਰ ਕਹਿ ਨਾਇਕ ਪਦ ਬਹੁਰੋਂ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ॥ ੩੪੯॥ ੯੦੯॥**

ਪਹਿਲੋਂ ਨਾਦਿਨਿ ਨਦੀਆਂ ਵਾਲੀ ਧਰਤੀ ਪਦ ਉਚਾਰੋ, ਫੇਰ 'ਜਾਚਰ ਨਾਇਕ' ਪਦ ਆਖੋ, ਅੰਤ ਵਿਚ 'ਵੈਰਨ' ਪਦ ਕਥਨ ਕਰੋ। ਇਹ 'ਨਾਦਿਨਿ ਜਾਚਰ ਨਾਇਕ ਵੈਰਨ' ਬੰਦੂਕ ਦਾ ਨਾਮ ਬਣ ਜਾਏਗਾ॥ ੩੪੯॥ ੯੦੯॥

**ਜਲਨੀ ਮੁਖ ਤੇ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿ ਨਾਇਕ ਪਦ ਪਾਛੇ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੩੫੦॥ ੯੧੦॥**

ਪਦ ਅਰਥ - ਜਲਨੀ=ਜਲ ਵਾਲੀ ਧਰਤੀ।

ਪਹਿਲੋਂ ਜਲਨੀ ਪਦ ਉਚਾਰੋ, ਫੇਰ 'ਜਾਚਰ' ਤੇ 'ਨਾਇਕ' ਪਦ ਕਥਨ ਕਰੋ, ਅੰਤ ਵਿਚ ਵੈਰੀ ਪਦ ਆਖੋ। ਇਹ ਜਲਨੀ ਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਹੋ ਜਾਏਗਾ॥ ੩੫੦॥ ੯੧੦॥

**ਆਦਿ ਤਰੰਗਨਿ ਸ਼ਬਦ ਉਚਾਰੋ ਜਾਨਕੈ॥**

ਜਾਚਰ ਕਹਿ ਨਾਇਕ ਪਦ ਬਹੁਰੋ ਠਾਨ ਕੈ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੩੫੧॥ ੯੧੧॥

ਪਦ ਅਰਥ - ਤਰੰਗਨਿ=ਤਰੰਗ=ਲਹਿਰ. ਲਹਿਰਾਂ ਜਿਸ ਵਿਚ ਉਠਦੀਆਂ ਹਨ, ਉਸ ਨਦੀ ਵਾਲੀ-ਧਰਤੀ।

ਪਹਿਲੋਂ ਤਰੰਗਨਿ ਪਦ ਉਚਾਰੋ, ਮਗਰੋਂ ਜਾਚਰ ਤੇ ਨਾਇਕ ਪਦ ਕਹਿਕੇ, ਅੰਤ ਵਿਚ ਵੈਰਨ ਪਦ ਕਥਨ ਕਰੋ। ਇਹ ਤਰੰਗਨਿ ਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਹੋ ਜਾਂਦਾ ਹੈ ਸ਼ੁਭ ਮੱਤ ਵਾਲੇ ਕਵੀ ਜੀ ਵਿਚਾਰ ਲਵੋ॥ ੩੫੧॥ ੯੧੧॥

ਆਦਿ ਕਰਾਗਨਿ ਸ਼ਬਦ ਉਚਾਰੋ ਬਕਤ੍ਰ ਤੇ ॥
ਜਾਚਰ ਕਹਿ ਨਾਇਕ ਪਦ ਉਚਰੋ ਚਿੱਤ ਤੇ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਸਬੁੱਧ ਬਖਾਨੀਐ॥ ੩੫੨॥ ੯੧੨॥

ਪਦ ਅਰਥ - ਕਰਾਗਨਿ=ਕਰਾਰ=ਕੰਢਾ. ਕਿਨਾਰੇ। ਜੋ ਕੰਢਿਆਂ ਵਾਲੀ ਹੈ. ਉਸ ਨਦੀ ਵਾਲੀ-ਧਰਤੀ।

ਪਹਿਲੋਂ ਕਰਾਗਨਿ ਪਦ ਫੇਰ 'ਜਾਚਰ' ਤੇ 'ਨਾਇਕ' ਪਦ ਕਹਿ ਕੇ ਅੰਤ ਵਿਚ ਵੈਰਨ ਪਦ ਕਥਨ ਕਰੋ। ਹੇ ਬੁੱਧੀਵਾਨੋ ! ਇਹ 'ਕਰਾਗਨਿ ਜਾਚਰ ਨਾਇਕ ਵੈਰਨ' ਬੰਦੂਕ ਦਾ ਨਾਮ ਬਣ ਜਾਏਗਾ॥ ੩੫੨॥ ੯੧੨॥

ਫੇਨਨਨੀ ਸ਼ਬਦਾਦਿ ਉਚਾਰਨ ਕੀਜੀਐ॥
ਜਾਚਰ ਕਹਿ ਨਾਇਕ ਪਦ ਬਹੁਰੋ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥ ੩੫੩॥ ੯੧੩॥

ਪਦ ਅਰਥ - ਫੇਨਨਨੀ=(ਫੇਨ=ਝੱਗ) ਤਿੱਖੀ ਪ੍ਰਵਾਹ ਦੇ ਕਾਰਨ ਜਿਸ ਵਿਚੋਂ ਝੱਗ ਪੈਦਾ ਹੁੰਦੀ ਹੈ, ਉਸ ਨਦੀ ਵਾਲੀ-ਧਰਤੀ।

ਪਹਿਲੋਂ ਫੇਨਨਨੀ ਪਦ. ਫੇਰ ਜਾਚਰ ਤੇ ਨਾਇਕ ਪਦ ਕਹਿਕੇ. ਅੰਤ ਵਿਚ ਵੈਰਨ ਸ਼ਬਦ ਕਥਨ ਕਹੋ। ਇਹ ਫੇਨਨਨੀ ਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਪਛਾਣ ਲਵੋ॥ ੩੫੩॥ ੯੧੩॥

ਬ੍ਰਿਛਕੰਦਨਿਨਿ ਆਦਿ ਬਖਾਨੋ ਜਾਨ ਕੈ॥

**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨ ਕੈ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐ॥ ੩੫੪॥ ੯੧੪॥**

ਪਦ ਅਰਥ - ਬ੍ਰਿਛ ਕੰਦਨਿਨ=(ਕੰਦਨਿ=ਤੋੜਨ ਵਾਲੀ) ਜੋ ਆਪਣੇ ਪ੍ਰਵਾਹ ਨਾਲ ਕੰਢੇ ਦੇ ਬ੍ਰਿਛਾਂ ਨੂੰ ਤੋੜ ਸੁੱਟਣ ਵਾਲੀ ਹੈ, ਉਸ ਨਦੀ ਵਾਲੀ-ਧਰਤੀ।

ਪਹਿਲੋਂ ਬ੍ਰਿਛ ਕੰਦਨਿਨਿ ਪਦ ਆਖੋ ਫੇਰ ਜਾਚਰ ਤੇ ਨਾਇਕ ਪਦ ਕਹਿਕੇ, ਅੰਤ ਵਿਚ ਵੈਰਨ ਪਦ ਜੋੜੋ। ਇਹ ਬ੍ਰਿਛ ਕੰਦਨਿਨੀ ਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਹੋ ਜਾਏਗਾ॥ ੩੫੪॥ ੯੧੪॥

**ਦੋਹਰਾ॥ ਜਲਰਸਸਨਨੀ ਆਦਿ ਕਹਿ ਜਾਚਰ ਪਤਿ ਕਹਿ ਅੰਤ॥**
**ਸ਼ੱਤ੍ਰੂ ਕਹਿ ਤੁਪਕ ਕੇ ਨਿਕਸਹਿ ਨਾਮ ਅਨੰਤ॥ ੩੫੫॥ ੯੧੫॥**

ਪਦ ਅਰਥ -ਰਸ=ਪਾਣੀ। ਸਨਨੀ=ਸਿੰਨੀ ਹੋਈ, ਜਲ ਨਾਲ ਭਿੱਜੀ ਹੋਈ, ਧਰਤੀ।

ਪਹਿਲੋਂ ਜਲ ਰਸ ਕਹਿਕੇ ਫੇਰ ਸਨਨੀ ਆਖੋ, ਮਗਰੋਂ ਜਾਚਰ ਪਤਿ ਕਹਿਕੇ ਵੈਰਨ ਉਚਾਰੋ, ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੩੫੫॥ ੯੧੫॥

**ਕ੍ਰਿਤਅਰਿਨੀ ਪਦ ਆਦਿ ਕਹਿ ਜਾਚਰ ਨਾਥ ਉਚਾਰ॥**
**ਸ਼ੱਤ੍ਰੂ ਉਚਰਿ ਕਰਿ ਤੁਪਕ ਕੇ ਲੀਜੋ ਨਾਮ ਸੁਧਾਰ॥ ੩੫੬॥ ੯੧੬॥**

ਪਦ ਅਰਥ - ਕ੍ਰਿਤ ਅਰਿਨੀ=ਕਰਮਾਂ ਦਾ ਫਲ ਨਿਵਾਰਨ ਵਾਲੀ, ਨਦੀ ਦੇ ਜਲ ਵਾਲੀ, ਧਰਤੀ।

ਪਹਿਲੋਂ ਕ੍ਰਿਤ ਅਰਿਨੀ, ਫੇਰ ਜਾ ਤੇ ਚਰ ਅਤੇ ਨਾਥ ਕਹਿ ਦਿਓ, ਮਗਰੋਂ ਸ਼ੱਤਰੂ ਪਦ ਉਚਾਰੋ। ਇਹ ਕ੍ਰਿਤ ਅਰਿਨੀ ਜਾਚਰ ਨਾਥ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੩੫੬॥ ੯੧੬॥

**ਚੌਪਈ॥ ਕ੍ਰਾਰਕੁੰਦਨੀ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਰੰਗ ਚੀਨ ਚਿਤ ਲਿੱਜੈ॥ ੩੫੭॥ ੯੧੭॥**

ਪਦ ਅਰਥ - ਕ੍ਰਾਰ=ਕੰਢੇ। ਕੁੰਦਨੀ=ਢਾਹੁਣ ਵਾਲੀ=ਨਦੀ।

ਪਹਿਲੋਂ ਕ੍ਰਾਰ ਕੁੰਦਨੀ ਫੇਰ 'ਜਾ' ਤੇ 'ਚਰ' ਕਹਿਕੇ 'ਨਾਇਕ' ਪਦ ਆਖੋ, ਮਗਰੋਂ ਵੈਰਨ ਪਦ ਉਚਾਰੋ। 'ਕ੍ਰਾਰ ਕੁੰਦਨੀ, ਜਾ ਚਰ ਨਾਇਕ ਵੈਰਨ' ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੩੫੭॥ ੯੧੭॥

**ਕ੍ਰਾਰਆਰਨੀ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੩੫੮॥ ੯੧੮॥**

ਪਦ ਅਰਥ - ਆਰ-ਸੱਲਨ, ਸੱਲ ਪਾਉਣਾ। ਨੀ=ਵਾਲੀ। ਕੰਢਿਆਂ ਨੂੰ ਢਾਹੁਣ ਵਾਲੀ-ਨਦੀ।

ਪਹਿਲੋਂ ਕੂਾਰ ਆਰਨੀ ਪਦ, ਫੇਰ 'ਜਾਚਰ ਨਾਇਕ' ਪਦ ਕਹਿਕੇ, ਅੰਤ ਵਿਚ ਵੈਰਨ ਪਦ ਆਖੋ। ਇਹ 'ਕੂਾਰ ਆਰਨੀ ਜਾਚਰ ਨਾਇਕ ਵੈਰਨ' ਬੰਦੂਕ ਦਾ ਨਾਮ ਹੈ॥ ੩੫੮॥ ੮੧੮॥

**ਕਲੂਨਾਸਨੀ ਆਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੁ ਸ਼ਬਦ ਤਿਹ ਅੰਤ ਉਚਰੀਐ॥ ਨਾਮ ਤੁਪਕ ਕੇ ਸਕਲ ਬਿਚਰੀਐ॥ ੩੫੯॥ ੮੧੯॥**

ਪਦ ਅਰਥ - ਕਲੂਨਾਸਨੀ=ਕਲਜੁਗ ਦੇ ਕੀਤੇ ਪਾਪ ਨਾਸ਼ ਕਰਨ ਵਾਲੀ ਗੰਗਾ ਨਦੀ ਜੋ ਵਿਸ਼ਨੂੰ ਦੇ ਚਰਨ ਧੋਣ ਦਾ ਮਿਲਾਵਟ ਵਾਲਾ ਜਲ ਹੋਣ ਕਰਕੇ, ਪਾਪ ਨਾਸ ਕਰਨ ਵਾਲੀ ਮੰਨੀ ਜਾਂਦੀ ਹੈ। ਉਸਦੇ ਕਿਨਾਰਿਆ ਤੇ ਉੱਗੇ ਘਾਹ ਚਰਨ ਵਾਲੇ ਹਿਰਨ, ਚੌਪਾਇ, ਜੰਗਲੀ ਜਾਨਵਰਾਂ ਦੇ ਨਾਇਕ, ਸ਼ੇਰ ਦੀ ਵੈਰਨ, ਬੰਦੂਕ।

ਪਹਿਲੋਂ ਕਲੂਨਾਸਨੀ ਪਦ ਫੇਰ 'ਜਾਚਰ ਨਾਇਕ' ਪਦ ਕਹਿਕੇ, ਅੰਤ ਵਿਚ 'ਵੈਰਨ' ਪਦ ਆਖੋ। ਇਹ ਕਲੂਨਾਸਨੀਜਾ ਚਰ ਨਾਇਕ 'ਵੈਰਨ' ਬੰਦੂਕ ਦਾ ਨਾਮ ਹੈ॥ ੩੫੯॥ ੮੧੯॥

**ਅੜਿੱਲ॥ ਗੰਗਨਿ ਪਦ ਕੋ ਪ੍ਰਿਥਮ ਉਚਾਰਨ ਕੀਜੀਐ॥**
**ਜਾਚਰ ਕਹਿ ਨਾਇਕ ਪਦ ਬਹੁਰੋਂ ਦੀਜੀਐ॥**
**ਸ਼ੱਤ੍ਰੁ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤਪੁਕ ਕੇ ਨਾਮ ਪ੍ਰਬੀਨ ਪਛਾਨੀਐ॥ ੩੬੦॥ ੮੨੦॥**

ਪਦ ਅਰਥ - ਗੰਗਨਿ=ਗੰਗਾ ਨਦੀ ਵਾਲੀ ਧਰਤੀ।

ਪਹਿਲੋਂ ਗੰਗਨੀ ਪਦ ਫੇਰ 'ਜਾਚਰ' ਤੇ 'ਨਾਇਕ' ਪਦ ਕਹਿਕੇ ਅੰਤ ਵਿਚ ਵੈਰਨ ਕਥਨ ਕਰੋ, ਇਹ ਗੰਗਨੀਜਾ ਚਰ ਨਾਇਕ ਵੈਰਨ ਬੰਦੂਕ ਦਾ ਨਾਮ ਪਛਾਨ ਲਵੋ॥ ੩੬੦॥ ੮੨੦॥

ਉਦਾਹਰਣ - ਗੰਗਾਨੀਜ=ਧਰਤੀ ਦਾ ਪੁੱਤਰ, ਘਾਹ। ਗੰਗਾਨੀਜਾਚਰ=ਘਾਹ ਨੂੰ ਚਰਨ ਵਾਲਾ ਹਿਰਨ। ਗੰਗਾਨੀਜਾਚਰ ਨਾਇਕ=ਹਿਰਨ ਦਾ ਸਵਾਮੀ ਸ਼ੇਰ। ਗੰਗਾਨਿਜਾਚਰ ਨਾਇਕ ਸ਼ੱਤਰੂ=ਬੰਦੂਕ।

**ਚੌਪਈ॥ ਜਨੁਵਨਿ ਪਦ ਕੋ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿੱਤ ਲਿੱਜੈ॥ ੩੬੧॥ ੮੨੧॥**

ਪਦ ਅਰਥ - ਜਨੁਵਨਿ=ਜਾਨ੍ਹ ਪੁਤਰੀ, ਗੰਗਾਨਿ=ਵਾਲੀ, ਗੰਗਾ ਵਾਲੀ, ਧਰਤੀ।

ਪਹਿਲੋਂ 'ਜਨੁਵਨਿ ਪਦ, ਫੇਰ 'ਜਾਚਰ' ਤੇ 'ਨਾਇਕ' ਪਦ ਕਹਿਕੇ ਵੈਰਨ ਕਥਨ ਕਰੋ। ਇਹ ਜਨੁਵਨਿਜਾ ਚਰ ਨਾਇਕ ਵੈਰਨ ਬੰਦੂਕ ਦਾ ਨਾਮ ਹੈ, ਚਿਤ ਵਿਚ ਜਾਣ ਲਵੋ॥ ੩੬੧॥ ੮੨੧॥

**ਅੜਿੱਲ॥ ਭਾਗੀਰਥਨੀ ਪਦ ਕੋ ਆਦਿ ਬਖਾਨੀਐ॥
ਜਾਚਰ ਕਹਿ ਨਾਇਕ ਪਦ ਬਹੁਰੋਂ ਠਾਨੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੩੬੨॥ ੮੨੨॥**

ਪਦ ਅਰਥ - ਭਾਗੀਰਥਨੀ=ਭਾਗੀਰਥ ਦੀ ਲਿਆਂਦੀ ਹੋਈ=ਗੰਗਾਨੀ=ਵਾਲੀ, ਗੰਗਾ ਵਾਲੀ, ਧਰਤੀ।

ਪਹਿਲੋਂ 'ਭਾਗੀਰਥਨੀ' ਪਦ, ਫੇਰ ਜਾਚਰ ਨਾਇਕ ਪਦ ਕਹਿਕੇ, ਅੰਤ ਵਿਚ ਵੈਰੀ ਪਦ ਕਥਨ ਕਰੋ। ਇਹ ਭਗੀਰਥਨੀਜਾ ਚਰ ਨਾਇਕ ਵੈਰਨ ਬੰਦੂਕ ਦਾ ਨਾਮ ਹੈ, ਚਤੁਰੋ ! ਜਾਣ ਲਵੋ॥ ੩੬੨॥ ੮੨੨॥

ਭਾਵਰਥ : - ਕਥਾ ਪ੍ਰਚੱਲਤ ਹੈ ਕਿ ਆਯੁਧਿਆ ਦੇ ਰਾਜੇ ਸਗਰ ਨੇ ਅਸ੍ਵਮੇਧ ਯੱਗ ਕਰਨ ਦੀ ਇੱਛਾ ਨਾਲ, ਦਿਗਵਿਜੈ ਲਈ ਘੋੜਾ ਛੱਡ ਦਿੱਤਾ, ਉਸਨੇ ਸੱਠ ਹਜ਼ਾਰ ਪੁੱਤਰ, ਸੈਨਾ ਸਮੇਤ ਘੋੜੇ ਦੇ ਪਿਛੇ ਪਿਛੇ ਦੇਸ਼ਾਂ ਨੂੰ ਫ਼ਤਹਿ ਕਰੀ ਜਾਂਦੇ ਸਨ, ਇੰਦਰ ਨੂੰ ਆਪਣੇ ਰਾਜ ਖੁਸ ਜਾਣ ਦਾ ਫਿਕਰ ਪੈ ਗਿਆ। ਉਸਨੇ ਘੋੜੇ ਨੂੰ ਚੁਰਾਕੇ ਕਪਿਲ ਮੁਨੀ ਦੇ ਆਸ਼੍ਰਮ ਵਿਚ ਜਾ ਕੇ ਬੰਨ੍ਹ ਦਿੱਤਾ। ਰਾਜ ਪੁੱਤਰ ਘੋੜੇ ਨੂੰ ਦੇਸ਼ਾਂ-ਪ੍ਰਦੇਸ਼ਾਂ ਵਿਚ ਲੱਭਦੇ ਲੱਭਦੇ ਰਿਖੀ ਦੇ ਆਸ਼੍ਰਮ ਵਿਚ ਪੁੱਜ ਗਏ, ਉਥੇ ਘੋੜੇ ਨੂੰ ਖਲੋਤਾ ਵੇਖਕੇ, ਅਤੇ ਮੁਨੀ ਨੂੰ ਕੋਲ ਹੀ ਸਮਾਧੀ ਲਾ ਕੇ ਬੈਠਾ ਹੋਇਆ ਵੇਖਕੇ, ਕਹਿਣ ਲੱਗੇ, ਘੋੜਾ ਚੁਰਾਕੇ, ਹੁਣ ਸਮਾਧੀ ਲਾ ਬੈਠਾ ਹੈਂ ? ਇਹ ਕਹਿਣ ਨਾਲ ਵੀ ਜਦ ਰਿਖੀ ਦੀ ਸਮਾਧੀ ਨਾ ਖੁੱਲੀ, ਤਾਂ ਉਹ ਰਿਖੀ ਨੂੰ ਲੱਤਾਂ ਮਾਰ ਮਾਰ ਕੁੱਟਣ ਲੱਗ ਗਏ, ਇਸ ਤਰ੍ਹਾਂ ਕੁੱਟ ਖਾ ਕੇ, ਰਿਖੀ ਜੀ ਨੇ ਸਮਾਧੀ ਖੋਲ੍ਹੀ ਤੇ ਕ੍ਰੋਧ ਵਿਚ ਸਰਾਪ ਦੇ ਕੇ ਉਨ੍ਹਾਂ ਸੱਠ ਹਜ਼ਾਰ ਰਾਜ ਪੁੱਤਰਾਂ ਨੂੰ ਭਸਮ ਕਰ ਦਿੱਤਾ।

ਸਗਰ ਨੇ ਘੋੜੇ ਸਮੇਤ ਪੁੱਤਰਾਂ ਨੂੰ ਨਾ ਮੁੜਿਆ ਵੇਖਕੇ, ਆਪਣੇ ਪੋਤਰੇ 'ਅੰਸੁਮਾਨ' ਨੂੰ ਉਨ੍ਹਾਂ ਦੀ ਢੂੰਡ ਲਈ ਪਿਛੇ ਭੇਜਿਆ, ਉਸਨੇ ਕਪਿਲ ਮੁਨੀ ਦੇ ਆਸ਼੍ਰਮ ਤੇ ਜਾਕੇ ਆਪਣੇ ਚਾਚਿਆਂ ਦੀਆਂ ਹੱਡੀਆਂ ਦਾ ਢੇਰ ਵੇਖਕੇ ਵੱਡਾ ਦੁੱਖ ਕੀਤਾ ਅਤੇ ਰਿਖੀ ਕੋਲ ਪ੍ਰਾਰਥਨਾ ਕੀਤੀ, "ਮੇਰੇ ਚਾਚਿਆਂ ਦਾ ਉਧਾਰ ਕਰੋ।" ਰਿਖੀ ਨੇ ਕਿਹਾ, "ਗੰਗਾ ਦੇ ਪ੍ਰਵਾਹ ਵਿਚ ਇਨ੍ਹਾਂ ਦੀ ਰਾਖ ਪਵੇ ਤਾਂ ਉਧਾਰ ਹੋਵੇਗਾ, ਅਤੇ ਤੇਰਾ ਪੋਤ੍ਰਾ ਗੰਗਾ ਨੂੰ ਲਿਆਵੇਗਾ, ਤਦ ਹੀ ਇਨ੍ਹਾਂ ਦਾ ਕਲਿਆਣ ਹੋਵੇਗਾ।"

ਉਸ ਅੰਸਮਾਨ ਦਾ ਪੁੱਤਰ ਦਲੀਪ, ਅਤੇ ਦਲੀਪ ਦਾ ਪੁੱਤਰ ਭਗੀਰਥ ਹੋਇਆ, ਜਿਸਨੇ ਗੰਗਾ ਨੂੰ ਪ੍ਰਿਥਵੀ ਉਤੇ ਲਿਆਉਣ ਲਈ, ਹਿਮਾਲਯ ਦੇ ਗੋਕਰਣ ਅਸਥਾਨ ਤੇ ਜਾ ਕੇ ਘੋਰ ਤਪ ਕਰਕੇ ਬ੍ਰਹਮਾ ਨੂੰ ਪ੍ਰਸੰਨ ਕੀਤਾ, ਅਤੇ ਉਸ ਤੋਂ ਗੰਗਾ ਮੰਗੀ। ਬ੍ਰਹਮਾ ਨੇ ਗੰਗਾ ਦੇਣੀ ਤਾਂ ਪ੍ਰਵਾਨ ਕਰ ਲਈ, ਪਰ ਨਾਲ ਹੀ ਇਹ ਮੁਸ਼ਕਲ ਦੱਸ ਦਿੱਤੀ, ਕਿ ਅਕਾਸ਼ ਤੋਂ ਆਉਂਦੀ ਹੋਈ ਗੰਗਾ ਪਤਾਲ ਨੂੰ ਚਲੀ ਜਾਏਗੀ। ਮਾਤਲੋਕ ਵਿਚ ਸ਼ਿਵਜੀ ਤੋਂ ਬਿਨਾ ਹੋਰ ਕੋਈ ਉਸਨੂੰ ਥੰਮ੍ਹ ਨਹੀਂ ਸਕਦਾ, ਇਸ ਲਈ ਪਹਿਲਾਂ ਸ਼ਿਵਜੀ ਨੂੰ ਪ੍ਰਸੰਨ ਕਰ ਲਵੋ।

ਭਗੀਰਥ ਨੇ ਤਪ ਕਰਕੇ ਸ਼ਿਵਜੀ ਤੋਂ ਇਹ ਗੱਲ ਮੰਨਵਾ ਲਈ, ਕਿ ਗੰਗਾ ਨੂੰ ਧਾਰਨ ਕਰੇਗਾ, ਜਦ ਗੰਗਾ ਨੂੰ ਬ੍ਰਹਮਾ ਨੂੰ ਅਕਾਸ਼ ਤੋਂ ਭੇਜਿਆ, ਤਦ ਗੰਗਾ ਨੂੰ ਮਾਨ ਹੋ ਗਿਆ, ਕਿ "ਸ਼ਿਵਜੀ ਕੌਣ ਵਿਚਾਰਾ ਹੈ, ਜੋ ਮੈਨੂੰ ਝੱਲ ਸਕੇਗਾ, ਮੈਂ ਉਸਨੂੰ ਵੀ ਧੱਕ ਕੇ ਆਪਣੇ ਨਾਲ ਹੀ ਪਤਾਲ ਲੈ ਜਾਵਾਗੀ।" ਇਧਰ ਸ਼ਿਵਜੀ ਨੇ ਆਪਣਾ ਜਟਾਂ ਮੁਕਟ ਇਤਨਾ ਵੱਧਾ ਲਿਆ ਕਿ ਹਜ਼ਾਰ ਵਰ੍ਹੇ ਤੱਕ ਗੰਗਾ ਨੂੰ ਉਸਦੇ ਵਿਚੋਂ ਬਾਹਰ ਨਿਕਲਨ ਦਾ ਰਾਹ ਹੀ ਨਾ ਲੱਭਾ। ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨਕੇ ਸ਼ਿਵਜੀ ਨੇ ਜਟਾਂ ਦੇ ਜੂੜੇ ਵਿਚੋਂ ਗੰਗਾ ਨੂੰ ਬਾਹਰ ਕੱਢਿਆ ਜਿਸਦੇ ਸੱਤ ਪ੍ਰਵਾਹ ਹੋਏ। ਜਿਨ੍ਹਾਂ ਵਿਚੋਂ ਹ੍ਰਾਦਿਨੀ, ਪਾਵਿਨੀ ਤੇ ਨਲਿਨੀ ਨਾਮਕ ਤਿੰਨ ਪ੍ਰਵਾਹ ਪੂਰਬ ਵੱਲ ਵਗ ਤੁਰੇ। ਵੰਕੁ, ਸੀਤਾ ਤੇ ਸਿੰਧੂ ਨਾਮਕ ਤਿੰਨ ਪ੍ਰਵਾਹ ਪੱਛਮ ਵੱਲ ਵਗ ਤੁਰੇ ਅਤੇ ਇਕ ਪ੍ਰਵਾਹ ਭਗੀਰਥ ਦੇ ਰੱਥ ਪਿਛੇ ਤੁਰਿਆ, ਜਿਥੋਂ ਦੀ ਭਗੀਰਥ ਦਾ ਰੱਥ ਗਿਆ, ਉਸਦੇ ਪਿਛੇ ਪਿਛੇ ਹੀ ਗੰਗਾ ਦਾ ਪ੍ਰਵਾਹ ਵਹਿਣ ਲੱਗਾ। ਇਸੇ ਪ੍ਰਵਾਹ ਦਾ ਨਾਮ 'ਭਾਗੀਰਥੀ' ਮਸ਼ਹੂਰ ਹੋਇਆ।

ਉਦਾਹਰਣ - ਭਾਗੀਰਥਨੀਜਾ=ਗੰਗਾ ਵਾਲੀ-ਧਰਤੀ ਦਾ ਪੁੱਤਰ-ਘਾਹ। ਭਗੀਰਥਨੀਜਾਚਰ=ਘਾਹ ਨੂੰ ਖਾਣ ਵਾਲਾ-ਮ੍ਰਿਗ। ਭਾਗੀਰਥਨੀਜਾਚਰ ਨਾਇਕ=ਮ੍ਰਿਗ ਪਤਿ-ਸ਼ੇਰ। ਭਾਗੀਰਥਨੀਜਾਚਰ ਨਾਇਕ ਸ਼ੱਤਰੂ =ਸ਼ੇਰ ਨੂੰ ਮਾਰਨ ਵਾਲੀ-ਬੰਦੂਕ।

**ਚੌਪਈ॥ ਜਟਨਿਨ ਪਦ ਕੋ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਧਰੀਐ॥**
**ਸ਼ੱਤ੍ਰੁ ਸ਼ਬਦ ਕੌ ਬਹੁਰ ਬਖਾਨੋ॥ ਨਾਮ ਤੁਪਕ ਕੇ ਸਕਲ ਪ੍ਰਮਾਨੋ॥ ੩੬੩॥ ੮੨੩॥**

ਪਦ ਅਰਥ - ਜਟਨਿਨਿ=ਜਟਨੀ=ਸ਼ਿਵਜੀ ਦੀਆਂ ਜਟਾਂ ਵਿਚੋਂ ਨਿਕਲਨ ਵਾਲੀ-ਗੰਗਾ। ਨੀ=ਵਾਲੀ। ਗੰਗਾ ਨੂੰ ਧਾਰਨ ਵਾਲੀ, ਧਰਤੀ।

ਪਹਿਲੋਂ ਜਟਨਿਨਿ ਪਦ ਫੇਰ ਜਾਚਰ ਨਾਇਕ ਕਹਿਕੇ, ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਜਟਨਿਨਿਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੩੬੩॥ ੮੨੩॥

**ਨਦੀਰਾਟਨਿਨਿ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਭਨੀਜੈ॥ ਨਾਮ ਤੁਫੰਗ ਜਾਨ ਜੀਅ ਲੀਜੈ॥ ੩੬੪॥ ੮੨੪॥**

ਪਦ ਅਰਥ - ਨਦੀਰਾਟਨਿਨਿ=ਨਦੀਆਂ ਦੀ ਰਾਜ ਰਾਣੀ ਗੰਗਾ। ਨਿ=ਵਾਲੀ=ਗੰਗਾ ਵਾਲੀ, ਧਰਤੀ।

ਪਹਿਲੋਂ ਨਦੀਰਾਟਨਿਨਿ ਪਦ, ਫੇਰ ਜਾਚਰ ਪਤਿ ਕਹਿਕੇ, ਅੰਤ ਵਿਚ ਸ਼ੱਤਰੂ ਕਥਨ ਕਰੋ। ਇਹ ਨਦੀਰਾਟਨਿਨਿ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਸਮਝ ਲਵੋ॥ ੩੬੪॥ ੮੨੪॥

**ਭੀਖਮ ਜਨਨਿਨਿ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਨਾਮ ਤੁਪਕ ਕੇ ਸਭ ਹੀ ਲਹੀਐ॥ ਯਾ ਮੈ ਕਛੂ ਭੇਦ ਨਹੀ ਕਹੀਐ॥ ੩੬੫॥ ੮੨੫॥**

ਪਦ ਅਰਥ - ਭੀਖਮ ਜਨਨਿ=ਭੀਸ਼ਮ ਪਿਤਾਮਾ ਦੀ ਮਾਂ ਗੰਗਾ। ਜਨਨਿਨਿ=ਗੰਗਾ ਨਦੀ

ਵਾਲੀ ਧਰਤੀ। ਜਨਨਿਨਿ ਜਾ=ਘਾਹ।

ਪਹਿਲਾ ਭੀਸ਼ਮ ਜਨਨਿਨਿ ਪਦ ਕਹੋ, ਫਿਰ ਜਾਚਰ ਪਤਿ ਸ਼ਬਦ ਕਹਿ ਦੇਵੋ, ਇਹ ਸਾਰੇ ਨਾਂ ਬੰਦੂਕ ਦੇ ਹੋ ਜਾਂਦੇ ਹਨ, ਇਨ੍ਹਾਂ ਵਿਚ ਕੋਈ ਭੇਦ ਨਾ ਸਮਝੋ॥ ੩੬੫॥ ੮੨੫॥

**ਨਦੀ ਈਸ਼੍ਰਨਿਨ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਡਰੀਐ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥ ੩੬੬॥ ੮੨੬॥**

ਪਦ ਅਰਥ - ਨਦੀਈਸ਼ਰਨਿ=ਨਦੀਆਂ ਦੀ ਸਵਾਮਨੀ=ਗੰਗਾ+ਨੀ=ਵਾਲੀ . ਗੰਗਾ ਵਾਲੀ, ਧਰਤੀ।

ਪਹਿਲੋਂ ਨਦੀ ਈਸ਼ਰਨਿਨਿ ਪਦ ਆਖੋ, ਫੇਰ ਜਾਚਰ ਪਤਿ ਕਹਿਕੇ ਸ਼ੱਤ੍ਰੂ ਪਦ ਉਚਾਰੋ। ਇਹ ਨਦੀ ਈਸ਼ਰਨਿਨਿ ਜਾਚਰ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਪਛਾਣ ਲਵੋ॥ ੩੬੬॥ ੮੨੬॥

**ਨਦੀਰਾਜਨਿਨਿ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਨੋ॥**
**ਸ਼ੱਤ੍ਰੂ ਸ਼ਬਦ ਬਹੁਰੋ ਮੁਖ ਭਾਖੁ॥ ਨਾਮ ਤੁਫੰਗ ਚੀਨ ਚਿਤ ਰਾਖੁ॥ ੩੬੭॥ ੮੨੭॥**

ਪਦ ਅਰਥ - ਨਦੀ ਰਾਜਨਿਨਿ=ਨਦੀ ਰਾਜਨੀ=ਗੰਗਾ+ਨਿ=ਵਾਲੀ ਭਾਵ ਗੰਗਾ ਵਾਲੀ, ਧਰਤੀ।

ਪਹਿਲੋਂ ਨਦੀ ਰਾਜਨਿਨਿ ਪਦ ਆਖੋ, ਫੇਰ ਜਾਚਰ ਤੇ ਪਤਿ ਕਹਿਕੇ, ਅੰਤ ਵਿਚ ਦੁਸ਼ਮਣ ਕਥਨ ਕਰੋ। ਇਹ ਨਦੀ ਰਾਜਨਿਨਿ ਜਾਚਰ ਪਤਿ ਵੈਰਨ ਬੰਦੂਕ ਦਾ ਨਾਮ ਜਾਣੇ ਲਵੋ॥ ੩੬੭॥ ੮੨੭॥

**ਨਦਿ ਨਾਇਕਨਿਨਿ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਬਹੁਰੋ ਤਿਹ ਦੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੩੬੮॥ ੮੨੮॥**

ਪਦ ਅਰਥ - ਨਦਿ ਨਾਇਕ ਨਨਿ=ਨਦਿ ਨਾਇਕਨਿ=ਨਦੀਆਂ ਦੀ ਸੁਆਮਨੀ, ਗੰਗਾ+ਨਿ=ਵਾਲੀ ਅਰਥਾਤ ਗੰਗਾ ਵਾਲੀ-ਧਰਤੀ।

ਪਹਿਲੋਂ ਨਦਿਨਾਇਕਨਿਨਿ ਫੇਰ ਜਾ ਚਰ ਅਤੇ ਪਤਿ ਕਹਿਕੇ ਮਗਰੋਂ ਸ਼ੱਤ੍ਰੂ ਉਚਾਰੋ। ਨਦਿ ਨਾਇਕਨਿਨਿ ਜਾਚਰ ਪੜਿ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਏਗਾ॥ ੩੬੮॥ ੮੨੮॥

**ਸਰਤੇਸ੍ਰਨਿਨਿ ਆਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥ ੩੬੯॥ ੮੨੯॥**

ਪਦ ਅਰਥ - ਸਰਿਤੇਸ੍ਰਨਿਨਿ=ਸਰਤਿਏਸ੍ਰਨਿ=ਨਦੀਆਂ ਦੇ ਸਵਾਮੀ ਸਾਗਰ ਵਾਲੀ-ਧਰਤੀ।

ਪਹਿਲੋਂ ਸਰਿਤੇਸ੍ਰਨਿਨਿ ਕਹਿਕੇ, ਮਗਰੋਂ ਜਾਚਰ ਤੇ ਨਾਇਕ ਆਖਕੇ ਦੁਸ਼ਮਣ ਪਦ ਉਚਾਰੋ। ਸਰਿਤੇਸ੍ਰਨਿਨਿ ਜਾਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੩੬੯॥ ੮੨੯॥

ਸਰਤਾ ਬਰਨਿਨ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਡਰੀਐ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਭ ਪਹਿਚਾਨੋ॥ ੩੭੦॥ ੯੩੦॥

ਪਦ ਅਰਥ - ਸਰਤਾ ਬਰਨਿਨ=ਸਰਤਾ+ਬਰ+ਨਿਨ=ਸਰਤਾ ਦੇ ਪਤੀ ਸਾਗਰਾਂ ਵਾਲੀ ਧਰਤੀ।

ਪਹਿਲੋਂ ਸਰਤਾ ਬਰਨਿਨ ਪਦ ਉਚਾਰੋ, ਫੇਰ 'ਜਾਚਰ' ਤੇ 'ਨਾਇਕ' ਦੁਸ਼ਮਣ ਕਹੋ। ਇਹ ਸਰਤਾ ਬਰਨਿਨ ਜਾ ਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਹੈ, ਚੇਤੇ ਰੱਖੋ॥ ੩੭੦॥ ੯੩੦॥

ਸਰਤੇਂਦ੍ਰਨਿਨਿ ਆਦਿ ਉਚਾਰੋ॥ ਜਾਚਰ ਕਹਿ ਪਤਿ ਪਦ ਦੈ ਡਾਰੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਨਾਮ ਤੁਪਕ ਕੇ ਸਭ ਜੀਅ ਜਾਨੋ॥ ੩੭੧॥ ੯੩੧॥

ਪਦ ਅਰਥ - ਸਰਤੇਂਦ੍ਰਨਿਨਿ=ਸਰਤ+ਇੰਦ੍ਰਨਿ=ਨਦੀਆ ਦੇ ਰਾਜੇ ਸਮੁੰਦਰ ਦੀ ਗੰਗਾ ਵਾਲੀ, ਧਰਤੀ।

ਪਹਿਲੋਂ 'ਸਰਤੇਂਦ੍ਰਨਿਨਿ' ਪਦ, ਫੇਰ 'ਜਾਚਰ ਪਤਿ' ਅਤੇ ਅੰਤ ਵਿਚ ਦੁਸ਼ਮਣ ਪਦ ਕਥਨ ਕਰੋ। ਇਹ 'ਸਰਤੇਂਦ੍ਰਨਿਨਿ ਜਾਚਰ ਪਤਿ ਦੁਸ਼ਮਣ ਬੰਦੂਕ ਦਾ ਨਾਮ ਦਿਲ ਵਿਚ ਜਾਣ ਲਵੋ॥ ੩੧੧॥ ੯੩੧॥

ਦੋਹਰਾ॥ ਸਰਤਾ ਨ੍ਰਿਪਨਿਨ ਬਕਤ੍ਰ ਤੇ ਪ੍ਰਿਥਮੈ ਕਰੋ ਉਚਾਰ॥
ਜਾਚਰ ਪਤਿ ਕਹਿ ਸ਼ੱਤਰੂ ਕਹਿ ਨਾਮ ਤੁਪਕ ਜੀਅ ਧਾਰ॥ ੩੭੨॥ ੯੩੨॥

ਪਹਿਲੋਂ ਸਰਤਾ ਨ੍ਰਿਪਨਿਨ ਆਖੋ, ਫੇਰ 'ਜਾਚਰ ਪਤਿ' ਕਹਿਕੇ, ਦੁਸ਼ਮਣ ਪਦ ਉਚਾਰੋ। ਇਹ ਸਰਤਾ ਨ੍ਰਿਪਨਿਨ ਜਾਚਰ ਪਤਿ ਵੈਰਨ ਬੰਦੂਕ ਦਾ ਨਾਮ ਬਣ ਜਾਏਗਾ॥ ੩੭੨॥ ੯੩੨॥

ਅੜਿੱਲ॥ ਆਦਿ ਤਰੰਗਨਿ ਰਾਜਨਿ ਸ਼ਬਦ ਉਚਾਰੀਐ॥
ਜਾਚਰ ਕਹਿ ਨਾਇਕ ਪਦ ਪੁਨ ਦੈ ਡਾਰੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥ ੩੭੩॥ ੯੩੩॥

ਪਦ ਅਰਥ - ਤਰੰਗਨਿ ਰਾਜ=ਨਦੀ ਰਾਜ=ਗੰਗਾ+ਨਿ= ਗੰਗਾ ਵਾਲੀ ਧਰਤੀ।

ਪਹਿਲੋਂ ਤਰੰਗਨਿ ਰਾਜਨਿ ਪਦ, ਫੇਰ ਜਾਚਰ ਤੇ ਨਾਇਕ ਪਦ ਕਹਿਕੇ ਅੰਤ ਵਿਚ ਦੁਸ਼ਮਣ ਪਦ ਕਥਨ ਕਰੋ। ਇਹ ਤਰੰਗਨਿ ਰਾਜਨਿ ਜਾਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਹੈ॥ ੩੭੩॥ ੯੩੩॥

ਨਦੀ ਨ੍ਰਿਪਨਨੀ ਮੁਖ ਤੇ ਆਦਿ ਬਖਾਨੀਐ॥
ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥

**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ॥ ੩੭੪॥ ੮੩੪॥**

ਪਦ ਅਰਥ - ਨਦੀ ਨ੍ਰਿਪ=ਨਦੀਆਂ ਦਾ ਸੁਆਮੀ, ਸਮੁੰਦਰ। ਨਦੀ ਨ੍ਰਿਪਨਨੀ=ਸਮੁੰਦਰ ਦੀ ਰਾਣੀ ਗੰਗਾ ਵਾਲੀ ਧਰਤੀ।

ਪਹਿਲੋਂ ਨਦੀ ਨ੍ਰਿਪਨਨੀ ਪਦ ਉਚਾਰੋ, ਫੇਰ ਜਾਚਰ ਤੇ ਨਾਇਕ ਪਦ ਕਹਿਕੇ ਵੈਰੀ ਸ਼ਬਦ ਉਚਾਰਨ ਕਰੋ। ਇਹ ਨਦੀ ਨ੍ਰਿਪਨਨੀਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਸਮਝ ਲਵੋ॥ ੩੭੪॥ ੮੩੪॥

**ਚੌਪਈ॥ ਆਦਿ ਜਮੁਨਨੀ ਸ਼ਬਦ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਫੰਗ ਚੀਨ ਚਿਤ ਲਿੱਜੈ॥ ੩੭੫॥ ੮੩੫॥**

ਪਦ ਅਰਥ - ਜਮੁਨਨੀ=ਜਮੁਨਾ ਨਦੀ ਵਾਲੀ, ਧਰਤੀ।

ਪਹਿਲੋਂ ਜਮੁਨਨੀ ਪਦ ਫੇਰ ਜਾਚਰ ਤੇ ਨਾਇਕ ਅਤੇ ਅੰਤ ਵਿਚ ਦੁਸ਼ਮਣ ਪਦ ਕਥਨ ਕਰੋ। ਇਹ ਜਮੁਨਨੀਜਾ ਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਜਾਣ ਲਵੋ॥ ੩੭੫॥ ੮੩੫॥

**ਕਾਲਿੰਦ੍ਰਨਨੀ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਡਰੀਐ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੩੭੬॥ ੮੩੬॥**

ਪਦ ਅਰਥ - ਕਾਲਿੰਦ੍ਰਨਿਨੀ=ਜਮਨਾ ਨਦੀ ਵਾਲੀ-ਧਰਤੀ।

ਪਹਿਲੋਂ ਕਾਲਿੰਦ੍ਰਨਨੀ ਜਾਚਰ ਕਹਿਕੇ ਨਾਇਕ ਤੇ ਸ਼ੱਤਰੂ ਪਦ ਉਚਾਰੋ। ਕਾਲਿੰਦ੍ਰਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਸਮਝ ਲਵੋ॥ ੩੭੬॥ ੮੩੬॥

**ਕਿਸ਼ਨ ਬੱਲਭਿਨ ਆਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਬਖਾਨੀਐ॥ ਸਭ ਸ੍ਰੀ ਨਾਮ ਤੁਪਕ ਕੇ ਜਾਨੀਐ॥ ੩੭੭॥ ੮੩੭॥**

ਪਦ ਅਰਥ - ਕਿਸ਼ਨ ਬੱਲਭਿਨਿ=ਕ੍ਰਿਸ਼ਨ ਬਲੱਭੀ=ਕ੍ਰਿਸ਼ਨ ਜੀ ਦੀ ਪਿਆਰੀ ਨਦੀ ਜਮੁਨਾ+ਨੀ ਜਮੁਨਾ ਨਦੀ ਵਾਲੀ-ਧਰਤੀ।

ਪਹਿਲੋਂ ਕ੍ਰਿਸ਼ਨ ਬਲਭਿਨਿਜਾ ਚਰ ਨਾਇਕ ਕਹਿਕੇ, ਮਗਰੋਂ ਦੁਸ਼ਮਣ ਪਦ ਆਖੋ, ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੩੭੭॥ ੮੩੭॥

**ਬਸੁ ਦੇਵਜ ਬੱਲਭਨਨਿ ਭਾਖੋ॥ ਜਾਚਰ ਕਹਿ ਨਾਇਕ ਪਦ ਰਾਖੋ॥**
**ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ਯਾ ਮੈ ਭੇਦ ਏਕ ਨਹੀ ਮਾਨੋ॥ ੩੭੮॥ ੮੩੮॥**

ਪਹਿਲੋਂ ਬਸੁਦੇਵਜ ਬਲਭਨਨਿ ਪਦ, ਫੇਰ ਜਾਚਰ ਨਾਇਕ ਅਤੇ ਅੰਤ ਵਿਚ ਦੁਸ਼ਮਣ ਪਦ ਉਚਾਰੋ। ਇਹ ਬੰਦੂਕ ਦਾ ਸੋਹਣਾ ਨਾਮ ਬਣ ਜਾਏਗਾ ਅਤੇ ਇਸ ਵਿਚ ਕੋਈ ਭੇਦ ਨਾ ਸਮਝੋ॥ ੩੭੮॥ ੮੩੮॥

ਉਦਾਹਰਣ - ਬਸੁਦੇਵਜ=ਵਸੁਦੇਵ ਦਾ ਪੁੱਤਰ-ਸ੍ਰੀ ਕ੍ਰਿਸ਼ਨ ਜੀ। ਬਸੁਦੇਵਜ ਬੱਲਭਨਿ=ਕ੍ਰਿਸ਼ਨ ਦੀ ਪਿਆਰੀ ਨਦੀ-ਜਮੁਨਾ। ਬਸੁਦੇਵਜ ਬੱਲਭਨਿਨਿ=ਜਮੁਨਾ ਨਦੀ ਵਾਲੀ ਧਰਤੀ। ਬਸੁਦੇਵਜ ਬੱਲਭਨਿਨਿਜਾ=ਉਸ ਧਰਤੀ ਦਾ ਪੁੱਤਰ ਘਾਹ। ਬਸੁਦੇਵਜ ਬੱਲਭਨਿਨਿਜਾਚਰ=ਉਸ ਘਾਹ ਨੂੰ ਚਰਨ ਵਾਲਾ-ਮ੍ਰਿਗ, ਪਸ਼ੂ ਆਦਿ। ਬਸੁਦੇਵਜ ਬੱਲਭਨਿਨਿਜਾਚਰ ਨਾਇਕ=ਮ੍ਰਿਗ ਦਾ ਸਵਾਮੀ, ਮ੍ਰਿਗਪਤਿ-ਸ਼ੇਰ। ਬਸੁਦੇਵਜ ਬਲਭਨਿਨਿਜਾਚਰ ਨਾਇਕ ਸ਼ੱਤ੍ਰੂ=ਸ਼ੇਰ ਦੀ ਵੈਰਨ, ਬੰਦੂਕ।

**ਅੜਿੱਲ॥ ਸਕਲ ਨਾਮ ਬਸੁਦਿਵ ਕੇ ਆਦਿ ਉਚਾਰੀਐ॥**
**ਜਾਬੱਲਭਨੀ ਤਾ ਪਾਛੈ ਪਦ ਡਾਰੀਐ॥**
**ਜਾਚਰ ਕਹਿ ਰਿਪੁ ਸ਼ਬਦ ਬਹੁਰ ਤਿਹ ਭਾਖੀਐ॥**
**ਹੋ ਚੀਨ ਤੁਪਕ ਕੇ ਨਾਮ ਚਤੁਰ ਚਿਤ ਰਾਖੀਐ॥ ੩੭੯॥ ੮੩੯॥**

ਪਹਿਲੋਂ ਬਸੁਦੇਵ ਦੇ ਸਾਰੇ ਨਾਮ ਲਵੋ, ਉਨ੍ਹਾਂ ਦੇ ਨਾਲ ਜਾਬੱਲਭਨੀ ਪਦ ਜੋੜੋ, ਮਗਰੋਂ 'ਜਾਚਰ' ਕਹਿਕੇ 'ਰਿਪੁ' ਪਦ ਉਚਾਰੋ। ਉਹ ਸਾਰੇ ਬੰਦੂਕ ਦੇ ਨਾਮ ਬਣ ਜਾਣਗੇ, ਚਤਰੋ ਚਿੱਤ ਵਿਚ ਰੱਖ ਲਵੋ॥ ੩੭੯॥ ੮੩੯॥

**ਚੌਪਈ॥ ਸਿਆਮ ਬੱਲਭਾ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭੋ ਸ੍ਰੀ ਨਾਮ ਤੁਪਕ ਕੇ ਜਾਨਹੁ॥ ੩੮੦॥ ੮੪੦॥**

ਪਹਿਲਾਂ ਸਿਆਮ ਬੱਲਭਾ ਆਖੋ, ਫੇਰ ਜਾਚਰ ਕਹਿਕੇ ਨਾਇਕ ਪਦ ਜੋੜੋ, ਅੰਤ ਦੁਸ਼ਮਣ ਪਦ ਉਚਾਰੋ। ਇਹ ਸਿਆਮ ਬੱਲਭਾਜਾਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਵਿਚਾਰੋ॥ ੩੮੦॥ ੮੪੦॥

**ਮੁਸਲੀਧਰ ਬੱਲਭਾ ਬਖਾਨਹੁ॥ ਜਾਚਰ ਕਹਿ ਪਤਿ ਸਬਦ ਪ੍ਰਮਾਨਹੁ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣੀਜੈ॥ ਜਾਨੋ ਨਾਮ ਤੁਪਕ ਕੋ ਲੀਜੈ॥ ੩੮੧॥ ੮੪੧॥**

ਪਦ ਅਰਥ - ਮੁਸਲੀਧਰ ਬੱਲਭਾ=ਬਲਿਰਾਮ ਜੀ ਦੀ ਪਿਆਰੀ ਨਦੀ-ਜਮਨਾ।

ਪਹਿਲਾਂ ਮੁਸਲੀਧਰ ਬੱਲਭਾ ਕਹਿਕੇ, ਜਾਚਰ ਤੇ ਪਤਿ ਪਦ ਜੋੜੋ, ਮਗਰੋਂ ਦੁਸ਼ਮਣ ਪਦ ਉਚਾਰੋ। ਮੁਸਲੀਧਰ ਬੱਲਭਾਜਾਚਰ ਪਤਿ ਦੁਸ਼ਮਣ, ਬੰਦੂਕ ਦਾ ਨਾਮ ਜਾਣ ਲਵੋ॥

**ਬਾਪੁਰਧਰ ਬੱਲਭਾ ਪ੍ਰਮਾਨੋ॥ ਜਾਚਰ ਕਹਿ ਪਤਿ ਸ਼ਬਦਹਿ ਠਾਨੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ॥ ਸਭ ਜੀਅ ਨਾਮ ਤੁਪਕ ਕੇ ਧਰੀਐ॥ ੩੮੨॥ ੮੪੨॥**

ਪਦ ਅਰਥ - ਬਾਪੁਰ ਧਰ=ਹਲ ਧਰ, ਬਲਿਰਾਮ। ਬਲੱਭਾ=ਪਿਆਰੀ ਜਮਨਾ।

ਪਹਿਲੋਂ ਬਾਪੁਰਧਰ ਬਲੱਭਾ ਕਹਿਕੇ, ਜਾਚਰ ਤੇ ਪਤਿ ਆਖੋ, ਮਗਰੋਂ ਸ਼ੱਤ੍ਰੂ ਪਦ ਉਚਾਰਨ

ਕਰੋ। ਇਹ ਬਾਪੁਰਧਰ ਬਲਭਾਜਾ ਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਪਛਾਣ ਲਵੋ॥ ੩੮੨॥ ੮੪੨॥

**ਬੰਸੀਧਰ ਧਰਨਿਨਿ ਪਦ ਦਿੱਜੈ॥ ਜਾਚਰ ਕਹਿ ਪਤਿ ਸ਼ਬਦ ਭਣਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਪਹਿਚਾਨੋ॥ ੩੮੩॥ ੮੪੩॥**

ਪਦ ਅਰਥ - ਬੰਸੀਧਰ ਧਰਨਿਨਿ=ਕ੍ਰਿਸ਼ਨ ਜੀ ਦੀ ਧਾਰਨ ਕੀਤੀ ਹੋਈ ਜਮੁਨਾ ਨਦੀ ਵਾਲੀ-ਧਰਤੀ।

ਪਹਿਲੋਂ ਬੰਸੀਧਰ ਧਰਨਿਨਿ ਪਦ ਫੇਰ ਜਾਚਰ ਤੇ ਪਤਿ ਅਤੇ ਮਗਰੋਂ ਦੁਸ਼ਮਣ ਪਦ ਉਚਾਰੋ। ਬੰਸੀਧਰ ਧਰਨਿਨਿ ਜਾ ਚਰ ਪਤਿ ਦੁਸ਼ਮਣ ਬੰਦੂਕ ਦਾ ਨਾਮ ਵਿਚਾਰ ਲਵੋ॥ ੩੮੩॥ ੮੪੩॥

**ਬਿਸੁ ਇਸ ਬੱਲਭਾਦਿ ਪਦ ਦੀਜੈ॥ ਜਾਚਰ ਕਹਿ ਪਤਿ ਸ਼ਬਦ ਭਣੀਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੩੮੪॥ ੮੪੪॥**

ਪਦ ਅਰਥ - ਬਿਸੁਇਸ=ਵਿਸ਼ਵ+ਈਸ, ਕ੍ਰਿਸ਼ਨ ਜੀ।

ਪਹਿਲੋਂ ਬਿਸੁਇਸ ਬੱਲਭਾ ਪਦ, ਫੇਰ ਜਾਚਰ ਪਤਿ ਅਤੇ ਅੰਤ ਵਿਚ ਦੁਸ਼ਮਣ ਪਦ ਉਚਾਰੋ। ਬਿਸੁਇਸ ਬੱਲਭਾ ਜਾ ਚਰ ਪਤਿ ਦੁਸ਼ਮਣ ਕ੍ਰਿਸ਼ਨ ਜੀ ਦੀ ਪਿਆਰੀ ਨਦੀ-ਜਮਨਾ, ਉਸਦਾ ਪੁੱਤਰ-ਘਾਹ ਉਸਨੂੰ ਚਰਣ ਵਾਲਾ ਹਿਰਨ ਉਸਦਾ ਸਵਾਮੀ-ਸ਼ੇਰ ਉਸਦੀ ਵੈਰਨ-ਬੰਦੂਕ ਦਾ ਨਾਮ ਸਮਝ ਲਵੋ॥ ੩੮੪॥ ੮੪੪॥

**ਬਿਸੁ ਇਸੇਸੁਣੀ ਆਦਿ ਭਣਿੱਜੈ॥ ਜਾਚਰ ਕਹਿ ਪਤਿ ਪਦ ਪੁਨਿ ਦਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੩੮੫॥ ੮੪੫॥**

ਪਦ ਅਰਥ - ਬਿਸੁਇਸ+ਏਸਰ+ਣੀ=ਕ੍ਰਿਸ਼ਨ ਜੀ ਦੀ-ਜਮੁਨਾ, ਜਮੁਨਾ ਨਦੀ ਵਾਲੀ-ਧਰਤੀ।

ਪਹਿਲੋਂ ਬਿਸੁਇਸੇਸੁਣੀ ਫੇਰ ਜਾਚਰ ਤੇ ਪਤਿ ਕਹਿਕੇ ਮਗਰੋਂ ਦੁਸ਼ਮਣ ਪਦ ਆਖ ਦਿਓ। ਬਿਸੁਇਸੇਸੁਣੀ ਜਾਚਰ ਪਤਿ ਵੈਰਨ, ਬੰਦੂਕ ਦਾ ਨਾਮ ਸਮਝ ਲਵੋ॥ ੩੮੫॥ ੮੪੫॥

**ਜਦੁੱਨਾਇਕ ਨਾਇਕਾ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਤਾ ਕੇ ਅੰਤ ਸ਼ੱਤ੍ਰੂ ਪਦ ਦੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੩੮੬॥ ੮੪੬॥**

ਪਦ ਅਰਥ - ਜਦੁ ਨਾਇਕ=ਕ੍ਰਿਸ਼ਨ ਜੀ। ਨਾਇਕਾ=ਇਸਤਰੀ ਕ੍ਰਿਸ਼ਨ ਜੀ ਦੀ ਇਸਤਰੀ-ਜਮੁਨਾ।

ਪਹਿਲੋਂ ਜਦੁ ਨਾਇਕ ਨਾਇਕਾ ਆਖੋ, ਫੇਰ ਜਾਚਰ ਪਤਿ ਕਹਿਕੇ ਦੁਸ਼ਮਣ ਪਦ ਉਚਾਰੋ। ਇਹ ਬੰਦੂਕ ਦਾ ਨਾਮ ਵਿਚਾਰੋ॥ ੩੮੬॥ ੮੪੬॥

ਉਦਾਹਰਣ - "ਜਦੁ ਨਾਇਕਾ ਜਾਚਰ ਪਤਿ ਸ਼ੱਤਰੂ" ਜਮੁਨਾ ਦਾ ਪੁੱਤਰ-ਘਾਹ ਉਸਨੂੰ ਚਰਨ

ਵਾਲਾ-ਮ੍ਰਿਗ, ਉਸਦਾ ਪਤੀ-ਸ਼ੇਰ, ਉਸਦੀ ਵੈਰਨ-ਬੰਦੂਕ।

**ਅੜਿੱਲ॥ ਦੁਆਰਵਤੀਸ ਬੱਲਭਾ ਆਦਿ ਉਚਾਰੀਐ॥**
**ਜਾਚਰ ਨਾਇਕ ਪਦ ਕੋ ਪੁਨਿ ਦੈ ਡਾਰੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥ ੩੮੭॥ ੮੪੭॥**

ਪਦ ਅਰਥ - ਦੁਆਰਾਵਤੀਸ=ਦੁਆਰਕਾ ਦਾ ਸਵਾਮੀ-ਕ੍ਰਿਸ਼ਨ। ਦੁਆਰਾਵਤੀਸ ਬੱਲਭਾ. ਕ੍ਰਿਸ਼ਨ ਜੀ ਦੀ ਪਿਆਰੀ-ਜਮੁਨਾ।

ਪਹਿਲੋਂ ਦੁਆਰਾਵਤੀਸ ਬੱਲਭਾ ਕਹਿਕੇ, ਮਗਰੋਂ ਜਾਚਰ ਨਾਇਕ ਅਤੇ ਦੁਸ਼ਮਣ ਪਦ ਆਖੋ। ਇਹ ਦੁਆਰਵਤੀਸ ਬੱਲਭਾ ਜਾ ਚਰ ਨਾਇਕ ਵੈਰਨ ਬੰਦੂਕ ਦਾ ਨਾਮ ਜਾਣ ਲੇਵੋ॥ ੩੮੭॥ ੮੪੭॥

**ਜਾਦੋ ਰਾਇ ਬੱਲਭਾ ਆਦਿ ਬਖਾਨੀਐ॥**
**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਭਣੀਜੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਲਖਿ ਲੀਜੀਐ॥ ੩੮੮॥ ੮੪੮॥**

ਪਦ ਅਰਥ - ਜਾਦੋਰਾਇ=ਯਾਦਵ ਰਾਜਾ-ਕ੍ਰਿਸ਼ਨ। ਜਾਦੋਰਾਇ ਬੱਲਭਾ=ਕ੍ਰਿਸ਼ਨ ਜੀ ਦੀ ਪਿਆਰੀ-ਜਮੁਨਾ।

ਪਹਿਲੋਂ ਜਾਦੋਰਾਇ ਬੱਲਭਾ ਆਖ ਕੇ ਫਿਰ ਜਾਚਰ ਨਾਇਕ ਅਤੇ ਦੁਸ਼ਮਣ ਆਖ ਦਿਓ। ਇਹ ਜਾਦੋਰਾਇ ਬੱਲਭਾਜਾਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਜਾਣ ਲਵੋ॥ ੩੮੮॥ ੮੪੮॥

**ਦੁਆਰਕੇਂਦ੍ਰ ਬੱਲਭਿਨ ਉਚਾਰਨ ਕੀਜੀਐ॥**
**ਜਾਚਰ ਕਹਿ ਨਾਇਕ ਪਦ ਪਾਛੇ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥ ੩੮੯॥ ੮੪੯॥**

ਪਦ ਅਰਥ - ਦੁਆਰਕੇਂਦ੍ਰ=ਦੁਆਰਕਾ-ਇੰਦ੍ਰ, ਕ੍ਰਿਸ਼ਨ। ਦੁਆਰਕੇਂਦ੍ਰ ਬਲਭਿਨਿ=ਕ੍ਰਿਸ਼ਨ ਜੀ ਦੀ ਪਿਆਰੀ-ਜਮੁਨਾ= ਜਮੁਨਾ ਨਦੀ ਵਾਲੀ-ਧਰਤੀ।

ਪਹਿਲੋਂ ਦੁਆਰਕੇਂਦਰ ਬੱਲਭਿਨਿ ਆਖੋ ਫੇਰ ਜਾਚਰ ਨਾਇਕ ਕਹਿਕੇ ਦੁਸ਼ਮਣ ਪਦ ਜੋੜੋ। ਦੁਆਰਕੇਂਦ੍ਰ ਬੱਲਭਿਨਿਜਾ ਚਰ ਨਾਇਕ ਵੈਰਨ ਬੰਦੂਕ ਦਾ ਨਾਮ ਸਮਝ ਲਵੋ॥ ੩੮੯॥ ੮੪੯॥

**ਦੁਆਰਕੇਸ ਬੱਲਭਨਿ ਸੁ ਆਦਿ ਬਖਾਨੀਐ॥**
**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ॥ ੩੯੦॥ ੮੫੦॥**

ਪਹਿਲੋਂ ਦੁਆਰਕੇਸ ਬੱਲਭਿਨ ਪਦ ਆਖੋ, ਫੇਰ ਜਾਚਰ ਨਾਇਕ ਪਦ ਅਤੇ ਅੰਤ ਵਿਚ ਸ਼ੱਤਰੂ ਕਹਿ ਦਿਓ। ਚਤਰੋ ! ਇਹ ਵੀ ਬੰਦੂਕ ਦਾ ਨਾਮ ਜਾਣੋ॥ ੩੯੦॥ ੮੫੦॥

**ਚੌਪਈ॥ ਦੁਆਰਕੇਅਨਿਨਿ ਆਦਿ ਬਖਾਨੋ॥ ਜਾਚਰ ਕਹਿ ਪਤ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ॥ ਸਭ ਸ੍ਰੀ ਨਾਮ ਤੁਪਕ ਕੇ ਧਰੀਐ॥ ੩੯੧॥ ੮੫੧॥**

ਪਦ ਅਰਥ - ਦੁਆਰਕੇਅਨਿਨਿ=ਦੁਆਰਕਾ ਵਾਲੇ ਦੀ ਰਾਣੀ, ਜਮੁਨਾ ਵਾਲੀ ਧਰਤੀ।

ਪਹਿਲੋਂ ਦੁਆਰਕੇਅਨਿਨਿ ਪਦ, ਫੇਰ ਜਾਚਰ ਨਾਇਕ ਅੰਤ ਦੁਸ਼ਮਣ ਪਦ ਉਚਾਰੋ। ਇਹ ਦੁਆਰਕੇਅਨਿਨਿ ਜਾਚਰ ਨਾਇਕ ਦੁਸ਼ਮਣ ਬੰਦੂਕ ਦਾ ਨਾਮ ਹੋ ਜਾਏਗਾ॥ ੩੯੧॥ ੮੫੧॥

**ਜਦੁ ਨਾਥਨਨੀ ਆਦਿ ਭਨੀਜੈ॥ ਜਾਚਰ ਕਹਿ ਨਾਇਕ ਪਦ ਦੀਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੩੯੨॥ ੮੫੨॥**

ਪਦ ਅਰਥ - ਜਦੁਨਾਥਨਨੀ=ਯਾਦਵ ਨਾਥ ਕ੍ਰਿਸ਼ਨ ਜੀ ਦੀ ਰਾਣੀ ਜਮੁਨਾ= ਜਮੁਨਾ ਨਦੀ ਵਾਲੀ ਧਰਤੀ।

ਪਹਿਲੋਂ ਜਦੁਨਾਥਨਨੀ ਆਖੋ, ਫਿਰ ਜਾਚਰ ਤੇ ਨਾਇਕ ਪਦ ਭਾਖੋ, ਅੰਤ ਵਿਚ ਦੁਸ਼ਮਣ ਸ਼ਬਦ ਉਚਾਰੋ। ਇਹ ਜਦੁਨਾਥਨਨੀ ਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਵੀਚਾਰ ਲਵੋ॥ ੩੯੨॥ ੮੫੨॥

**ਦੁਆਰਵਤੀ ਸਰਨਿਨਿ ਪਦ ਭਾਖੁ॥ ਜਾਚਰ ਕਹਿ ਨਾਇਕ ਪਦ ਰਾਖੁ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੩੯੩॥ ੮੫੩॥**

ਪਦ ਅਰਥ - ਦੁਆਰਾਵਤੀਸਰਨਿਨਿ=ਦੁਆਰਕਾ ਦੇ ਸਵਾਮੀ ਦੀ ਰਾਣੀ ਜਮੁਨਾ ਨਦੀ ਵਾਲੀ ਧਰਤੀ।

ਪਹਿਲੋਂ ਦੁਆਰਾਵਤੀਸਰਨਿਨਿ ਪਦ ਫੇਰ ਜਾਚਰ ਤੇ ਨਾਇਕ ਪਦ ਕਹਿਕੇ, ਅੰਤ ਵਿਚ ਦੁਸ਼ਮਣ ਪਦ ਆਖ ਦਿਓ। ਇਹ ਦੁਆਰਾਵਤੀਸਰਨਿਨਿ ਜਾਚਰ ਨਾਇਕ ਵੈਰਨ ਬੰਦੂਕ ਦਾ ਨਾਮ ਸਮਝ ਲਵੋ॥ ੩੯੩॥ ੮੫੩॥

**ਅੜਿੱਲ॥ ਦੁਆਰਵਤੀ ਨਾਇਕਨਿਨਿ ਆਦਿ ਉਚਾਰੀਐ॥**

ਜਾਚਰ ਕਹਿ ਕੈ ਪੁਨਿ ਨਾਇਕ ਪਦ ਡਾਰੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪਛਾਨੀਐ॥ ੩੯੪ ॥ ੮੫੪ ॥

ਪਦ ਅਰਥ - ਦੁਆਰਾਵਤੀ ਨਾਇਕਨਿਨਿ=ਦੁਆਰਕਾ ਦੇ ਨਾਇਕ. ਕ੍ਰਿਸ਼ਨ ਜੀ ਦੀ ਨਾਇਕਾ ਜਮਨਾ ਨਦੀ ਵਾਲੀ ਧਰਤੀ।

ਪਹਿਲੋਂ ਦੁਆਰਾਵਤੀ ਨਾਇਕਨਿਨਿ ਪਦ ਫੇਰ ਜਾਹਰ ਤੇ ਨਾਇਕ ਕਹਿਕੇ. ਮਗਰੇ ਦੁਸ਼ਮਣ ਪਦ ਕਥਨ ਕਰੋ. ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੩੯੪॥ ੮੫੪॥

ਚੌਪਈ॥ ਦੁਆਰਕਾ ਧਨਨਿ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਭਣੀਜੈ॥ ਨਾਮ ਤੁਫੰਗ ਚੀਨ ਚਿਤ ਲੀਜੈ॥ ੩੯੫ ॥ ੮੫੫ ॥

ਪਦ ਅਰਥ ਦੁਆਰਕਾ ਧਨਨੀ=ਕ੍ਰਿਸ਼ਨ ਜੀ ਦੀ ਜਮਨਾ ਜਿਸ ਧਰਤੀ ਉੱਤੇ ਵੱਗਦੀ ਹੈ।

ਪਹਿਲੋਂ ਦੁਆਰਕਾ ਧਨਨੀ ਪਦ ਫੇਰ ਜਾਚਰ ਤੇ ਪਤਿ ਪਦ ਕਹਿਕੇ ਅੰਤ ਵਿਚ ਸ਼ੱਤਰੂ ਪਦ ਆਖ ਦਿਓ। ਇਹ ਦੁਆਰਕਾ ਧਨਨੀਜਾ ਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਹੈ. ਚੇਤੇ ਰੱਖੋ॥ ੩੯੫॥ ੮੫੫॥

ਭਾਵਾਰਥ : - ਕ੍ਰਿਸ਼ਨ ਜੀ ਦੀ ਜਮਨਾ ਜਿਸ ਧਰਤੀ ਤੇ ਵੱਗਦੀ ਹੈ. ਉਸ ਧਰਤੀ ਉਤੇ ਘਾਹ ਪੈਦਾ ਹੁੰਦਾ ਹੈ. ਉਸ ਘਾਹ ਨੂੰ ਮ੍ਰਿਗ. ਪਸ਼ੂ ਆਦਿ ਖਾਂਦੇ ਹਨ. ਉਸ ਘਾਹ ਨੂੰ ਖਾਣ ਵਾਲਿਆਂ ਦਾ ਮਾਲਕ ਸ਼ੇਰ ਹੈ ਅਤੇ ਸ਼ੇਰ ਦੀ ਵੈਰਨ ਬੰਦੂਕ ਹੈ।

ਦੁਆਰਕੇਂਦ੍ਰਨਿਨਿ ਆਦਿ ਉਚਰੀਐ॥ ਜਾਚਰ ਕਹਿ ਪਤਿ ਸ਼ਬਦ ਸੁ ਧਰੀਐ॥
ਸ਼ੱਤ੍ਰੂ ਸ਼ਬਦ ਕੋ ਅੰਤ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਮਾਨੋ॥ ੩੯੬ ॥ ੮੫੬ ॥

ਪਦ ਅਰਥ - ਦੁਆਰਕੇਂਦ੍ਰਨਿਨਿ=ਦੁਆਰਕਾ ਦੇ ਰਾਜੇ ਦੀ ਪਿਆਰੀ ਜਮੁਨਾ ਨਦੀ ਵਾਲੀ ਧਰਤੀ।

ਪਹਿਲੋਂ ਦੁਆਰਕੇਂਦ੍ਰਨਿਨਿ ਆਖੋ. ਫੇਰ ਜਾਚਰ ਪਤਿ ਅਤੇ ਅੰਤ ਵਿਚ ਦੁਸ਼ਮਣ ਪਦ ਉਚਾਰਨ ਕਰੋ। ਇਹ ਦੁਆਰਕੇਂਦ੍ਰਨਿਨ ਜਾਚਰ ਪਤਿ ਦੁਸ਼ਮਣ ਬੰਦੂਕ ਦਾ ਨਾਮ ਹੈ॥ ੩੯੬॥ ੮੫੬॥

ਦੁਆਰਵਤੇਸ੍ਰਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਸੁ ਠਾਨਹੁ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ॥ ਸਭ ਸ੍ਰੀ ਨਾਮ ਤੁਪਕ ਕੇ ਧਰੀਐ॥ ੩੯੭ ॥ ੮੫੭ ॥

ਪਹਿਲੋਂ ਦੁਆਰਾਵਤੇਸ੍ਰਨਿ ਪਦ ਫੇਰ ਜਾ ਚਰ ਤੇ ਪਤਿ ਸ਼ਬਦ ਕਹਿਕੇ ਅੰਤ ਵਿਚ ਸ਼ੱਤਰੂ ਸ਼ਬਦ ਉਚਾਰੋ. ਇਹ ਵੀ ਬੰਦੂਕ ਦਾ ਨਾਮ ਜਾਣੋ॥ ੩੯੭॥ ੮੫੭॥

**ਜਦ੍ਵੇਸਨਿ ਆਦਿ ਉਚਾਰਨ ਕੀਜੈ ॥ ਜਾਚਰ ਕਹਿ ਨਾਇਕ ਪਦ ਦੀਜੈ ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਪਹਿਚਾਨਹੁ ॥ ੩੯੮ ॥ ੮੫੮ ॥**

ਜਦ੍ਵੇਸਨਿ ਪਦ ਪਹਿਲੋਂ ਕਹਿਕੇ, ਫੇਰ ਜਾਚਰ ਤੇ ਨਾਇਕ ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਵੀ ਬੰਦੂਕ ਦਾ ਨਾਮ ਬਣ ਜਾਏਗਾ ॥ ੩੯੮ ॥ ੮੫੮ ॥

**ਦੁਆਰਵਤੀ ਨਾਇਕਨਿਨ ਭਾਖਹੁ ॥ ਜਾਚਰ ਕਹਿ ਪਤਿ ਪਦ ਕੱਹ ਰਾਖਹੁ ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ੩੯੯ ॥ ੮੫੯ ॥**

ਪਹਿਲੋਂ ਦੁਆਰਾਵਤੀ ਨਾਇਕਨਿਨ ਕਹਿਕੇ ਮਗਰੋਂ ਜਾਚਰ ਪਤਿ ਅਤੇ ਅੰਤ ਵਿਚ ਪਦ ਸ਼ੱਤਰੂ ਕਹਿ ਦਿਓ। ਇਹ ਵੀ ਬੰਦੂਕ ਦਾ ਨਾਮ ਬਣ ਜਾਏਗਾ ॥ ੩੯੯ ॥ ੮੫੯ ॥

**ਜਗਤੇਸ਼ਰਨਿਨ ਆਦਿ ਭਣਿੱਜੈ ॥ ਜਾਚਰ ਕਹਿ ਨਾਇਕ ਪਦ ਦਿੱਜੈ ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ ॥ ੪੦੦ ॥ ੮੬੦ ॥**

ਪਹਿਲੋਂ ਜਗਤੇਸ਼ਰਨਿਨ ਪਦ ਆਖੋ ਫੇਰ ਜਾਚਰ ਤੇ ਨਾਇਕ ਪਦ ਕਹੋ. ਅੰਤ ਵਿਚ ਸ਼ੱਤਰੂ ਪਦ ਕਥਨ ਕਰੋ, ਇਸਨੂੰ ਵੀ ਬੰਦੂਕ ਦਾ ਨਾਂ ਜਾਣ ਲਵੋ ॥ ੪੦੦ ॥ ੮੬੦ ॥

**ਅੜਿੱਲ ॥ ਅਨਿਕ ਦੁੰਦਭਜਾ ਬਲਭਨਿ ਆਦਿ ਬਖਾਨੀਐ ॥**
**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ ॥ ੪੦੧ ॥ ੮੬੧ ॥**

ਪਦ ਅਰਥ - ਅਨਿਕ ਦੁੰਦਭਜਾ=ਵਾਸਦੇਵ ਦਾ ਪੁੱਤਰ, ਸ੍ਰੀ ਕ੍ਰਿਸ਼ਨ। ਅਨੇਕਦੁੰਦਭਜਾ ਬਲਭਨਿ=ਕ੍ਰਿਸ਼ਨ ਜੀ ਦੀ ਪਿਆਰੀ-ਜਮਨਾ ਵਾਲੀ ਧਰਤੀ।

ਪਹਿਲੋਂ ਅਨਿਕ ਦੁੰਦਭਜਾ ਬਲਭਨਿ ਪਦ, ਫੇਰ ਜਾਚਰ ਤੇ ਨਾਇਕ ਸ਼ਬਦ ਆਖਕੇ, ਅੰਤ ਵਿਚ ਸ਼ੱਤਰੂ ਉਚਾਰਨ ਕਰੋ। ਇਹ ਅਨੇਕ ਦੁੰਦਭਜਾ ਬਲਭਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ ॥ ੪੦੧ ॥ ੮੬੧ ॥

ਭਾਵਾਰਥ : - ਵਿਸ਼ਨ ਪੁਰਾਣ, ਵਿਚ ਕਥਾ ਹੈ, ਕਿ ਵਾਸਦੇਵ ਦੇ ਜਨਮ ਸਮੇਂ ਦੇਵਤਿਆਂ ਨੇ ਆਪਣੀ ਦਿੱਭ ਦ੍ਰਿਸ਼ਟੀ ਨਾਲ ਇਹ ਵੇਖਿਆ ਕਿ ਇਨ੍ਹਾਂ ਦੇ ਘਰ ਵਿਚ ਭਗਵਾਨ ਅਵਤਾਰ ਲੈਣਗੇ. ਇਸ ਲਈ ਉਨ੍ਹਾਂ ਨੇ ਅਨੇਕ ਧੌਂਸੇ ਤੇ ਦੁੰਦਭੀ ਵਾਜੇ ਵਜਾਏ ਸਨ, ਜਿਸ ਕਰਕੇ ਵਸੁਦੇਵ ਦਾ ਨਾਮ· ਅਨੇਕ ਦੁੰਦਭੀ ਹੋ ਗਿਆ।

ਹਲੀਭ੍ਰਾਤਨਿਨ ਆਦਿ ਬਖਾਨਨਿ ਕੀਜੀਐ॥
ਜਾਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥ ੪੦੨॥ ੮੬੨॥

ਪਦ ਅਰਥ - ਹਲੀ ਭ੍ਰਾਤ=ਬਲਿਰਾਮ ਜੀ ਦਾ ਭਾਈ, ਸ੍ਰੀ ਕ੍ਰਿਸ਼ਨ ਜੀ। ਹਲੀਭ੍ਰਾਤਨਿਨਿ=ਕ੍ਰਿਸ਼ਨ ਜੀ ਦੀ ਪਿਆਰੀ, ਜਮੁਨਾ ਨਦੀ ਵਾਲੀ ਧਰਤੀ।

ਪਹਿਲੋਂ ਹਲੀਭ੍ਰਾਤਨਿਨਿ ਪਦ, ਫੇਰ ਜ਼ਾਚਰ ਅਤੇ ਨਾਇਕ ਪਦ ਕਹਿਕੇ, ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ ਹਲੀਭ੍ਰਾਤਨਿਨਿ ਜਾਚਰ ਨਾਇਕ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੦੨॥ ੮੬੨॥

ਚੌਪਈ॥ ਬਲਿਆਨੁਜਨਿਨ ਆਦਿ ਬਖਾਨੋ॥
ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥
ਨਾਮ ਤੁਫੰਗ ਚੀਨ ਚਿਤ ਲਿੱਜੈ॥ ੪੦੩॥ ੮੬੩॥

ਪਹਿਲੋਂ ਬਲੀ ਅਨੁਜਨਿਨਿ ਪਦ, ਫੇਰ 'ਜਾਚਰ' ਤੇ ਪਤਿ ਸ਼ਬਦ ਕਹਿਕੇ ਅੰਤ ਵਿਚ ਸ਼ੱਤ੍ਰੂ ਪਦ ਆਖੋ। ਇਹ ਬੰਦੂਕ ਦਾ ਨਾਮ ਹੋ ਜਾਏਗਾ ਚਿੱਤ ਵਿਚ ਪਰਖ ਲਵੋ॥ ੪੦੩॥ ੮੬੩॥

ਬਲਿਭਈਅਨਨੀ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਸ਼ੱਤ੍ਰੂ ਸ਼ਬੁਦ ਕੋ ਬਹੁਰੋਂ ਕਹੀਯੋ॥ ਸਭ ਸ੍ਰੀ ਨਾਮ ਤੁਪਕ ਕੇ ਲਹੀਯੋ॥ ੪੦੪॥ ੮੬੪॥

ਪਹਿਲੋਂ ਬਲਿ ਭਈਅਨਨੀ ਪਦ ਉਚਾਰੋ, ਫੇਰ 'ਜਾਚਰ' ਅਤੇ 'ਪਤਿ' ਪਦ ਕਹਿਕੇ ਅੰਤ ਵਿਚ ਸ਼ੱਤ੍ਰੂ ਕਥਨ ਕਰੋ। ਇਹ ਵੀ ਬੰਦੂਕ ਦਾ ਨਾਮ ਹੋ ਜਾਏਗਾ॥ ੪੦੪॥ ੮੬੪॥

ਰਉਹਣੇਅ ਭਰਾਤਨਨੀ ਭਾਖੋ॥ ਜਾਚਰ ਕਹਿ ਨਾਇਕ ਪਦ ਰਾਖੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਸਭ ਸ੍ਰੀ ਨਾਮ ਤੁਪਕ ਲਹਿ ਲਿੱਜੈ॥ ੪੦੫॥ ੮੬੫॥

ਪਦ ਅਰਥ - ਰਉਹਣੇਅ=ਰੋਹਣੀ ਦਾ ਪੁੱਤਰ, ਬਲਿਰਾਮ। ਭਰਾਤਨਨੀ=ਬਲਿਰਾਮ ਦੇ ਭਾਈ ਕ੍ਰਿਸ਼ਨ ਦੀ ਰਾਣੀ ਜਮਨਾ।

ਪਹਿਲੋਂ 'ਰਉਹਣੇਅ ਭ੍ਰਾਤਨਨੀ' ਪਦ ਆਖੋ, ਮਗਰੋਂ ਜਾਚਰ ਨਾਇਕ ਅਤੇ ਸ਼ੱਤ੍ਰੂ ਪਦ ਉਚਾਰੋ। ਇਹ ਵੀ ਬੰਦੂਕ ਦਾ ਨਾਮ ਲੈ ਲਵੋ॥ ੪੦੫॥ ੮੬੫॥

ਬੱਲਭਦ੍ਰਭ੍ਰਾਤਨਿਨਿ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥
ਸ਼ੱਤ੍ਰ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੪੦੬॥ ੯੬੬॥

ਪਹਿਲੋਂ ਬੱਲਭਦ੍ਰ ਭ੍ਰਾਤਨਿਨਿ ਪਦ, ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸ਼ੱਤਰੂ ਪਦ ਕਥਨ ਕਰੋ, ਇਹ ਵੀ ਬੰਦੂਕ ਦਾ ਨਾਮ ਬਣ ਜਾਏਗਾ॥ ੪੦੬॥ ੯੬੬॥

ਅੜਿੱਲ॥ ਪ੍ਰਲੰਬਘਨੁ ਅਨੁਜਨਨੀ ਆਦਿ ਬਖਾਨੀਐ॥
ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ॥
ਸ਼ੱਤ੍ਰ ਸ਼ਬਦ ਕਹੁ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਸੁਬੁੱਧ ਬਿਚਾਰੀਐ॥ ੪੦੭॥ ੯੬੭॥

ਪਹਿਲੋਂ ਪ੍ਰਲੰਬਘਨ ਅਨੁਜਨਨੀ ਪਦ, ਫੇਰ ਜਾਚਰ ਤੇ ਨਾਇਕ ਕਹਿਕੇ, ਮਗਰੋਂ ਸ਼ੱਤਰੂ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੦੭॥ ੯੬੭॥

ਭਾਵਾਰਥ : - ਇਕ ਵਾਰ ਸ੍ਰੀ ਕ੍ਰਿਸ਼ਨ ਜੀ ਬਲਿਰਾਮ ਸਣੇ ਗਵਾਲ ਲੜਕਿਆਂ ਨਾਲ ਖੇਡ ਰਹੇ ਸਨ, ਉਸ ਵੇਲੇ ਕੰਸ ਦਾ ਭੇਜਿਆ ਹੋਇਆ, ਪ੍ਰਲੰਬ ਨਾਮ ਦਾ ਦੈਂਤ ਵੀ ਗਵਾਲ ਲੜਕੇ ਦਾ ਰੂਪ ਧਾਰਕੇ ਉਥੇ ਆਣਕੇ ਉਨ੍ਹਾਂ ਨਾਲ ਖੇਡਣ ਲੱਗ ਪਿਆ। ਲੜਕੇ ਇਸ ਸ਼ਰਤ ਉਤੇ ਕੁਸ਼ਤੀ ਘੁਲਨ ਲੱਗ ਪਏ, ਕਿ ਜੋ ਹਾਰ ਜਾਵੇ, ਉਹ ਜਿੱਤਣ ਵਾਲੇ ਨੂੰ ਮੋਢਿਆਂ ਉਤੇ ਚੁੱਕਕੇ ਹੂਟੇ ਦੇਵੇ। ਇਸ ਸ਼ਰਤ ਤੇ ਬਲਿਰਾਮ ਤੇ ਪ੍ਰਲੰਬ ਘੁਲੇ, ਪ੍ਰਲੰਬ ਹਾਰ ਗਿਆ, ਉਹ ਬਲਿਰਾਮ ਨੂੰ ਚੁੱਕਕੇ ਹੂਟੇ ਦੇਣ ਦੀ ਬਜਾਇ ਲੈ ਕੇ ਹੀ ਭੱਜਣ ਲੱਗਾ। ਉਸ ਵੇਲੇ ਬਲਿਰਾਮ ਦਾ ਇਤਨਾ ਬੋਝ ਹੋ ਗਿਆ, ਕਿ ਪ੍ਰਲੰਬ ਚੱਲ ਹੀ ਨਾ ਸੱਕਿਆ ਅੰਤ ਨੂੰ ਬਲਿਰਾਮ ਨੇ ਮੁੱਕੀਆਂ ਮਾਰ ਮਾਰ ਕੇ ਹੀ ਮਾਰ ਦਿੱਤਾ।

ਕਾਮ ਪਾਲ ਅਨੁਜਨਨੀ ਆਦਿ ਭਨੀਜੀਐ॥
ਜਾਚਰ ਕਹਿ ਕੈ ਪੁਨਿ ਨਾਇਕ ਪਦ ਦੀਜੀਐ॥
ਸ਼ੱਤ੍ਰ ਸ਼ਬਦ ਕਹੁ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੪੦੮॥ ੯੬੮॥

ਪਦ ਅਰਥ - ਕਾਮਪਾਲ=ਕਾਮ ਦੇ ਅਵਤਾਰ, ਪ੍ਰਦੁੱਮਨ ਨੂੰ ਪਾਲਣ ਵਾਲਾ, ਬਲਿਰਾਮ। ਕਾਮਪਾਲ ਅਨੁਜ=ਬਲਿਰਾਮ ਦਾ ਛੋਟਾ ਭਰਾ, ਕ੍ਰਿਸ਼ਨ।

ਪਹਿਲੋਂ ਕਾਮਪਾਲ ਅਨੁਜਨਨੀ ਕਹਿਕੇ, ਫੇਰ ਜਾਚਰ ਤੇ ਨਾਇਕ ਆਖਕੇ ਸ਼ੱਤਰੂ ਪਦ ਉਚਾਰੋ। ਇਹ ਕਾਮਪਾਲ ਅਨੁਜਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੪੦੮॥ ੯੬੮॥

ਭਾਵਾਰਥ : - ਪੁਰਾਣਾਂ ਵਿਚ ਕਥਾ ਹੈ ਕਿ ਕਾਮਦੇਵ ਨੇ ਸ਼ਿਵਜੀ ਦੀ ਸਮਾਧੀ ਭੰਗ ਕੀਤੀ

ਸੀ ਜਿਸ ਕਰਕੇ ਸ਼ਿਵਜੀ ਨੇ ਗੁੱਸੇ ਵਿਚ ਆ ਕੇ ਕਾਮਦੇਵ ਨੂੰ ਸਾੜ ਦਿੱਤਾ। ਕਾਮਦੇਵ ਦੇ ਸੜਣ ਮਗਰੋਂ ਕਾਮਦੇਵ ਦੀ ਇਸਤਰੀ ਰੱਤੀ ਬਹੁਤ ਦੁੱਖੀ ਹੋਈ, ਅਤੇ ਸ਼ਿਵਜੀ ਦੇ ਚਰਣਾਂ ਵਿਚ ਆ ਕੇ ਰੋਈ, ਉਸਦੀ ਦੁੱਖੀ ਆਵਾਜ਼ ਸੁਣਕੇ, ਸ਼ਿਵਜੀ ਨੂੰ ਤਰਸ ਆਇਆ ਅਤੇ ਕਿਹਾ, "ਹੇ ਰੱਤੀ ! ਤੇਰਾ ਪਤੀ ਅੱਗੇ ਤੈਨੂੰ ਇਕ ਸਰੀਰ ਵਿਚ ਹੋ ਕੇ ਮਿਲਦਾ ਸੀ, ਪਰ ਹੁਣ ਅਨੰਗ ਹੋ ਕੇ ਸਾਰੇ ਸਰੀਰਾਂ ਵਿਚੋਂ ਤੈਨੂੰ ਪ੍ਰਾਪਤ ਹੋਵੇਗਾ, ਜੇਕਰ ਤੂੰ ਪਤੀ ਦਾ ਸਰੀਰ ਚਾਹੁੰਦੀ ਹੈ ਤਾਂ ਦੁਆਪਰ ਵਿਚ ਬਲਿਰਾਮ ਦੇ ਘਰ ਪੁੱਤਰ ਰੂਪ ਹੋ ਕੇ ਜਨਮ ਲਵੇਗਾ, ਉਸਦਾ ਨਾਂ ਪ੍ਰਦੁਮਨ ਹੋਵੇਗਾ, ਉਸਨੂੰ ਸੰਬਰ ਨਾਮ ਦਾ ਦੈਂਤ ਚੁੱਕਕੇ ਸਮੁੰਦਰ ਵਿਚ ਸੁੱਟ ਆਵੇਗਾ, ਫਿਰ ਉਹ ਮੱਛੀ ਦੇ ਪੇਟ ਵਿਚ ਜਾ ਪਏਗਾ, ਉਹ ਮੱਛੀ ਸੰਬਰ ਦੇ ਲੰਗਰ ਵਿਚ ਹੀ ਆਕੇ ਭੁੱਜੇਗੀ, ਤੂੰ ਉਥੇ ਜਾ ਕੇ ਰਹੁ, ਤੈਨੂੰ ਉਥੇ ਹੀ ਮਿਲ ਸਕੇਗਾ।

ਇਹ ਸੁਣਕੇ ਰੱਤੀ ਨੇ ਸੰਬਰ ਦੈਂਤ ਦੇ ਘਰ ਆਕੇ ਜਨਮ ਲਿਆ, ਉਸਦਾ ਨਾਂ ਮਾਯਾਵਤੀ ਹੋਇਆ, ਜਦੋ ਸੰਬਰ ਨੂੰ ਪ੍ਰਦੁਮਨ ਨੇ ਮਾਰ ਲਿਆ, ਤਦੋਂ ਮਾਯਾਵਤੀ ਨਾਲ ਵਿਆਹ ਕਰਕੇ ਉਸਨੂੰ ਨਾਲ ਲੈ ਕੇ ਆਪਣੇ ਮਾਤਾ-ਪਿਤਾ ਦੇ ਪਾਸ ਆ ਗਿਆ। ਕਿਉਂਕਿ ਪ੍ਰਦੁਮਨ ਨੂੰ ਕਾਮ ਦਾ ਰੂਪ ਲਿਖਿਆ ਹੈ, ਇਸ ਕਰਕੇ ਉਸਦੇ ਪਿਤਾ-ਬਲਿਰਾਮ ਜੀ ਦਾ ਨਾਂ ਕਾਮਪਾਲ ਹੋ ਗਿਆ।

**ਹਲ ਆਯੁਧ ਅਨੁਜਨਨੀ ਆਦਿ ਬਖਾਨੀਐ॥**
**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐ॥**
**ਅਰਿ ਪਦ ਤਾਕੇ ਅੰਤ ਸੁਕਬਿ ਕਹਿ ਦੀਜੀਐ॥**
**ਹੋ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥ ੪੦੯॥ ੮੬੯॥**

ਪਹਿਲੋਂ ਹਲ ਆਯੁਧ ਅਨੁਜਨਨੀ ਕਹਿਕੇ, ਫੇਰ ਜਾਚਰ ਤੇ ਨਾਇਕ ਆਖਕੇ, ਮਗਰੋਂ ਅਰਿ ਪਦ ਆਖੋ। ਬੰਦੂਕ ਦਾ ਨਾਮ ਬਣ ਜਾਏਗਾ॥ ੪੦੯॥ ੮੬੯॥

**ਰਿਵਤਿਰਵਨ ਅਨੁਜਨਨੀ ਆਦਿ ਬਖਾਨੀਐਂ॥**
**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਸੁ ਦੀਜੀਐ॥**
**ਹੋ ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥ ੪੧੦॥ ੮੭੦॥**

ਪਹਿਲੋਂ ਰਿਵਤਿ ਰਵਨ ਅਨਜਨਨੀ ਆਖੋ, ਫੇਰ ਜਾਚਰ ਤੇ ਨਾਇਕ ਕਹਿਕੇ, ਸ਼ੱਤਰੂ ਪਦ ਉਚਾਰੋ। ਇਹ 'ਰਿਵਤਿ ਰਵਨ ਅਨਜਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੧੦॥ ੮੭੦॥

ਉਦਾਹਰਣ - ਰਿਵਤਿਰਵਨ=ਰੇਵਤੀ ਦਾ ਪਤੀ ਬਲਿਰਾਮ

**ਚੌਪਈ॥ ਰਾਮ ਅਨੁਜਨਨੀ ਆਦਿ ਉਚਾਰੋ॥ ਜਾਚਰ ਕਹਿ ਪਤਿ ਪਦ ਦੈ ਡਾਰੋ॥**

**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੪੧੧॥ ੮੭੧॥**

ਪਹਿਲੋਂ 'ਬਲਿਰਾਮ ਅਨੁਜਨਿਨੀ' ਆਖੋ, ਫੇਰ 'ਜਾਚਰ' ਤੇ 'ਪਤਿ' ਕਹਿਕੇ, ਸ਼ੱਤਰੂ ਪਦ ਉਚਾਰੋ। ਇਹ ਰਾਮ ਅਨੁਜਨਿਨੀ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਸੋਹਣਾ ਨਾਮ ਬਣ ਜਾਏਗਾ॥ ੪੧੧॥ ੮੭੧॥

**ਬਲਦੇਵ ਅਨੁਜਨਨੀ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੧੨॥ ੮੭੨॥**

ਪਹਿਲੋਂ ਬਲਿਦੇਵ ਅਨੁਜਨਨੀ ਅਰਥਾਤ ਬਲਦੇਵ ਦੀ ਛੋਟੀ ਭਰਜਾਈ ਜਮੁਨਾ ਵਾਲੀ ਧਰਤੀ ਆਖੋ, ਫੇਰ 'ਜਾਚਰ' ਤੇ 'ਨਾਇਕ' ਕਹਿਕੇ, ਸ਼ੱਤਰੂ ਪਦ ਉਚਾਰੋ। ਇਹ ਵੀ ਬਲਿਦੇਵ ਅਨੁਜਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਜਾਣ ਲਵੋ॥ ੪੧੨॥ ੮੭੨॥

**ਅੜਿੱਲ॥ ਪ੍ਰਲੰਬਾਰਿ ਅਨੁਜਨਿਨਿ ਆਦਿ ਉਚਾਰੀਐ॥**
**ਜਾਚਰ ਕਹਿ ਨਾਇਕ ਪਦ ਪੁਨ ਦੈ ਡਾਰੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐ॥ ੪੧੩॥ ੮੭੩॥**

ਪਦ ਅਰਥ - ਪ੍ਰਲੰਬਾਰਿ ਅਨੁਜਨਿਨਿ=ਪ੍ਰਲੰਬ ਰਾਕਸ਼ ਦੇ ਵੈਰੀ ਬਲਿਰਾਮ ਦੇ ਛੋਟੇ ਭਰਾ ਕ੍ਰਿਸ਼ਨ ਦੀ ਰਾਣੀ ਜਮਨਾ ਵਾਲੀ ਧਰਤੀ।

ਪਹਿਲੋਂ ਪ੍ਰਲੰਬ ਅਰਿ ਅਨੁਜਨਨਿ ਕਹਿਕੇ, ਫੇਰ ਜਾਚਰ ਤੇ ਨਾਇਕ ਸ਼ੱਤਰੂ ਉਚਾਰੋ। ਇਹ ਪ੍ਰਲੰਬਾਰਿ ਅਨੁਜਨਿਨ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਇਗਾ॥ ੪੧੩॥ ੮੭੩॥

**ਤ੍ਰਿਣਾਵਰਤ ਅਰਨਿਨ ਸ਼ਬਦਾਦਿ ਬਖਾਨੀਐ॥**
**ਜਾਚਰ ਕਹਿ ਕੈਂ ਪੁਨਿ ਨਾਇਕ ਪਦ ਠਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਉਚਾਰਹੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬੀਚਾਰੀਐ॥ ੪੧੪॥ ੮੭੪॥**

ਪਹਿਲੋਂ ਤ੍ਰਿਣਾਵਰਤ ਅਰਿਨਨਿ, ਪਦ, ਫੇਰ ਜਾਚਰ ਤੇ ਨਾਇਕ ਕਹਿਕੇ, ਮਗਰੋਂ ਸ਼ੱਤਰੂ ਪਦ ਉਚਾਰੋ, ਹੇ ਚੰਗੀ ਮਤ ਵਾਲਿਓ ! ਇਹ ਤ੍ਰਿਣਾਵਰਤ ਅਰਿਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਂ ਸਮਝ ਲੈ॥ ੪੧੪॥ ੮੭੪॥

ਭਾਵਾਰਥ : - ਭਾਗਵਤ ਵਿਚ ਲੇਖ ਹੈ ਕਿ ਤ੍ਰਿਣਾਵਰਤ ਦੈਂਤ ਨੂੰ ਕੰਸ ਨੇ ਕ੍ਰਿਸ਼ਨ ਨੂੰ ਮਾਰਨ ਲਈ ਭੇਜਿਆ ਸੀ, ਅਤੇ ਇਹ ਆਵਰਤ ਵਾ ਵਰੋਲਾ ਰੂਪ ਹੋ ਕੇ, ਮਥੁਰਾ ਵਿਚ ਆਇਆ, ਜਿਥੇ

**************************************************************
ਬਾਲਕ ਰੂਪ ਕ੍ਰਿਸ਼ਨ ਬੈਠਾ ਸੀ, ਉਥੋਂ ਹੀ ਉਡਾ ਕੇ ਲੈ ਗਿਆ. ਕੁਛ ਉਪਰ ਜਾਕੇ ਕ੍ਰਿਸ਼ਨ ਜੀ ਨੇ ਇਸ ਦਾ ਗਲਾ ਘੁੱਟਕੇ, ਇਸਨੂੰ ਮਾਰ ਦਿੱਤਾ, ਇਸ ਕਰਕੇ ਸ੍ਰੀ ਕ੍ਰਿਸ਼ਨ ਜੀ ਦਾ ਨਾਮ ਤ੍ਰਿਣਾਵਰਤ ਅਰਿ ਪੈ ਗਿਆ।

**ਕੇਸਜਾਂਤਕਨਿਨ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿ ਕੈ ਪੁਨ ਨਾਇਕ ਪਦ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੪੧੫॥ ੮੭੫॥**

ਪਦ ਅਰਥ - ਕੇਸਜਾਂਤਕਨਿਨ=ਕੇਸੀ ਦੈਂਤ ਦੇ ਅੰਤ ਕਰਨ ਵਾਲੇ ਕ੍ਰਿਸ਼ਨ ਦੀ ਰਾਣੀ ਜਮਨਾ ਵਾਲੀ ਧਰਤੀ।

ਪਹਿਲੋਂ ਕੇਸੀ ਅੰਤਕਨਿਨਿ ਆਖੋ ਫੇਰ ਜਾਚਰ ਤੇ ਨਾਇਕ ਕਹਿਕੇ ਮਗਰੋਂ ਸ਼ੱਤਰੂ ਪਦ ਉਚਾਰਨ ਕਰੋ। ਹੇ ਮਿੱਤਰ ! ਇਹ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੧੫॥ ੮੭੫॥

ਭਾਵਾਰਥ : - ਭਾਗਵਤ ਅਨੁਸਾਰ, ਇਕ ਕੇਸੀ ਨਾਮ ਦਾ ਦੈਂਤ, ਘੋੜਾ ਬਣਕੇ, ਕ੍ਰਿਸ਼ਨ ਜੀ ਨੂੰ ਮਾਰਣ ਲਈ ਆਇਆ ਸੀ. ਸ੍ਰੀ ਕ੍ਰਿਸ਼ਨ ਜੀ ਨੇ ਉਸਦੇ ਮੂੰਹ ਵਿਚ ਬਾਂਹ ਪਾ ਕੇ, ਉਸਦੇ ਪ੍ਰਾਣ ਕੱਢ ਦਿੱਤੇ ਸਨ. ਇਸੇ ਕਰਕੇ ਭਗਵਾਨ ਕ੍ਰਿਸ਼ਨ ਜੀ ਦਾ ਨਾਮ ਕੇਸਿਯਾਂਤਕ ਹੋ ਗਿਆ।

ਉਦਾਹਰਣ :- ਕੇਸਿਯਾਂਤਕਨਿ=ਸ੍ਰੀ ਕ੍ਰਿਸ਼ਨ ਨਾਲ ਸਬੰਧ ਰਖਣ ਵਾਲੀ, ਜਮਨਾ।

ਕੇਸਿਯਾਂਤਕਨਿਨਿ=ਜਮੁਨਾ ਨਾਲ ਸਬੰਧ ਰੱਖਣ ਵਾਲੀ, ਧਰਤੀ।

**ਬਕੀਆਂਤਕਨਿਨਿ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁਬੁੱਧ ਬਿਚਾਰੀਐ॥ ੪੧੬॥ ੮੭੬॥**

ਪਦ ਅਰਥ - ਬਕੀਆਂਤਕਨਿਨਿ=ਬਕੀ, ਬਗਲਾ, ਰੂਪ ਧਾਰੀ ਰਾਖਸ਼ ਨੂੰ ਖ਼ਤਮ ਕਰਨ ਵਾਲੇ, ਕ੍ਰਿਸ਼ਨ ਜੀ ਦੀ ਪਿਆਰੀ ਜਮਨਾ।

ਪਹਿਲੋਂ ਬਕੀਆਂਤਕਨਿਨਿ ਆਖੋ, ਫੇਰ ਜਾਚਰ ਤੇ ਨਾਇਕ ਕਹਿਕੇ, ਸ਼ੱਤਰੂ ਪਦ ਕਥਨ ਕਰੋ। ਹੇ ਬੁਧਿਮਾਨ ! ਇਹ ਬੰਦੂਕ ਦਾ ਨਾਮ ਵਿਚਾਰ ਲਵੋ॥ ੪੧੬॥ ੮੭੬॥

**ਪਤਿਨਾਗਨਿਨ ਆਦਿ ਉਚਾਰੋ ਜਾਨਕੈ॥**

ਜਾਚਰ ਕਹਿ ਕੈ ਪੁਨਿ ਨਾਇਕ ਪਦ ਠਾਨ ਕੈ॥
ਸ਼ੱਤ੍ਰੂ ਸ਼ਬਦ ਕੌ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ॥ ੪੧੭॥ ੯੭੭॥

ਪਹਿਲੋਂ ਪਤਿ ਨਾਗਨਿਨਿ ਆਖੋ, ਫੇਰ ਜਾਚਰ ਤੇ ਨਾਇਕ ਪਦ ਉਚਾਰੋ, ਅੰਤ ਵਿਚ ਸ਼ੱਤਰੂ ਸ਼ਬਦ ਕਥਨ ਕਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੪੧੭॥ ੯੭੭॥

ਸਕਟਾਸੁਰ ਹਨਨਿਨਿ ਸ਼ਬਦਾਦਿ ਭਣਜੀਐ॥
ਜਾ ਚਰ ਕਹਿ ਪਾਛੇ ਨਾਇਕ ਪਦ ਦੀਜੀਐ॥
ਸ਼ੱਤ੍ਰੂ ਸ਼ਬਦ ਕੌ ਤਾਕਿ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਸੁਗਿਆਨ ਪਛਾਨੀਐ॥ ੪੧੮॥ ੯੭੮॥

ਪਦ ਅਰਥ - ਸਕਟਾਸੁਰ ਹਨਨਿਨਿ=ਗੱਡੇ ਦਾ ਰੂਪ ਧਾਰਨ ਵਾਲੇ ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ।

ਪਹਿਲਾ ਸਕਟਾਸੁਰ ਹਨਨਿਨਿ ਪਦ ਕਹਿ ਕੇ ਫਿਰ ਜਾ ਚਰ ਨਾਇਕ ਅਤੇ ਸ਼ੱਤਰੂ ਸ਼ਬਦ ਦਾ ਉਚਾਰਨ ਕਰੋ, ਗਿਆਨਵਾਨ ਕਵੀਓ ਇਹ ਬੰਦੂਕ ਦਾ ਨਾਂ ਬਣ ਜਾਂਦਾ ਹੈ॥ ੪੧੮॥ ੯੭੮॥

ਚੌਪਈ॥ ਮੁਰਅਰਿਨਿਨਿ ਸ਼ਬਦਾਦਿ ਭਣਿੱਜੈ॥ ਜਾ ਚਰ ਕਹਿ ਨਾਇਕ ਪਦ ਦਿਜੈ॥
ਸ਼ੱਤ੍ਰੂ ਸ਼ਬਦ ਕੌ ਬਹੁਰਿ ਬਖਾਨਹੁ॥ ਧਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੪੧੯॥ ੯੭੯॥

ਪਹਿਲੋਂ ਮੁਰ ਅਰਨਿਨਿ ਆਖੋ, ਫੇਰ ਜਾਚਰ ਤੇ ਨਾਇਕ ਉਚਾਰੋ, ਅੰਤ ਵਿਚ ਸ਼ੱਤਰੂ ਪਦ ਕਥਨ ਕਰੋ, ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੧੯॥ ੯੭੯॥

ਭਾਵਾਰਥ :- ਮੁਰ ਨਾਮੀਂ ਦੈਂਤ ਦੇ ਵੈਰੀ ਸ੍ਰੀ ਕ੍ਰਿਸ਼ਨ ਦੀ ਪਿਆਰੀ ਜਮਨਾ ਜਿਸ ਧਰਤੀ ਉਤੇ ਵਗਦੀ ਹੈ, ਉਸ ਦੇ ਪੁੱਤਰ ਘਾਹ ਨੂੰ ਖਾਣ ਵਾਲਿਆਂ ਦੇ ਸੁਆਮੀ 'ਸ਼ੇਰ' ਦੀ ਵੈਰਨ ਬੰਦੂਕ।

ਨਰਕਾਂਤਕਨਿਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥
ਸ਼ੱਤ੍ਰੂ ਸ਼ਬਦ ਕੌ ਬਹੁਰ ਭਣਿੱਜੈ॥ ਸਕਲ ਤੁਪਕ ਕੇ ਨਾਮ ਕਹਿੱਜੈ॥ ੪੨੦॥ ੯੮੦॥

ਪਦ ਅਰਥ - ਨਰਕਾਂਤਕਨਿਨਿ=ਆਸਾਮ ਦੇ ਰਾਜੇ ਨਰਕਾਸੁਰ ਦਾ ਅੰਤ ਕਰਨ ਵਾਲੇ ਸ੍ਰੀ ਕ੍ਰਿਸ਼ਨ ਜੀ ਦੀ ਪਿਆਰੀ ਜਮਨਾ ਵਾਲੀ ਧਰਤੀ।

*************************************************************

ਪਹਿਲੋਂ ਨਰਕਾਂਤਕਨਿਨਿ ਆਖੋ, ਫੇਰ 'ਜਾਚਰ' ਤੇ 'ਪਤਿ' ਕਹਿਕੇ, ਸ਼ੱਤਰੂ ਪਦ ਉਚਾਰੋ। ਇਹ ਵੀ ਬੰਦੂਕ ਦਾ ਨਾਮ ਕਿਹਾ ਜਾਂਦਾ ਹੈ॥ ੪੨੦॥ ੯੮੦॥

**ਆਦਿ ਨਰਕ ਹਾਨਿਨ ਪਦ ਭਾਖੋ॥ ਜਾਚਰ ਕਹਿ ਨਾਇਕ ਪਦ ਰਾਖੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੪੨੧॥ ੯੮੧॥**

ਪਹਿਲੋਂ 'ਨਰਕ ਹਾਨਿਨਿ' ਪਦ, ਫੇਰ 'ਜਾਚਰ ਨਾਇਕ' ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰੋ। ਨਰਕ ਹਾਨਿਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਸਮਝ ਲਵੋ॥ ੪੨੧॥ ੯੮੧॥

**ਸ਼ੱਤ੍ਰੂ ਘਾਇਨਨਿ ਆਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਪਹਿਚਾਨਹੁ॥ ੪੨੨॥ ੯੮੨॥**

ਪਦ ਅਰਥ - ਸ਼ੱਤ੍ਰੂ ਘਾਇਨਨਿ=ਧਰਮ ਵਿਰੋਧੀ ਵੈਰੀਆਂ ਨੂੰ ਮਾਰਨ ਵਾਲੇ ਕ੍ਰਿਸ਼ਨ ਜੀ ਦੀ ਪਿਆਰੀ ਜਮਨਾ ਵਾਲੀ ਧਰਤੀ ਤੋਂ ਪੈਦਾ ਹੋਏ ਖੱਬਲ ਘਾਹ ਨੂੰ ਖਾਣ ਵਾਲੇ ਚੌਪਾਇਆਂ ਦੇ ਸੁਆਮੀ, ਸ਼ੇਰ ਦੀ ਵੈਰਨ, ਬੰਦੂਕ।

ਪਹਿਲੋਂ ਸ਼ੱਤਰੂ ਘਾਇਨਨਿ ਆਖੋ, ਫੇਰ 'ਜਾਚਰ' ਤੇ 'ਨਾਇਕ' ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਵੀ ਬੰਦੂਕ ਦਾ ਸੋਹਣਾ ਨਾਮ ਪਛਾਣ ਲਵੋ॥ ੪੨੨॥ ੯੮੨॥

ਉਦਾਹਰਣ - ਸ਼ੱਤਰੂ ਘਾਇਨਿਨਿ=ਸ਼ੱਤਰੂ ਨੂੰ ਮਾਰਣ ਵਾਲੇ-ਕ੍ਰਿਸ਼ਨ ਜੀ ਦੀ ਰਾਣੀ-ਜਮੁਨਾ ਵਾਲੀ-ਧਰਤੀ।

**ਅੜਿੱਲ॥ ਮੁਰ ਮਰਦਨਿਨਿ ਪਦ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿਕੈ ਪੁਨਿ ਨਾਇਕ ਪਦ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਭਣੀਜੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥ ੪੨੩॥ ੯੮੩॥**

ਪਹਿਲੋਂ ਮੁਰ ਮਰਦਨਿਨਿ ਆਖੋ, ਫੇਰ ਜਾਚਰ ਨਾਇਕ ਤੇ ਸ਼ੱਤਰੂ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੨੩॥ ੯੮੩॥

**ਚੌਪਈ॥ ਮਧੁ ਸੂਦਨਨਿਨ ਆਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੪੨੪॥ ੯੮੪॥**

ਪਦ ਅਰਥ - ਮਧੁ ਸੂਦਨਨਿਨਿ=ਮਧੁ ਨਾਮੀਂ ਦੈਂਤ ਨੂੰ ਮਾਰਨ ਵਾਲੇ ਕ੍ਰਿਸ਼ਨ ਦੀ ਜਮਨਾ ਵਾਲੀ ਧਰਤੀ।

ਪਹਿਲੋਂ 'ਮਧੁ ਸੂਦਨਨਿਨਿ' ਆਖੋ, ਫੇਰ ਜਾਚਰ ਨਾਇਕ ਤੇ ਸ਼ੱਤਰੂ ਉਚਾਰੋ। ਇਹ ਵੀ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੨੪॥ ੯੮੪॥

**ਅੜਿੱਲ॥ ਮਧੁ ਦੁੰਦਨੀ ਮੁਖ ਤੇ ਆਦਿ ਭਣਿੱਜੀਐ॥**
**ਜਾਚਰ ਕਹਿ ਕੈ ਪੁਨ ਸ਼ਬਦੇਂਦ੍ਰ ਕਹਿਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ॥ ੪੨੫॥ ੯੮੫॥**

ਪਦ ਅਰਥ - ਦੁੰਦਨਨੀ=ਦ੍ਵੰਦਨੀ ਦ੍ਵੰਦ ਯੁੱਧ ਕਰਨ ਵਾਲੇ ਦੀ ਇਸਤ੍ਰੀ।

ਪਹਿਲੋਂ ਮਧੁ ਦੁੰਦਨਨੀ ਆਖੋ, ਫੇਰ ਜਾਚਰ ਕਹਿਕੇ ਸ਼ਬਦ ਇੰਦਰ ਅਤੇ ਸ਼ੱਤਰੂ ਉਚਾਰੋ। ਬੰਦੂਕ ਦਾ ਨਾਂ ਬਣ ਜਾਏਗਾ॥ ੪੨੫॥ ੯੮੫॥

ਉਦਾਹਰਣ - ਮਧੁ ਦੁੰਦਨਨੀ=ਮਧੁ ਦੈਂਤ ਨਾਲ ਦ੍ਵੰਦ ਹੱਥੋ ਹੱਥੀ ਯੁੱਧ ਕਰਨ ਵਾਲੇ ਕ੍ਰਿਸ਼ਨ ਦੀ ਇਸਤਰੀ ਜਮੁਨਾ।

**ਮਧੁਨਾਸਨਨੀ ਮੁਖ ਤੇ ਆਦਿ ਬਖਾਨੀਐ॥**
**ਜਾਚਰ ਕਹਿ ਕੈ ਪੁਨ ਸ਼ਬਦੇਸੁਰ ਪ੍ਰਮਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ॥ ੪੨੬॥ ੯੮੬॥**

ਪਹਿਲੋਂ ਮਧੁ ਨਾਸਨਨੀ ਆਖੋ, ਫੇਰ ਜਾਚਰ ਪਦ ਭਾਖੋ, ਮਗਰੋਂ ਸ਼ਬਦ ਏਸਰ ਤੇ ਸ਼ੱਤਰੂ ਪਦ ਉਚਾਰੋ, ਇਹ ਬੰਦੂਕ ਦਾ ਨਾਂ ਵੀਚਾਰੋ॥ ੪੨੬॥ ੯੮੬॥

**ਕਾਲਜਮਨ ਅਰਨਿਨ ਸ਼ਬਦਾਦਿ ਬਖਾਨੀਐ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਠਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੪੨੭॥ ੯੮੭॥**

ਪਹਿਲੋਂ ਕਾਲ ਜਮਨ ਅਰਨਿਨਿ ਪਦ ਉਚਾਰੋ, ਫੇਰ ਜਾਚਰ ਨਾਇਕ ਪਦ ਆਖੋ, ਮਗਰੋਂ ਸ਼ੱਤਰੂ ਪਦ ਕਥਨ ਕਰੋ, ਬੰਦੂਕ ਦਾ ਨਾਮ ਹੋ ਜਾਂਦਾ ਹੈ॥ ੪੨੭॥ ੯੮੭॥

ਭਾਵਾਰਥ :- ਹਰਿਵੰਸ ਪੁਰਾਣਾਨੁਸਾਰ-ਗਾਰਗ, ਰਿਖੀ ਨੇ ਮਥੁਰਾ ਵਾਲਿਆਂ ਤੇ ਕ੍ਰੋਧਵਾਨ ਹੋ ਕੇ ਉਨ੍ਹਾਂ ਤੋਂ ਬਦਲਾ ਲੈਣ ਲਈ ਗੋਪਾਲੀ ਨਾਮਕ ਅਪਸਰਾ ਦੇ ਪੇਟ ਤੋਂ ਪੁੱਤਰ ਪੈਦਾ ਕੀਤਾ, ਜੋ

******************************************************************
ਕਾਲੇ ਰੰਗ ਦਾ ਯੂਨਾਨੀ ਰਾਜਾ ਕਾਲਜਮਨ ਨਾਮ ਤੋਂ ਪ੍ਰਸਿੱਧ ਹੋਇਆ। ਇਹ ਜਰਾਸੰਧ ਦਾ ਪੱਕਾ ਦੋਸਤ ਸੀ।

ਜਦੋਂ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਦਿੱਤਾ, ਤਾਂ ਉਸਦੀ ਰਾਣੀ ਆਪਣੇ ਪਿਤਾ ਜਰਾਸੰਧ ਪਾਸ ਜਾ ਕੇ ਰੋਈ, ਧੀ ਦਾ ਦੁੱਖ ਵੇਖਕੇ ਜਰਾਸੰਧ ਮਥੁਰਾ ਚੜ੍ਹ ਆਇਆ, ਜਰਾਸੰਧ ਦੀ ਮਦਦ ਵਾਸਤੇ ਕਾਲਜਮਨ ਵੀ ਯੂਨਾਨ ਤੋਂ ਸੈਨਾ ਸਮੇਤ ਮਥੁਰਾਪੁਰ ਚੜ੍ਹਾਈ ਕਰਕੇ ਆਇਆ, ਕ੍ਰਿਸ਼ਨ ਨੇ ਸੋਚਿਆ- ਜੋ ਕਾਲ ਜਮਨ ਮਥੁਰਾ ਵਾਲਿਆਂ ਤੋਂ ਮਾਰਿਆ ਨਹੀਂ ਜਾਏਗਾ, ਇਸ ਲਈ ਕੋਈ ਚਾਲ ਖੇਡਣੀ ਚਾਹੀਦੀ ਹੈ। ਇਹ ਸੋਚਕੇ ਆਪ ਜੰਗ ਵਿਚੋਂ ਉਠ ਨੱਸੇ ਅਤੇ ਕਾਲ ਜਮਨ ਵੀ ਉਨ੍ਹਾਂ ਦੇ ਮਗਰ ਭੱਜ ਉੱਠਿਆ।

ਸੂਰਜ ਬੰਸੀ ਮਾਨਧਾਤਾ ਰਾਜੇ ਦਾ ਪੁੱਤਰ ਮੁਚਕੰਦ, ਇਕ ਵਾਰ ਦੇਵਤਿਆਂ ਦੀ ਸਹਾਇਤਾ ਲਈ ਦੈਂਤਾਂ ਨਾਲ ਲੜਿਆ ਅਤੇ ਉਨ੍ਹਾਂ ਉਤੇ ਫ਼ਤਹਿ ਪਾਕੇ, ਦੇਵਤਿਆਂ ਤੋਂ ਇਹ ਵਰ ਲਿਆ ਕਿ ਮੈਂ ਬਹੁਤ ਚਿਰ ਤੱਕ ਸੁੱਤਾਂ ਰਹਾਂ, ਅਤੇ ਜੋ ਕੋਈ ਮੈਨੂੰ ਜਗਾਵੇ, ਉਹ ਮੇਰੇ ਸਰੀਰ ਤੋਂ ਪੈਦਾ ਹੋਈ ਅੱਗ ਨਾਲ ਸੜ ਜਾਵੇ।

ਜਦੋਂ ਕ੍ਰਿਸ਼ਨ ਜੀ ਜੰਗ ਵਿਚੋਂ ਭੱਜੇ, ਤੇ ਕਾਲ ਜਮਨ ਨੇ ਉਨ੍ਹਾਂ ਦਾ ਪਿੱਛਾ ਕੀਤਾ, ਤਾਂ ਕ੍ਰਿਸ਼ਨ ਜੀ ਭੱਜਦੇ ਭੱਜਦੇ ਉਸੇ ਹੀ ਗੁਫਾ ਵਿਚ ਚਲੇ ਗਏ ਜਿਥੇ ਮੁਚਕੰਦ ਸੁੱਤਾ ਪਿਆ ਸੀ, ਮੁਚਕੰਦ ਨੂੰ ਪੈਰ ਦੀ ਠਕੋਰ ਮਾਰਕੇ, ਆਪ ਤਾਂ ਓਲ੍ਹੇ ਹੋ ਗਿਆ, ਅਤੇ ਪਿਛੇ ਭੱਜਾ ਆਉਂਦਾ ਕਾਲ ਜਮਨ ਸਾਹਮਣੇ ਆਉਂਦਿਆਂ ਹੀ ਮੁਚਕੰਦ ਦੇ ਸਰੀਰ ਤੋਂ ਪੈਦਾ ਹੋਈ ਅੱਗ ਨਾਲ ਸੜਕੇ ਸੁਆਹ ਹੋ ਗਿਆ।

**ਨਰਕ ਅਰਨਨਿ ਮੁਖ ਤੇ ਆਦਿ ਭਣਿੱਜੀਐ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਦਿੱਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤਿ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸੁਬੁੱਧ ਪਛਾਨੀਐ॥੪੨੮॥੮੮੮॥**

ਪਹਿਲੋਂ ਨਰਕ ਅਰਿਨਨਿ ਆਖੋ ਫੇਰ ਜਾਚਰ ਨਾਇਕ ਕਹੋ ਅੰਤ ਵਿਚ ਸ਼ੱਤਰੂ ਪਦ ਉਚਾਰੋ, ਇਹ ਬੰਦੂਕ ਦਾ ਨਾਮ ਪਛਾਣ ਲਵੋ॥੪੨੮॥੮੮੮॥

**ਕੰਸ ਕੇਸਕਰਖਨਣੀ ਆਦਿ ਬਖਾਨਹੀਂ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਠਾਨਹੀਂ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁਬੁੱਧ ਬਿਚਾਰੀਐ॥੪੨੯॥੮੮੯॥**

ਪਹਿਲੋਂ ਕੰਸ ਕੇਸ ਕਰਖਨਣੀ ਆਖੋ, ਫੇਰ 'ਜਾਚਰ' ਤੇ 'ਨਾਇਕ' ਪਦ ਭਾਖੋ, ਮਗਰੋਂ ਸ਼ੱਤਰੂ ਪਦ ਉਚਾਰੋ। ਇਹ ਵੀ ਬੰਦੂਕ ਦਾ ਨਾਮ ਵਿਚਾਰ ਲਵੋ॥੪੨੯॥੮੮੯॥

ਉਦਾਹਰਣ - ਕੰਸ ਕੇਸੁ ਕਰਖਨਣੀ=ਕੰਸ ਨੂੰ ਕੇਸਾਂ ਤੋਂ ਖਿੱਚਣ ਵਾਲੇ ਕ੍ਰਿਸ਼ਨ ਦੀ ਇਸਤਰੀ-ਜਮਨਾ।

**ਬਾਸਦਿਵੈਸਨਨਨੀ ਆਦਿ ਭਣਿੱਜੀਐ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਦਿੱਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥੪੩੦॥੯੯੦॥**

ਪਦ ਅਰਥ - ਬਾਸਦਿਵੈਸਨਨਨੀ= ਵਸੁਦੇਵ ਦੀ ਸੰਤਾਨ, ਯਾਦਵਾਂ ਦੇ ਰਾਜੇ ਸ੍ਰੀ ਕ੍ਰਿਸ਼ਨ ਦੀ ਪਿਆਰੀ ਨਦੀ ਜਮਨਾ ਵਾਲੀ ਧਰਤੀ।

ਪਹਿਲੋਂ 'ਬਾਸਦਿਵੈਸਨਨਨੀ' ਆਖੋ, ਫੇਰ 'ਜਾਚਰ' ਪਦ ਕਹਿਕੇ ਸ਼ੱਤਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥੪੩੦॥੯੯੦॥

ਉਦਾਹਰਣ - ਬਾਸਦਿਵੈਸਨਨਨੀ=ਬਾਸਦੇਵ ਦੀ ਸੰਤਾਨ ਸ੍ਰੀ ਕ੍ਰਿਸ਼ਨ ਦੀ ਇਸਤਰੀ ਦੇ ਨਾਮ ਵਾਲੀ ਜਮਨਾ ਨਦੀ ਵਾਲੀ ਧਰਤੀ।

**ਅਨਕ ਦੁੰਦਭੇਸਨਨਿ ਆਦਿ ਉਚਾਰੀਐ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਡਾਰੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਪਛਾਨੀਐ॥੪੩੧॥੯੯੧॥**

ਪਦ ਅਰਥ - ਅਨਕ ਦੁੰਦਭੇਸਨਨਿ ਅਨਕ ਨਗਾਰਿਆਂ ਵਾਲੇ ਵਾਸੁਦੇਵ ਦੇ ਪੁੱਤਰ ਸ੍ਰੀ ਕ੍ਰਿਸ਼ਨ ਦੀ ਪਿਆਰੀ ਨਦੀ ਜਮਨਾ।

ਪਹਿਲੋਂ ਅਨਕ ਦੁੰਦਭੇਸਨਨਿ ਆਖੋ, ਫੇਰ 'ਜਾਚਰ' ਤੇ 'ਨਾਇਕ' ਪਦ ਉਚਾਰੋ, ਮਗਰੋਂ ਸ਼ੱਤਰੂ ਪਦ ਕਥਨ ਕਰੋ, ਇਹ ਬੰਦੂਕ ਦਾ ਨਾਮ ਬਣ ਜਾਏਗਾ॥੪੩੧॥੯੯੧॥

ਉਦਾਹਰਣ - ਅਨਕ ਦੁੰਦਭੇਸਨਨਿ=ਕ੍ਰਿਸ਼ਨ ਜੀ ਦੀ ਇਸਤ੍ਰੀ ਦੇ ਨਾਮ ਵਾਲੀ, ਜਮੁਨਾ।

**ਰਸਨ ਰਕਸਨਿਨਿ ਆਦਿ ਸ਼ਬਦ ਕੋ ਭਾਖੀਐ॥**
**ਜਾਚਰ ਕਹਿ ਕੈ ਪੁਨਿ ਨਾਇਕ ਪਦ ਰਾਖੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**

**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਧਾਰੀਐ॥ ੪੩੨ ॥ ੮੯੨ ॥**

ਪਹਿਲੋਂ ਰਸਨ 'ਰਕਸਨਿਨਿ' ਆਖੋ, ਫੇਰ 'ਜਾਚਰ ਨਾਇਕ' ਪਦ ਕਹਿਕੇ ਸ਼ੱਤਰੂ' ਪਦ ਉਚਾਰੋ। ਇਹ ਵੀ ਬੰਦੂਕ ਦਾ ਨਾਮ ਹੋ ਜਾਏਗਾ॥ ੪੩੨ ॥ ੮੯੨ ॥

ਭਾਵਾਰਥ - ਗੁਆਲਣਾਂ ਦੀ ਸ਼ਕਾਇਤ ਉਤੇ ਮਾਤਾ ਯਸ਼ੋਧਾ ਨੇ ਇਕ ਵਾਰ ਕ੍ਰਿਸ਼ਨ ਜੀ ਨੂੰ ਰਸੀਆਂ ਨਾਲ ਬੰਨ੍ਹ ਦਿੱਤਾ ਸੀ। ਕ੍ਰਿਸ਼ਨ ਜੀ ਜਿਸ ਉੱਖਲ ਨਾਲ ਬੰਨ੍ਹੇ ਸਨ, ਉਸਨੂੰ ਧੂ ਕੇ ਦੋ ਜੁੜਵੇ ਦਰਖਤਾਂ ਦੇ ਵਿਚਕਾਰ ਲੈ ਗਏ। ਰੁਖਾਂ ਦੇ ਵਿਚ ਫਸਾ ਕੇ ਉਨ੍ਹਾਂ ਜ਼ੋਰ ਦੀ ਝੱਟਕਾ ਮਾਰਿਆ ਜਿਸਤੋਂ ਉਹ ਦੋਵੇਂ ਦਰਖਤ ਡਿੱਗ ਪਏ, ਜੋ ਅਸਲ ਵਿਚ ਨਲ ਕੂਬਰ ਤੇ ਮਣੀ ਗ੍ਰੀਵ ਨਾਮ ਵਾਲੇ ਗੰਧਰਬ ਸਨ, ਅਤੇ ਨਾਰਦ ਦੇ ਸ਼ਰਾਪ ਨਾਲ ਜੋੜੇ ਬ੍ਰਿਛ ਹੋ ਕੇ ਜੰਮੇ ਸਨ, ਉਸ ਦਿਨ ਤੋਂ ਹੀ ਕ੍ਰਿਸ਼ਨ ਜੀ ਦਾ ਨਾਮ 'ਦਾਮੋਦਰ' ਤੇ 'ਰਸਨਰ ਕਸਨ' ਪੈ ਗਿਆ।

ਉਦਾਹਰਣ - ਰਸਨ ਰਕਸਨਿਨ=ਜੋ ਰਸੀਆਂ ਨਾਲ ਕੱਸਿਆ ਗਿਆ ਸੀ, ਉਸ ਕ੍ਰਿਸ਼ਨ ਦੀ ਪਿਆਰੀ ਨਦੀ ਜਮਨਾ।

**ਨਾਰਾਇਨਨੀ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿ ਕੈ ਰਾਜ ਸ਼ਬਦ ਪੁਨਿ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥ ੪੩੩ ॥ ੮੯੩ ॥**

ਪਦ ਅਰਥ - ਨਾਰਾਇਨਨੀ ਜਲ ਸਾਗਰਾਂ ਵਾਲੀ ਧਰਤੀ।

ਪਹਿਲੋਂ ਨਾਰਾਇਨਨੀ ਆਖੋ, ਫੇਰ 'ਜਾਚਰ' ਕਹਿਕੇ, ਰਾਜ ਉਚਾਰੋ। ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੩੩ ॥ ੮੯੩ ॥

**ਬਾਰਾਲਯਨਨਿ ਮੁਖਿ ਤੇ ਆਦਿ ਭਣਿੱਜੀਐ॥**
**ਜਾਚਰ ਕਹਿ ਕੈ ਨਾਥ ਬਹੁਰ ਪਦ ਦਿੱਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥ ੪੩੪ ॥ ੮੯੪ ॥**

ਪਦ ਅਰਥ - ਬਾਰ ਆਲਯਨਨਿ ਪਾਣੀ ਦੇ ਘਰਾਂ, ਸਾਗਰਾਂ ਵਾਲੀ ਧਰਤੀ ਦੇ।

ਪਹਿਲੋਂ ਬਾਰਾ ਆਲਯਨਨਿ ਆਖੋ, ਫੇਰ 'ਜਾਚਰ ਨਾਥ' ਕਹਿਕੇ, ਸ਼ੱਤਰੂ ਪਦ ਕਥਨ ਕਰੋ, ਇਹ ਵੀ ਬੰਦੂਕ ਦਾ ਨਾਮ ਹੈ॥ ੪੩੪ ॥ ੮੯੪ ॥

ਨਾਰਾਲਯਨੀ ਆਦਿ ਉਚਾਰਨ ਕੀਜੀਐ॥
ਜਾਚਰ ਕਹਿ ਪਤਿ ਸ਼ਬਦ ਬਹੁਰ ਤਿਹ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ॥ ੪੩੫॥ ੯੯੫॥

ਪਦ ਅਰਥ - ਨਾਰਾਲਯਨੀ=ਪਾਣੀ ਦੇ ਘਰ ਵਾਲੀ-ਧਰਤੀ।

ਪਹਿਲੋਂ ਨਾਰਾਲਯਨੀ ਪਦ ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ ਪਦ ਆਖੋ। ਇਹ ਨਾਰਾਲਯਨੀ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੩੫॥ ੯੯੫॥

ਨਾਰਕੇਤਨਿਨ ਆਦਿ ਉਚਾਰਨ ਕੀਜੀਐ॥
ਜਾਚਰ ਕਹਿ ਕੈ ਪੁਨਿ ਨਾਇਕ ਪਦ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੪੩੬॥ ੯੯੬॥

ਪਦ ਅਰਥ - ਨਾਰ=ਪਾਣੀ। ਕੇਤਨ=ਘਰ। ਨੀ=ਵਾਲੀ। ਪਾਣੀ ਰੂਪ ਘਰ ਵਾਲੀ-ਧਰਤੀ।

ਪਹਿਲੋਂ ਨਾਰ ਕੇਤਨਿਨ ਪਦ ਫੇਰ 'ਜਾਚਰ' ਪਦ ਕਹਿਕੇ ਸ਼ੱਤਰੂ ਪਦ ਆਖੋ। ਇਹ ਨਾਰ ਕੇਤਨਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੪੩੬॥ ੯੯੬॥

ਜਲ ਬਾਸਨਨੀ ਆਦਿ ਉਚਾਰਨ ਕੀਜੀਐ॥
ਜਾਚਰ ਕਹਿਕੈ ਨਾਥ ਸ਼ਬਦ ਪੁਨਿ ਦੀਜੀਐ॥
ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਉਚਾਰੀਐ॥
ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੪੩੭॥ ੯੯੭॥

ਪਦ ਅਰਥ - ਜਲ ਬਾਸਨਨੀ=ਪਾਣੀ ਵਿਚ ਨਿਵਾਸ ਕਰਨ ਵਾਲੀ-ਧਰਤੀ।

ਪਹਿਲੋਂ ਜਲ ਬਾਸਨਨੀ ਆਖੋ, ਫੇਰ ਜਾਚਰ ਤੇ ਨਾਥ ਕਹਿਕੇ ਅੰਤ ਵਿਚ ਸ਼ੱਤਰੂ ਸ਼ਬਦ ਕਥਨ ਕਰੋ। ਇਹ ਜਲ ਬਾਸਨੀ ਜਾਚਰ ਨਾਥ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੩੭॥ ੯੯੭॥

ਚੌਪਈ॥ ਜਲਕੇਤਨਨੀ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰਿ ਭਣਿੱਜੈ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ॥ ੪੩੮॥ ੯੯੮॥

ਪਹਿਲੋਂ ਜਲ ਕੇਤਨਨੀ ਪਦ ਫੇਰ ਜਾਚਰ ਤੇ ਪਤਿ ਕਹਿਕੇ, ਮਗਰੋਂ ਸ਼ੱਤਰੂ ਪਦ ਆਖੋ। ਇਹ

ਜਲ ਕੇਤਨਨੀ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੪੩੮॥ ੮੯੮॥

**ਅੜਿੱਲ॥ ਜਲਬਾਸਨਨੀ ਆਦਿ ਬਖਾਨਨ ਕੀਜੀਐ॥**
**ਜਾਚਰ ਕਹਿ ਕੈ ਨਾਥ ਸ਼ਬਦ ਪੁਨਿ ਦੀਜੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ॥ ੪੩੯॥ ੮੯੯॥**

ਪਹਿਲਾਂ ਜਲ ਬਾਸਨਨੀ ਅਦਿ ਸ਼ਬਦ ਦਾ ਵਿਖਿਆਨ ਕਰੋ ਫਿਰ ਜਾ ਚਰ ਲਾਕੇ ਨਾਥ ਪਦ ਜੋੜ ਦੇਵੋ। ਬਾਅਦ ਵਿਚ ਸ਼ੱਤਰੂ ਸ਼ਬਦ ਅੰਤ ਵਿਚ ਕਹਿ ਦੇਵੇ ਤਾਂ ਸਾਰੇ ਨਾਂ ਬੰਦੂਕ ਦੇ ਬਣ ਜਾਂਦੇ ਹਨ, ਚਤਰ ਪੁਰਸ਼ੋ ਇਸ ਨੂੰ ਪੱਕੀ ਗੱਲ ਮੰਨੋ॥ ੪੩੯॥ ੮੯੯॥

**ਚੌਪਈ॥ ਜਲ ਧਾਮਨਨੀ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ॥ ੪੪੦ ॥੯੦੦॥**

ਪਹਿਲੋਂ 'ਜਲ ਧਾਮਨਨੀ' ਪਦ ਫੇਰ 'ਜਾਚਰ' ਤੇ 'ਪਤਿ' ਕਹਿਕੇ ਅੰਤ ਵਿਚ ਸ਼ੱਤਰੂ ਪਦ ਆਖੋ। ਇਹ ਸਾਰੇ ਬੰਦੂਕ ਦੇ ਨਾਮ ਹੋ ਜਾਣਗੇ॥ ੪੪੦॥ ੯੦੦॥

**ਜਲ ਗਿਰਹਨਨੀ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ॥ ੪੪੧॥ ੯੦੧॥**

ਪਹਿਲੋਂ 'ਜਲ ਗਿਰਹਨਨੀ' ਆਖੋ, ਫੇਰ 'ਜਾਚਰ' ਤੇ 'ਪਤਿ' ਸ਼ਬਦ ਕਹਿਕੇ ਸ਼ੱਤਰੂ ਪਦ ਉਚਾਰੋ। ਸਾਰੇ ਬੰਦੂਕ ਦੇ ਨਾਮ ਹੋ ਜਾਣਗੇ॥ ੪੪੧॥ ੯੦੧॥

**ਜਲ ਬਾਸਨਨੀ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਧਰੀਐ॥**
**ਸ਼ੱਤ੍ਰੂ ਸ਼ਬਦ ਕਹੁ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਮਾਨਹੁ॥ ੪੪੨॥ ੯੦੨॥**

ਪਹਿਲਾਂ ਜਲ ਬਾਸਨਨੀ ਦਾ ਉਚਾਰਨ ਕਰੋ, ਫਿਰ ਜਾ ਚਰ ਲਾ ਕੇ ਨਾਇਕ ਪਦ ਧਰ ਦੇਵੋ, ਅੰਤ ਵਿਚ ਸ਼ੱਤਰੂ ਸ਼ਬਦ ਕਹਿ ਦੇਵੇ ਤਾਂ ਸਾਰੇ ਨਾਂ ਬੰਦੂਕ ਦੇ ਮੰਨ ਲਵੋ॥ ੪੪੨॥ ੯੦੨॥

**ਜਲ ਸੰਕਤੇਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੪੩॥ ੯੦੩॥**

ਪਹਿਲੋਂ ਜਲ ਸੰਕੇਤਨਿ ਪਦ ਆਖੋ, ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਲੈ ਲਵੋ॥ ੪੪੩॥ ੯੦੩॥

ਭਾਵਾਰਥ :- ਨਾਰਾਲਯਨੀ, ਨਾਰ ਕੇਤਨਨਿ, ਜਲ ਬਾਸਨਨੀ, ਜਲ ਧਾਮਨਨੀ, ਜਲ ਗ੍ਰਿਹਨਨੀ,

ਅਤੇ ਜਲ ਸੰਕੇਤਨੀ, ਇਨ੍ਹਾਂ ਸਾਰਿਆਂ ਪਦਾਂ ਦਾ ਇਕੋ ਹੀ ਅਰਥ ਹੈ, ਪਾਣੀ ਵਿਚ ਘਰ ਰਖਣ ਵਾਲੀ-ਧਰਤੀ।

**ਬਾਰ ਧਾਮਨੀ ਆਦਿ ਭਣਿੱਜੈ॥ ਜਾਚਰ ਕਹਿ ਸ਼ਬਦੇਸ ਕਹਿੱਜੈ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੪੪੪॥ ੯੦੪॥**

ਪਹਿਲੋਂ ਬਾਰ ਧਾਮਨੀ ਆਖੋ ਫੇਰ ਜਾਚਰ ਅਤੇ ਏਸ ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੈ, ਅਤੇ ਸਾਰੇ ਦਾ ਅਰਥ ਹੁੰਦਾ ਹੈ, ਬਾਰ ਧਾਮਨੀ ਜਾਚਰ ਏਸ ਸ਼ੱਤਰੂ ਭਾਵ ਪਾਣੀ, ਵਿਚ ਘਰ ਰਖਣ ਵਾਲੀ ਧਰਤੀ,ਉਸਦਾ ਪੁੱਤਰ ਘਾਹ ਉਸਨੂੰ ਖਾਣ ਵਾਲਾ, ਮ੍ਰਿਗ ਉਸਦਾ ਸ੍ਵਾਮੀ ਸ਼ੇਰ ਉਸਦੀ ਵੈਰਨ ਬੰਦੂਕ॥ ੪੪੪॥ ੯੦੪॥

**ਬਾਰ ਗ੍ਰਹਨਨੀ ਆਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੪੪੫॥ ੯੦੫॥**

ਪਹਿਲੋਂ ਬਾਰ ਗ੍ਰਹਨਨੀ ਪਦ ਆਖੋ, ਫੇਰ ਜਾਚਰ ਤੇ ਨਾਇਕ ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਬਾਰ ਗ੍ਰਹਨਨੀ ਜਾ ਚਰ ਨਾਇਕ ਸ਼ੱਤਰੂ ਬੰਦੂਕ ਬਣ ਜਾਏਗਾ॥ ੪੪੫॥ ੯੦੫॥

**ਅੜਿੱਲ॥ ਮੇਘਜਨਿਨ ਸ਼ਬਦਾਦਿ ਉਚਾਰਨ ਕੀਜੀਐ॥**
**ਜਾਚਰ ਕਹਿ ਕਰਿ ਨਾਥ ਸ਼ਬਦ ਕੋ ਦੀਜੀਐ॥**
**ਸ਼ੱਤ੍ਰੁ ਸ਼ਬਦ ਕਹੁ ਤਾਕੋ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਬਿਚਾਰੀਐ॥ ੪੪੬॥ ੯੦੬॥**

ਪਦ ਅਰਥ - ਮੇਘਜ=ਮੇਘ ਬੱਦਲ ਦਾ ਪੁੱਤਰ ਪਾਣੀ। ਮੇਘਜਨਿਨਿ=ਪਾਣੀ ਵਿਚ ਘਿਰੀ ਹੋਈ ਧਰਤੀ।

ਪਹਿਲੋਂ ਮੇਘਜਨਿਨਿ ਪਦ ਫੇਰ ਜਾਚਰ ਤੇ ਨਾਥ ਆਖੋ, ਅੰਤ ਵਿਚ ਸ਼ੱਤਰੂ ਪਦ ਉਚਾਰੋ। ਮੇਘਜਨਿਨਿ ਜਾ ਚਰ ਨਾਥ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੪੪੬॥ ੯੦੬॥

**ਚੌਪਈ॥ ਸਾਰਸੁਤੀ ਸ਼ਬਦਾਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੪੭॥ ੯੦੭॥**

ਪਹਿਲੋਂ ਸਾਰਸੁਤੀ ਪਦ, ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰੋ। ਸਾਰਸੁਤੀ ਜਾ ਚਰ ਨਾਇਕ ਸ਼ੱਤਰੂ ਭਾਵ ਪਹਾੜ ਦੀ ਪੁੱਤਰੀ ਨਦੀ ਦਾ ਪੁੱਤਰ ਘਾਹ ਉਸਨੂੰ ਚਰਨ ਵਾਲਾ ਮ੍ਰਿਗ ਉਸਦਾ ਸਵਾਮੀ-ਸ਼ੇਰ, ਉਸਨੂੰ ਮਾਰਨ ਵਾਲੀ-ਬੰਦੂਕ ਹੋ ਜਾਏਗੀ॥ ੪੪੭॥ ੯੦੭॥

ਗੰਗ ਭੇਟਨੀ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਕਲ ਕਹਿੱਜੈ॥ ੪੪੮॥ ੯੦੮॥

ਪਦ ਅਰਥ - ਗੰਗ ਭੇਟਨੀ=ਗੰਗਾ ਨਾਲ ਸੰਗਮ ਕਰਨ ਵਾਲੀ ਨਦੀ।

ਪਹਿਲੋਂ ਗੰਗ ਭੇਟਨੀ ਪਦ ਫੇਰ ਜਾਚਰ ਤੇ ਨਾਇਕ ਪਦ ਕਹਿਕੇ ਅੰਤ ਵਿਚ ਸ਼ੱਤਰੂ ਪਦ ਆਖੋ। ਇਹ ਵੀ ਸਾਰੇ ਬੰਦੂਕ ਦੇ ਨਾਮ ਬਣ ਜਾਣਗੇ॥ ੪੪੮॥ ੯੦੮॥

ਅਰਨਬਾਰਨਿਨ ਆਦਿ ਬਖਾਨਹੁ॥ ਜਾਚਰ ਕਹਿ ਨਾਇਕ ਪਦ ਠਾਨਹੁ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰਹੁ॥ ਨਾਮ ਤੁਪਕ ਕੇ ਸਕਲ ਬਿਚਾਰਹੁ॥ ੪੪੯॥ ੯੦੯॥

ਪਦ ਅਰਥ - ਅਰੁਨ ਬਾਰਨਿਨਿ=ਲਾਲ ਪਾਣੀ ਵਾਲੀ-ਸਰਸੁਤੀ ਨਦੀ ਉਸ ਵਾਲੀ-ਧਰਤੀ।

ਪਹਿਲੋਂ ਅਰੁਨ ਬਾਰਨਿਨਿ ਪਦ ਫੇਰ ਜਾਚਰ ਤੇ ਨਾਇਕ ਕਹਿਕੇ, ਅੰਤ ਵਿਚ ਸ਼ੱਤਰੂ ਪਦ ਆਖੋ। ਇਹ ਅਰੁਨ ਬਾਰਨਿਨਿ ਜਾ ਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੪੯॥ ੯੦੯॥

ਅਰੁਣ ਬਾਰਨੀ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਉਚਾਰੋ॥ ਸਕਲ ਤੁਪਕ ਕੇ ਨਾਮ ਬਿਚਾਰੋ॥ ੪੫੦॥ ੯੧੦॥

ਪਦ ਅਰਥ - ਅਰੁਣ ਬਾਰਨੀ=ਲਾਲ ਪਾਣੀ ਵਾਲੀ-ਸਰਸੁਤੀ ਨਦੀ।

ਪਹਿਲੋਂ ਅਰੁਣ ਬਾਰਨੀ ਆਖੋ, ਫੇਰ ਜਾਚਰ ਤੇ ਨਾਇਕ ਪਦ ਕਹੋ, ਅੰਤ ਵਿਚ ਸ਼ੱਤਰੂ ਪਦ ਜੋੜ ਦਿਓ। ਇਹ ਅਰੁਨ ਬਾਰਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੫੦॥ ੯੧੦॥

ਅੜਿੱਲ॥ ਅਰੁਣ ਅੰਬਨੀਨਿ ਆਦਿ ਉਚਾਰਨ ਕੀਜੀਐ॥
ਜਾਚਰ ਕਹਿ ਕੈ ਨਾਥ ਸ਼ਬਦ ਕੋ ਦੀਜੀਐ॥
ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਬਖਾਨੀਐ॥
ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥ ੪੫੧॥ ੯੧੧॥

ਪਦ ਅਰਥ - ਅਰੁਣ ਅੰਬਨੀਨਿ=ਲਾਲ ਪਾਣੀ ਵਾਲੀ, ਸਰਸੁਤੀ ਨਦੀ, ਉਸ ਵਾਲੀ ਧਰਤੀ।

ਪਹਿਲੋਂ ਅਰੁਣ ਅੰਬਨੀਨਿ ਪਦ ਫੇਰ ਜਾਚਰ ਤੇ ਨਾਥ ਪਦ ਕਥਨ ਕਰਕੇ ਅੰਤ ਵਿਚ ਸ਼ੱਤਰੂ ਪਦ ਉਚਾਰਨ ਕਰੋ। ਇਹ ਅਰੁਣ ਅੰਬਨੀਨਿ ਜਾਚਰ ਨਾਥ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੫੧॥ ੯੧੧॥

ਚੌਪਈ॥ ਅਰੁਣ ਤੁਰੰਗਨਿ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥

**ਸ਼ੱਤ੍ਰ ਸ਼ਬਦ ਕਹੁ ਬਹੁਰ ਭਣਿੱਜੈ ॥ ਸਕਲ ਤੁਪਕ ਕੇ ਨਾਮ ਕਹਿੱਜੈ ॥ ੪੫੨ ॥ ੯੧੨ ॥**

ਪਦ ਅਰਥ - ਅਰੁਣ ਤਰੰਗਨਿ=ਲਾਲ ਲਹਿਰਾਂ ਵਾਲੀ ਨਦੀ।

ਪਹਿਲੋਂ ਅਰੁਣ ਤਰੰਗਨਿ ਪਦ ਕਹਿਕੇ, ਜਾਚਰ ਤੇ ਨਾਇਕ ਪਦ ਆਖੋ, ਅੰਤ ਵਿਚ ਸ਼ੱਤਰੂ ਪਦ ਉਚਾਰੋ। ਅਰੁਣ ਤਰੰਗਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੫੨ ॥ ੯੧੨ ॥

**ਆਰਕਤਾ ਜਲਨਿਨਿ ਪਦ ਭਾਖੋ ॥ ਜਾਚਰ ਕਹਿ ਨਾਇਕ ਪਦ ਰਾਖੋ ॥**
**ਸ਼ੱਤ੍ਰ ਸ਼ਬਦ ਕਹੁ ਬਹੁਰ ਭਣਿੱਜੈ ॥ ਸਭ ਸ੍ਰੀ ਨਾਮ ਤੁਪਕ ਲਖਿ ਲਿੱਜੈ ॥ ੪੫੩ ॥ ੯੧੩ ॥**

ਪਦ ਅਰਥ - ਆਰਕਤਾ ਜਲਨਿ=ਲਾਲ ਪਾਣੀ ਵਾਲੀ, ਸਰਸ੍ਵਤੀ ਨਦੀ। ਨੀ=ਉਸ ਵਾਲੀ-ਧਰਤੀ।

ਪਹਿਲੋਂ ਆਰਕਤਾ ਜਲਨਿਨਿ ਪਦ ਮਗਰੋਂ ਜਾਚਰ ਤੇ ਨਾਇਕ ਪਦ ਕਹਿਕੇ ਸ਼ੱਤਰੂ ਸ਼ਬਦ ਉਚਾਰੋ। ਇਹ ਆਰਕਤਾ ਜਲਨਿਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੫੩ ॥ ੯੧੩ ॥

**ਅਰੁਨ ਅੰਬਨਿਨਿ ਆਦਿ ਬਖਾਨਹੁ ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ ॥**
**ਸ਼ੱਤ੍ਰ ਸ਼ਬਦ ਕਹੁ ਬਹੁਰ ਉਚਾਰੋ ॥ ਨਾਮ ਤੁਪਕ ਕੇ ਸਕਲ ਬਿਚਾਰੋ ॥ ੪੫੪ ॥ ੯੧੪ ॥**

ਪਹਿਲੋਂ ਅਰੁਨ ਅੰਬਨਿਨਿ ਪਦ ਆਖੋ, ਫੇਰ ਜਾਚਰ ਨਾਇਕ ਪਦ ਉਚਾਰਕੇ ਸ਼ੱਤਰੂ ਪਦ ਉਚਾਰਨ ਕਰੋ। ਇਹ ਅਰੁਨ ਅੰਬਨਿਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਮੰਨ ਲਵੋ॥ ੪੫੪ ॥ ੯੧੪ ॥

**ਅਰੁਨ ਪਾਨਿਨੀ ਆਦਿ ਭਣਿੱਜੈ ॥ ਜਾਚਰ ਕਹਿ ਨਾਇਕ ਪਦ ਦਿੱਜੈ ॥**
**ਅਰਿ ਪਦ ਤਾਕੇ ਅੰਤ ਬਖਾਨੋ ॥ ਨਾਮ ਤੁਪਕ ਕੇ ਸਭ ਜੀਅ ਜਾਨੋ ॥ ੪੫੫ ॥ ੯੧੫ ॥**

ਪਦ ਅਰਥ - ਅਰੁਨ ਪਾਨਿਨੀ=ਲਾਲ ਪਾਣੀ ਵਾਲੀ, ਸਰਸ੍ਵਤੀ ਨਦੀ, ਉਸ ਵਾਲੀ ਧਰਤੀ।

ਪਹਿਲੋਂ ਅਰੁਨ ਪਾਨਿਨੀ ਪਦ ਫੇਰ ਜਾਚਰ ਤੇ ਨਾਇਕ ਸ਼ੱਤਰੂ ਕਥਨ ਕਰੋ। ਅਰੁਨ ਪਾਨਿਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੫੫ ॥ ੯੧੫ ॥

**ਅਰੁਨ ਜਲਨਿਨੀ ਆਦਿ ਬਖ੍ਯਾਨਹੁ ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ ॥**
**ਸ਼ੱਤ੍ਰ ਸ਼ਬਦ ਕੋ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਭ ਲਖਿ ਲਿੱਜੈ ॥ ੪੫੬ ॥ ੯੧੬ ॥**

ਪਦ ਅਰਥ - ਅਰੁਨ ਜਲਨਿਨੀ=ਸਰਸ੍ਵਤੀ ਨਦੀ ਵਾਲੀ ਧਰਤੀ।

ਪਹਿਲੋਂ ਅਰੁਨ ਜਲਨਿਨੀ ਪਦ ਫੇਰ ਜਾਚਰ ਨਾਇਕ ਕਹਿਕੇ ਸ਼ੱਤਰੂ ਪਦ ਆਖੋ। ਇਹ ਅਰੁਨ ਜਲਨਿਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੫੬ ॥ ੯੧੬ ॥

**ਅਰੁਨ ਨੀਰਨਿਨਿ ਆਦਿ ਉਚਾਰੋ ॥ ਜਾਚਰ ਕਹਿ ਨਾਇਕ ਪਦ ਡਾਰੋ ॥**

**ਸ਼ੱਤ੍ਰ ਸ਼ਬਦ ਕਹੁ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੪੫੭॥ ੯੧੭॥**

ਪਦ ਅਰਥ - ਅਰੁਨ ਨੀਰਨਿਨਿ=ਲਾਲ ਪਾਣੀ ਵਾਲੀ- ਸਰਸੁਤੀ ਨਦੀ. ਉਸ ਵਾਲੀ-ਧਰਤੀ।

ਪਹਿਲੋਂ ਅਰੁਨ ਨੀਰਨਿਨਿ ਪਦ, ਫੇਰ ਜਾਚਰ ਤੇ ਨਾਇਕ ਕਹਿਕੇ ਸ਼ੱਤਰੂ ਪਦ ਕਥਨ ਕਰੋ। ਇਹ ਅਰੁਨ ਨੀਰਨਿਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੫੭॥ ੯੧੭॥

**ਸਤੱਦ੍ਰਵਨਿਨੀ ਪ੍ਰਿਥਮ ਪ੍ਰਕਾਸ਼ੋ॥ ਜਾਚਰ ਕਹਿ ਨਾਇਕ ਪਦ ਰਾਖੋ॥**
**ਅਰਿ ਪਦ ਤਾ੍ਕੇ ਅੰਤ ਉਚਰੀਐ॥ ਸਕਲ ਤੁਪਕ ਕੇ ਨਾਮ ਬਿਚਰੀਐ॥ ੪੫੮॥ ੯੧੮॥**

ਪਦ ਅਰਥ - ਸੱਤਦ੍ਰਵਨਿਨੀ=ਸਤਲੁਜ। ਸੋ ਧਾਰਾਂ ਹੋ ਕੇ ਵਗਨ ਵਾਲੇ ਦਰਿਆ ਵਾਲੀ. ਧਰਤੀ।

ਪਹਿਲੋਂ ਸੱਤਦ੍ਰਵਨਿਨੀ ਪਦ, ਫੇਰ ਜਾਚਰ ਤੇ ਨਾਇਕ ਪਦ ਆਖੋ, ਅੰਤ ਵਿਚ ਅਰਿ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੪੫੮॥ ੯੧੮॥

**ਸਤਪ੍ਰਵਾਹਨਿਨ ਆਦਿ ਬਖਾਨਹੁ॥ ਜਾਚਰ ਕਹਿ ਨਾਇਕ ਪਦ ਠਾਨਹੁ॥**
**ਸ਼ੱਤ੍ਰ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੪੫੯॥ ੯੧੯॥**

ਪਦ ਅਰਥ - ਸਤ ਪ੍ਰਵਾਹਨਿਨਿ=ਸੋ ਧਾਰਾਂ ਵਾਲੀ ਨਦੀ. ਸੱਤਲੁਜ ਦਰਿਆ।

ਪਹਿਲੋਂ ਸਤ ਪ੍ਰਵਾਹਨਿਨਿ ਪਦ ਆਖੋ. ਫੇਰ ਜਾਚਰ ਨਾਇਕ ਪਦ ਕਹਿਕੇ ਸ਼ੱਤਰੂ ਪਦ ਕਥਨ ਕਰੋ। ਸੱਤ ਪ੍ਰਵਾਹਨਿਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੫੯॥ ੯੧੯॥

ਭਾਵ - ਮਹਾਂ ਭਾਰਤ ਵਿਚ ਕਥਾ ਹੈ, ਕਿ ਵਸ਼ਿਸ਼ਟ ਰਿਖੀ ਪੁੱਤਰਾਂ ਦੇ ਸ਼ੋਕ ਨਾਲ ਦੁਖੀ ਹੋ ਕੇ, ਇਕ ਭਿਆਨਕ ਵੇਗ ਵਾਲੀ ਹੇਮਵਤੀ ਨਦੀ ਵਿਚ ਡੁੱਬਕੇ ਮਰਣ ਲੱਗਾ, ਉਹ ਨਦੀ ਦੂਜੇ ਪਾਸੇ ਹੋ ਕੇ ਵਗਣ ਲੱਗ ਪਈ, ਇਸ ਤਰ੍ਹਾਂ ਰਿਖੀ ਨੇ ਉਸ ਨਦੀ ਵਿਚ ਸੋ ਵਾਰ ਡੁੱਬਕੇ ਮਰਨ ਦੀ ਕੋਸ਼ਿਸ਼ ਕੀਤੀ, ਅਤੇ ਹਰ ਵਾਰੀ ਹੀ ਨਦੀ ਆਪਣੇ ਪ੍ਰਵਾਹ ਦੀ ਜਗ੍ਹਾਂ ਨੂੰ ਛੱਡਕੇ ਦੂਜੇ ਪਾਸੇ ਨੂੰ ਹੋ ਜਾਂਦੀ ਰਹੀ। ਇਉਂ ਕਰਕੇ ਉਸਦੇ ਸੋ ਪ੍ਰਵਾਹ ਹੋ ਗਏ ਅਤੇ ਲੋਕਾਂ ਵਿਚ ਉਸਦਾ ਨਾਮ ਹੀ ਸ਼ਤ ਪ੍ਰਵਾਹਨੀ ਪ੍ਰਸਿੱਧ ਹੋ ਗਿਆ ਸੀ।

ਇਹ ਦਰਿਆ ਤਿੱਬਤ ਦੇ ਪ੍ਰਸਿੱਧ ਤਾਲ ਮਾਨਸਰੋਵਰ ਦੇ ਕੋਲ ਵਾਲੇ ਰਾਵਣਰ੍ਹਦ ਤਾਲ ਵਿਚੋਂ ਨਿਕਲਕੇ ਕੁੱਲੂ, ਮੰਡੀ, ਬਿਲਾਸ ਪੁਰ, ਅਨੰਦਪੁਰ ਸਾਹਿਬ, ਰੋਪੜ ਤੇ ਫੀਰੋਜ਼ਪੁਰ ਆਦਿਕ ਥਾਈਂ ੯੦੦ ਮੀਲ ਵੱਗਦਾ ਹੋਇਆ ਮੁਜੱਫਰ ਗੜ੍ਹ ਜ਼ਿਲੇ ਵਿਚ ਜਾ ਕੇ ਸਿੰਧ ਦਰਿਆ ਨਾਲ ਮਿਲ ਜਾਂਦਾ ਹੈ। ਇਸ ਦਾ ਅੱਜ ਕੱਲ ਪ੍ਰਸਿੱਧ ਨਾਮ ਸਤਦ੍ਰਵ ਜਾਂ ਸਤਲੁਜ ਹੈ।

**ਸਹਸਾ ਨਾਰਨਿਨ ਆਦਿ ਬਖਾਨੋ॥ ਜਾਚਰ ਕਹਿ ਪਿਤ ਸ਼ਬਦ ਪ੍ਰਮਾਨੋ॥**
**ਸ਼ੱਤ੍ਰ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੬੦॥ ੯੨੦॥**

++++++++++++++++++++++++++++++++++++++++++++++++++++++++++++

ਪਦ ਅਰਥ - ਸਹਸ=ਸੌ। ਨਾਰਨਨਿ=ਨਾਰਨ ਵਾਲੀ, ਪ੍ਰਵਾਹਾਂ ਵਾਲੀ, ਸੌ ਪ੍ਰਵਾਹਾਂ ਵਾਲੀ-ਸੱਤਲੁਜ ਨਦੀ।

ਪਹਿਲੋਂ ਸਹਸ ਨਾਰਨਨਿ ਪਦ ਫੇਰ ਜਾਚਰ ਤੇ ਪਤਿ ਪਦ ਕਹਿਕੇ ਸ਼ੱਤਰੂ ਸ਼ਬਦ ਉਚਾਰੋ। ਇਹ ਸਹਸ ਨਾਰਨਨਿ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੬੦॥ ੯੨੦॥

**ਅੜਿੱਲ॥ ਸੱਤਦ੍ਰਵਨਨਿ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿ ਕੈ ਨਾਥ ਸ਼ਬਦ ਕਹੁ ਦੀਜੀਐ॥**
**ਰਿਪੁ ਪਦ ਕੋ ਤਾਕੈ ਪੁਨ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ॥ ੪੬੧॥ ੯੨੧॥**

ਪਦ ਅਰਥ - ਸੱਤਦ੍ਰਵਨਨਿ=ਸੌ ਦ੍ਰਵਨ ਭਾਵ ਪ੍ਰਵਾਹਾਂ ਵਾਲੀ-ਨਦੀ, ਵਾਲੀ-ਧਰਤੀ।

ਪਹਿਲੋਂ ਸੱਤ ਦ੍ਰਵਨਨਿ ਪਦ ਆਖੋ। ਫੇਰ ਜਾਚਰ ਤੇ ਨਾਥ ਪਦ ਕਹਿਕੇ ਰਿਪੁ ਪਦ ਕਥਨ ਕਰੋ। ਇਹ ਸਤਦ੍ਰਵਨਨਿ ਜਾ ਚਰ ਨਾਥ ਰਿਪੁ ਬੰਦੂਕ ਦਾ ਨਾਮ ਹੈ॥ ੪੬੧॥ ੯੨੧॥

**ਚੌਪਈ॥ ਸੱਤ ਪ੍ਰਵਾਹਨਿਨੀ ਪ੍ਰਿਥਮ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੬੨॥ ੯੨੨॥**

ਪਹਿਲੋਂ ਸੱਤ ਪ੍ਰਵਾਹਨਿਨੀ ਪਦ, ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ ਸ਼ੱਤਰੂ ਪਦ ਕਥਨ ਕਰੋ। ਇਹ ਸ਼ੱਤਪ੍ਰਵਾਹਨਿਨੀ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੪੬੨॥ ੯੨੨॥

**ਸੱਤ ਗਾਮਨੀ ਪ੍ਰਿਥਮ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ॥ ੪੬੩॥ ੯੨੩॥**

ਪਦ ਅਰਥ - ਸੱਤ ਗਾਮਨੀ=ਸੌ ਧਾਰਾਂ ਹੋ ਕੇ ਗਮਨ ਕਰਨ ਵਾਲੀ, ਸੱਤਲੁਜ ਨਦੀ।

ਪਹਿਲੋਂ ਸੱਤ ਗਾਮਨੀ ਪਦ ਫੇਰ ਜਾਚਰ ਨਾਇਕ ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰਨ ਕਰੋ। ਇਹ ਸੱਤਗਾਮਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੬੩॥ ੯੨੩॥

**ਸਤ ਤਰੰਗਨਨਿ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥**
**ਅੰਤ ਸ਼ਬਦ ਤਾਕੇ ਅਰਿ ਕਹੀਐ॥ ਨਾਮ ਤੁਪਕ ਕੇ ਸਭ ਜੀਅ ਲਹੀਐ॥ ੪੬੪॥ ੯੨੪॥**

ਪਦ ਅਰਥ - ਸਤ ਤਰੰਗਨਨਿ=ਸੌ ਲੈਹਿਰਾਂ ਵਾਲੀ, ਸੱਤਲੁਜ ਨਦੀ।

ਪਹਿਲੋਂ ਸੱਤ ਤਰੰਗਨਨਿ ਪਦ, ਫੇਰ ਜਾਚਰ ਤੇ ਨਾਇਕ ਕਹਿਕੇ ਅੰਤ ਵਿਚ ਅਰਿ ਪਦ ਆਖੋ। ਇਹ ਬੰਦੂਕ ਦਾ ਨਾਮ ਪਛਾਨ ਲਵੋ॥ ੪੬੪॥ ੯੨੪॥

ਭੂਮ ਸ਼ਬਦ ਕੋ ਆਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਾਰਹੁ॥ ਨਾਮ ਤੁਪਕ ਕੇ ਸਕਲ ਬੀਚਾਰਹੁ॥ ੪੬੫॥ ੯੨੫॥

ਪਹਿਲਾਂ ਭੂਮ ਪਦ ਫੇਰ ਜਾਚਰ ਤੇ ਪਤਿ ਸ਼ਬਦ. ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੪੬੫॥ ੯੨੫॥

ਆਦਿ ਬਿਆਸਨਨੀ ਪਦ ਭਾਖੋ॥ ਜਾਚਰ ਕਹਿ ਨਾਇਕ ਪਦ ਰਾਖੋ॥
ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਕਲ ਤੁਪਕ ਕੇ ਨਾਮ ਪਛਾਨਹੁ॥ ੪੬੬॥ ੯੨੬॥

ਪਦ ਅਰਥ - ਬਿਆਸਨਿਨੀ=ਬਿਆਸ ਨਦੀ ਦੇ ਸਬੰਧ ਵਾਲੀ ਧਰਤੀ।

ਪਹਿਲੋਂ ਬਿਆਸਨਨੀ. ਪਦ ਫੇਰ ਜਾਚਰ ਤੇ ਨਾਇਕ ਪਦ ਕਹਿਕੇ. ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੬੬॥ ੯੨੬॥

ਬਿਆਹਨਨੀ ਸ਼ਬਦਾਦਿ ਭਣਿੱਜੈ॥ ਜਾਚਰ ਕਹਿ ਨਾਇਕ ਪਦ ਦਿੱਜੈ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਉਚਾਰਹੁ॥ ਸਕਲ ਤੁਪਕ ਕੇ ਨਾਮ ਬਿਚਾਰਹੁ॥ ੪੬੭॥ ੯੨੭॥

ਪਦ ਅਰਥ - ਬਿਆ=ਫਾਹੀ। ਹਨਨੀ=ਨਾਸ਼ ਕਰਨ ਵਾਲੀ. ਫਾਹੀ ਤੋੜਨ ਵਾਲੀ-ਬਿਆਸਾ ਨਦੀ।

ਪਹਿਲੋਂ ਬਿਆ ਹਨਨੀ ਪਦ. ਫੇਰ ਜਾਚਰ ਨਾਇਕ ਤੇ ਅੰਤ ਵਿਚ ਸ਼ੱਤਰੂ ਪਦ ਆਖੋ। ਬਿਆ ਹਨਨੀ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੬੭॥ ੯੨੭॥

ਪਾਂਸ ਸਕਤਨਨਿ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਧਰੀਐ॥
ਰਿਪੁ ਪਦ ਤਾਕੋ ਅੰਤ ਭਣਿੱਜੈ॥ ਸਕਲ ਤੁਪਕ ਕੇ ਨਾਮ ਕਹਿੱਜੈ॥ ੪੬੮॥ ੯੨੮॥

ਪਦ ਅਰਥ - ਪਾਂਸ ਸਕਤਨਨਿ=ਫਾਹੀ ਨੂੰ ਆਪਣੀ ਸ਼ਕਤੀ ਨਾਲ ਹਨਨ ਕਰਨ ਵਾਲੀ. ਬਿਆਸਾ ਨਦੀ।

ਪਹਿਲੋਂ ਪਾਂਸ ਸਕਤਨਨਿ ਪਦ. ਫੇਰ ਜਾਚਰ ਤੇ ਨਾਇਕ ਪਦ ਅੰਤ ਵਿਚ ਰਿਪੁ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੪੬੮॥ ੯੨੮॥

ਪਾਂਸਨਾਸਨਿਨ ਆਦਿ ਬਖਨੀਐ॥ ਜਾਚਰ ਕਹਿ ਨਾਇਕ ਪਦ ਠਨੀਐ॥
ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ॥ ਸਕਲ ਤੁਪਕ ਕੇ ਨਾਮ ਬਿਚਰੀਐ॥ ੪੬੯॥ ੯੨੯॥

ਪਦ ਅਰਥ - ਪਾਂਸ ਨਾਸਨਿਨਿ=ਫਾਹੀ ਤੋੜਨ ਵਾਲੀ ਬਿਆਸਾ ਨਦੀ ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਪਾਂਸ ਨਾਸਨਿਨਿ ਪਦ ਫੇਰ ਜਾਚਰ ਤੇ ਨਾਇਕ ਅਤੇ ਸ਼ੱਤਰੂ ਪਦ ਕਥਨ ਕਰੋ। ਇਹ ਪਾਸ ਨਾਸਨਿਨਿਜਾ ਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਸਮਝ ਲਵੇ॥ ੪੬੯॥ ੯੨੯॥

**ਬਰੁਣਾਇਧ ਨਾਸਨਨ ਬਖਾਨਹੁ॥ ਜਾਚਰ ਕਹਿ ਨਾਇਕ ਪਦ ਠਾਨਹੁ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਭਣਿੱਜੈ॥ ਸਕਲ ਤੁਪਕ ਕੇ ਨਾਮ ਕਹਿੱਜੈ॥ ੪੭੦॥ ੯੩੦॥**

ਪਦ ਅਰਥ - ਬਰਣਾਇਧ=ਵਰੁਣ ਦੇਵਤੇ ਦਾ ਸ਼ਸਤਰ, ਫਾਹੀ।

ਬਰਣਾਇਧ ਨਾਸਨਿ=ਫਾਹੀ ਤੋੜਨ ਵਾਲਾ ਬਿਆਸਾ ਦਰਿਆ।

ਬਰਣਾਇਧ ਨਾਸਨਿਨਿ=ਬਿਆਸਾ ਦਰਿਆ ਦੇ ਨਾਲ ਦੀ ਧਰਤੀ।

ਪਹਿਲੋਂ ਬਰੁਣਾਇਧ ਨਾਸਨਿਨਿ ਪਦ ਫੇਰ ਜਾਚਰ ਤੇ ਨਾਇਕ ਪਦ ਆਖੋ, ਮਗਰੋਂ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਕਹਿ ਲਵੇ॥ ੪੭੦॥ ੯੩੦॥

**ਜਲਸਿਨਆਯੁਧ ਨਾਮ ਕਹੀਜੈ॥ ਜਾਚਰ ਕਹ ਨਾਇਕ ਪਦ ਦੀਜੈ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਬਖਾਨਹੁ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ॥ ੪੭੧॥ ੯੩੧॥**

ਪਹਿਲੋਂ ਜਲਇਸਨ ਆਯੁਧ ਅਤੇ ਜਾਚਰ ਨਾਇਕ ਕਹਿਕੇ, ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੭੧॥ ੯੩੧॥

ਉਦਾਹਰਣ - ਜਲਿਸਨ ਆਯੁਧ=ਜਲਇਸਨ ਭਾਵ ਵਰੁਣ ਦੇ ਹਥਿਆਰ ਫਾਹੀ ਵਾਲੀ ਧਰਤੀ। ਜਲਿਸਨ ਆਯੁਧ ਜਾ=ਘਾਹ। ਜਲਿਸਨ ਆਯੁਧ ਜਾਚਰ=ਮ੍ਰਿਗ। ਜਲਿਸਨ ਆਯੁਧ ਜਾਚਰ ਨਾਇਕ=ਸ਼ੇਰ। ਜਲਿਸਨ ਆਯੁਧ ਜਾਚਰ ਨਾਇਕ ਸ਼ੱਤਰੂ=ਬੰਦੂਕ।

**ਅੜਿੱਲ॥ ਸਕਲ ਪਾਂਸ ਲੈ ਨਾਮ ਨਾਸਨਿਨ ਭਾਖੀਐ॥**
**ਜਾਚਰ ਕਹਿਕੈ ਨਾਥ ਬਹੁਰ ਪਦ ਰਾਖੀਐ॥**
**ਸ਼ੱਤ੍ਰੁ ਸ਼ਬਦ ਕਹੁੱ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ॥ ੪੭੨॥ ੯੩੨॥**

ਉਹ ਸਾਰੇ ਫਾਹੀ ਦੇ ਨਾਮ ਲੈਕੇ, ਉਨ੍ਹਾਂ ਦੇ ਨਾਲ ਨਾਸਨਿਨਿ ਪਦ ਕਹਿ ਦੇਵੇ, ਫੇਰ ਜਾਚਰ ਤੇ ਨਾਥ ਪਦ ਕਹਿਕੇ ਸ਼ੱਤਰੂ ਪਦ ਕਥਨ ਕਰੋ, ਉਹ ਸਾਰੇ ਬੰਦੂਕ ਦੇ ਨਾਮ ਹੋ ਜਾਣਗੇ॥ ੪੭੨॥ ੯੩੨॥

**ਰਾਵਨਨੀ ਸ਼ਬਦਾਦਿ ਬਖਾਨਨ ਕੀਜੀਐ॥**
**ਜਾਚਰ ਕਹਿ ਕੈ ਨਾਥ ਸ਼ਬਦ ਪੁਨਿ ਦੀਜੀਐ॥**

**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਬੀਰ ਪਛਾਨੀਐ॥ ੪੭੩॥ ੯੩੩॥**

ਪਦ ਅਰਥ - ਰਾਵਨਨੀ=ਰਾਵੀ ਨਦੀ ਨੂੰ ਧਾਰਨ ਕਰਨ ਵਾਲੀ-ਧਰਤੀ।

ਪਹਿਲੋਂ ਰਾਵਨਨੀ ਪਦ ਫੇਰ ਜਾਚਰ ਨਾਇਕ ਕਹਿਕੇ ਸ਼ੱਤਰੂ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੭੩॥ ੯੩੩॥

ਉਦਾਹਰਣ - ਰਾਵਨਨੀ ਜਾਚਰ ਨਾਇਕ ਸ਼ੱਤਰੂ=ਧਰਤੀ ਦਾ ਪੁੱਤਰ ਘਾਹ ਉਸਨੂੰ ਚਰਣ ਵਾਲਾ ਮ੍ਰਿਗ ਉਸਦਾ ਸਵਾਮੀ ਸ਼ੇਰ, ਉਸਦੀ ਵੈਰਨ-ਬੰਦੂਕ।

**ਚੌਪਈ॥ ਰਾਵਨੀਨ ਸ਼ਬਦਾਦਿ ਭਣਿੱਜੈ॥ ਜਾਚਰ ਕਹਿ ਪਤਿ ਸ਼ਬਦ ਕਹਿੱਜੈ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਬਖਾਨਹੁ॥ ਸਕਲ ਤੁਪਕ ਕੇ ਨਾਮ ਪਛਾਨਹੁ॥ ੪੭੪॥ ੯੩੪॥**

ਪਦ ਅਰਥ - ਰਾਵਨੀਨ=ਰਾਵੀ ਨਦੀ ਵਾਲ-ਧਰਤੀ।

ਪਹਿਲਾਂ ਰਾਵਨੀਨ ਸ਼ਬਦ ਕਹਿਕੇ ਫਿਰ ਜਾਚਰ ਸ਼ਬਦ ਲਾਓ, ਬਾਅਦ ਵਿਚ ਸ਼ੱਤਰੂ ਪਦ ਜੋੜ ਦਿਓ, ਇਹ ਸਾਰੇ ਬੰਦੂਕ ਦੇ ਨਾਂ ਪਛਾਣ ਲਵੋ॥ ੪੭੪॥ ੯੩੪॥

**ਚੰਦ੍ਰਭਗਨਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਉਚਾਰਹੁ॥ ਨਾਮ ਤੁਪਕ ਕੇ ਸਕਲ ਬਿਚਾਰਹੁ॥ ੪੭੫॥ ੯੩੫॥**

ਪਦ ਅਰਥ - ਚੰਦ੍ਰ ਭਗਨਨਿ=ਚੰਦਰਮਾਂ ਦੀ ਭੈਣ, ਝਨਾਂ ਨਦੀ ਨੂੰ ਧਾਰਨ ਵਾਲੀ ਧਰਤੀ।

ਪਹਿਲੋਂ ਚੰਦ੍ਰ ਭਗਨਨਿ ਪਦ ਫੇਰ ਜਾਚਰ ਪਤਿ ਕਹਿਕੇ, ਅੰਤ ਵਿਚ ਸ਼ੱਤਰੂ ਪਦ ਆਖੋ, ਇਹ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੭੫॥ ੯੩੫॥

**ਸਸਿ ਭਗਨਨਿ ਸ਼ਬਦਾਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੭੬॥ ੯੩੬॥**

ਪਹਿਲੋਂ ਸਸਿ (ਚੰਦਰਮਾ) ਭਗਨਨਿ ਪਦ ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ, ਅੰਤ ਵਿਚ ਸ਼ੱਤਰੂ ਪਦਿ ਆਖੋ। ਇਹ ਸਸਿ ਭਗਨਨਿ ਜਾਚਰ ਨਾਇਕ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੭੬॥ ੯੩੬॥

**ਚੰਦ੍ਰਨੁਜਨਿਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਸੁ ਠਾਨਹੁ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰੋ ਧਰੀਐ॥ ਨਾਮ ਤੁਪਕ ਕੇ ਸਕਲ ਬਿਚਰੀਐ॥ ੪੭੭॥ ੯੩੭॥**

ਪਹਿਲੇ ਚੰਦ੍ਰ ਅਨੁਜਨਿਨਿ ਪਦ, ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਚੰਦ੍ਰ ਅਨੁਜਨਿਨਿ ਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੭੭॥ ੯੩੭॥

**ਅੜਿੱਲ॥ ਸਸਿ ਅਨੁਜਨਿਨੀ ਆਦਿ ਉਚਾਰਨ ਕੀਜੀਐ॥**
**ਜਾਚਰ ਕਹਿ ਕੈ ਨਾਥ ਸ਼ਬਦ ਕੋਂ ਦੀਜੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐ॥ ੪੭੮॥ ੯੩੮॥**

ਪਦ ਅਰਥ = ਸਸਿ ਅਨੁਜਨਿਨੀ=ਚੰਦ੍ਰਮਾ ਦੀ ਛੋਟੀ ਭੈਣ ਝਨਾਂ ਨਦੀ ਨੂੰ ਧਾਰਨ ਵਾਲੀ, ਧਰਤੀ।

ਪਹਿਲੋਂ ਸਸਿ ਅਨੁਜਨਿਨੀ ਪਦ ਫੇਰ ਜਾਚਰ ਤੇ ਨਾਇਕ ਕਹਿਕੇ ਸ਼ੱਤਰੂ ਪਦ ਉਹਾਰੋ। ਬੰਦੂਕ ਦਾ ਨਾਮ ਬਣ ਜਾਂਦਾ ਹੈ ਚੰਗੀ ਬੁੱਧੀ ਵਾਲਿਓ ਪਰਖ ਲਵੋ॥ ੪੭੮॥ ੯੩੮॥

**ਚੌਪਈ॥ ਮਯੰਕ ਅਨੁਜਨਿਨੀ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**
**ਅਰਿ ਪਦ ਅੰਤ ਤਵਨ ਕੈ ਦਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੭੯॥ ੯੩੯॥**

ਪਦ ਅਰਥ - ਮਯੰਕ=ਚੰਦ੍ਰਮਾ। ਮਯੰਕ ਅਨੁਜਨਿਨਿ=ਚੰਦ੍ਰਮਾ ਦੀ ਛੋਟੀ ਭੈਣ ਝਨਾਂ ਨਦੀ ਨੂੰ ਧਾਰਨ ਵਾਲੀ ਧਰਤੀ।

ਪਹਿਲੋਂ ਮਯੰਕ ਅਨੁਜਨਿਨੀ ਪਦ ਫੇਰ ਜਾਚਰ ਤੇ ਨਾਇਕ ਪਦ ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੪੭੯॥ ੯੩੯॥

**ਅੜਿੱਲ॥ ਮਯੰਕ ਸਹੋਦਰਨਨਿ ਸ਼ਬਦਾਦਿ ਬਖਾਨੀਐਂ॥**
**ਜਾਚਰ ਕਹਿ ਕਰਿ ਨਾਥ ਸ਼ਬਦ ਕਹੁ ਠਾਨੀਐਂ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਭਣੀਜੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਕਬਿ ਲਹਿ ਲੀਜੀਐ॥ ੪੮੦॥ ੯੪੦॥**

ਪਦ ਅਰਥ - ਸਹੋਦਰਨ=ਭੈਣ। ਮਯੰਕ ਸਹੋਦਰਨਨੀ=ਚੰਦ੍ਰਮਾ ਦੀ ਭੈਣ ਝਨਾਂ ਨਦੀ ਨੂੰ ਧਾਰਨ ਵਾਲੀ=ਧਰਤੀ।

ਪਹਿਲੋਂ ਮਯੰਕ ਸਹੋਦਰਨਨੀ ਪਦ ਫੇਰ ਜਾਚਰ ਤੇ ਨਾਇਕ ਪਦ ਉਚਾਰੋ। ਅੰਤ ਨੂੰ ਸ਼ੱਤਰੂ ਪਦ ਕਥਨ ਕਰੋ। ਹੇ ਸ਼ੁਭ ਕਵੀਓ ! ਇਹ ਬੰਦੂਕ ਦਾ ਨਾਮ ਜਾਣ ਲਵੋ॥ ੪੮੦॥ ੯੪੦॥

**ਚੌਪਈ॥ ਅਜ ਅਨੁਜਨਨਿ ਆਦਿ ਕਹਿੱਜੈ॥ ਜਾਚਰ ਕਹਿ ਪਤਿ ਸ਼ਬਦ ਭਣਿੱਜੈ॥**
**ਸ਼ੱਤ੍ਰੂ ਸ਼ਬਦ ਕਹੁ ਅੰਤ ਉਚਾਰਹੁ॥ ਸਕਲ ਤੁਪਕ ਕੇ ਨਾਮ ਬਿਚਾਰਹੁ॥ ੪੮੧॥ ੯੪੧॥**

ਪਦ ਅਰਥ - ਅਜ=ਚੰਦ੍ਰਮਾ। ਅਜ ਅਨੁਜਨਨਿਨਿ=ਚੰਦ੍ਰਮਾ ਦੀ ਛੋਟੀ ਭੈਣ ਝਨਾਂ ਨਦੀ

ਨੂੰ ਧਾਰਨ ਵਾਲੀ ਧਰਤੀ।

ਪਹਿਲੋਂ ਅਜ ਅਨੁਜਨਨਿਨੀ ਪਦ ਫੇਰ ਜਾਚਰ ਤੇ ਪਤਿ ਸ਼ਬਦ ਕਹਿਕੇ, ਅੰਤ ਵਿਚ ਸ਼ੱਤ੍ਰੂ ਪਦ ਜੋੜ ਦਿਓ। ਇਹ ਅਜ ਅਨੁਜਨਨਿਨੀਜਾ ਚਰ ਪਤਿ ਸ਼ੱਤ੍ਰੂ ਬੰਦੂਕ ਦਾ ਨਾਮ ਬਣ ਜਾਏਗਾ॥ ੪੮੧॥ ੯੪੧॥

**ਨਿਸਿਸਅਨੁਜਨਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦਿ ਪ੍ਰਮਾਨਹੁ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ॥ ਸਕਲ ਤੁਪਕ ਕੇ ਨਾਮ ਬਿਚਰੀਐ॥ ੪੮੨ ॥ ੯੪੨ ॥**

ਪਹਿਲੋਂ ਨਿਸ ਇਸ (ਰਾਤ ਦੇ ਰਾਜੇ, ਚੰਦ) ਅਨੁਜਨਨਿ ਪਦ, ਫੇਰ ਜਾਚਰ ਤੇ ਪਤਿ ਪਦ ਮਗਰੋਂ ਸ਼ੱਤ੍ਰੂ ਪਦ ਕਥਨ ਕਰੋ, ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੪੮੨॥ ੯੪੨॥

**ਨਿਸਇਸਰਨਨਿ ਆਦਿ ਕਹਿੱਜੈ॥ ਜਾਚਰ ਕਹਿ ਪਤਿ ਸ਼ਬਦ ਭਣਿੱਜੈ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਬਖਾਨਹੁ॥ ਸਕਲ ਤੁਪਕ ਕੇ ਨਾਮ ਪਛਾਨਹੁ॥ ੪੮੩ ॥ ੯੪੩ ॥**

ਪਦ ਅਰਥ - ਨਿਸ ਇਸਰਨਨਿ=ਰਾਤ ਦਾ ਸਵਾਮੀ ਚੰਦ੍ਰਮਾ, ਉਸਦੀ ਛੋਟੀ ਭੈਣ ਝਨਾਂ ਨਦੀ ਨੂੰ ਧਾਰਨ ਵਾਲੀ-ਧਰਤੀ।

ਪਹਿਲੋਂ ਨਿਸ ਇਸਰਨਨਿ ਪਦ ਫੇਰ ਜਾਚਰ ਪਤਿ ਅਤੇ ਅੰਤ ਨੂੰ ਸ਼ੱਤ੍ਰੂ ਪਦ ਆਖੋ, ਬੰਦੂਕ ਦਾ ਨਾਮ ਹੋ ਜਾਏਗਾ॥ ੪੮੩॥ ੯੪੩॥

**ਰੈਨਾਧਿਪਨੀ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਖਿ ਲਿੱਜੈ॥ ੪੮੪ ॥ ੯੪੪ ॥**

ਪਦ ਅਰਥ - ਰੈਨਾਧਿਪਨੀ=ਰੈਨਾਧਿਪ=ਰਾਤ ਦਾ ਸਵਾਮੀ-ਚੰਦ੍ਰਮਾਨੀ=ਵਾਲੀ। ਚੰਦ੍ਰ ਵਾਲੀ ਝਨਾਂ ਨਦੀ ਨੂੰ ਧਾਰਨ ਵਾਲੀ ਧਰਤੀ।

ਪਹਿਲੋਂ ਰੈਨਾਧਿਪਨੀ ਪਦ ਫੇਰ ਜਾਚਰ ਤੇ ਨਾਇਕ ਪਦ ਕਹਿਕੇ, ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੮੪॥ ੯੪੪॥

**ਰੈਨ ਰਾਟਨਿਨਿ ਆਦਿ ਉਚਰੀਐ॥ ਜਾਚਰ ਕਹਿ ਨਾਇਕ ਪਦ ਧਰੀਐ॥**
**ਸ਼ੱਤ੍ਰੂ ਸਬਦ ਕੋ ਬਹੁਰ ਬਖਾਨਹੁ॥ ਨਾਮ ਤੁਪਕ ਕੇ ਸਭ ਜੀਅ ਜਾਨਹੁ॥ ੪੮੫ ॥ ੯੪੫ ॥**

ਪਦ ਅਰਥ - ਰੈਨਰਾਟਨਿਨਿ=ਰੈਨਰਾਟ=ਚੰਦ੍ਰਮਾਨੀ=ਵਾਲੀਨੀ=ਵਾਲੀ। ਚੰਦ੍ਰਮਾਂ ਵਾਲੀ ਨਦੀ ਨੂੰ ਧਾਰਨ ਵਾਲੀ-ਧਰਤੀ।

ਪਹਿਲੋਂ ਰੈਨ ਰਾਟਨਿਨਿ ਫੇਰ ਜਾਚਰ ਅਤੇ ਨਾਇਕ ਪਦ ਕਹਿਕੇ ਅੰਤ ਵਿਚ ਸ਼ੱਤ੍ਰੂ ਪਦ ਉਚਾਰੋ। ਇਹ ਵੀ ਬੰਦੂਕ ਦਾ ਨਾਮ ਬਣ ਜਾਏਗਾ॥ ੪੮੫॥ ੯੪੫॥

**ਰੈਨ ਰਾਜਨੀ ਆਦਿ ਕਹਿੱਜੈ॥ ਜਾਚਰ ਕਹਿ ਪਤਿ ਸ਼ਬਦ ਭਣਿੱਜੈ॥**
**ਤਾਕੇ ਅੰਤ ਸ਼ੱਤ੍ਰੂ ਪਦ ਕਹੀਐ॥ ਨਾਮ ਤੁਪਕ ਕੇ ਸਭ ਜੀਅ ਲਹੀਐ॥ ੪੮੬॥ ੯੪੬॥**

ਪਦ ਅਰਥ - ਰੈਨਰਾਜ=ਚੰਦ੍ਰਮਾਨੀ=ਵਾਲੀ। ਜਾ=ਪੁੱਤਰ। ਚਰ=ਖਾਣ ਵਾਲਾ। ਪਤਿ=ਸਵਾਮੀ। ਸ਼ੱਤਰੂ=ਵੈਰਨ।

ਪਹਿਲੋਂ ਰੈਨ ਰਾਜਨੀ, ਫੇਰ ਜਾਚਰ ਪਤਿ ਅਤੇ ਅੰਤ ਨੂੰ ਸ਼ੱਤਰੂ ਪਦ ਆਖੋ, ਇਹ ਰੈਨਰਾਜਨੀਜਾਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਹੋ ਜਾਏਗਾ॥ ੪੮੬॥ ੯੪੬॥

**ਨਿਸਨਾਇਕਨਨਿ ਆਦਿ ਉਚਰੀਐ॥ ਸੂਨ ਉਚਰ ਚਰਪਤਿ ਪਦ ਡਰੀਐ॥**
**ਅਰਿ ਪਦ ਤਾਕੇ ਅੰਤ ਬਖਾਨਹੁ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ॥ ੪੮੭॥ ੯੪੭॥**

ਪਹਿਲੋਂ ਨਿਸ ਨਾਇਕਨਿਨਿ ਪਦ, ਫੇਰ ਸੂਨ ਤੇ ਚਰ ਅਤੇ ਪਤਿ ਪਦ ਆਖੋ। ਅੰਤ ਨੂੰ ਅਰਿ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੮੭॥ ੯੪੭॥

**ਨਿਸਇਸਨੀ ਸ਼ਬਦਾਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਉਚਾਰਹੁ॥ ਸੁ ਕਬਿ ਤੁਪਕ ਕੇ ਨਾਮ ਬਿਚਾਰਹੁ॥ ੪੮੮॥ ੯੪੮॥**

ਪਹਿਲੋਂ ਨਿਸਇਸਨੀ ਪਦ ਫੇਰ ਜਾਚਰ ਤੇ ਨਾਇਕ ਅਤੇ ਅੰਤ ਵਿਚ ਪਦ ਕਹਿ ਦੇਵੋ, ਬੰਦੂਕ ਦਾ ਨਾਮ ਬਣ ਜਾਏਗਾ॥ ੪੮੮॥ ੯੪੮॥

**ਨਿਸ ਪਤਿਨਨਿ ਸ਼ਬਦਾਦਿ ਉਚਰੀਐ॥ ਸੁਤਚਰ ਅਰ ਅੰਤਹਿ ਪਦ ਧਰੀਐ॥**
**ਸ਼ੱਤ੍ਰੂ ਸ਼ਬਦ ਕਹੁ ਅੰਤ ਬਖਾਨਹੁ॥ ਸੁ ਕਬਿ ਤੁਪਕ ਕੇ ਨਾਮ ਪਛਾਨਹੁ॥ ੪੮੯॥ ੯੪੯॥**

ਪਦ ਅਰਥ - ਨਿਸਪਤਿਨਨਿ=ਰਾਤ ਦੇ ਪਤੀ ਚੰਦਰਮਾਂ ਦੀ ਭੈਣ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਨਿਸ ਪਤਿਨਿਨਿ ਪਦ ਫੇਰ ਸੁਤ ਤੇ ਚਰ ਕਹਿਕੇ, ਅੰਤ ਨੂੰ ਸ਼ੱਤਰੂ ਪਦ ਆਖੋ, ਇਹ ਨਿਸਪਤਿਨਿਨਿ ਸੁਤਚਰ ਸ਼ੱਤਰੂ, ਬੰਦੂਕ ਦਾ ਨਾਮ ਹੋ ਜਾਏਗਾ॥ ੪੮੯॥ ੯੪੯॥

**ਨਿਸ ਧਨਿਨੀ ਸ਼ਬਦਾਦਿ ਕਹਿੱਜੈ॥ ਜਾਚਰ ਕਹਿ ਅਰ ਪਦਹਿ ਭਣਿੱਜੈ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਬਖਾਨਹੁ॥ ਨਾਮ ਤੁਪਕ ਕੇ ਸਭ ਜੀਅ ਜਾਨਹੁ॥ ੪੯੦॥ ੯੫੦॥**

ਪਦ ਅਰਥ - ਨਿਸ ਧਨਿਨੀ=ਰਾਤ ਦੇ ਰਾਜੇ, ਚੰਦ੍ਰਮਾਂ ਦੀ ਭੈਣ, ਝਨਾਂ ਨਦੀ ਵਾਲੀ, ਧਰਤੀ।

ਪਹਿਲੋਂ ਨਿਸ ਧਨਿਨੀ ਪਦ, ਫੇਰ ਜਾਚਰ ਤੇ ਪਤਿ ਸ਼ਬਦ ਆਖੋ। ਅੰਤ ਨੂੰ ਸ਼ੱਤਰੂ ਪਦ ਕਥਨ ਕਰੋ, ਇਹ ਬੰਦੂਕ ਦਾ ਨਾਮ ਹੋ ਜਾਂਦਾ ਹੈ॥ ੪੯੦॥ ੯੫੦॥

**ਰੈਨ ਨਾਇਕਨਿ ਆਦਿ ਸੁ ਕਹੀਐ॥ ਜਾਚਰ ਕਹਿ ਪਤਿ ਪਦ ਦੈ ਰਹੀਐ॥**

**ਤਾਕੇ ਅੰਤ ਸ਼ੱਤ੍ਰੂ ਪਦ ਭਾਖਹੁ ॥ ਨਾਮ ਤੁਪਕ ਕੇ ਸਭ ਲਖਿ ਰਾਖਹੁ ॥ ੪੯੧ ॥ ੯੫੧ ॥**

ਪਹਿਲੋਂ ਰੈਨ ਨਾਇਕਨਿ ਫੇਰ ਜਾਚਰ ਤੇ ਨਾਇਕ ਕਹਿਕੇ ਸ਼ੱਤਰੂ ਪਦ ਉਚਾਰੇ। ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੪੯੧ ॥ ੯੫੧ ॥

**ਨਿਸ ਚਰਨਨਿ ਪ੍ਰਿਥਮੈ ਪਦ ਭਾਖਹੁ ॥ ਸੁਤਚਰ ਕਹਿ ਨਾਇਕ ਪੁਨਿ ਰਾਖਹੁ ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪਛਾਨਹੁ ॥ ੪੯੨ ॥ ੯੫੨ ॥**

ਪਦ ਅਰਥ -ਨਿਸ-ਚਰਨਨਿ=ਰਾਤ ਨੂੰ ਚਲਣ ਵਾਲੇ ਚੰਦਰਮਾਂ ਦੀ ਭੈਣ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਨਿਸਚਰਨਿਨਿ ਪਦ ਫੇਰ ਸੁਤ ਚਰ ਤੇ ਨਾਇਕ ਜੋੜੋ, ਮਗਰੋਂ ਸ਼ੱਤਰੂ ਕਹੋ, ਬੰਦੂਕ ਦਾ ਨਾਮ ਹੋ ਜਾਏਗਾ॥ ੪੯੨ ॥ ੯੫੨ ॥

ਉਦਾਹਰਣ - ਨਿਸਚਰਨਿਨਿ ਸੁਤ ਚਰ ਨਾਇਕ ਸ਼ੱਤਰੂ-ਧਰਤੀ ਦਾ ਪੁੱਤਰ ਘਾਹ, ਉਸਨੂੰ ਚਰਨ ਵਾਲਾ, ਮ੍ਰਿਗ ਉਸਦਾ ਸਵਾਮੀ ਸ਼ੇਰ, ਉਸਦੀ ਵੈਰਨ ਬੰਦੂਕ।

**ਆਦਿ ਨਿਸਾਚਰਿਨਿਨਿ ਕੱਹੁ ਭਾਖੋ॥ ਸੁਤ ਚਰ ਕਹਿ ਨਾਇਕ ਪਦ ਰਾਖੋ॥**
**ਸ਼ੱਤ੍ਰੂ ਸ਼ਬਦ ਕਹਿ ਬਹੁਰ ਭਣਿੱਜੈ॥ ਸਕੱਲ ਤੁਪਕ ਕੇ ਨਾਮ ਕਹਿੱਜੈ॥ ੪੯੩ ॥ ੯੫੩ ॥**

ਪਹਿਲੋਂ ਨਿਸਾਚਰਿਨਿਨਿ ਪਦ, ਫੇਰ 'ਸੁਤ' ਤੇ 'ਚਰ' ਕਹਿਕੇ 'ਨਾਇਕ' ਆਖੋ, ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੪੯੩ ॥ ੯੫੩ ॥

**ਰੈਨ ਰਮਨਿ ਸਬਦਾਦਿ ਭਣਿੱਜੈ॥ ਸੁਤ ਚਰ ਕਹਿ ਪਤਿ ਸਬਦ ਕਹਿੱਜੈ॥**
**ਸ਼ੱਤ੍ਰੂ ਸ਼ਬਦ ਕੋ ਅੰਤ ਬਖਾਨਹੁ ॥ ਸਕੱਲ ਤੁਪਕ ਕੇ ਨਾਮ ਪ੍ਰਮਾਨਹੁ ॥ ੪੯੪ ॥ ੯੫੪ ॥**

ਪਦ ਅਰਥ = ਰੈਨ ਰਮਨੀ=ਰਾਤ ਨੂੰ ਭੋਗਣ ਵਾਲੇ ਚੰਦ ਦੀ ਰਿਸ਼ਤੇਦਾਰ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਰੈਨਰਮਨੀ ਪਦ ਫੇਰ ਸੁਤਚਰ ਤੇ ਪਤਿ ਸ਼ਬਦ ਕਹਿਕੇ, ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਰੈਨ ਰਮਨੀ ਸੁਤ ਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਪੱਕਾ ਮੰਨੋ॥ ੪੯੪ ॥ ੯੫੪ ॥

**ਰੈਨ ਰਾਜਨਿਨਿ ਪ੍ਰਿਥਮ ਉਚਾਰੋ॥ ਸੁਤਚਰ ਕਹਿ ਪਤਿ ਪਦਹਿ ਸਵਾਰੋ॥**
**ਤਾਕੇ ਅੰਤ ਸ਼ੱਤ੍ਰੂ ਪਦ ਕਹੀਐ ॥ ਨਾਮ ਤੁਪਕ ਕੇ ਸਭ ਹੀ ਲਹੀਐ॥ ੪੯੫ ॥ ੯੫੫ ॥**

ਪਦ ਅਰਥ - ਰੈਨ ਰਾਜਨਿਨਿ=ਰਾਤ ਦੇ ਰਾਜੇ ਚੰਦਰਮਾਂ ਦੀ ਭੈਣ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਰੈਨਰਾਜਨਿਨਿ ਫੇਰ ਸੁਤ ਚਰ ਤੇ ਪਤਿ ਕਹਿਕੇ ਸ਼ੱਤਰੂ ਪਦ ਆਖੋ। ਇਹ ਰੈਨਰਾਜਨਿਨਿ ਸੁਤ ਚਰ ਪਤਿ ਸ਼ੱਤਰੂ ਬੰਦੂਕ ਦਾ ਨਾਮ ਹੈ॥ ੪੯੫ ॥ ੯੪੫ ॥

ਨਿਸਾਰਵਨਨਿ ਆਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥
ਸ਼ੱਤ੍ਰੂ ਸ਼ਬਦ ਤਾ ਪਾਛੈ ਕਹੀਐ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ੪੯੬॥ ੯੫੬॥

ਪਦ ਅਰਥ - ਨਿਸਾ ਰਵਨਿਨਿ=ਰਾਤ ਨੂੰ ਭੋਗਣ ਵਾਲੇ ਚੰਦਰਮਾਂ ਦੀ ਭੈਣ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਨਿਸਾਰਵਨਿਨਿ ਪਦ, ਫੇਰ ਸੁਤ ਤੇ ਚਰ ਆਖਕੇ ਪਤਿ ਉਚਾਰੋ, ਮਗਰੋਂ ਸ਼ੱਤਰੂ ਕਹਿ ਦੇਵੋ। ਨਿਸਾਰਵਨਿਨਿ ਸੁਤ ਚਰ ਪਤਿ ਸ਼ੱਤਰੂ, ਬੰਦੂਕ ਦਾ ਨਾਮ ਜਾਣੋ॥ ੪੯੬॥ ੯੫੬॥

ਦਿਨਅਰ ਰਵਨਿਨ ਆਦਿ ਉਚਾਰੋ॥ ਸੁਤਚਰ ਕਹਿ ਪਤਿ ਸ਼ਬਦ ਬਿਚਾਰੋ॥
ਤਾਕੇ ਅੰਤ ਸ਼ੱਤ੍ਰੂ ਪਦ ਭਾਖੋ॥ ਨਾਮ ਤੁਪਕ ਜੂ ਕੇ ਲਖਿ ਰਾਖੋ॥ ੪੯੭॥ ੯੫੭॥

ਪਦ ਅਰਥ - ਦਿਨ ਅਰਿ ਰਵਨਿਨਿ=ਦਿਨ ਅਰਿ=ਰਾਤ, ਰਾਤ ਨੂੰ ਮਾਣਨ ਵਾਲਾ ਚੰਦ੍ਰਮਾ, ਉਸਦੀ ਭੈਣ ਝਨਾਂ ਨਦੀ।

ਪਹਿਲੋਂ ਦਿਨ ਅਰਿ ਰਵਨਿਨਿ ਪਦ, ਫੇਰ ਸੁਤ ਤੇ ਚਰ ਅਤੇ ਪਤਿ ਕਹਿਕੇ ਮਗਰੋਂ ਸ਼ੱਤਰੂ ਪਦ ਉਚਾਰੋ, ਇਹ ਵੀ ਬੰਦੂਕ ਦਾ ਨਾਮ ਜਾਣ ਲਵੋ॥ ੪੯੭॥ ੯੫੭॥

ਹਰਿਜ ਅਰਿ ਰਵਨਨਿ ਆਦਿ ਬਖਾਨੋ॥ ਸੁਤ ਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਤਾਕੇ ਅੰਤ ਸ਼ੱਤ੍ਰੂ ਪਦ ਕਹੋ॥ ਸਭ ਸ੍ਰੀ ਨਾਮ ਤੁਪਕ ਕੇ ਲਹੋ॥ ੪੯੮॥ ੯੫੮॥

ਪਹਿਲੋਂ ਹਰਿਜ ਅਰਿ ਰਵਨਿਨਿ ਪਦ ਫੇਰ ਸੁਤ ਤੇ ਚਰ ਅਤੇ ਪਤਿ ਕਹਿਕੇ ਸ਼ੱਤਰੂ ਪਦ ਆਖੋ। ਇਹ ਬੰਦੂਕ ਦਾ ਨਾਮ ਹੈ, ਯਾਦ ਰੱਖੋ॥ ੪੯੮॥ ੯੫੮॥

ਉਦਾਹਰਣ - ਹਰਿ=ਸੂਰਜ, ਹਰਿਜ=ਸੂਰਜ ਦਾ ਪੁੱਤਰ ਦਿਨ। ਹਰਿਜ ਅਰਿ=ਦਿਨ ਦੀ ਵੈਰਨ, ਰਾਤ। ਹਰਿਜ ਅਰਿ ਰਵਨਿ=ਰਾਤ ਨੂੰ ਮਾਣਨ ਵਾਲਾ ਚੰਦ੍ਰਮਾ।

ਤਿਮ੍ਰਿਯਰ ਸੋ ਰਵਨਨਿ ਪਦ ਕਹੀਐ॥ ਸੁਤ ਚਰ ਕਹਿ ਨਾਇਕ ਪਦ ਗਹੀਐ॥
ਸ਼ੱਤ੍ਰੂ ਸ਼ਬਦ ਤਿਹ ਅੰਤ ਕਹਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੪੯੯॥ ੯੫੯॥

ਪਦ ਅਰਥ = ਤਿਮ੍ਰਿਯਰ=ਹਨੇਰੀ ਰਾਤ। ਤਿਮ੍ਰਿਯਰ ਰਵਨਿਨਿ=ਹਨੇਰੀ ਰਾਤ ਨਾਲ ਰਮਣ ਕਰਨ ਵਾਲੇ ਚੰਦ੍ਰਮਾਂ ਦੀ ਭੈਣ, ਝਨਾਂ ਨਦੀ ਦੀ ਧਰਤੀ।

ਪਹਿਲਾਂ ਤਿਮ੍ਰਿਯਰ ਪਦ ਕਹਿਕੇ ਫਿਰ ਰਵਨਿਨਿ ਪਦ ਕਹੋ, ਬਾਅਦ ਵਿਚ ਸੁਤਚਰ ਪਦ ਲਾਕੇ ਨਾਇਕ ਪਦ ਕਹੋ ਅਤੇ ਅੰਤ ਵਿਚ ਸ਼ੱਤਰੂ ਸ਼ਬਦ ਕਹਿ ਦਿਓ, ਇਹ ਸਾਰੇ ਨਾਂ ਬੰਦੂਕ ਦੇ ਲਭ ਲਵੋ॥ ੪੯੯॥ ੯੫੯॥

ਹਰਿਜਰਿ ਰਵਨਿਨਿ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥

ਸ਼ੱਤ੍ਰੁ ਸ਼ਬਦ ਕਹੁ ਬਹੁਰ ਉਚਰੀਐ॥ ਨਾਮ ਤੁਪਕ ਕੇ ਸੁ ਕਬਿ ਬਿਚਰੀਐ॥ ੫੦੦॥ ੯੬੦॥

ਪਦ ਅਰਥ - ਹਰਿਜਰਿ=ਹਰਿਜਅਰਿ.ਦਿਨ ਦੀ ਵੈਰਨ ਰਾਤ।

ਪਹਿਲੋਂ ਹਰਿਜਰਿ ਰਵਨਿਨਿ ਪਦ. ਫੇਰ ਜਾਚਰ ਤੇ ਨਾਇਕ ਪਦ ਅੰਤ ਨੂੰ ਸ਼ੱਤਰੂ ਪਦ ਆਖੋ। ਇਹ ਬੰਦੂਕ ਦਾ ਨਾਮ ਵਿਚਾਰ ਲਵੋ॥ ੫੦੦॥ ੯੬੦॥

ਰਵਿਜਰਿ ਰਵਨਿਨਿ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥
ਸ਼ੱਤ੍ਰੁ ਸ਼ਬਦ ਕਹੁ ਬਹੁਰੋ ਭਾਖਹੁ॥ ਸਭ ਸ੍ਰੀ ਨਾਮ ਤੁਪਕ ਕੇ ਲਖਿ ਰਾਖਹੁ॥ ੫੦੧॥ ੯੬੧॥

ਪਹਿਲੋਂ ਰਵਿਜਰਿ ਰਵਨਿਨਿ ਪਦ. ਫੇਰ ਜਾਚਰ ਤੇ ਪਤਿ ਕਹਿਕੇ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦੇ ਨਾਮ ਵਿਚਾਰ ਲਵੋ॥ ੫੦੧॥ ੯੬੧॥

ਭਾਨੁਜ ਅਰਿ ਕਹਿ ਰਵਨ ਭਨੀਜੈ॥ ਜਾਚਰ ਕਹਿ ਨਾਇਕ ਪਦ ਦੀਜੈ॥
ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੦੨॥ ੯੬੨॥

ਪਦ ਅਰਥ - ਭਾਨੁਜ ਅਰਿ=ਸੂਰਜ ਦਾ ਪੁੱਤਰ-ਦਿਨ. ਉਸਦੀ ਵੈਰਨ ਰਾਤ।

ਪਹਿਲੋਂ ਭਾਨੁਜ ਅਰਿ ਕਹਿਕੇ ਰਵਨੀ ਤੇ ਜਾਚਰ ਆਖੋ. ਫਿਰ ਨਾਇਕ ਤੇ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੈ॥ ੫੦੨॥ ੯੬੨॥

ਸੂਰਜਰਿ ਰਵਨ ਆਦਿ ਪਦ ਕਹੀਐ॥ ਜਾਚਰ ਕਹਿ ਨਾਇਕ ਪਦ ਗਹੀਐ॥
ਸ਼ੱਤ੍ਰੁ ਸ਼ਬਦ ਕੋ ਬਹੁਰ ਉਚਾਰੋ॥ ਨਾਮ ਤੁਪਕ ਕੇ ਸਭ ਜੀਅ ਧਾਰੋ॥ ੫੦੩॥ ੯੬੩॥

ਪਦ ਅਰਥ - ਸੂਰਜਰਿ=ਸੂਰਜ+ਅਰਿ=ਸੂਰਜ ਦੀ ਵੈਰਨ, ਰਾਤ।

ਪਹਿਲੋਂ ਸੂਰਜਰਿ ਰਵਨਿ ਪਦ ਫੇਰ ਜਾਚਰ ਤੇ ਨਾਇਕ ਪਦ ਮਗਰੋਂ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੫੦੩॥ ੯੬੩॥

ਉਦਾਹਰਣ - ਸੂਰਜਰਿ ਰਵਨੀ=ਰਾਤ ਨੂੰ ਮਾਣਨ ਵਾਲੇ ਚੰਦ੍ਰਮਾ ਦੀ ਭੈਣ ਝਨਾ ਨਦੀ। ਸੂਰਜਰਿ ਰਵਨੀ ਜਾਚਰ ਨਾਇਕ ਸ਼ੱਤਰੂ=ਨਦੀ ਦਾ ਪੁੱਤਰ ਘਾਹ. ਉਸ ਨੂੰ ਖਾਣ ਵਾਲਾ ਮ੍ਰਿਗ. ਉਸਦਾ ਸਵਾਮੀ ਸ਼ੇਰ. ਉਸਦੀ ਵੈਰਨ ਬੰਦੂਕ।

ਭਾਨਜਾਰਿ ਰਵਨਿਨਿ ਪਦ ਭਾਖੋ॥ ਸੁਤ ਚਰ ਕਹਿ ਪਤਿ ਪਦ ਪੁਨਿ ਰਾਖੋ॥
ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਨਾਮ ਤੁਪਕ ਕੇ ਸਕਲ ਪ੍ਰਮਾਨਹੁ॥ ੫੦੪॥ ੯੬੪॥

ਪਹਿਲੋਂ ਭਾਨਜਾਰਿ ਰਵਨਿਨਿ ਪਦ ਫੇਰ ਸੁਤਚਰ ਕਹਿਕੇ ਪਤਿ ਤੇ ਸ਼ੱਤਰੂ ਪਦ ਆਖ ਦੇਵੋ. ਬੰਦੂਕ ਦਾ ਨਾਮ ਬਣ ਜਾਏਗਾ॥ ੫੦੪॥ ੯੬੪॥

**************************************************************

**ਅੜਿੱਲ॥ ਦਿਨ ਧੁਜ ਅਰਿ ਰਵਨਿਨ ਕੋ ਆਦਿ ਉਚਾਰੀਐ॥**
**ਜਾਚਰ ਕਹਿ ਕੈ ਨਾਥ ਸ਼ਬਦ ਦੈ ਡਾਰੀਐ॥**
**ਸ਼ੱਤ੍ਰੁ ਸ਼ਬਦ ਕੋ ਤਾਕੈ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ॥ ੫੦੫॥ ੯੬੫॥**

ਪਹਿਲੋਂ ਦਿਨ ਧੁਜ ਅਰਿ ਰਵਨਿਨਿ ਪਦ ਫੇਰ ਜਾਚਰ ਤੇ ਨਾਥ ਪਦ, ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੦੫॥ ੯੬੫॥

**ਦਿਨ ਰਾਜਿ ਅਰਿ ਰਵਨਨੀ ਸੁ ਆਦਿ ਬਖਾਨੀਐਂ॥**
**ਜਾਚਰ ਕਹਿ ਕੇ ਨਾਥ ਸ਼ਬਦ ਪੁਨਿ ਠਾਨੀਐਂ॥**
**ਸ਼ੱਤ੍ਰੁ ਸ਼ਬਦ ਕਹੁ ਤਾਕੇ ਅੰਤ ਉਚਾਰੀਐਂ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐਂ॥ ੫੦੬॥ ੯੬੬॥**

ਪਹਿਲੋਂ ਦਿਨ ਰਾਜਿ ਅਰਿ ਰਵਨਿਨੀ ਪਦ, ਫੇਰ ਜਾਚਰ ਤੇ ਨਾਥ ਪਦ, ਅੰਤ ਨੂੰ ਸ਼ੱਤਰੂ ਪਦ ਉਚਾਰਨ ਕਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੦੬॥ ੯੬੬॥

**ਚੌਪਈ॥ ਦਿਨਸਿ ਅਰਿ ਰਵਨਨ ਆਦਿ ਉਚਾਰੋ॥ ਜਾਚਰ ਕਹਿ ਨਾਇਕ ਪਦ ਡਾਰੋ॥**
**ਸ਼ੱਤ੍ਰੁ ਸ਼ਬਦ ਕਹੁ ਪੁਨਿ ਕਹਿ ਲੀਜੈ॥ ਨਾਮ ਤੁਪਕ ਕੋ ਸਕਲ ਪਤੀਜੈ॥ ੫੦੭॥ ੯੬੭॥**

ਪਦ ਅਰਥ - ਦਿਨਿਸ ਅਰਿ=ਦਿਨ+ਈਸ=ਦਿਨ ਦੇ ਰਾਜੇ ਸੂਰਜ ਦੀ ਵੈਰਨ-ਰਾਤ।

ਪਹਿਲੋਂ 'ਦਿਨਿਸ ਅਰਿ ਰਵਨਿਨਿ' ਪਦ, ਫੇਰ 'ਜਾਚਰ' ਤੇ 'ਨਾਇਕ' ਅੰਤ ਨੂੰ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਜਾਣ ਲਵੋ॥ ੫੦੭॥ ੯੬੭॥

**ਤਮ ਅਰਿ ਜਰਿ ਰਵਨਨਿ ਪਦ ਭਾਖੋ॥ ਜਾਚਰ ਕਹਿ ਨਾਇਕ ਪਦ ਰਾਖੋ॥**
**ਸ਼ੱਤ੍ਰੁ ਸ਼ਬਦ ਤਿਹ ਅੰਤ ਭਣਿੱਜੈ॥ ਨਾਮ ਤੁਪਕ ਕੇ ਸਕਲ ਪਤਿੱਜੈ॥ ੫੦੮॥ ੯੬੮॥**

ਪਹਿਲੋਂ ਤਮ ਅਰਿ ਜਰਿ ਰਵਨਿਨਿ ਪਦ ਫੇਰ ਜਾਚਰ ਤੇ ਨਾਇਕ ਪਦ ਮਗਰੋਂ ਸ਼ੱਤਰੂ ਪਦ ਉਚਾਰੋ, ਇਹ ਬੰਦੂਕ ਦਾ ਨਾਮ ਵੀਚਾਰੋ॥ ੫੦੮॥ ੯੬੮॥

ਉਦਾਹਰਣ - ਤਮ ਅਰਿਜਰਿ=ਤਮ+ਅਰਿ+ਜ+ਅਰਿ=ਹਨੇਰੇ ਦਾ ਵੈਰੀ-ਸੂਰਜ, ਉਸ ਤੋਂ ਪੈਦਾ ਹੋਇਆ, ਦਿਨ, ਉਸਦੀ ਵੈਰਨ ਰਾਤ।

ਤਮ ਅਰਿ ਜਰਿ ਰਵਨਿਨਿ=ਰਾਤ ਨੂੰ ਭੋਗਣ ਵਾਲਾ ਚੰਦ੍ਰਮਾ, ਉਸਦੀ ਭੈਣ ਝਨਾਂ ਨਦੀ।

ਤਮ ਅਰਿਜਰਿ ਰਵਨਿਨਿ ਜਾਚਰ ਨਾਇਕ ਸ਼ੱਤਰੂ=ਨਦੀ ਦਾ ਪੁੱਤਰ ਘਾਹ. ਉਸ ਨੂੰ ਖਾਣ ਵਾਲਾ ਮ੍ਰਿਗ. ਉਸਦਾ ਸੁਆਮੀ ਸ਼ੇਰ, ਉਸਦੀ ਵੈਰਨ ਬੰਦੂਕ।

**ਚੰਦ੍ਰ ਜੋਨਨੀ ਆਦਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਕਲ ਪਤਿੱਜੈ॥ ੫੦੯॥ ੬੬੯॥**

ਪਦ ਅਰਥ - ਚੰਦਹ ਜੋਨਨੀ=ਚੰਦ੍ਰਮਾਂ ਦੇ ਪ੍ਰਕਾਸ਼ ਵਰਗੀ ਝਨਾਂ ਨਦੀ ਦੀ ਧਰਤੀ।

ਪਹਿਲੋਂ ਚੰਦ੍ਰ ਜੋਨਨੀ ਪਦ, ਫੇਰ ਜਾਚਰ ਤੇ ਨਾਇਕ ਪਦ. ਮਗਰੋਂ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਵਿਚਾਰੋ॥ ੫੦੯॥ ੬੬੯॥

**ਸਸਿ ਉਪ ਸਖਨੀ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੫੧੦ ॥ ੬੭੦॥**

ਪਦ ਅਰਥ - ਸਸਿ ਉਪਸਖਨੀ=ਚੰਦ੍ਰਮਾਂ ਵਰਗੀ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਸਸਿ ਉਪਸਖਿਨੀ ਪਦ, ਫੇਰ ਜਾਚਰ ਤੇ ਪਤਿ ਪਦ ਮਗਰੋਂ ਸ਼ੱਤਰੂ ਸ਼ਬਦ ਆਖੋ, ਇਹ ਸਾਰੇ ਬੰਦੂਕ ਦਾ ਨਾਮ ਜਾਣ ਲਵੋ॥ ੫੧੦॥ ੬੭੦॥

**ਨਿਸ ਇਸ ਭਗਨੀ ਆਦਿ ਬਖਾਨਹੁ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਕਲ ਪਤਿੱਜੈ॥ ੫੧੧ ॥ ੬੭੧॥**

ਪਦ ਅਰਥ - ਨਿਸ ਇਸ ਭਗਨੀ=ਚੰਦ੍ਰਮਾਂ ਦੀ ਭੈਣ ਝਨਾਂ ਨਦੀ।

ਪਹਿਲੋਂ ਨਿਸ ਇਸ ਭਗਨੀ ਪਦ ਫੇਰ ਜਾਚਰ ਤੇ ਪਤਿ ਪਦ ਕਹਿਕੇ, ਮਗਰੋਂ ਸ਼ੱਤਰੂ ਪਦ ਜੋੜੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੫੧੧॥ ੬੭੧॥

**ਸਸਿ ਭਗਨੀ ਸ਼ਬਦਾਦਿ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਕੋ ਬਹੁਤ ਉਚਾਰਹੁ॥ ਨਾਮ ਤੁਪਕ ਕੇ ਸਕਲ ਬਿਚਾਰਹੁ॥ ੫੧੨॥ ੬੭੨॥**

ਪਦ ਅਰਥ - ਸਸਿ ਭਗਨੀ=ਚੰਦ੍ਰਮਾਂ ਦੀ ਭੈਣ, ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਸਸਿ ਭਗਨੀ ਪਦ, ਫੇਰ ਜਾਚਰ ਤੇ ਪਤਿ ਪਦ, ਮਗਰੋਂ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੧੨॥ ੬੭੨॥

**ਨਿਸਿਸਭਗਾ ਸ਼ਬਦਾਦਿ ਭਣਿੱਜੈ॥ ਜਾਚਰ ਕਹਿ ਪਤਿ ਸ਼ਬਦ ਕਹਿੱਜੈ॥**
**ਸ਼ੱਤ੍ਰੂ ਸ਼ਬਦ ਕਹੁ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੧੩ ॥ ੬੭੩॥**

ਪਦ ਅਰਥ - ਨਿਸਿਸ ਭਗਾ=ਰਾਤ ਦੇ ਰਾਜੇ ਚੰਦ੍ਰਮਾਂ ਦੀ ਭੈਣ ਝਨਾਂ ਨਦੀ ਵਾਲੀ ਧਰਤੀ।

**********************************************************

ਪਹਿਲੋਂ ਨਿਸਿਸਭਗਾ ਪਦ, ਫੇਰ ਜਾਚਰ ਤੇ ਪਤਿ ਪਦ ਕਹਿਕੇ, ਸ਼ੱਤਰੂ ਪਦ ਆਖੋ, ਇਹ ਬੰਦੂਕ ਦਾ ਨਾਮ ਜਾਣੋਂ॥ ੫੧੩॥ ੯੭੩॥

**ਰੈਨਰਾਟ ਕਹਿ ਭਗਾ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਕੋ ਅੰਤ ਭਣਿੱਜੇ॥ ਨਾਮ ਤੁਪਕ ਕੇ ਸਕਲ ਪਤਿੱਜੈ॥ ੫੧੪॥ ੯੭੪॥**

ਪਹਿਲੋਂ ਰੈਨਰਾਟ ਕਹਿਕੇ ਭਗਾ ਆਖੋ, ਫੇਰ ਜਾਚਰ ਕਹਿਕੇ ਪਤਿ ਅਤੇ ਸ਼ੱਤਰੂ ਸ਼ਬਦ ਉਚਾਰੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੧੪॥ ੯੭੪॥

**ਅੜਿੱਲ॥ ਰੈਨਰਾਵਨੀ ਕਹਿ ਭਗ ਸ਼ਬਦ ਬਖਾਨੀਐਂ॥**
**ਜਾਚਰ ਕਹਿ ਕਰਿ ਨਾਥ ਸ਼ਬਦ ਕੋ ਠਾਨੀਐਂ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਭਨੀਜੀਐ॥**
**ਹੋ ਸਕਲ ਤੁਪਕ ਕੇ ਨਾਮ ਚਹੋ ਤਹ ਦੀਜੀਐ॥ ੫੧੫॥ ੯੭੫॥**

ਪਹਿਲੋਂ ਰੈਨ ਰਾਵਨੀ ਤੇ ਭਗਾ ਪਦ ਆਖੋ, ਫੇਰ ਜਾਚਰ ਕਹਿਕੇ ਨਾਥ ਪਦ ਆਖੋ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ, ਜਿਥੇ ਚਾਹੋ ਵਰਤੋ॥ ੫੧੫॥ ੯੭੫॥

**ਰੈਨਰਾਜ ਕਹਿ ਭਗਾ ਬਖਾਨਨ ਕੀਜੀਐ॥**
**ਜਾਚਰ ਕਹਿ ਕਰਿ ਨਾਥ ਸ਼ਬਦ ਕੋ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਮਨ ਧਾਰੀਐ॥ ੫੧੬॥ ੯੭੬॥**

ਪਹਿਲੋਂ ਰੈਨਰਾਜ ਭਾਵ ਚੰਦਰਮਾ ਕਹਿਕੇ, ਭਗਾ ਤੇ ਜਾਚਰ ਆਖੋ, ਫੇਰ ਨਾਥ ਤੇ ਸ਼ੱਤਰੂ ਪਦ ਭਾਖੋ। ਬੰਦੂਕ ਦਾ ਨਾਮ ਬਣ ਜਾਏਗਾ, ਚੇਤੇ ਰੱਖੋ॥ ੫੧੬॥ ੯੭੬॥

**ਚੌਪਈ॥ ਰੈਨ ਰਾਵ ਕਹਿ ਭਗਾ ਬਖਾਨੋ॥ ਜਾਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਭਣਿੱਜੈ॥ ਨਾਮ ਤੁਪਕ ਕੇ ਜਹ ਚਹੋ ਕਹਿੱਜੈ॥ ੫੧੭॥ ੯੭੭॥**

ਪਹਿਲੋਂ ਰੈਨ ਰਾਵ ਕਹਿਕੇ, ਭਗਾ ਪਦ, ਫੇਰ ਜਾਚਰ ਤੇ ਨਾਇਕ ਪਦ, ਮਗਰੋਂ ਸ਼ੱਤਰੂ ਪਦ ਆਖੋ। ਬੰਦੂਕ ਦਾ ਨਾਂ ਜਿਵੇਂ ਚਾਹੋ ਕਹਿ ਲਵੋ॥ ੫੧੭॥ ੯੭੭॥

**ਦਿਨਅਰਿ ਕਹਿ ਭਗ ਸ਼ਬਦ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਸੁ ਕਹੀਐ॥ ਨਾਮ ਤੁਪਕ ਉਚਰਹੁ ਜਹ ਚਹੀਐ॥ ੫੧੮॥ ੯੭੮॥**

ਪਦ ਅਰਥ ਦਿਨਅਰਿ=ਦਿਨ ਦਾ ਵੈਰੀ. ਚੰਦ੍ਰ। ਭਗ=ਭਗਾ. ਭੈਣ

ਪਹਿਲੋਂ ਦਿਨ ਅਰਿ ਕਹਿਕੇ ਭਗ ਪਦ ਫੇਰ ਜਾਚਰ ਤੇ ਨਾਇਕ ਪਦ ਅਤੇ ਅੰਤ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੧੮॥ ੯੭੮॥

**ਤਮਚਰ ਕਹਿ ਭਗ ਸ਼ਬਦ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੫੧੯॥ ੯੭੯॥**

ਪਦ ਅਰਥ -ਤਮ ਚਰ ਹਨੇਰੇ ਨੂੰ ਖਾਣ ਵਾਲਾ. ਚੰਦ੍ਰ।

ਪਹਿਲੇ ਤਮ ਚਰ ਕਹਿਕੇ ਭਗਾ ਪਦ. ਫੇਰ ਜਾਚਰ ਅਤੇ ਨਾਇਕ ਪਦ ਉਚਾਰੋ. ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੧੯॥ ੯੭੯॥

**ਰੈਣ ਰਾਵ ਕਹਿ ਭਗਣਿ ਕਹੀਜੈ॥ ਜਾਚਰ ਕਹਿ ਨਾਇਕ ਪਦ ਦੀਜੈ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਉਚਾਰਹੁ॥ ਸਕਲ ਤੁਪਕ ਕੇ ਨਾਮ ਬਿਚਾਰਹੁ॥ ੫੨੦॥ ੯੮੦॥**

ਪਦ ਅਰਥ - ਰੈਣ ਰਾਵ = ਚੰਦ੍ਰ। ਰੈਣ ਰਾਵ ਭਗਣੀ=ਝਨਾਂ ਨਦੀ।

ਪਹਿਲੋਂ ਰੈਣ ਰਾਵ ਕਹਿਕੇ. ਭਗਣੀ ਪਦ. ਫੇਰ ਜਾਚਰ ਤੇ ਨਾਇਕ ਪਦ ਮਗਰੋਂ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੨੦॥ ੯੮੦॥

**ਜਉਨ ਕਰਣ ਕਹਿ ਭਗਣਿ ਬਖਾਨੋ॥ ਜਾਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਭਣੀਜੈ॥ ਨਾਮ ਤੁਪਕ ਕੇ ਸਭ ਲਹਿ ਲੀਜੈ॥ ੫੨੧॥ ੯੮੧॥**

ਪਦ ਅਰਥ - ਜਉਨ ਕਰਣ=ਜਉਨ=ਚਾਂਦਨੀ. ਚਾਂਦਨੀ ਕਰਨ ਵਾਲਾ. ਚੰਦ੍ਰ। ਭਗਣਿ=ਭੈਣ ਝਨਾਂ ਨਦੀ।

ਪਹਿਲੋਂ ਜਉਨ ਕਰਣ ਕਹਿਕੇ ਭਗਣੀ ਪਦ ਆਖੋ. ਫੇਰ ਜਾਚਰ ਤੇ ਨਾਇਕ ਕਹਿਕੇ ਸ਼ੱਤਰੂ ਪਦ ਉਚਾਰਨ ਕਰੋ। ਬੰਦੂਕ ਦਾ ਨਾਮ ਹੋ ਜਾਏਗਾ॥ ੫੨੧॥ ੯੮੧॥

**ਕਿਰਣ ਧਰਣ ਕਹਿ ਭਗਣ ਕਹੀਜੈ॥ ਸੁਤਚਰ ਕਹਿ ਪਤਿ ਸ਼ਬਦ ਧਰੀਜੈ॥**
**ਸ਼ੱਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਨਾਮ ਤੁਪਕ ਕੇ ਸਭ ਅਨਮਾਨਹੁ॥ ੫੨੨॥ ੯੮੨॥**

ਪਦ ਅਰਥ - ਕਿਰਣ ਧਰਣ=ਕ੍ਰਿਣਾਂ ਧਾਰਨ ਵਾਲਾ. ਚੰਦ੍ਰ।

ਪਹਿਲੋਂ ਕਿਰਣ ਧਰਣ ਕਹਿਕੇ. ਭਗਣੀ ਪਦ ਆਖੋ. ਫੇਰ ਸੁਤ ਤੇ ਚਰ ਕਹਿਕੇ. ਪਤਿ ਤੇ ਸ਼ੱਤਰੂ ਉਚਾਰੋ। ਇਹ ਬੰਦੂਕ ਦਾ ਨਾਮ ਵੀਚਾਰੋ॥ ੫੨੨॥ ੯੮੨॥

**ਮਯੰਕ ਸ਼ਬਦ ਕਹਿ ਭਗਣਿ ਭਣਿੱਜੈ॥ ਸੁਤਚਰ ਕਹਿ ਪਦ ਨਾਥ ਧਰਿੱਜੈ॥**

**ਸ਼ੱਤ੍ਰੂ ਸ਼ਬਦ ਕੋ ਬਹੁਰ ਉਚਰੀਐ ॥ ਨਾਮ ਤੁਪਕ ਕੈ ਸਕਲ ਸੁ ਧਰੀਐ ॥ ੫੨੩ ॥ ੯੮੩ ॥**

ਪਹਿਲੋਂ ਮਯੰਕ (ਚੰਦ੍ਰਮਾਂ) ਪਦ ਫੇਰ ਭਗਣੀ ਕਹਿਕੇ, ਸੁਤ ਚਰ ਅਤੇ ਨਾਥ ਪਦ ਆਖੇ ਅੰਤ ਵਿਚ ਸ਼ੱਤਰੂ ਪਦ ਜੋੜੇ। ਬੰਦੂਕ ਦਾ ਨਾਮ ਬਣ ਜਾਏਗਾ॥ ੫੨੩ ॥ ੯੮੩ ॥

**ਮ੍ਰਿਗਬਾਹਿਨ ਕਹਿ ਭਗਣਿ ਬਖਾਨੋ॥ ਸੁਤਚਰ ਕਹਿ ਪਤਿ ਸ਼ਬਦ ਪ੍ਰਮਾਨੋ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਉਚਾਰਹੁ ॥ ਸਭ ਸ੍ਰੀ ਨਾਮ ਤੁਪਕ ਚਿਤ ਧਾਰਹੁ ॥ ੫੨੪ ॥ ੯੮੪ ॥**

ਪਦ ਅਰਥ - ਮ੍ਰਿਗ ਬਾਹਨਿ=ਜਿਸ ਦੀ ਸਵਾਰੀ ਮ੍ਰਿਗ ਹੈ, ਚੰਦ੍ਰ।

ਪਹਿਲੋਂ ਮ੍ਰਿਗ ਬਾਹਨਿ ਕਹਿਕੇ ਭਗਣੀ ਪਦ, ਫੇਰ ਸੁਤ ਚਰ ਤੇ ਪਤਿ ਸ਼ਬਦ ਮਗਰੋ ਸ਼ੱਤਰੂ ਕਥਨ ਕਰੋ। ਇਹ ਬੰਦੂਕ ਦਾ ਨਾਮ ਹੈ॥ ੫੨੪ ॥ ੯੮੪ ॥

**ਹਿਰਣਰਾਟ ਕਹਿ ਭਗਣ ਉਚਾਰਹੁ ॥ ਸੁਤਚਰ ਕਹਿ ਨਾਇਕ ਪਦ ਡਾਰਹੁ ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ ॥ ਨਾਮ ਤੁਪਕ ਕੇ ਸਕਲ ਲਹਿੱਜੈ ॥ ੫੨੫ ॥ ੯੮੫ ॥**

ਪਦ ਅਰਥ - ਹਿਰਣ ਰਾਟ=ਮ੍ਰਿਗ ਦਾ ਸਵਾਮੀ-ਚੰਦ੍ਰ।

ਪਹਿਲੋਂ ਹਿਰਣ ਰਾਟ ਕਹਿਕੇ, ਭਗਣੀ ਪਦ ਫੇਰ ਸੁਤ ਚਰ ਅਤੇ ਨਾਇਕ ਪਦ ਕਹਿਕੇ, ਅੰਤ ਵਿਚ ਸ਼ੱਤਰੂ ਪਦ ਆਖੋ। ਇਹ ਬੰਦੂਕ ਦਾ ਨਾਮ ਜਾਣ ਲਵੋ॥ ੫੨੫ ॥ ੯੮੫ ॥

**ਸ੍ਰਿੰਗਬਾਹਣੀ ਭਗਾ ਭਣਿੱਜੈ॥ ਜਾਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ੫੨੬ ॥ ੯੮੬ ॥**

ਪਦ ਅਰਥ - ਸ੍ਰਿੰਗੀ ਬਾਹਣੀ=ਸਿੰਗਾਂ ਵਾਲੇ ਹਿਰਨ ਦੀ ਸਵਾਰੀ ਕਰਨ ਵਾਲਾ ਚੰਦਰਮਾ।

ਪਹਿਲੋਂ ਸ੍ਰਿੰਗ ਬਾਹਣੀ ਭਗਾ ਕਹਿਕੇ, ਜਾਚਰ ਤੇ ਪਤਿ ਸ਼ਬਦ ਆਖੋ, ਅੰਤ ਨੂੰ ਸ਼ੱਤਰੂ ਪਦ ਉਚਾਰੋ ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ॥ ੫੨੬ ॥ ੯੮੬ ॥

**ਮ੍ਰਿਗਪਤਿਣੀ ਕਹਿ ਭਗਣ ਭਣਿੱਜੈ॥ ਜਾਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ ॥ ੫੨੭ ॥ ੯੮੭ ॥**

ਪਦ ਅਰਥ - ਮ੍ਰਿਗਪਤਿਣੀ=ਮ੍ਰਿਗ ਦੇ ਮਾਲਕ, ਚੰਦ ਦੀ।

ਪਹਿਲੋਂ ਮ੍ਰਿਗਪਤਿ ਕਹਿਕੇ ਭਗਣੀ ਆਖੋ। ਫੇਰ ਜਾਚਰ ਤੇ ਪਤਿ ਪਦ ਮਗਰੋਂ, ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੫੨੭ ॥ ੯੮੭ ॥

**ਪ੍ਰਜਾਪਤਿ ਕਹਿ ਭਗਣ ਭਣਿੱਜੈ ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ ॥**

ਸ਼ੱਤ੍ਰੂ ਸ਼ਬਦ ਕੋਂ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ ॥ ੫੨੮ ॥ ੯੮੮ ॥

ਪਦ ਅਰਥ - ਪ੍ਰਜਾ ਪਤਿ=ਲੋਕਾਂ ਦੀ ਪਾਲਣਾ ਤੇ ਰਖਿਆ ਕਰਨ ਵਾਲੇ ਚੰਦ੍ਰਮਾ ਦੀ ਭੈਣ, ਭਨਾਂ ਨਦੀ ਵਾਲੀ ਧਰਤੀ।

ਪਹਿਲੋਂ ਪ੍ਰਜਾਪਤਿ ਕਹਿਕੇ ਫੇਰ ਭਗਣੀ ਤੇ ਸੁਤ ਚਰ ਅਤੇ ਪਤਿ ਮਗਰੋਂ ਸ਼ੱਤਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਂ ਬਣ ਜਾਏਗਾ॥ ੫੨੮ ॥ ੯੮੮ ॥

ਭਾਵਾਰਥ :- ਮਹਾਂਭਾਰਤ ਦੇ ਮੋਖ ਧਰਮ ਵਿਚ ਇੱਕੀ ਪ੍ਰਜਾਪਤਿ ਲਿਖੇ ਹਨ, ਜਿਨ੍ਹਾਂ ਦੇ ਨਾਂ ਇਹ ਹਨ:-

ਬ੍ਰਹਮਾ, ਸਥਾਂਣੂ, ਮਨੁ, ਦੱਖ, ਭ੍ਰਿਗੁ, ਧਰਮ, ਯਮਰਾਜ, ਮਰੀਚਿ, ਅੰਗਿਰਾ, ਅਤ੍ਰਿ, ਪੁਲਸਤ, ਪੁਲਹ, ਕ੍ਰਤੁ, ਵਸ਼ਿਵ, ਪਰੇਮਸ਼ੀ, ਵਿਵਸ੍ਵਤ, ਸੋਮ, ਕਰਦਮ, ਕ੍ਰੋਧ, ਅਰਵਾਕ ਅਤੇ ਕ੍ਰੀਤ, ਕਿਉਂਕਿ ਸਤਾਰਵੇਂ ਪ੍ਰਜਾਪਤਿ ਦਾ ਨਾਮ ਸੋਮ ਕਿਹਾ ਹੈ, ਅਤੇ ਚੰਦ੍ਰਮਾ ਦਾ ਨਾਂ ਵੀ ਸੋਮ ਕਿਹਾ ਜਾਂਦਾ ਹੈ, ਇਸ ਤਰ੍ਹਾਂ ਸੋਮ ਨਾਂ ਕਰਕੇ ਚੰਦ੍ਰਮਾ ਨੂੰ ਪ੍ਰਜਾਪਤਿ ਨਾਂ ਦਿੱਤਾ ਹੈ।

ਛੰਦ ॥ ਮ੍ਰਿਗਨਾਥ ਭਗਣਿਨਿ ਭਾਖੁ ॥ ਰਿਪੁਨਾਥ ਚਰਪਤਿ ਰਾਖੁ ॥
ਰਿਪੁ ਸ਼ਬਦ ਬਹੁਰ ਬਖਾਨ ॥ ਸਭ ਨਾਮ ਤੁਪਕ ਪ੍ਰਮਾਨ ॥ ੫੨੯ ॥ ੯੮੯ ॥

ਪਹਿਲੋਂ ਮ੍ਰਿਗ ਨਾਥ ਤੇ ਭਗਣਿਨਿ ਕਹਿਣ ਮਗਰੋਂ ਰਿਪੁ ਨਾਥ ਚਰ ਪਤਿ ਕਹਿ ਦਿਓ। ਅੰਤ ਵਿਚ ਰਿਪੁ ਆਖੋ, ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੨੯ ॥ ੯੮੯ ॥

ਚੌਪਈ ॥ ਨਦੀ ਰਾਟ ਸੁਤ ਭਗਣ ਭਣਿੱਜੈ ॥ ਜਾਚਰ ਕਹਿ ਪਤਿ ਸ਼ਬਦ ਧਰਿੱਜੈ ॥
ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਅਨਮਾਨਹੁ ॥ ੫੩੦ ॥ ੯੯੦ ॥

ਪਦ ਅਰਥ - ਨਦੀ ਰਾਟ ਸੁਤ=ਨਦੀ ਰਾਟ=ਸਮੁੰਦਰ, ਸਮੁੰਦਰ ਦਾ ਪੁੱਤਰ-ਚੰਦ੍ਰਮਾ।

ਪਹਿਲੋਂ ਨਦੀ ਰਾਟ ਸੁਤ ਭਗਣਿ ਕਹਿਕੇ, ਫੇਰ ਜਾਚਰ ਤੇ ਪਤਿ ਕਹਿਕੇ, ਮਗਰੋਂ ਸ਼ੱਤਰੂ ਪਦ ਆਖੋ, ਬੰਦੂਕ ਦਾ ਨਾਮ ਬਣ ਜਾਏਗਾ॥ ੫੩੦ ॥ ੯੯੦ ॥

ਭਾਵਾਰਥ:- ਜਦੋਂ ਦੇਵਤੇ ਤੇ ਦੈਂਤਾਂ ਨੇ ਖੀਰ ਸਮੁੰਦਰ ਨੂੰ ਰਿੜਕਿਆ ਸੀ, ਉਦੋਂ ਉਸ ਵਿਚੋਂ ਚੌਦਾਂ ਰਤਨ ਨਿਕਲੇ ਸਨ, ਜਿਨ੍ਹਾਂ ਦੇ ਵਿਚ ਹੀ ਚੰਦ੍ਰਮਾਂ ਨਿਕਲਿਆ ਸੀ, ਇਸ ਕਰਕੇ ਚੰਦ੍ਰਮਾ ਨੂੰ ਸਮੁੰਦਰ ਦਾ ਪੁੱਤਰ ਕਿਹਾ ਹੈ।

ਸਾਮੁੰਦ੍ਰਜ ਕਹਿ ਭਗਣਿ ਭਣਿੱਜੈ ॥ ਜਾਚਰ ਕਹਿ ਪਤਿ ਸ਼ਬਦ ਧਰਿੱਜੈ ॥
ਸ਼ੱਤ੍ਰੂ ਸ਼ਬਦ ਤਿਹ ਅੰਤ ਉਚਾਰੋ ॥ ਨਾਮ ਤੁਪਕ ਕੇ ਸਭ ਜੀਅ ਧਾਰੋ ॥ ੫੩੧ ॥ ੯੯੧ ॥

ਪਹਿਲੋਂ ਸਾਮੁੰਦ੍ਰਜ ਕਹਿਕੇ ਭਗਣਿ ਪਦ ਆਖੋ ਫੇਰ ਜਾ ਚਰ ਤੇ ਪਤਿ ਕਹਿਕੇ ਸ਼ੱਤਰੂ ਪਦ ਆਖੋ ਇਹ ਬੰਦੂਕ ਦਾ ਨਾਮ ਚੇਤੇ ਰੱਖੋ॥ ੫੩੧ ॥ ੯੯੧ ॥

**ਨਦੀ ਰਾਟ ਸੁਤ ਭਗਣਿ ਉਚਾਰੋ॥ ਜਾਚਰ ਕਹਿ ਪਤਿ ਪਦ ਦੈ ਡਾਰੋ॥**
**ਸ਼ਤ੍ਰੁ ਸ਼ਬਦ ਕਹੁ ਬਹੁਰ ਬਖਾਨਹੁ॥ ਸਕਲ ਤੁਪਕ ਕੇ ਨਾਮ ਅਨਮਾਨਹੁ॥ ੫੩੨॥ ੯੯੨॥**

ਪਹਿਲੋਂ ਨਦੀ ਰਾਟ ਸੁਤ ਭਗਣੀ ਕਹਿਕੇ ਜਾਚਰ ਪਤਿ ਆਖੋ, ਅੰਤ ਵਿਚ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਸਮਝ ਲਵੋ॥ ੫੩੨॥ ੯੯੨॥

**ਸਾਮੁੱਦ੍ਰਜ ਭਗਣਿਨਿ ਆਦਿ ਭਣਿੱਜੈ॥ ਜਾਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੁ ਸ਼ਬਦ ਤਿਹ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੩੩॥ ੯੯੩॥**

ਪਹਿਲੋਂ ਸਮੁੰਦ੍ਰਜ ਭਗਣਿਨਿ ਪਦ ਫੇਰ ਜਾਚਰ ਪਤਿ ਸ਼ਬਦ ਅਤੇ ਅੰਤ ਵਿਚ ਸ਼ੱਤਰੂ ਪਦ ਜੋੜੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੩੩॥ ੯੯੩॥

**ਮ੍ਰਿਗਜਾਂ ਭਗਣਿਨ ਆਦਿ ਉਚਾਰੋ॥ ਜਾਚਰ ਕਹਿ ਪਤਿ ਪਦ ਦੈ ਡਾਰੋ॥**
**ਰਿਪੁ ਪਦ ਤਾਕੇ ਅੰਤ ਬਖਾਨਹੁ॥ ਸਕਲ ਤੁਪਕ ਕੇ ਨਾਮ ਅਨਮਾਨਹੁ॥ ੫੩੪॥ ੯੯੪॥**

ਪਦ ਅਰਥ - ਮ੍ਰਿਗਜਾਂ=ਮ੍ਰਿਗ ਯਾਨ, ਜੋ ਮ੍ਰਿਗ ਦੀ ਸਵਾਰੀ ਕਰਦਾ ਹੈ, ਚੰਦ੍ਰਮਾਂ ਦੀ ਭੈਣ ਭਨਾਂ ਨਦੀ ਵਾਲੀ ਧਰਤੀ।

ਪਹਿਲੋਂ ਮ੍ਰਿਗ ਜਾਂ ਭਗਣੀ ਫੇਰ ਜਾਚਰ ਤੇ ਪਤਿ ਪਦ, ਮਗਰੋਂ ਰਿਪੁ ਪਦ ਆਖੋ, ਬੰਦੂਕ ਦਾ ਨਾਮ ਬਣ ਜਾਂਦਾ ਹੈ, ਚੇਤੇ ਰੱਖੋ॥ ੫੩੪॥ ੯੯੪॥

**ਨਦਿਸਜ ਭਗਣਿ ਆਦਿ ਪਦ ਦੀਜੈ॥ ਜਾਚਰ ਕਹਿ ਪਤਿ ਸ਼ਬਦ ਧਰੀਜੈ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੩੫॥ ੯੯੫॥**

ਪਦ ਅਰਥ - ਨਿਦਿਸਜ=ਨਦੀ+ਈਸ+ਜ=ਸਮੁੰਦਰ ਦਾ ਪੁੱਤਰ-ਚੰਦ੍ਰ।

ਪਹਿਲੋਂ ਨਦਿਸਜ ਭਗਣੀ ਪਦ ਫੇਰ ਜਾਚਰ ਤੇ ਪਤਿ ਸ਼ਬਦ, ਮਗਰੋਂ ਸ਼ੱਤਰੂ ਪਦ ਜੋੜੋ, ਇਹ ਬੰਦੂਕ ਦਾ ਨਾਮ ਜਾਣ ਲਵੋ॥ ੫੩੫॥ ੯੯੫॥

**ਨਦਿ ਨਾਇਕ ਕਹਿ ਭਗਣਿਨਿ ਭਾਖੋ॥ ਸੁਤਚਰ ਕਹਿ ਨਾਇਕ ਪਦ ਰਾਖੋ॥**
**ਸ਼ੱਤ੍ਰੁ ਸ਼ਬਦ ਤਿਹ ਅੰਤ ਬਖਾਨੋ॥ ਸਭ ਨਾਮ ਸ੍ਰੀ ਤੁਪਕ ਕੇ ਜਾਨੋ॥ ੪੩੬॥ ੯੯੬॥**

ਪਦ ਅਰਥ - ਨਦ ਨਾਇਕ=ਨਦੀਆਂ ਦੇ ਸੁਆਮੀ ਦੇ ਪੁੱਤਰ ਦੀ ਭੈਣ ਯਨਾ ਨਦੀ ਵਾਲੀ ਧਰਤੀ।

ਪਹਿਲੋਂ ਨਦਿ ਨਾਇਕ ਕਹਿਕੇ ਭਗਣੀ ਆਖੋ, ਮਗਰੋਂ ਸੁਤ ਚਰ ਤੇ ਨਾਇਕ ਪਦ ਉਚਾਰੋ ਅਤੇ ਸ਼ੱਤਰੂ ਪਦ ਜੋੜੋ, ਬੰਦੂਕ ਦਾ ਨਾਮ ਬਣ ਜਾਏਗਾ॥ ੫੩੬॥ ੯੯੬॥

**************************************************************

**ਸਰਿਤਿਸ ਭਗਣਿਨਿ ਆਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਤਿਹਿ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੪੩੭॥ ੯੯੭॥**

ਪਦ ਅਰਥ - ਸਰਿਤਿਸ=ਨਦੀਆਂ ਦੇ ਮਾਲਕ, ਸਮੁੰਦਰ ਵਿਚੋਂ ਨਿਕਲੇ ਚੰਦ ਦੀ ਭੈਣ ਝਨਾਂ ਨਦੀ ਵਾਲੀ ਧਰਤੀ।

ਸਰਿਤਿਸ ਭਗਣੀ ਕਹਿਕੇ ਫੇਰ ਸੁਤ ਚਰ ਤੇ ਪਤਿ ਕਹਿ ਦੇਵੋ, ਅਤੇ ਮਗਰੋਂ ਸ਼ੱਤਰੂ ਪਦ ਜੋੜੋ, ਇਹ ਵੀ ਬੰਦੂਕ ਦਾ ਨਾਮ ਬਣ ਜਾਏਗਾ॥ ੫੩੭॥ ੯੯੭॥

**ਸਰਿਤ ਇੰਦ੍ਰ ਭਗਣਨੀ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਪਹਿਚਾਨਹੁ॥ ੫੩੮॥ ੯੯੮॥**

ਪਦ ਅਰਥ - ਸਰਿਤ ਇੰਦਰ=ਸਮੁੰਦਰ ਵਿਚੋਂ ਨਿਕਲੇ ਚੰਦ ਦੀ ਭੈਣ, ਝਨਾਂ, ਨਦੀ ਵਾਲੀ ਧਰਤੀ।

ਪਹਿਲੋਂ ਸਰਿਤ ਇੰਦਰ ਭਗਣੀ ਕਹਿਕੇ, ਸੁਤ ਚਰ ਤੇ ਪਤਿ ਪਦ, ਮਗਰੋਂ ਸ਼ੱਤਰੂ ਸ਼ਬਦ ਜੋੜੋ। ਇਹ ਵੀ ਬੰਦੂਕ ਦਾ ਨਾਮ ਪਛਾਣ ਲਵੋ॥ ੫੩੮॥ ੯੯੮॥

**ਅੜਿੱਲ॥ ਨਿਸਸਿਨਿ ਕਹਿ ਭਗਣਿਨ ਪਦ ਆਦਿ ਬਖਾਨੀਐਂ॥**
**ਜਾਚਰ ਕਹਿ ਨਾਇਕ ਪਦ ਬਹੁਰ ਪ੍ਰਮਾਨੀਐਂ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਭਨੀਜੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਕਬਿ ਲਖਿ ਲੀਜੀਐ॥ ੫੩੯॥ ੯੯੯॥**

ਪਦ ਅਰਥ - ਨਿਸਸਿਨਿ=ਨਿਸ ਇਸਣੀ ਰਾਤ ਦੀ ਹਕੂਮਤ ਵਾਲਾ-ਚੰਦ੍ਰ।

ਪਹਿਲੋਂ ਨਿਸਸਿਨਿ ਭਗਣਿਨਿ ਪਦ ਫੇਰ ਜਾਚਰ ਤੇ ਨਾਇਕ ਪਦ ਅੰਤ ਵਿਚ ਸ਼ੱਤਰੂ ਪਦ ਕਥਨ ਕਰੋ, ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੩੯॥ ੯੯੯॥

**ਤਮਚਰ ਭਗਣਨਿ ਮੁਖ ਤੇ ਆਦਿ ਬਖਾਨੀਐਂ॥**
**ਜਾਚਰ ਕਹਿ ਕੈ ਪਤਿ ਪਦ ਬਹੁਰ ਪ੍ਰਮਾਨੀਐਂ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁਬੁੱਧ ਬਿਚਾਰੀਐ॥ ੫੪੦॥ ੧੦੦੦॥**

ਪਦ ਅਰਥ - ਤਮ=ਹਨੇਰਾ। ਚਰ=ਖਾਣ ਵਾਲਾ। ਤਮਚਰ=ਹਨੇਰਾ ਖਾਣ ਵਾਲਾ, ਚੰਦ੍ਰਮਾਂ।

ਪਹਿਲੋਂ ਤਮ ਚਰ ਭਗਣੀ ਆਖੋ, ਫੇਰ ਜਾਚਰ ਤੇ ਪਤਿ ਪਦ ਉਚਾਰੋ, ਮਗਰੋਂ ਸ਼ੱਤਰੂ ਪਦ ਕਥਨ ਕਰੋ। ਬੰਦੂਕ ਦਾ ਨਾਮ ਹੈ, ਚੇਤੇ ਰੱਖੋ॥ ੫੪੦॥ ੧੦੦੦॥

**ਤਮਹਰ ਭਗਣਨਿ ਆਦਿ ਬਖਾਨਨ ਕੀਜੀਐ॥**
**ਸੁਤਚਰ ਕਹਿ ਕੈ ਪਤਿ ਪਦ ਅੰਤ ਭਣੀਜੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਸਬੁੱਧ ਕਹੁ॥**
**ਹੋ ਸਕਲ ਤੁਪਕ ਕੇ ਨਾਮ ਅਨੇਕ ਪ੍ਰਬੀਨ ਲਹੁ॥ ੫੪੧॥ ੧੦੦੧॥**

ਪਦ ਅਰਥ - ਤਮ=ਹਨੇਰਾ। ਹਰ=ਦੂਰ ਕਰਨ ਵਾਲਾ। ਤਮ ਹਰ=ਹਨੇਰਾ ਦੂਰ ਕਰਨ ਵਾਲਾ, ਚੰਦ੍ਰਮਾਂ।

ਪਹਿਲੋਂ ਤਮ ਹਰ ਭਗਣਿਨੀ ਆਖੋ, ਫੇਰ ਸੁਤ ਚਰ ਕਹਿਕੇ ਪਤਿ ਪਦ ਅਤੇ ਅੰਤ ਵਿਚ ਸ਼ੱਤਰੂ ਪਦ ਜੋੜੋ। ਇਹ ਵੀ ਬੰਦੂਕ ਦਾ ਨਾਮ ਹੋ ਜਾਏਗਾ॥ ੫੪੧॥ ੧੦੦੧॥

**ਤਮ ਅਰਿ ਭਗਣਾਨਿਨ ਪਦ ਪ੍ਰਿਥਮ ਕਹੀਜੀਐ॥**
**ਸੁਤਚਰ ਕਹਿ ਪਤਿ ਸ਼ਬਦ ਅੰਤ ਤਿਹੁ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐਂ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪ੍ਰਮਾਨੀਐਂ॥ ੫੪੨॥ ੧੦੦੨॥**

ਪਦ ਅਰਥ - ਤਮ ਅਰਿ ਭਗਣਾਨਿਨ=ਤਮ ਅਰਿ=ਹਨੇਰੇ ਦਾ ਵੈਰੀ ਚੰਦਰਮਾਂ ਦੀ ਭੈਣ ਝਨਾਂ ਨਦੀ ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਤਮ ਅਰਿ ਭਗਣਾਨਿਨ ਪਦ, ਫੇਰ ਸੁਤ ਚਰ ਤੇ ਪਤਿ ਪਦ ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰੋ। ਚੰਗੀ ਮਤ ਵਾਲਿਓ ਇਹ ਵੀ ਸਾਰੇ ਬੰਦੂਕ ਦੇ ਨਾਂ ਮੰਨ ਲਵੋ॥ ੫੪੨॥ ੧੦੦੨॥

**ਚੌਪਈ॥ ਤਿਮਰਰਿ ਭਗਣਨਿ ਆਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨੋ॥ ਸਕਲ ਤੁਪਕ ਕੇ ਨਾਮ ਪਛਾਨੋ॥ ੫੪੩॥ ੧੦੦੩॥**

ਪਦ ਅਰਥ - ਤਿਮਰਰਿ=ਤਿਮਰਅਰਿ=ਹਨੇਰੇ ਦਾ ਵੈਰੀ, ਚੰਦ੍ਰਮਾ। ਤਿਮਰਰਿ ਭਗਣਨਿ=ਚੰਦ੍ਰ ਭਗਾ ਵਾਲੀ-ਧਰਤੀ।

ਪਹਿਲੋਂ ਤਿਮਰਰਿ ਭਗਣਨਿ ਪਦ, ਫੇਰ ਸੁਤ ਚਰ ਤੇ ਪਤਿ ਪਦ ਅੰਤ ਵਿਚ ਸ਼ੱਤਰੂ ਪਦ ਉਚਾਰੋ, ਬੰਦੂਕ ਦਾ ਨਾਮ ਬਣ ਜਾਏਗਾ॥ ੫੪੩॥ ੧੦੦੩॥

**ਤਿਮਰ ਨਾਸ਼ ਕਰ ਭਗਣਨਿ ਭਾਖੋ॥ ਸੁਤਚਰ ਕਹਿ ਨਾਇਕ ਪਦ ਰਾਖੋ॥**

**ਸ਼ਤ੍ਰੂ ਸ਼ਬਦ ਕੋ ਬਹੁਰ ਬਖਾਨਹੁ ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ ॥ ੫੪੪ ॥ ੧੦੦੪ ॥**

ਪਦ ਅਰਥ - ਤਿਮਰ ਨਾਸ ਕਰਿ=ਹਨੇਰੇ ਨੂੰ ਨਾਸ਼ ਕਰਨ ਵਾਲਾ, ਚੰਦ੍ਰਮਾ। ਤਿਮਰ ਨਾਸ ਕਰਿ ਭਗਣਨਿ=ਚੰਦ੍ਰ ਭਗਾ (ਝਨਾਂ ਨਦੀ) ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਤਿਮਰ ਨਾਸ ਕਰਿ ਭਗਣਨਿ ਪਦ, ਫੇਰ ਸੁਤ ਚਰ ਤੇ ਨਾਇਕ ਪਦ ਅੰਤ ਵਿਚ ਸ਼ੱਤ੍ਰੂ ਪਦ ਕਥਨ ਕਰੋ, ਬੰਦੂਕ ਦਾ ਨਾਮ ਬਣ ਜਾਂਦਾ ਹੈ, ਯਾਦ ਰੱਖੋ॥ ੫੪੪ ॥ ੧੦੦੪ ॥

**ਤਿਮਰ ਰਦਨ ਭਗਣਨੀ ਬਖਾਨੋ ॥ ਸੁਤਚਰ ਕਹਿ ਨਾਇਕ ਪਦ ਠਾਨੋ ॥**

**ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣੀਜੈ ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥ ੫੪੫ ॥ ੧੦੦੫ ॥**

ਪਦ ਅਰਥ - ਤਿਮਰਰਦਨ=ਤਿਮਰਅਰਦਨ=ਹਨੇਰੇ ਨੂੰ ਨਾਸ਼ ਕਰਨ ਵਾਲਾ, ਚੰਦ੍ਰਮਾ। ਤਿਮਰਰਦਨ ਭਗਣਨੀ=ਚੰਦ੍ਰ ਭਗਾ ਨਦੀ ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਤਿਮਰਰਦਨ ਭਗਣਨੀ ਪਦ ਫੇਰ ਸੁਤ ਚਰ ਤੇ ਨਾਇਕ ਪਦ ਅੰਤ ਵਿਚ ਸ਼ੱਤਰੂ ਪਦ ਉਚਾਰਨ ਕਰੋ, ਬੰਦੂਕ ਦਾ ਨਾਮ ਲੈ ਲਵੋ॥ ੫੪੫ ॥ ੧੦੦੫ ॥

**ਤਿਮਰ ਉਚਰ ਹਾ ਭਗਣ ਬਖਾਨਹੁ॥ ਸੁਤਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**

**ਸ਼ੱਤ੍ਰੂ ਸ਼ਬਦ ਤਿਹ ਅੰਤ ਭਣੀਜੈ॥ ਨਾਮ ਤੁਪਕ ਕੇ ਸਭ ਲਹਿ ਲੀਜੈ ॥ ੫੪੬ ॥ ੧੦੦੬ ॥**

ਪਹਿਲੋਂ ਤਿਮਰ ਫੇਰ ਹਾ ਭਗਣਿ ਪਦ ਮਗਰੋਂ ਸੁਤ ਚਰ ਤੇ ਪਤਿ ਪਦ, ਅੰਤ ਵਿਚ ਸ਼ੱਤਰੂ ਪਦ ਉਚਾਰੋ, ਬੰਦੂਕ ਦਾ ਨਾਮ ਬਣ ਜਾਏਗਾ॥ ੫੪੬ ॥ ੧੦੦੬ ॥

ਉਦਾਹਰਣ - ਤਿਮਰ ਹਾ=ਹਨੇਰੇ ਨੂੰ ਨਾਸ਼ ਕਰਨ ਵਾਲਾ-ਚੰਦ੍ਰਮਾ। ਤਿਮਰ ਹਾ ਭਗਣਿ=ਚੰਦ੍ਰ ਭਗਾ ਨਦੀ ਦੇ ਸਬੰਧ ਵਾਲੀ-ਧਰਤੀ। ਤਿਮਰ ਹਾ ਭਗਣਿ ਸੁਤ=ਧਰਤੀ ਦਾ ਪੁੱਤਰ੍ਹੈ, ਘਾਹ। ਤਿਮਰ ਹਾ ਭਗਣਿ ਸੁਤ ਚਰ=ਘਾਹ ਨੂੰ ਚਰਣ ਵਾਲਾ-ਮ੍ਰਿਗ। ਤਿਮਰ ਹਾ ਭਗਣਿ ਸੁਤ ਚਰ ਪਤਿ=ਮ੍ਰਿਗ ਪਤਿ, ਸ਼ੇਰ। ਤਿਮਰ ਹਾ ਭਗਣਿ ਸੁਤ ਚਰ ਪਤਿ ਸ਼ੱਤਰੂ=ਮ੍ਰਿਗ ਪਤੀ ਸ਼ੇਰ ਦੀ ਵੈਰਨ-ਬੰਦੂਕ।

**ਤਿਮਰ ਨਿਕੰਦਨ ਆਦਿ ਉਚਰੀਐ॥ ਭਗਣਿਨ ਸੁਤ ਚਰ ਪੁਨਿ ਪਦ ਧਰੀਐ॥**

**ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨਹੁ॥ ਸਕਲ ਤੁਪਕ ਕੇ ਨਾਮ ਪ੍ਰਮਾਨਹੁ॥ ੫੪੭ ॥ ੧੦੦੭ ॥**

ਪਦ ਅਰਥ - ਤਿਮਰ ਨਿਕੰਦਨਿ=ਹਨ੍ਹੇਰੇ ਨੂੰ ਕੱਟਣਵਾਲਾ=ਚੰਦ੍ਰ। ਭਗਣਿਨਿ=ਝਨਾ ਨਦੀ ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਤਿਮਰ ਨਿਕੰਦਨਿ ਪਦ, ਫੇਰ ਭਗਣਿਨਿ ਤੇ ਸੁਤ ਚਰ ਅਤੇ ਪਤਿ ਪਦ ਅੰਤ ਵਿਚ ਸ਼ੱਤਰੂ ਪਦ ਕਹਿ ਦੇਈਏ ਤਾਂ ਬੰਦੂਕ ਦਾ ਨਾਮ ਹੋ ਜਾਂਦਾ ਹੈ॥ ੫੪੭ ॥ ੧੦੦੭ ॥

**ਤਿਮਰ ਮੰਦ ਭਗਣਿਨੀ ਭਣਿੱਜੈ ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ ॥**

**ਸ਼ੱਤ੍ਰੁ ਸ਼ਬਦ ਤਿਹ ਅੰਤ ਬਖਾਨਹੁ॥ ਸਕਲ ਤੁਪਕ ਕੇ ਨਾਮ ਅਨਮਾਨਹੁ॥ ੫੪੮॥ ੧੦੦੮॥**

ਪਦ ਅਰਥ - ਤਿਮਰ ਮੰਦ=ਹਨੇਰੇ ਨੂੰ ਘਟ ਕਰਨ ਵਾਲਾ-ਚੰਦ੍ਰਮਾਂ। ਤਿਮਰ ਮੰਦ ਭਗਣਿਨੀ=ਚੰਦ੍ਰ ਦੀ ਭੈਣ ਝਨਾਂ ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਤਿਮਰ ਮੰਦ ਭਗਣਿਨੀ ਪਦ, ਫੇਰ ਸੁਤ ਚਰ ਤੇ ਪਤਿ ਪਦ ਅੰਤ ਵਿਚ ਸ਼ੱਤਰੂ ਪਦ ਆਖ ਦੇਵੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੪੮॥ ੧੦੦੮॥

**ਤਿਮਰਯਾਂਤ ਕਹਿ ਭਗਣਿਨਿ ਭਾਖੋ॥ ਸੁਤਚਰ ਕਹਿ ਨਾਇਕ ਪਦ ਰਾਖੋ॥**
**ਸ਼ੱਤ੍ਰੁ ਸ਼ਬਦ ਤਿਹ ਅੰਤ ਬਖਾਨਹੁ॥ ਨਾਮ ਤੁਪਕ ਕੇ ਸਕਲ ਪ੍ਰਮਾਨਹੁ॥ ੫੪੯॥ ੧੦੦੯॥**

ਪਦ ਅਰਥ - ਤਿਮਰਯਾਂਤ=ਹਨ੍ਹੇਰੇ ਦਾ ਅੰਤ ਕਰਨ ਵਾਲਾ-ਚੰਦ੍ਰਮਾ। ਤਿਮਰਾਂਤ ਭਗਣਿਨਿ=ਚੰਦ੍ਰਮਾ ਦੀ ਭੈਣ ਝਨਾਂ ਨਦੀ ਦੇ ਸਬੰਧ ਵਾਲੀ-ਧਰਤੀ।

ਪਹਿਲੋਂ ਤਿਮਰਾਂਤ ਕਹਿ ਭਗਣਿਨਿ ਪਦ, ਫੇਰ ਸੁਤ ਚਰ ਤੇ ਨਾਇਕ ਪਦ. ਅੰਤ ਵਿਚ ਸ਼ੱਤਰੂ ਪਦ ਕਥਨ ਕਰੋ, ਬੰਦੂਕ ਦਾ ਨਾਂ ਬਣ ਜਾਏਗਾ॥ ੫੪੯॥ ੧੦੦੯॥

**ਅੜਿੱਲ॥ ਤਿਮਰ ਨਾਸ ਕਹਿ ਭਗਣਿਨਿ ਆਦਿ ਬਖਾਨੀਐਂ॥**
**ਸੁਤਚਰ ਕਹਿ ਕਰਿ ਨਾਥ ਸ਼ਬਦ ਕਹੁ ਠਾਨੀਐਂ॥**
**ਰਿਪੁ ਪਦ ਕੋ ਤਾਕੇ ਪੁਨ ਅੰਤ ਉਚਾਰੀਐਂ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐਂ॥ ੫੫੦॥ ੧੦੧੦॥**

ਪਦ ਅਰਥ - ਤਿਮਰ ਨਾਸ ਕਰਿ=ਹਨੇਰੇ ਦਾ ਨਾਸ਼ ਕਰਨ ਵਾਲਾ ਚੰਦ੍ਰਮਾ। ਤਿਮਰ ਨਾਸ ਕਰਿ ਭਗਣਿਨਿ=ਚੰਦ੍ਰ ਭਗਾ ਨਾਲ ਸਬੰਧ ਰੱਖਣ ਵਾਲੀ-ਧਰਤੀ।

ਪਹਿਲੋਂ ਤਿਮਰ ਨਾਸ ਕਰਿ ਭਗਣਿਨਿ ਆਖੋ, ਫੇਰ ਸੁਤ ਚਰ ਤੇ ਨਾਥ ਕਹਿਕੇ. ਅੰਤ ਵਿਚ ਰਿਪੁ ਪਦ ਭਾਖੋ, ਬੰਦੂਕ ਦਾ ਨਾਮ ਬਣੇਗਾ, ਯਾਦ ਰੱਖੋ॥ ੫੫੦॥ ੧੦੧੦॥

**ਉਡਗਰਾਜ ਕਹਿ ਭਗਣਿਨਿ ਆਦਿ ਬਖਾਨੀਐਂ॥**
**ਸੁਤਚਰ ਕਹਿ ਕੈ ਨਾਥ ਸ਼ਬਦ ਕਹੁ ਠਾਨੀਐਂ॥**
**ਸ਼ੱਤ੍ਰੁ ਸ਼ਬਦ ਕਹੁ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁ ਮੰਤ੍ਰ ਬਿਚਾਰੀਐ॥ ੫੫੧॥ ੧੦੧੧॥**

ਪਦ ਅਰਥ -ਉਡੁਗ= ਤਾਰੇ। ਉਡੁਗਰਾਜ=ਤਾਰਿਆਂ ਦਾ ਰਾਜਾ=ਚੰਦ੍ਰਮਾ। ਉਡੁਗ ਰਾਜ ਭਗਣਿਨਿ=ਚੰਦ੍ਰ ਭਗਾ ਦੇ ਸਬੰਧ ਵਾਲੀ-ਧਰਤੀ।

************************************************************
ਪਹਿਲੋਂ ਉਡੁਗ ਰਾਜ ਭਗਣਿਨਿ ਪਦ, ਫੇਰ ਸੁਤ ਚਰ ਤੇ ਨਾਥ ਪਦ, ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਵਿਚਾਰ ਲਵੋ॥ ੫੫੧॥ ੧੦੧੧॥

**ਚੌਪਈ॥ ਉਡਗਿਸ ਕਹ ਭਗਣਿਨੀ ਭਣਿੱਜੈ॥ ਸੁਤਚਰ ਕਹਿ ਨਾਇਕ ਪਦ ਦਿੱਜੈ॥**
**ਅਰਿ ਪਦ ਤਾਕੇ ਅੰਤ ਬਖਾਨਹੁ॥ ਨਾਮ ਤੁਪਕ ਕੇ ਸਭ ਜੀਅ ਜਾਨਹੁ॥ ੫੫੨॥ ੧੦੧੨॥**

ਪਦ ਅਰਥ - ਉਡੁਗਈਸ=ਤਾਰਿਆਂ ਦਾ ਸਵਾਮੀ-ਚੰਦ੍ਰਮਾ।

ਪਹਿਲੋਂ ਉਡੁਗਿਸ ਭਗਣਿਨੀ ਪਦ ਫੇਰ ਸੁਤ ਚਰ ਤੇ ਨਾਇਕ ਪਦ ਮਗਰੋਂ ਅਰਿ ਪਦ ਆਖੋ. ਇਹ ਵੀ ਦਿਲ ਵਿਚ ਬੰਦੂਕ ਦੇ ਨਾਂ ਜਾਣੋ॥ ੫੫੨॥ ੧੦੧੨॥

**ਉਡਗ ਨਾਥ ਕਹਿ ਭਗਣਿ ਉਚਾਰੋ॥ ਸੁਤਚਰ ਕਹਿ ਪਤਿ ਪਦ ਕਹੁ ਡਾਰੋ॥**
**ਰਿਪੁ ਪਦ ਤਾਕੇ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਜੀਅ ਜਾਨਹੁ॥ ੫੫੩॥ ੧੦੧੩॥**

ਪਦ ਅਰਥ - ਉਡਗ ਨਾਥ = ਤਾਰਿਆਂ ਦਾ ਸਵਾਮੀ-ਚੰਦ੍ਰਮਾ।

ਪਹਿਲੋਂ ਉਡਗ ਨਾਥ ਭਗਣਿਨੀ ਪਦ ਫੇਰ ਸੁਤ ਚਰ ਤੇ ਪਤਿ ਪਦ. ਅੰਤ ਵਿਚ ਸ਼ੱਤਰੂ ਪਦ ਜੋੜੋ। ਇਹ ਵੀ ਜੀਅ ਵਿਚ ਬੰਦੂਕ ਦੇ ਨਾਂ ਜਾਣੋ॥ ੫੫੩॥ ੧੦੧੩॥

**ਉਡਗ ਨ੍ਰਿਪਤਿ ਕਹਿ ਭਗਣਿ ਭਣੀਜੈ॥ ਸੁਤਚਰ ਕਹਿ ਨਾਇਕ ਪਦ ਦੀਜੈ॥**
**ਅਰਿ ਪਦ ਤਾਕੇ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੫੪॥ ੧੦੧੪॥**

ਪਦ ਅਰਥ - ਉਡੁਗ ਨ੍ਰਿਪਤਿ=ਤਾਰਿਆਂ ਦਾ ਰਾਜਾ-ਚੰਦ੍ਰਮਾ।

ਪਹਿਲਾਂ ਉਡਗ ਨ੍ਰਿਪਤਿ ਭਗਣਿਨੀ ਪਦ, ਫੇਰ ਸੁਤ ਚਰ ਤੇ ਨਾਇਕ ਪਦ, ਅੰਤ ਵਿਚ ਅਰਿ ਪਦ ਆਖੋ। ਇਹ ਵੀ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੫੫੪॥ ੧੦੧੪॥

**ਉਡਗ ਨ੍ਰਿਪਤਿ ਕਹਿ ਭਗਣਿ ਭਣਿੱਜੈ॥ ਸੁਤਚਰ ਕਹਿ ਨਾਇਕ ਪਦ ਦਿੱਜੈ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੫੫੫॥ ੧੦੧੫॥**

ਪਹਿਲੋਂ ਉਡਗ ਨ੍ਰਿਪਤਿ ਕਹਿਕੇ ਭਗਣੀਨਿ ਆਖੋ, ਫੇਰ ਸੁਤ ਚਰ ਤੇ ਨਾਇਕ ਪਦ ਆਖੋ, ਅੰਤ ਨੂੰ ਸ਼ੱਤਰੂ ਪਦ ਜੋੜੋ। ਇਸ ਸਾਰੇ ਬੰਦੂਕ ਦੇ ਨਾਂ ਜਾਣ ਲਵੋ॥ ੫੫੫॥ ੧੦੧੫॥

**ਅੜਿੱਲ॥ ਉਡਗ ਏਸ ਭਗਣਿਨਿ ਸ਼ਬਦਾਦਿ ਬਖਾਨੀਐ॥**
**ਸੁਤਚਰ ਕਹਿ ਕਰ ਨਾਥ ਸ਼ਬਦ ਕੋ ਠਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**

ਹੋ ਸਕਲ ਤੁਪਕ ਕੇ ਨਾਮ ਸਬੁੱਧ ਜੀਅ ਧਾਰੀਐ ॥ ੫੫੬ ॥ ੧੦੧੬ ॥

ਪਦ ਅਰਥ - ਉਡਗ ਏਸ=ਤਾਰਿਆਂ ਦੇ ਈਸ਼ਰ ਚੰਦ. ਦੀ ਭੈਣ ਝਨਾਂ ਨਦੀ ਵਾਲੀ ਧਰਤੀ।

ਪਹਿਲੋਂ ਉਡੁਗ ਏਸ ਭਗਿਨਿਨਿ ਪਦ, ਫੇਰ ਸੁਤ ਚਰ ਤੇ ਨਾਥ ਪਦ. ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਚੰਗੀ ਮੱਤ ਵਾਲਿਓ ! ਬੰਦੂਕ ਦਾ ਨਾਮ ਚੇਤੇ ਰੱਖੋ॥ ੪੪੬ ॥ ੧੦੧੬ ॥

ਉਡਪਤਿ ਭਗਨਿਨਿ ਆਦਿ ਉਚਾਰਨ ਕੀਜੀਐ ॥
ਸੁਤਚਰ ਕਹਿ ਕਰ ਨਾਥ ਸ਼ਬਦ ਕੋ ਦੀਜੀਐ ॥
ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਬਖਾਨੀਐ ॥
ਹੋ ਸਕਲ ਤੁਪਕ ਕੇ ਨਾਮ ਪ੍ਰਬੀਨ ਪ੍ਰਮਾਨੀਐ ॥ ੫੫੭ ॥ ੧੦੧੭ ॥

ਪਹਿਲੋਂ ਉਡੁਪਤਿ ਭਗਨਿਨਿ ਪਦ ਫੇਰ ਸੁਤ ਚਰ ਤੇ ਨਾਥ ਪਦ, ਮਗਰੋਂ ਸ਼ਤਰੂ ਪਦ ਕਥਨ ਕਰੋ। ਬੰਦੂਕ ਦਾ ਨਾਮ ਬਣ ਜਾਏਗਾ, ਸਮਝ ਲਵੋ॥ ੫੫੭ ॥ ੧੦੧੭ ॥

ਚੌਪਈ॥ ਉਡਗ ਭੂਪਣੀ ਭੂਪ ਬਖਾਨੋ॥ ਸੁਤਚਰ ਕਹਿ ਨਾਇਕ ਪਦ ਠਾਨੋ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੫੫੮ ॥ ੧੦੧੮ ॥

ਪਹਿਲੇ ਉਡੁਗ ਭੂਪਣੀ ਭੂਪਿ ਪਦ, ਫੇਰ ਸੁਤ ਚਰ ਤੇ ਨਾਇਕ ਪਦ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਸਾਰੇ ਨਾਂ ਬੰਦੂਕ ਦੇ ਲੈ ਲਵੋ॥ ੫੫੮ ॥ ੧੦੧੮ ॥

ਤਾਰਾਪਤਿ ਕਹਿ ਭਗਣਿਨ ਭਾਖੋ ॥ ਸੁਤਚਰ ਕਹਿ ਨਾਇਕ ਪਦ ਰਾਖੋ ॥
ਸ਼ੱਤ੍ਰੂ ਸ਼ਬਦ ਕਹੁ ਬਹੁਰ ਉਚਾਰਹੁ ॥ ਸਭ ਸ੍ਰੀ ਨਾਮ ਤੁਪਕ ਜੀਅ ਧਾਰਹੁ ॥ ੫੫੯ ॥ ੧੦੧੯ ॥

ਪਹਿਲੋਂ ਤਾਰਾ ਪਤਿ ਭਗਣਿਨਿ ਪਦ ਫੇਰ ਸੁਤ ਚਰ ਤੇ ਨਾਇਕ ਪਦ ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਸਾਰੇ ਨਾਂ ਦਿਲ ਵਿਚ ਬੰਦੂਕ ਦੇ ਮੰਨ ਲਵੋ॥ ੫੫੯ ॥ ੧੦੧੯ ॥

ਤਾਰੇਸ਼ਰ ਕਹਿ ਭਗਣਿ ਉਚਾਰੋ ॥ ਸੁਤਚਰ ਕਹਿ ਨਾਇਕ ਪਦ ਡਾਰੋ ॥
ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨਹੁ ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ੫੬੦ ॥ ੧੦੨੦ ॥

ਪਹਿਲੋਂ ਤਾਰੇਸਰ ਭਗਨਿਣੀ ਆਖੋ, ਫੇਰ ਸੁਤ ਚਰ ਤੇ ਨਾਇਕ ਪਦ ਮਗਰੋਂ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ॥ ੫੬੦ ॥ ੧੦੨੦ ॥

ਤਾਰਾਲਯਇਸ ਭਗਣਿ ਬਖਾਨੋ॥ ਸੁਤਚਰ ਕਹਿ ਪਤਿ ਸ਼ਬਦ ਪ੍ਰਮਾਨੋ॥
ਤਾਕੇ ਅੰਤ ਸ਼ੱਤ੍ਰੂ ਪਦ ਕਹੀਐ ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ੫੬੧ ॥ ੧੦੨੧ ॥

ਪਹਿਲੋਂ ਤਾਰਾਲਯ ਈਸ ਭਗਨਿਣੀ ਪਦ ਫੇਰ ਸੁਤ ਚਰ ਤੇ ਪਤਿ ਪਦ ਮਗਰੋਂ ਸ਼ੱਤਰੂ ਪਦ ਉਚਾਰਨ ਕਰੋ। ਬੰਦੂਕ ਦਾ ਨਾਮ ਹੋ ਜਾਏਗਾ॥ ੫੯੧॥ ੧੦੨੧॥

ਉਦਾਹਰਣ - ਤਾਰਾਲਯ ਇਸ=ਤਾਰਾ+ਆਲਯ+ਈਸ=ਤਾਰਿਆਂ ਦਾ ਘਰ ਉਸਦਾ ਸਵਾਮੀ-ਚੰਦ੍ਰਮਾ, ਚੰਦ। ਤਾਰਾਲਯ ਇਸ ਭਗਣੀ=ਚੰਦ੍ਰ ਭਗਾ ਵਾਲੀ-ਧਰਤੀ।

**ਅੜਿੱਲ॥ ਤਾਰਾਗ੍ਰਿਹਨਿਸ ਭਗਣੀ ਆਦਿ ਬਖਾਨੀਐ॥**
**ਸੁਤਚਰ ਕਹਿ ਕਰ ਨਾਥ ਸ਼ਬਦ ਕੋ ਠਾਨੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤਹਿ ਦੀਜੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਲਹਿ ਲੀਜੀਐ॥ ੫੯੨॥ ੧੦੨੨॥**

ਪਹਿਲੋਂ ਤਾਰਾ ਗ੍ਰਹਨਿਸ ਭਗਣੀ ਪਦ ਫੇਰ ਸੁਤ ਚਰ ਤੇ ਨਾਥ ਪਦ, ਮਗਰੋਂ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੫੯੨॥ ੧੦੨੨॥

ਉਦਾਹਰਣ - ਤਾਰਾ ਗ੍ਰਿਹਨਿਸ=ਤਾਰਿਆਂ ਦਾ ਘਰ-ਰਾਤ, ਉਸਦਾ ਸਵਾਮੀ-ਚੰਦ੍ਰਮਾ ਚੰਦ੍ਰ। ਤਾਰਾ ਗ੍ਰਿਹਨਿਸ ਭਗਣੀ=ਚੰਦਰਮਾਂ ਦੀ ਭੈਣ ਭਨਾਂ ਨਦੀ ਵਾਲੀ ਧਰਤੀ।

**ਉਡੁਗ ਨਿਕੇਤਿਸ ਭਗਨੀ ਆਦਿ ਭਣੀਜੀਐ॥**
**ਸੁਤਚਰ ਕਹਿ ਕਰਿ ਨਾਥ ਬਹੁਰ ਪਦ ਦੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਬਿਚਾਰੀਐ॥ ੫੯੩॥ ੧੦੨੩॥**

ਪਹਿਲੋਂ ਉਡੁਗ ਨਿਕੇਤਿਸ ਭਗਣੀ ਪਦ ਫੇਰ ਸੁਤ ਚਰ ਤੇ ਨਾਥ ਪਦ, ਮਗਰੋਂ ਸ਼ੱਤਰੂ ਪਦ ਕਥਨ ਕਰੋ। ਬੰਦੂਕ ਦਾ ਨਾਮ ਵਿਚਾਰ ਲਵੋ॥ ੫੯੩॥ ੧੦੨੩॥

**ਉਡਗ ਨਾਥ ਭਗਣਨੀ ਪ੍ਰਿਥਮ ਪਦ ਭਾਖੀਐ॥**
**ਸੁਤਚਰ ਕਹਿ ਕਰਿ ਨਾਥ ਬਹੁਰ ਪਦ ਰਾਖੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪਹਿਚਾਨੀਐ॥ ੫੯੪॥ ੧੦੨੪॥**

ਪਹਿਲੋਂ ਉਡੁਗ ਨਾਥ ਭਗਣਿਨੀ ਪਦ ਫੇਰ ਸੁਤ ਚਰ ਤੇ ਨਾਥ ਪਦ ਅੰਤ ਵਿਚ ਸ਼ੱਤਰੂ ਸ਼ਬਦ ਕਥਨ ਕਰੋ। ਬੰਦੂਕ ਦਾ ਨਾਮ ਬਣ ਜਾਏਗਾ, ਸਿਆਣੇ ਸੱਜਣੋ ! ਪਛਾਣ ਲਵੋ॥ ੫੯੪॥ ੧੦੨੪॥

**ਉਡਗਏਸਰ ਭਗਣਨਿ ਸ਼ਬਦਾਦਿ ਉਚਾਰੀਐ॥**
**ਸੁਤਚਰ ਕਹਿ ਕਰਿ ਨਾਥ ਸ਼ਬਦ ਦੈ ਡਾਰੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤਿ ਭਣੀਜੀਐ॥**
**ਹੋ ਸਕਲ ਤੁਪਕ ਕੇ ਨਾਮ ਸੁਕਬਿ ਲਹਿ ਲੀਜੀਐ॥ ੫੬੫॥ ੧੦੨੫॥**

ਪਦ ਅਰਥ - ਉਡੁਗ ਏਸਰ=ਚੰਦ੍ਰਮਾ। ਉਡੁਗ ਏਸਰ. ਭਗਣਿਨਿ=ਚੰਦ੍ਰ ਭਗਾ ਨਦੀ ਵਾਲੀ-ਧਰਤੀ।

ਪਹਿਲੋਂ ਉਡਗ ਏਸਰ ਭਗਣਿਨਿ ਪਦ ਮਗਰੋਂ ਸੁਤ ਚਰ ਤੇ. ਨਾਥ ਪਦ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇੰਹ ਸਾਰੇ ਬੰਦੂਕ ਦੇ ਨਾਂ ਕਵੀਓ ਲੈ ਲਵੋ॥ ੫੬੫॥ ੧੦੨੫॥

**ਉਡਗਏਸਰ ਭਗਣਿਨ ਸ਼ਬਦਾਦਿ ਭਣੀਜੀਐ॥**
**ਸੁਤਚਰ ਕਹਿ ਕਰ ਨਾਥ ਸ਼ਬਦ ਕੋ ਦੀਜੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਂਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਜੀਅ ਧਾਰੀਐ॥ ੫੬੬॥ ੧੦੨੬॥**

ਪਹਿਲਾਂ ਉਡਗ ਏਸਰ ਭਗਣਿਨਿ ਸ਼ਬਦ ਦਾ ਉਚਾਰਨ ਕਰੋ, ਫਿਰ ਸੁਤ ਚਰ, ਕਹਿਕੇ, ਨਾਥ ਸ਼ਬਦ ਕਹਿ ਦੇਵੋ। ਅੰਤ ਵਿਚ ਸ਼ੱਤਰੂ ਸ਼ਬਦ ਉਚਾਰੋ। ਚੰਗੀ ਮੱਤ ਵਾਲਿਓ ! ਜੀਅ ਵਿਚ ਧਾਰ ਲਵੋ, ਇਹ ਸਾਰੇ ਨਾਂ ਬੰਦੂਕ ਦੇ ਬਣ ਜਾਣਗੇ॥ ੫੬੬॥ ੧੦੨੬॥

**ਚੌਪਈ॥ ਉਡਗਾਸ੍ਰੈ ਭਗਣਿਨੀ ਬਖਾਨੋ॥ ਸੁਤਚਰ ਕਹਿ ਨਾਇਕ ਪਦ ਠਾਨੋ॥**
**ਸ਼ੱਤ੍ਰੂ ਸ਼ਬਦ ਤਹਿ ਅੰਤ ਉਚਰੀਐ॥ ਸਭ ਸ੍ਰੀ ਨਾਮ ਤੁਪਕ ਜੀਅ ਧਰੀਐ॥ ੫੬੭॥ ੧੦੨੭॥**

ਪਦ ਅਰਥ - ਉਡਗਾਸ੍ਰੈ=ਉਡਗਨ+ਆਸ੍ਰਯ=ਤਾਰਿਆਂ ਦਾ ਅਧਾਰ, ਚੰਦ੍ਰਮਾਂ।

ਪਹਿਲੋਂ ਉਡਗਾਸ੍ਰੈ ਭਗਣਿਨੀ ਪਦ ਫੇਰ ਸੁਤ ਚਰ ਤੇ ਨਾਇਕ ਪਦ, ਅਤੇ ਅੰਤ ਵਿਚ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੬੭॥ ੧੦੨੭॥

**ਰਿਖਿਜਭਗਣਨੀ ਆਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੬੮॥ ੧੦੨੮॥**

ਪਦ ਅਰਥ - ਰਿਖਿਜ=ਰਿਖੀਆਂ ਦਾ ਪੁੱਤਰ, ਅਤ੍ਰੀ ਰਿਖੀ ਦਾ ਪੁੱਤਰ, ਚੰਦਰਮਾ।

ਪਹਿਲੋਂ ਰਿਖਿਜ ਭਗਣਿਨੀ ਪਦ ਫੇਰ ਸੁਤ ਚਰ ਤੇ ਪਤਿ ਪਦ ਅੰਤ ਵਿਚ ਸ਼ੱਤਰੂ ਪਦ ਕਹਿ ਦੇਣ ਨਾਲ ਬੰਦੂਕ ਦਾ ਨਾਮ ਬਣ ਜਾਂਦਾ ਹੈ।

**********************************************************************

ਭਾਵਾਰਥਾ :- ਪੁਰਾਣਾਂ ਅਨੁਸਾਰ 'ਕੁਰੁ' ਵੰਸ ਦਾ ਮੁੱਢ ਅੱਤ੍ਰੀ ਰਿਖੀ ਤੋਂ ਹੁੰਦਾ ਹੈ, ਅਤ੍ਰੀ ਦੇ ਤਿੰਨ ਪੁੱਤਰ ਦੱਤਾਤ੍ਰੇਯ, ਦੁਰਬਾਸਾ ਤੇ 'ਸੋਮ' ਹੋਏ ਹਨ, ਇਸ ਸੋਮ ਨਾਂ ਤੋਂ ਵੰਸ ਦਾ ਨਾਮ ਚੰਦ੍ਰ ਵੰਸ ਹੋਇਆ ਹੈ।

**ਮੁਨਿਜ ਭਗਣਨੀ ਆਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਉਚਾਰਹੁ॥ ਨਾਮ ਤੁਪਕ ਕੇ ਹ੍ਰਿਦੈ ਬਿਚਾਰਹੁ॥ ੫੬੯॥ ੧੦੨੯॥**

ਪਦ ਅਰਥ - ਮੁਨਿਜ=ਅਤ੍ਰੀ ਮੁਨੀ ਦਾ ਪੁੱਤਰ-ਸੋਮ, ਚੰਦ੍ਰ।

ਪਹਿਲੋਂ ਮੁਨਿਜ ਭਗਣਿਨੀ ਪਦ, ਫੇਰ ਸੁਤ ਚਰ ਤੇ ਪਤਿ ਪਦ, ਅੰਤ ਨੂੰ ਸ਼ੱਤਰੂ ਸ਼ਬਦ ਆਖੋ। ਇਹ ਵੀ ਬੰਦੂਕ ਦਾ ਨਾਮ ਹਿਰਦੇ ਵਿਚ ਵਿਚਾਰ ਲਵੋ॥ ੫੬੯॥ ੧੦੨੯॥

**ਬ੍ਰਿਤਿ ਉੱਤਮਜ ਭਗਣਨੀ ਭਾਖੋ॥ ਸੁਤਚਰ ਕਹਿ ਨਾਇਕ ਪਦ ਰਾਖੋ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਸੁ ਕਹੀਐ॥ ਸਕਲ ਤੁਪਕ ਕੇ ਨਾਮਨ ਲਹੀਐ॥ ੫੭੦॥ ੧੦੩੦॥**

ਪਦ ਅਰਥ - ਬ੍ਰਿਤਿ ਉੱਤਮਜ=ਉੱਤਮ ਤਿਆਗੀ ਅਤ੍ਰੀ ਰਿਖੀ ਦਾ ਪੁੱਤਰ ਚੰਦ੍ਰਮਾਂ ਦੀ ਭੈਣ ਝਨਾਂ ਨਦੀ ਵਾਲੀ, ਧਰਤੀ।

ਪਹਿਲੋਂ ਬ੍ਰਿਤਿ ਉੱਤਮਜ ਭਗਣਿਨੀ ਪਦ ਫੇਰ ਸੁਤ ਚਰ ਤੇ ਨਾਇਕ ਪਦ ਅਤੇ ਅੰਤ ਵਿਚ ਸ਼ੱਤਰੂ ਪਦ ਆਖ ਦੇਈਏ, ਤਾਂ ਬੰਦੂਕ ਦਾ ਨਾਮ ਬਣ ਜਾਂਦਾ ਹੈ, ਅਤੇ ਬੰਦੂਕ ਦੇ ਸਾਰੇ ਨਾਮ ਜਾਣੇ ਜਾ ਸਕਦੇ ਹਨ॥ ੫੭੦॥ ੧੦੩੦॥

**ਤਪਿਸ ਉਚਰਿ ਭਗਣਨੀ ਭਣਿੱਜੈ॥ ਸੁਤਚਰ ਕਹਿ ਪੁਨ ਸ਼ਬਦ ਧਰਿੱਜੈ॥**
**ਤਾਕੇ ਅੰਤ ਸ਼ੱਤ੍ਰੂ ਪਦ ਠਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੭੧॥ ੧੦੩੧॥**

ਪਦ ਅਰਥ - ਤਪਿਸ=ਤਪੀਸ਼ਰ, ਚੰਦ੍ਰਮਾਂ ਦੀ ਭੈਣ ਝਨਾਂ ਨਦੀ ਵਾਲੀ ਧਰਤੀ ਦੇ ਪੁੱਤਰ ਘਾਹ ਨੂੰ ਖਾਣ ਵਾਲੇ ਮ੍ਰਿਗ ਦੀ ਦੁਸ਼ਮਣ 'ਬੰਦੂਕ'

ਪਹਿਲੋਂ ਤਪਿਸ ਕਹਿਕੇ ਭਗਣਿਨੀ ਆਖੋ, ਫੇਰ ਸੁਤ ਚਰ ਤੇ ਸ਼ਬਦ ਕਹੋ। ਅੰਤ ਸ਼ੱਤਰੂ ਪਦ ਉਚਾਰੋ, ਇਹ ਬੰਦੂਕ ਦਾ ਨਾਮ ਜਾਣ ਲਵੋ॥ ੫੭੧॥ ੧੦੩੧॥

**ਕੱਸਿਪ ਸੁਤ ਕਹਿ ਭਗਣਨਿ ਭਾਖੀਐ॥ ਸੁਤਚਰ ਕਹਿ ਨਾਇਕ ਪਦ ਰਾਖੀਐ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਉਚਰੀਐ॥ ਨਾਮ ਤੁਪਕ ਕੇ ਸਭ ਜੀਅ ਧਰੀਐ॥ ੫੭੨॥ ੧੦੩੨॥**

ਪਹਿਲੋਂ ਕਸ਼ਿਪ ਸੁਤ ਭਗਣਿਨਿ ਪਦ, ਫੇਰ ਸੁਤ ਚਰ ਤੇ ਨਾਇਕ ਪਦ, ਅੰਤ ਵਿਚ ਸ਼ੱਤਰੂ ਪਦ ਕਹਿ ਦੇਈਏ, ਤਾਂ ਬੰਦੂਕ ਦਾ ਨਾਮ ਬਣ ਜਾਏਗਾ॥ ੫੭੨॥ ੧੦੩੨॥

**ਜਵਨ ਕਰਣ ਭਗਣਿਨੀ ਬਖਾਨਹੁ॥ ਸੁਤ ਚਰ ਕਹਿ ਪਤਿ ਸ਼ਬਦ ਪ੍ਰਮਾਨਹੁ॥**

ਤਾਕੇ ਅੰਤ ਸ਼ੱਤ੍ਰੂ ਪਦ ਦੀਜੈ॥ ਨਾਮ ਤੁਪਕ ਕੇ ਸਭ ਲਹਿ ਲੀਜੈ॥ ੫੭੩ ॥ ੧੦੩੩ ॥

ਪਦ ਅਰਥ - ਜਵਨ-ਚਾਂਦਨੀ। ਜਵਨ ਕਰਨ=ਚਾਂਦਨੀ ਕਰਨ ਵਾਲਾ-ਚੰਦ੍ਰਮਾਂ।

ਪਹਿਲੋਂ ਜਵਨ ਕਰਨ ਭਗਣਿਨੀ ਪਦ, ਫੇਰ ਸੁਤ ਚਰ ਅਤੇ ਪਤਿ ਸ਼ਬਦ, ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਜਾਣ ਲਵੋ॥ ੫੭੩॥ ੧੦੩੩॥

ਕ੍ਰਿਸਨਿਨ ਆਦਿ ਬਖਾਨਨ ਕੀਜੈ॥ ਸੁਤਚਰ ਕਹਿ ਪਤਿ ਸ਼ਬਦ ਧਰੀਜੈ॥
ਰਿਪੁ ਪਦ ਤਾਕੇ ਅੰਤ ਬਖਾਨਹੁ॥ ਨਾਮ ਤੁਪਕ ਕੇ ਸਭ ਅਨਮਾਨਹੁ॥ ੪੭੪ ॥ ੧੦੩੪ ॥

ਪਦ ਅਰਥ - ਕ੍ਰਿਸ਼ਨਿਨ=ਕ੍ਰਿਸਨ ਦੀ ਰਾਣੀ ਦੇ ਨਾਂ ਵਾਲੀ ਜਮੁਨਾ ਨੂੰ ਧਾਰਨ ਵਾਲੀ-ਧਰਤੀ।

ਪਹਿਲੋਂ ਕ੍ਰਿਸ਼ਨਿਨੀ ਪਦ, ਫੇਰ ਸੁਤ ਚਰ ਅਤੇ ਪਤਿ ਪਦ, ਅੰਤ ਵਿਚ ਰਿਪੁ ਪਦ ਆਖੋ। ਕ੍ਰਿਸ਼ਨਿਨੀ ਸੁਤ ਚਰ ਪਤਿ ਰਿਪੁ ਬੰਦੂਕ ਦਾ ਨਾਮ ਵਿਚਾਰ ਲਵੋ॥ ੫੭੪॥ ੧੦੩੪॥

ਸਿਆਮ ਮੂਰਤਨਿਨ ਆਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥
ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਅਨਮਾਨਹੁ॥ ੫੭੫ ॥ ੧੦੩੫ ॥

ਪਦ ਅਰਥ - ਸਾਂਵਲੀ ਮੂਰਤ ਕ੍ਰਿਸ਼ਨ ਦੀ ਪਿਆਰੀ ਜਮਨਾ ਨਦੀ ਵਾਲੀ ਧਰਤੀ ਦੇ ਪੁੱਤਰ ਘਾਹ ਨੂੰ ਚਰਨ ਵਾਲੇ ਹਿਰਨ ਪਤੀ ਸ਼ੇਰ ਦੀ ਵੈਰਨ।

ਪਹਿਲੋਂ ਸਿਆਮ ਮੂਰਤਿਨਿਨਿ ਪਦ ਫੇਰ ਸੁਤ ਚਰ ਤੇ ਪਤਿ ਸ਼ਬਦ ਅੰਤ ਵਿਚ ਸ਼ੱਤਰੂ ਪਦ ਆਖ ਦੇਵੋ। ਬੰਦੂਕ ਦਾ ਨਾਮ ਹੋ ਜਾਏਗਾ॥ ੫੭੫॥ ੧੦੩੫॥

ਪ੍ਰਿਥਮ ਤਪਤਨੀ ਸ਼ਬਦ ਉਚਰੀਐ॥ ਸੁਤਚਰ ਕਹਿ ਨਾਇਕ ਪਦ ਧਰੀਐ॥
ਸ਼ੱਤ੍ਰੂ ਸ਼ਬਦ ਤਿਹ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੭੬ ॥ ੧੦੩੬ ॥

ਪਦ ਅਰਥ - ਤਪਤੀ ਨਦੀ ਵਾਲੀ-ਧਰਤੀ।

ਪਹਿਲੋਂ ਤਪਤਿਨੀ ਪਦ, ਫੇਰ ਸੁਤ ਚਰ ਤੇ ਨਾਇਕ ਪਦ ਅਤੇ ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੭੬॥ ੧੦੩੬॥

ਸੂਰਜ ਪੁਤ੍ਰਾ ਆਦਿ ਭਣਿੱਜੈ॥ ਸੁਤਚਰ ਕਹਿ ਨਾਇਕ ਪਦ ਦਿੱਜੈ॥
ਸ਼ੱਤ੍ਰੂ ਸ਼ਬਦ ਤਿਹ ਅੰਤ ਉਚਾਰਹੁ॥ ਸਭ ਸ੍ਰੀ ਨਾਮ ਤੁਪਕ ਜੀਅ ਧਾਰਹੁ॥ ੫੭੭ ॥ ੧੦੩੭ ॥

ਪਦ ਅਰਥ - ਸੂਰਜ ਪੁਤ੍ਰਾ=ਸੂਰਜ ਦੀ ਕੰਨਿਆ, ਤਾਪਤੀ ਨਦੀ।

ਪਹਿਲੋਂ ਸੂਰਜ ਪੁਤ੍ਰਾ ਪਦ ਫੇਰ ਸੁਤ ਚਰ ਤੇ ਨਾਇਕ ਪਦ ਮਗਰੋਂ ਸ਼ੱਤਰੂ ਪਦ ਕਥਨ ਕਰੋ।

****************************************************************
ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੫੭੭॥੧੦੩੭॥

**ਸੂਰਜ ਆਤਮਜਾ ਆਦਿ ਭਣੀਜੈ॥ ਸੁਤਚਰ ਕਹਿ ਪਤਿ ਸ਼ਬਦ ਧਰੀਜੈ॥**
**ਸ਼ੱਤ੍ਰੂ ਸ਼ਬਦ ਤਿਹ ਅੰਤ ਉਚਾਰੋ॥ ਨਾਮ ਤੁਪਕ ਕੇ ਸਕਲ ਬਿਚਾਰੋ॥ ੫੭੮॥ ੧੦੩੮॥**

ਪਦ ਅਰਥ - ਆਤਮਜਾ=ਪੁੱਤਰੀ, ਧੀ। ਸੂਰਜ ਆਤਮਜਾ=ਸੂਰਜ ਪੁੱਤਰੀ, ਤਾਪਤੀ।

ਪਹਿਲੋਂ ਸੂਰਜ ਆਤਮਜਾ ਪਦ ਫੇਰ ਸੁਤ ਚਰ ਤੇ ਪਤਿ ਪਦ ਅਤੇ ਮਗਰੋਂ ਸ਼ੱਤਰੂ ਸ਼ਬਦ ਕਥਨ ਕਰੋ। ਇਹ ਸਾਰੇ ਨਾਂ ਬੰਦੂਕ ਦੇ ਵਿਚਾਰ ਲਵੋ॥ ੫੭੮॥੧੦੩੮॥

**ਆਦਿ ਮਾਨਨੀ ਸ਼ਬਦ ਉਚਾਰੋ॥ ਸੁਤਚਰ ਕਹਿ ਪਤਿ ਪਦ ਦੈ ਡਾਰੋ॥**
**ਅਰਿ ਪਦ ਤਾਕੇ ਅੰਤ ਉਚਰੀਐ॥ ਨਾਮ ਤੁਪਕ ਕੇ ਸਕਲ ਬਿਚਰੀਐ॥ ੫੭੯॥ ੧੦੩੯॥**

ਪਦ ਅਰਥ -ਮਾਨਿਨੀ=ਮਾਨਿ=ਮਾਨ ਵਾਲੀ, ਭਰ ਜੋਬਨ ਨਾਲ ਕੰਢੇ ਢਾਹੁਣ ਵਾਲੀ-ਨਦੀ।

ਪਹਿਲੋਂ ਮਾਨਨੀ ਪਦ, ਫੇਰ ਸੁਤ ਚਰ ਤੇ ਪਤਿ ਪਦ ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੫੭੯॥੧੦੩੯॥

**ਅਭਿਮਾਨਨੀ ਪਦਾਦਿ ਭਣਿੱਜੈ॥ ਸੁਤਚਰ ਕਹਿ ਪਤਿ ਸ਼ਬਦ ਧਰਿੱਜੈ॥**
**ਅਰਿ ਪਦ ਤਾਕੇ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਮਾਨਹੁ॥ ੫੮੦॥ ੧੦੪੦॥**

ਪਦ ਅਰਥ - ਅਭਿਮਾਨਨੀ=ਘੁਮੰਡ ਵਾਲੀ ਨਦੀ, ਗੜ ਗੜ ਕਰਦੀ ਹੋਈ ਚਲਣ ਵਾਲੀ ਨਦੀ।

ਪਹਿਲੋਂ ਅਭਿਮਾਨਨੀ ਪਦ, ਫੇਰ ਸੁਤ ਚਰ ਅਤੇ ਪਤਿ ਸ਼ਬਦ ਮਗਰੋਂ ਅਰਿ ਪਦ ਕਥਨ ਕਰੋ। ਇਹ ਸਭ ਬੰਦੂਕ ਦੇ ਸੋਹਣੇ ਨਾਮ ਹਨ॥ ੫੮੦॥੧੦੪੦॥

**ਪ੍ਰਿਥਮ ਸਮਯਣੀ ਸ਼ਬਦ ਉਚਾਰੋ॥ ਸੁਤਚਰ ਕਹਿ ਨਾਇਕ ਪਦ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਕਹਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੫੮੧॥ ੧੦੪੧॥**

ਪਦ ਅਰਥ = ਸਮਯਣੀ=ਸਮਯ=ਹੰਕਾਰੀ, ਕੰਢੇ ਢਾਹੁੰਣ ਵਾਲੀ=ਨਦੀ।

ਪਹਿਲੋਂ ਸਮਯਣੀ ਪਦ ਫੇਰ ਸੁਤ ਚਰ ਤੇ ਨਾਇਕ ਪਦ ਮਗਰੋਂ ਸ਼ੱਤਰੂ ਪਦ ਆਖੋ। ਸਾਰੇ ਬੰਦੂਕ ਦੇ ਨਾਮ ਜਾਣ ਲਵੋਂ॥ ੫੮੧॥ ੧੦੪੧॥

**ਗਰਬਣਿ ਆਦਿ ਉਚਾਰਨ ਕੀਜੈ॥ ਸੁਤਚਰ ਕਹਿ ਨਾਇਕ ਪਦ ਦੀਜੈ॥**
**ਅਰਿ ਪਦ ਤਾਕੇ ਅੰਤ ਉਚਾਰਹੁ॥ ਨਾਮ ਤੁਪਕ ਕੇ ਸਕਲ ਬਿਚਾਰਹੁ॥ ੫੮੨॥ ੧੦੪੨॥**

ਪਦ ਅਰਥ - ਗਰਬਣਿ=ਘੁਮੰਡ ਕਰਨ ਵਾਲੀ ਨਦੀ ਵਾਲੀ ਧਰਤੀ ਦੇ ਪੁੱਤਰ ਘਾਹ ਨੂੰ

ਖਾਣ ਵਾਲੇ ਜਾਨਵਰਾਂ ਦੇ ਮਾਲਿਕ ਸ਼ੇਰ ਦੀ ਵੈਰਨ।

ਪਹਿਲੋਂ ਗਰਭਣੀ ਪਦ ਫੇਰ ਸੁਤ ਚਰ ਤੇ ਨਾਇਕ ਪਦ, ਮਗਰੋਂ ਅਰਿ ਪਦ ਆਖੋ। ਬੰਦੂਕ ਦਾ ਨਾਮ ਜਾਣ ਲਵੋ॥ ੫੮੨॥ ੧੦੪੨॥

**ਅੜਿੱਲ॥ ਦ੍ਰੂਪਨਨ ਮੁਖ ਤੇ ਸ਼ਬਦ ਸੁ ਆਦਿ ਉਚਾਰੀਐ॥**
**ਸੁਤਚਰ ਕਹਿ ਕਰ ਨਾਥ ਸ਼ਬਦ ਦੈ ਡਾਰੀਐ॥**
**ਸ਼ੱਤ੍ਰੂ ਸ਼ਬਦ ਕਹੁ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਸਬੁੱਧ ਪਹਿਚਾਨੀਐ॥ ੫੮੩॥ ੧੦੪੩॥**

ਪਦ ਅਰਥ - ਦ੍ਰੂ ਪਨਨ=ਦ੍ਰੂਪ=ਹੰਕਾਰ, ਹੰਕਾਰ ਵਾਲੀ ਨਦੀ।

ਪਹਿਲੋਂ ਦ੍ਰੂਪਨਨ ਪਦ ਫੇਰ ਸੁਤ ਚਰ ਤੇ ਨਾਥ ਪਦ ਮਗਰੋਂ ਸ਼ੱਤਰੂ ਸ਼ਬਦ ਉਚਾਰੋ। ਚੰਗੀ ਮਤ ਵਾਲਿਓ ! ਇਹ ਸਾਰੇ ਨਾਂ ਬੰਦੂਕ ਦੇ ਪਛਾਣ ਲਵੋ॥ ੫੮੩॥ ੧੦੪੩॥

**ਚੌਪਈ॥ ਅਹੰਕਾਰਨੀ ਆਦਿ ਉਚਾਰੋ॥ ਸੁਤਚਰ ਕਹਿ ਪਤਿ ਪਦ ਕਹਿ ਡਾਰੋ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੫੮੪॥ ੧੦੪੪॥**

ਪਹਿਲੋਂ ਅਹੰਕਾਰਨੀ ਪਦ, ਫੇਰ ਸੁਤ ਚਰ ਤੇ ਪਤਿ ਪਦ ਮਗਰੋਂ ਸ਼ੱਤਰੂ ਸ਼ਬਦ ਆਖੋ। ਬੰਦੂਕ ਦਾ ਨਾਮ ਬਣ ਜਾਏਗਾ॥ ੫੮੪॥ ੧੦੪੪॥

**ਪੀਅਣੀਣ ਆਦਿ ਉਚਾਰਣ ਕੀਜੈ॥ ਸੁਤਚਰ ਕਹਿ ਪਤਿ ਸ਼ਬਦ ਭਣੀਜੈ॥**
**ਰਿਪੁ ਪਦ ਤਾਕੇ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੫੮੫॥ ੧੦੪੫॥**

ਪਦ ਅਰਥ - ਪੀਅਣੀਣਿ=ਪੀਅਣੀ=ਨਦੀ, ਨਦੀ ਵਾਲੀ, ਧਰਤੀ।

ਪਹਿਲੋਂ ਪੀਅਣੀਣ ਪਦ, ਫੇਰ ਸੁਤ ਚਰ ਤੇ ਪਤਿ ਪਦ ਅੰਤ ਵਿਚ ਸ਼ੱਤਰੂ ਪਦ ਉਚਾਰੋ। ਬੰਦੂਕ ਦਾ ਨਾਮ ਜਾਣ ਲਵੋ॥ ੫੮੫॥ ੧੦੪੫॥

**ਦੋਹਰਾ॥ ਧਿਖਣੀ ਆਦਿ ਬਖਾਨ ਕੈ ਰਿਪੁ ਪਦ ਅੰਤ ਉਚਾਰ॥**
**ਸਭ ਸ੍ਰੀ ਨਾਮ ਤੁਫੰਗ ਕੇ ਲੀਜਹੁ ਸੁ ਕਬਿ ਸੁਧਾਰ॥ ੫੮੬॥ ੧੦੪੬॥**

ਪਦ ਅਰਥ - ਧਿਖਣੀ=ਸ਼ਸਤਰ, ਅਸਤਰ ਵਿਦਿਆ ਦੇ ਯੁੱਧ ਵਿਚ ਨਿਪੁੰਨ ਯੋਧੇ ਜਰਨੈਲਾਂ ਵਾਲੀ ਸੈਨਾ।

ਪਹਿਲੋਂ ਧਿਖਣੀ ਪਦ ਆਖੋ, ਅੰਤ ਵਿਚ ਰਿਪੁ ਪਦ ਉਚਾਰੋ। ਧਿਖਣੀ ਰਿਪੁ ਬੰਦੂਕ ਦਾ ਨਾਮ ਵੀਚਾਰੋ ਲਵੋ॥ ੫੮੬॥ ੧੦੪੬॥

**ਮੇਧਨਿ ਆਦਿ ਉਚਾਰ ਕੈ ਰਿਪੁ ਪਦ ਕਹੀਐ ਅੰਤ॥**
**ਸਭ ਸ੍ਰੀ ਨਾਮ ਤੁਫੰਗ ਕੇ ਨਿਕਸਤ ਚਲੈ ਅਨੰਤ॥ ੫੮੭॥ ੧੦੪੭॥**

ਪਦ ਅਰਥ - ਮੇਧਨਿ=ਬੱਧੀਵਾਨ, ਉਤਸ਼ਾਹੀ ਆਦਿ ਯੋਧਿਆਂ ਵਾਲੀ ਸੈਨਾ।

ਪਹਿਲੋਂ ਮੇਧਣੀ ਕਹਿਕੇ ਮਗਰੋਂ ਰਿਪੁ ਪਦ ਆਖੋ। ਮੇਧਣੀ ਰਿਪੁ ਬੰਦੂਕ ਦਾ ਨਾਮ ਬਣ ਜਾਂਦਾ ਹੈ ਅਤੇ ਇਸ ਤਰ੍ਹਾਂ ਹੋਰ ਅਨੇਕਾਂ ਨਿਕਲਦੇ ਆਉਂਦੇ ਹਨ॥ ੫੮੭॥ ੧੦੪੭॥

**ਸੇਮੁਖਨੀ ਸ਼ਬਦਾਦਿ ਕਹਿ ਅਰਿ ਪਦ ਅੰਤ ਬਖਾਨ॥**
**ਸਕਲ ਤੁਪਕ ਕੇ ਨਾਮ ਏ ਲਹਿ ਲੀਜੋ ਬੁਧਿਵਾਨ॥ ੫੮੮॥ ੧੦੪੮॥**

ਪਦ ਅਰਥ - ਸੇਮੁਖਨੀ=ਤਿੱਖੀ ਅਕਲ ਵਾਲੀ-ਫ਼ੌਜ।

ਪਹਿਲੋਂ ਸੇਮੁਖਨੀ ਪਦ ਆਖੋ, ਮਗਰੋਂ ਅਰਿ ਪਦ ਭਾਖੋ। ਸੇਮੁਖਨੀ ਅਰਿ ਬੰਦੂਕ ਦਾ ਨਾਮ ਹੈ, ਬੁਧੀਵਾਨੋ ! ਚੇਤੇ ਰਖੋ॥ ੫੮੮॥ ੧੦੪੮॥

**ਆਦਿ ਮਨੀਖਨਿ ਸ਼ਬਦ ਕਹਿ ਰਿਪੁ ਪਦ ਬਹੁਰਿ ਉਚਾਰ॥**
**ਨਾਮ ਤੁਪਕ ਕੇ ਹੋਤ ਹੈਂ, ਲੀਜਹੁ ਸੁਕਬਿ ਸੁਧਾਰ॥ ੫੮੯॥ ੧੦੪੯॥**

ਪਦ ਅਰਥ - ਮਨੀਖਨਿ=ਤੇਜ ਬੁੱਧੀ ਵਜਲੇ ਸਪਾਹੀਆ ਦੀ ਫੌਜ।

ਪਹਿਲੋਂ 'ਮਨੀਖਨੀ' ਆਦਿ ਪਦ, ਫੇਰ 'ਰਿਪੁ' ਪਦ ਉਚਾਰੋ। ਕਵੀ ਜਨੋ! 'ਮਨੀਖਨੀ ਰਿਪੁ' ਬੰਦੂਕ ਨਾਮ ਵਿਚਾਰੋ ਲਵੋ॥ ੫੮੯॥ ੧੦੪੯॥

**ਬੁੱਧਨੀ ਆਦਿ ਬਖਾਨ ਕੇ ਅੰਤ ਸ਼ਬਦ ਅਰਿ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ੍ਹ ਚਤੁਰ ਚਿਤਿ ਲੇਹੁ॥ ੫੯੦॥ ੧੦੫੦॥**

ਪਹਿਲੋਂ 'ਬੁੱਧਨੀ' ਪਦ, ਫੇਰ 'ਅਰਿ' ਪਦ ਉਚਾਰੋ। ਚਤਰ ਪੁਰਸ਼ੋ' 'ਬੁਧਨੀ ਅਰਿ' ਬੰਦੂਕ ਦਾ ਨਾਮ ਚਿਤ ਵਿਚ ਜਾਨ ਲਵੋ॥ ੫੯੦॥ ੧੦੫੦॥

**ਚੌਪਈ॥ ਭਾਨੀ ਆਦਿ ਬਖਾਨਨ ਕੀਜੈ॥ ਰਿਪੁ ਪਦ ਤਾਕੇ ਅੰਤ ਭਣੀਜੈ॥**
**ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ਯਾ ਮੈ ਭੇਦੁ ਕਛੂ ਨ ਮਾਨਹੁ॥ ੫੯੧॥ ੧੦੫੧॥**

ਪਦ ਅਰਥ-ਭਾਨੀ=ਉਜੱਲ ਛਬੀਲੇ ਗਭਰੂਆਂ ਦੀ ਫੌਜ।

ਪਹਿਲੋਂ 'ਭਾਨੀ' ਪਦ, ਫੇਰ 'ਰਿਪੁ' ਪਦ ਆਖੋ। 'ਭਾਨੀ ਰਿਪੁ' ਸਾਰੇ ਬੰਦੂਕ ਦੇ ਨਾਂ ਸਮਝੋ, ਅਤੇ ਇਸ ਵਿਚ ਕੋਈ ਭੇਦ ਜਾਂ ਫਰਕ ਨ ਜਾਣੋ॥ ੫੯੧॥ ੧੦੫੧॥

**ਦੋਹਰਾ॥ ਆਦਿ ਅਭਾਨੀ ਸ਼ਬਦ ਕਹਿ ਰਿਪੁ ਪਦ ਅੰਤ ਬਖਾਨ॥**
**ਨਾਮ ਸਕਲ ਸ੍ਰੀ ਤੁਪਕ ਕੇ ਲੀਜਹੁ ਸੁ ਕਬਿ ਪਛਾਨ॥ ੫੯੨॥੧੦੫੨॥**

ਪਦ ਅਰਥ-ਅਭਾਨੀ=ਚੁਪ ਕੀਤੀ ਛਾਪਾ ਮਾਰਨ ਵਾਲੀ ਫੌਜ।

ਪਹਿਲੋਂ 'ਅਭਾਨੀ' ਪਦ, ਮਗਰੋਂ 'ਰਿਪੁ' ਪਦ ਆਖੋ। 'ਅਭਾਨੀ ਰਿਪੁ' ਬੰਦੂਕ ਦਾ ਨਾਮ ਜਾਣ ਲਵੋ॥ ੫੯੨ ॥ ੧੦੫੨ ॥

**ਅੜਿੱਲ॥ ਆਦਿ ਸੋਭਨੀ ਸ਼ਬਦ ਉਚਾਰਨ ਕੀਜੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਭਣੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥**
**ਹੋ ਯਾ ਕੇ ਭੀਤਰ ਭੇਦ ਨੈਕੁ ਨਹੀ ਮਾਨੀਐ।। ੫੯੩।। ੧੦੫੩।।**

ਪਦ ਅਰਥ-ਸੋਭਨੀ=ਸੋਭਾ ਵਾਲੀ ਸੈਨਾ।

ਪਹਿਲੋਂ 'ਸੋਭਨੀ' ਪਦ, ਮਗਰੋਂ 'ਸ਼ੱਤਰੂ' ਪਦ ਉਚਾਰੋ। ਸ਼ੋਭਨੀ ਸ਼ੱਤਰੂ ਸਾਰੇ ਹੀ ਬੰਦੂਕ ਦੇ ਨਾਂ ਜਾਣ ਲਵੋ ਅਤੇ ਇਸ ਵਿਚ ਰਤਾ ਵੀ ਅੰਤਰ ਨ ਮੰਨੋ। ੫੯੩ ॥ ੧੦੫੩ ॥

**ਪ੍ਰਭਾਧਰਨਿ ਮੁਖ ਤੇ ਸ਼ਬਦਾਦਿ ਬਖਾਨੀਐ॥ ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤ ਪ੍ਰਮਾਨੀਐ॥**
**ਤਾਤੇ ਉਤਰ ਤੁਪਕ ਕੇ ਨਾਮ ਭਨੀਜੀਐ॥ ਹੋ ਯਾਕੇ ਭੀਤਰ ਭੇਦ ਜਾਨ ਨਹੀ ਲੀਜੀਐ॥ ੫੯੪।।੧੦੫੪।**

ਪਦ ਅਰਥ-ਪ੍ਰਭਾ ਧਰਨਿ=ਸੋਭਾ ਧਾਰਨ ਵਾਲੀ ਫੌਜ।

ਪਹਿਲੋਂ 'ਪ੍ਰਭਾ ਧਰਨੀ', ਤੇ ਮਗਰੋਂ ਸ਼ੱਤਰੂ ਪਦ ਕਹਿ ਦੇਈਏ, ਤਾਂ ਕੀ ਬਣ ਜਾਏਗਾ ? ਉਸਦੇ ਉਤਰ ਵਿਚ 'ਪ੍ਰਭਾ ਧਰਨੀ ਅਰਿ' ਬੰਦੂਕ ਦਾ ਨਾਮ ਬਣ ਜਾਂਦਾ ਹੈ ਅਤੇ ਇਸ ਵਿਚ ਕੋਈ ਅੰਤਰ ਨਹੀਂ ਹੈ।॥ ੫੯੪ ॥ ੧੦੫੪ ॥

**ਸੁਖਮਨਿ ਪਦ ਕੋ ਮੁਖ ਤੇ ਆਦਿ ਉਚਾਰੀਐ॥**
**ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤਹਿ ਡਾਰੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਕੀਜੀਐ॥ ੫੯੫॥ ੧੦੫੫॥**

ਪਹਿਲੋਂ 'ਸੁਖਮਨਿ' (ਚਮਕ ਦਮਕ ਵਾਲੀ ਸੈਨਾ) ਪਦ ਅਤੇ ਮਗਰੋ ਸ਼ੱਤਰੂ ਪਦ ਕਥਨ ਕਰੀਏ, ਤਾਂ 'ਸੁਖਮਨੀ ਸ਼ੱਤਰੂ' ਬੰਦੂਕ ਦਾ ਨਾਂ ਜਾਣ ਲਵੋ ਅਤੇ ਇਸ ਵਿਚ ਕੋਈ ਫਰਕ ਨ ਸਮਝੋ॥ ੫੯੫॥ ੧੦੫੫॥

ਚੌਪਈ॥ ਧਰਮਨ ਪਦ ਕੋ ਆਦਿ ਬਖਾਨਹੁ॥
ਤਾਕੇ ਅੰਤ ਸ਼ੱਤ੍ਰੁ ਪਦ ਠਾਨਹੁ॥
ਸਰਬ ਤੁਪਕ ਕੇ ਨਾਮ ਲਹੀਜੈ॥
ਯਾ ਮੈ ਭੇਦ ਨੈਕ ਨਹੀ ਕੀਜੈ॥੫੯੬॥੧੦੫੬॥

ਪਹਿਲੋਂ 'ਧਰਮਨਿ' (ਧਰਮੀ ਬੰਦਿਆ ਦੀ ਫੌਜ) ਪਦ, ਫੇਰ 'ਸ਼ੱਤਰੂ' ਪਦ ਉਚਾਰੋ। 'ਧਰਮਨਿ ਸ਼ੱਤਰੂ' ਬੰਦੂਕ ਦਾ ਨਾਮ ਵਿਚਾਰ ਲਵੋ ਇਸ ਵਿਚ ਕੋਈ ਅੰਤਰ ਨਾ ਸਮਝੋ। ੫੯੬॥੧੦੫੬॥

ਆਦਿ ਕ੍ਰਾਂਤਨੀ ਸ਼ਬਦ ਉਚਾਰੋ॥ ਤਾਕੇ ਅੰਤ ਸ਼ੱਤ੍ਰੁ ਪਦ ਡਾਰੋ॥
ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ਯਾਕੇ ਬਿਖੈ ਭੇਦ ਨਹੀ ਮਾਨਹੁ॥ ੫੯੭।।੧੦੫੭॥

ਆਦਿ ਕ੍ਰਾਂਤਨੀ=ਸ਼ੋਭ ਵਾਲੀ ਜਾਂ ਛਬੀਲ ਗਭਰੂਆਂ ਵਾਲੀ ਆਦਿ ਸੈਨਾ।

ਪਹਿਲੋਂ 'ਕ੍ਰਾਂਤਨੀ' ਆਦਿ ਪਦ ਤੇ ਫੇਰ ਸ਼ੱਤਰੂ ਪਦ ਕਥਨ ਕਰੋ। ਕ੍ਰਾਂਤੀ ਸ਼ੱਤਰੂ ਬੰਦੂਕ ਦੇ ਨਾਂ ਜਾਣੋ ਅਤੇ ਇਸ ਵਿਚ ਕੋਈ ਵੀ ਫਰਕ ਨਾ ਮੰਨੋ॥ ੫੯੭॥੧੦੫੭॥

ਛਬਿਨੀ ਆਦਿ ਉਚਾਰਨ ਕੀਜੈ॥ ਰਿਪੁ ਪਦ ਅੰਤ ਤਵਨ ਕੇ ਦੀਜੈ॥
ਨਾਮ ਤੁਪਕ ਕੇ ਸਕਲ ਪਛਾਨਹੁ॥ ਯਾ ਕੇ ਬਿਖੈ ਭੇਦ ਨਹੀ ਮਾਨਹੁ॥ ੫੯੮।। ੧੦੫੮॥

ਛਬਿਨੀ=ਸੁੰਦਰਤਾ ਨੂੰ ਧਾਰਨ ਵਾਲੀ ਫੌਜ।

ਪਹਿਲੋਂ 'ਛਬਿਨੀ' ਪਦ, ਮਗਰੋਂ 'ਰਿਪੁ' ਪਦ ਉਚਾਰੋ। 'ਛਬਿਨੀ ਰਿਪੁ' ਬੰਦੂਕ ਦਾ ਨਾਮ ਜਾਣ ਲਵੋ॥ ੫੯੮॥੧੦੫੮॥

ਪ੍ਰਿਥਮ ਬਾਜਨੀ ਸ਼ਬਦ ਬਖਾਨਹੁ॥ ਅਰਿ ਪਦ ਅੰਤ ਤਵਨ ਕੇ ਠਾਨਹੁ॥
ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਚਿਤ ਮੈ ਰੁਚੈ ਤਿਸੀ ਠਾਂ ਕਹੀਐ॥ ੫੯੯॥ ੧੦੫੯॥

ਬਜਨੀ=ਘੋੜ ਚੜ੍ਹੀ ਸੈਨਾ॥

ਪਹਿਲੋਂ 'ਬਾਜਨੀ' ਸ਼ਬਦ' ਫੇਰ 'ਅਰਿ' ਪਦ ਉਚਾਰੋ॥ 'ਬਾਜਨੀ ਅਰਿ' ਸਾਰੇ ਬੰਦੂਕ ਦੇ ਨਾਂ ਹਨ, ਜਿਥੇ ਚਾਹੋ, ਵਰਤੋ॥ ੫੯੯॥੧੦੫੯॥

ਅੜਿੱਲ॥ ਆਦਿ ਬਾਹਨੀ ਸ਼ਬਦ ਬਖਾਨਨ ਕੀਜੀਐ॥
ਤਾਕੇ ਪਾਛੇ ਸ਼ੱਤ੍ਰੁ ਸ਼ਬਦ ਕਹੁ ਦੀਜੀਐ॥
ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥

ਹੋ ਚਹੀਐ ਜਵਨੈ ਠਵਨ ਸੁ ਤਹਾਂ ਬਖਾਨੀਐ ॥ ੬੦੦ ॥ ੧੦੬੦ ॥

ਬਾਹਨੀ=ਸਵਾਰੀ ਵਾਲੀ ਸੈਨਾ।

ਪਹਿਲੋਂ 'ਬਾਹਨੀ' ਪਦ, ਮਗਰੋਂ ਸ਼ੱਤਰੂ ਪਦ ਆਖ ਦੇਵੋ। 'ਬਾਹਨੀ ਸ਼ੱਤਰੂ' ਬੰਦੂਕ ਦਾ ਨਾਮ ਹੈ, ਜਿਥੇ ਚਾਹੋ, ਉਥੇ ਹੀ ਵਰਤੋ ॥ ੬੦੦ ॥ ੧੦੬੦ ॥

ਆਦਿ ਤੁਰੰਗਨੀ ਮੁਖ ਤੇ ਸ਼ਬਦ ਬਖਾਨੀਐ ॥
ਅਰਿ ਪਦ ਤਾਕੇ ਅੰਤ ਸੁ ਬਹੁਰ ਪ੍ਰਮਾਨੀਐ ॥
ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ ॥
ਹੋ ਯਾ ਕੇ ਭੀਤਰ ਭੇਦ ਨੈਕ ਨਹੀ ਕੀਜੀਐ ॥ ੬੦੧ ॥ ੧੦੬੧ ॥

ਤਰੰਗਨੀ=ਘੋੜ ਸਵਾਰ ਫੌਜ।

ਪਹਿਲਾਂ ਤਰੰਗਨੀ ਸ਼ਬਦ ਮੂੰਹ ਨਾਲ ਬੋਲੋ ਫਿਰ ਬਾਅਦ ਵਿਚ ਅਰਿ ਪਦ ਕਹਿ ਦੇਵੋ, ਹੇ ਸਿਆਣੇ ਪੁਰਸ਼ੋ! ਇਹ ਸਾਰੇ ਨਾਂ ਬੰਦੂਕ ਦੇ ਸਮਝ ਲਵੋ ਅਤੇ ਇਸ ਵਿਚ ਕੋਈ ਫਰਕ ਨ ਮੰਨੋ ॥ ੬੦੧ ॥ ੧੦੬੧ ॥

ਹਯਨੀ ਸ਼ਬਦਹਿ ਮੁਖ ਤੇ ਆਦਿ ਉਚਾਰੀਐ ॥
ਤਾਕੇ ਅੰਤ ਅੰਤਕਰਿ ਪਦ ਕੋ ਡਾਰੀਐ ॥
ਸਕਲ ਤੁਪਕ ਕੇ ਨਾਮ ਸੁਘਰ ਜੀਅ ਜਾਨੀਯੋ ॥
ਹੋ ਦੀਯੋ ਜਹਾਂ ਤੁਮ ਚਹੁ ਸੁ ਤਹੀ ਬਖਾਨੀਯੋ ॥ ੬੦੨ ॥ ੧੦੬੨ ॥

ਪਹਿਲੋਂ 'ਹਯਨੀ' (ਘੋੜ ਸਵਾਰ ਸੈਨਾ) ਪਦ ਮਗਰੋਂ 'ਅੰਤਕਰਿ' ਪਦ ਆਖੋ। 'ਹਯਨੀ ਅੰਤਕਰਿ' ਬੰਦੂਕ ਦਾ ਨਾਮ ਹੈ, ਜਿਥੇ ਚਾਹੋ, ਕਵਿਤਾ ਆਦਿ ਵਿਚ ਤੁਸੀਂ ਵਰਤ ਸਕਦੇ ਹੋ ॥ ੬੦੨ ॥ ੧੦੬੨ ॥

ਚੌਪਈ ॥ ਸੈਂਧਵਨੀ ਸ਼ਬਦਾਦਿ ਉਚਾਰੋ ॥ ਅਰਿ ਪਦ ਅੰਤ ਤਵਨ ਕੇ ਡਾਰੋ ॥
ਸਕਲ ਤੁਪਕ ਕੇ ਨਾਮ ਪਛਾਨਹੁ ॥ ਯਾ ਮੈ ਭੇਦ ਨੈਕ ਨਹੀ ਮਾਨਹੁ ॥ ੬੦੩ ॥ ੧੦੬੩ ॥

ਸੈਂਧਵਨੀ=ਸਿੰਧੀ ਨਸਲ ਦੇ ਘੋੜਿਆ ਦੀ ਫੌਜ।

ਪਹਿਲੋਂ 'ਸੈਂਧਵਨੀ' ਪਦ, ਫੇਰ 'ਅਰਿ' ਪਦ ਉਚਾਰੋ। 'ਸੈਂਧਵਨੀ ਅਰਿ' ਬੰਦੂਕ ਦਾ ਨਾਮ ਵਿਚਾਰ ਲਵੋ ਅਤੇ ਇਸ ਵਿਚ ਕੋਈ ਫਰਕ ਨ ਜਾਣੋ ॥ ੬੦੩ ॥ ੧੦੬੩ ॥

ਆਦਿ ਅਰਿੰਬਨੀ ਸ਼ਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥
ਸਕਲ ਤੁਪਕ ਕੇ ਨਾਮ ਪਛਾਨਹੁ ॥ ਯਾ ਮੈ ਭੇਦ ਨੈਕ ਨਹੀ ਜਾਨਹੁ ॥ ੬੦੪ ॥ ੧੦੬੪ ॥

ਅਰਬਿਨੀ=ਅਰਬੀ ਘੋੜਿਆਂ ਵਾਲੀ ਸੈਨਾ।

ਪਹਿਲੋਂ 'ਅਰਬਿਨੀ' ਪਦ, ਫੇਰ 'ਅਰਿ' ਪਦ ਉਚਾਰੋ॥ ਇਹ 'ਅਰਬਿਨੀ ਅਰਿ' ਬੰਦੂਕ ਦਾ ਨਾਮ ਬਣ ਜਾਂਦਾ ਹੈ, ਇਸ ਵਿਚ ਕੋਈ ਫ਼ਰਕ ਨ ਮੰਨੋ॥ ੬੦੪॥ ੧੦੬੪॥

**ਆਦਿ ਤੁਰੰਗਨੀ ਸ਼ਬਦ ਬਖਾਨਹੁ॥ ਅਰਿ ਪਦ ਤਾਕੇ ਅੰਤ ਪ੍ਰਮਾਨਹੁ॥**
**ਸਭ ਸ੍ਰੀ ਨਾਮ ਤੁਪਕ ਕੇ ਲਈਐ॥ ਜਹ ਚਿਤ ਰੁਚੈ ਤਹੀਂ ਤੇ ਕਹੀਐ॥ ੬੦੫॥ ੧੦੬੫॥**

ਪਹਿਲਾਂ ਤੁਰੰਗਨੀ (ਘੋੜ ਸਵਾਰ ਸੈਨਾ) ਆਦਿ ਸ਼ਬਦਾਂ ਦਾ ਉਚਾਰਨ ਕਰੋ, ਅੰਤ ਵਿਚ ਅਰਿ ਪਦ ਲਾ ਦੇਵੋ, ਇਹ ਸਾਰੇ ਨਾਂ ਬੰਦੂਕ ਦੇ ਲੈ ਲਵੋ ਅਤੇ ਜਿਥੇ ਜੀਅ ਚਾਹੇ ਇਨ੍ਹਾਂ ਨੂੰ ਵਰਤੋ॥ ੬੦੫॥ ੧੦੬੫॥

**ਆਦਿ ਘੋਰਨੀ ਸ਼ਬਦ ਭਨੀਜੈ॥ ਅਰਿ ਪਦ ਅੰਤ ਤਵਨ ਕੇ ਦੀਜੈ॥**
**ਸਭੈ ਤੁਪਕ ਕੇ ਨਾਮ ਬਿਚਾਰੋ॥ ਜਹ ਚਾਹੋ ਤਿਨ ਤਿਹੀਂ ਉਚਾਰੋ॥ ੬੦੬॥ ੧੦੬੬॥**

ਪਹਿਲੋਂ 'ਘੋਰਨੀ' ਪਦ, ਫੇਰ 'ਅਰਿ' ਪਦ ਉਚਾਰੋ। 'ਘੋਰਨਿ ਅਰਿ' ਬੰਦੂਕ ਦਾ ਨਾਮ ਹੈ, ਜਿਥੇ ਚਾਹੋ ਕਵਿਤਾ ਵਿਚ ਕਥਨ ਕਰੋ॥ ੬੦੬॥ ੧੦੬੬॥

**ਆਦਿ ਹਸਤਿਨੀ ਸ਼ਬਦ ਉਚਾਰੋ॥ ਰਿਪੁ ਪਦ ਅੰਤ ਤਵਨ ਕੇ ਡਾਰੋ॥**
**ਸਭੈ ਤੁਪਕ ਕੋ ਨਾਮ ਲਹਿੱਜੈ॥ ਜਹ ਚਾਹੋ ਤੇ ਤਹੀ ਭਣਿੱਜੈ॥ ੬੦੭॥ ੧੦੬੭॥**

ਹਸਤਿਨੀ=ਹਾਥੀਆਂ ਵਾਲੀ ਫੌਜ।

ਪਹਿਲੋਂ 'ਹਸਤਿਨੀ' ਪਦ, ਫੇਰ 'ਰਿਪੁ' ਪਦ ਕਥਨ ਕਰੋ। 'ਹਸਤਿਨੀ ਰਿਪੁ' ਬੰਦੂਕ ਦਾ ਨਾਮ ਹੈ, ਜਿਥੇ ਚਾਹੋ ਕਵਿਤਾ ਵਿਚ ਵਰਤੋ॥ ੬੦੭॥ ੧੦੬੭॥

**ਅੜਿੱਲ॥ ਆਦਿ ਦੰਤਨੀ ਸ਼ਬਦ ਉਚਾਰਨ ਕੀਜੀਐ॥**
**ਸ਼ੱਤ੍ਰੂ ਸ਼ਬਦੁ ਕੋ ਅੰਤ ਤਵਨ ਕੇ ਦੀਜੀਐ॥**
**ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ॥ ੬੦੮॥ ੧੦੬੮॥**

ਦੰਤਨੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਦੰਤਨੀ' ਪਦ, ਫੇਰ 'ਸ਼ੱਤਰੂ' ਪਦ ਉਚਾਰੋ। 'ਦੰਤਨੀ ਸ਼ੱਤਰੂ' ਬੰਦੂਕ ਦਾ ਨਾਮ ਵਿਚਾਰੋ ਅਤੇ ਇਸ ਵਿਚ ਕੋਈ ਫਰਕ ਨ ਮੰਨੋ॥ ੬੦੮॥ ੧੦੬੮॥

**ਚੌਪਈ॥ ਆਦਿ ਦੁਰਦਨੀ ਸ਼ਬਦ ਬਖਾਨਹੁ॥ ਤਾਕੇ ਅੰਤ ਸ਼ੱਤ੍ਰੂ ਪਦ ਠਾਨਹੁ॥**

**ਨਾਮ ਤੁਪਕ ਕੇ ਸਕਲ ਲਹਿੱਜੈ ॥ ਯਾ ਕੇ ਬਿਖੈ ਭੇਦ ਨਹੀ ਕਿੱਜੈ ॥ ੬੦੯ ॥ ੧੦੬੯ ॥**

ਦੁਰਦਨੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਦੁਰਦਨੀ' ਪਦ, ਫੇਰ 'ਸ਼ੱਤਰੂ' ਪਦ ਉਚਾਰੋ॥ 'ਦੁਰਦਨੀ ਸ਼ੱਤਰੂ' ਬੰਦੂਕ ਦਾ ਨਾਂ ਬਿਚਾਰ ਲਵੋ॥ ੬੦੯॥੧੦੬੯॥

**ਦਯੁਪਨੀ ਆਦਿ ਉਚਾਰਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਹ ਚਾਹੋ ਤਹ ਹੀ ਤੇ ਕਹੀਐ ॥ ੬੧੦ ॥ ੧੦੭੦ ॥**

ਦਯੁਪਨੀ=ਦ੍ਵਿਪਿ ਦੋ ਵਸੀਲਿਆ ਨਾਲ ਪਾਣੀ ਪੀਣ ਵਾਲਾ ਹਾਥੀ। ਜਿਹੜਾ ਕਿ ਸੁੰਡ ਅਤੇ ਮੂੰਹ ਰਾਹੀਂ ਪਾਣੀ ਆਦਿ ਪੀ ਸਕਦਾ ਹੈ। ਦਯੁਪਨੀ=ਹਾਥੀਆਂ ਦੀ ਸੈਨਾ।

ਪਹਿਲਾਂ 'ਦਯੁਪਨੀ' ਪਦ, ਅਤੇ ਅੰਤ ਵਿਚ 'ਅਰਿ' ਪਦ ਕਥਨ ਕਰੋ। 'ਦਯੁਪਨੀ ਅਰਿ' ਬੰਦੂਕ ਦਾ ਨਾਮ ਹੈ, ਜਿਥੇ ਚਾਹੋ, ਉਥੇ ਹੀ ਵਰਤੋ॥ ੬੧੦॥੧੦੭੦॥

**ਆਦਿ ਪਦਮਨੀ ਸ਼ਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥**
**ਨਾਮ ਤੁਪਕ ਕੇ ਸਕਲ ਲਹੀਜੈ ॥ ਯਾ ਮੈ ਭੇਦ ਨ ਕਬਹੂ ਕੀਜੈ ॥ ੬੧੧ ॥ ੧੦੭੧ ॥**

ਪਦਮਨੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਪਦਮਨੀ' ਸ਼ਬਦ, ਫੇਰ 'ਅਰਿ' ਪਦ ਉਚਾਰੋ। 'ਪਦਮਨੀ ਅਰਿ' ਬੰਦੂਕ ਦਾ ਨਾਮ ਜਾਣ ਲਵੋ ਅਤੇ ਇਸ ਵਿਚ ਕੋਈ ਫਰਕ ਨ ਸਮਝੋ॥ ੬੧੧॥੧੦੭੧॥

**ਅੜਿੱਲ ॥ ਪ੍ਰਿਥਮ ਬਾਰਣੀ ਮੁਖ ਤੇ ਸ਼ਬਦ ਬਖਾਨੀਐ ॥**
**ਸ਼ੱਤ੍ਰੂ ਸ਼ਬਦ ਕੌ ਅੰਤ ਤਵਨ ਕੇ ਠਾਨੀਐ ॥**
**ਸਕਲ ਤੁਪਕ ਕੇ ਨਾਮ ਸੁ ਕਬਿ ਲਹਿ ਲੀਜੀਐ ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਕੀਜੀਐ ॥ ੬੧੨ ॥ ੧੦੭੨ ॥**

ਬਾਰਣੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਬਾਰਣੀ' ਪਦ, ਮਗਰੋਂ 'ਸ਼ੱਤਰੂ' ਪਦ ਉਚਾਰੋ॥ 'ਬਾਰਣੀ ਸ਼ੱਤਰੂ' ਬੰਦੂਕ ਦਾ ਨਾਮ ਵੀਚਾਰੋ, ਕੋਈ ਸ਼ੰਕਾ ਨਾ ਕਰੋ॥ ੬੧੨॥੧੦੭੨॥

**ਚੌਪਈ ॥ ਆਦਿ ਬਿਯਾਲਣੀ ਸ਼ਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥**
**ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ਯਾ ਮੈ ਭੇਦ ਨੈਕ ਨਹੀ ਮਾਨਹੁ ॥ ੬੧੩ ॥ ੧੦੭੩ ॥**

ਬਿਯਾਲਣੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਬਿਯਾਲਣੀ' ਪਦ, ਫੇਰ 'ਅਰਿ' ਪਦ ਕਥਨ ਕਰੋ। 'ਬਿਯਾਲਣੀ ਅਰਿ' ਬੰਦੂਕ ਦਾ ਨਾਮ ਹੈ, ਇਸ ਵਿਚ ਕੋਈ ਭੇਦ ਨਾ ਮੰਨੋ॥ ੬੧੩॥ ੧੦੭੩॥

**ਇੰਭਣੀ ਆਦਿ ਉਚਾਰਨ ਕੀਜੈ॥ ਅਰਿ ਪਦ ਅੰਤ ਤਵਨ ਕੇ ਦੀਜੈ॥**
**ਸਭ ਸ੍ਰੀ ਨਾਮ ਤੁਪਕ ਕੇ ਹੋਵੈ॥ ਜਾਕੋ ਸਕਲ ਸੁ ਕਬਿ ਕੁਲ ਜੋਵੈ॥ ੬੧੪॥ ੧੦੭੪॥**

ਇੰਭਣੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਇੰਭਣੀ' ਪਦ, ਫੇਰ 'ਅਰਿ' ਪਦ ਉਚਾਰਨ ਕਰੋ। 'ਇੰਭਣੀ ਅਰਿ' ਬੰਦੂਕ ਦਾ ਨਾਮ ਹੈ, ਜਿਸਨੂੰ ਸਭ ਕਵੀ ਜਨ ਜਾਣਦੇ ਹਨ॥ ੬੧੪॥ ੧੦੭੪॥

**ਪ੍ਰਿਥਮ ਕੁੰਭਣੀ ਸ਼ਬਦ ਬਖਾਨਹੁ॥ ਅਰਿ ਪਦ ਅੰਤ ਤਵਨ ਕੇ ਜਾਨਹੁ॥**
**ਸਕਲ ਤੁਪਕ ਕੇ ਨਾਮ ਲਹੀਜੈ॥ ਨਿਤਪ੍ਰਤਿ ਮੁਖ ਤੇ ਪਾਠ ਕਰੀਜੈ॥ ੬੧੫॥ ੧੦੭੫॥**

ਕੁੰਭਣੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਕੁੰਭਣੀ' ਪਦ, ਅਤੇ ਮਗਰੋਂ 'ਅਰਿ' ਪਦ ਆਖੋ। 'ਕੁੰਭਣੀ ਅਰਿ' ਬੰਦੂਕ ਦਾ ਨਾਮ ਹੈ, ਨਿੱਤ ਸਿਮਰਨ ਕਰੋ॥ ੬੧੫॥ ੧੦੭੫॥

**ਅੜਿੱਲ॥ ਕੁੰਜਰਣੀ ਸ਼ਬਦਾਦਿ ਉਚਾਰਨ ਕੀਜੀਐ॥**
**ਅਰਿ ਪਦ ਤਾਕੇ ਅੰਤ ਬਹੁਰ ਕਹਿ ਦੀਜੀਐ॥**
**ਸਕਲ ਤੁਪਕ ਕੇ ਨਾਮ ਸਬੁੱਧ ਜੀਅ ਜਾਨੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ॥ ੬੧੬॥ ੧੦੭੬॥**

ਕੁੰਜਰਣੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਕੁੰਜਰਣੀ' ਪਦ ਆਖੋ, ਫੇਰ 'ਅਰਿ' ਪਦ ਉਚਾਰੋ। ਇਹ 'ਕੁੰਜਰਣੀ ਅਰਿ' ਬੰਦੂਕ ਦਾ ਨਾਮ ਬਣ ਜਾਏਗਾ, ਚੰਗੀ ਬੁੱਧੀ ਵਾਲੇ ਇਸ ਨੂੰ ਜਾਣ ਲੈਣ ਅਤੇ ਇਸ ਵਿਚ ਜ਼ਰਾ ਵੀ ਭੇਦ ਨਾ ਸਮਝਣ॥ ੬੧੬॥ ੧੬੦੭੬॥

**ਕਰਿਨੀ ਸ਼ਬਦਿ ਸੁ ਮੁਖ ਤੇ ਆਦਿ ਬਖਾਨੀਐ॥**
**ਸ਼ੱਤ੍ਰੂ ਸ਼ਬਦ ਕੌਂ ਅੰਤ ਤਵਨ ਕੇ ਠਾਨੀਐ॥**
**ਸਕਲ ਤੁਪਕ ਕੇ ਨਾਮ ਸੁ ਕਬਿ ਲਹਿ ਲੀਜੀਐ॥**
**ਹੋ ਦੀਯੋ ਚਹੋ ਜਿਹ ਠਵਰ ਤਹਾਂ ਹੀ ਦੀਜੀਐ॥ ੬੦੭॥ ੧੦੭੭।**

ਪਦ ਅਰਥ-ਕਰਿਨੀ=ਹਾਥੀਆਂ ਵਾਲੀ ਸੈਨਾ॥

ਪਹਿਲੋਂ 'ਕਰਿਨੀ' ਪਦ ਕਹਿਕੇ, ਮਗਰੋਂ 'ਸ਼ੱਤਰੂ' ਪਦ ਕਥਨ ਕਰੋ। 'ਕਰਿਨੀ ਸ਼ੱਤਰੂ' ਬੰਦੂਕ ਦਾ ਨਾਮ ਜਾਣ ਲਵੋ। ਜਿਥੇ ਚਾਹੋ, ਵਰਤ ਸਕਦੇ ਹੋ॥੬੧੭॥੧੦੭੭॥

**ਮਦਜਧਰਨਨੀ ਮੁਖ ਤੇ ਆਦਿ ਭਨੀਜੀਐ॥**
**ਹੰਤਾ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਚਿਤ ਮੈ ਲਹੋ॥**
**ਹੋ ਕਹਜੋ ਚਹੋ ਇਨ ਜਹਾਂ ਤਹਾਂ ਦਿਨ ਕੋ ਕਹੋ॥੬੧੮॥੧੦੭੮॥**

ਮਦਯ=ਹਾਥੀ ਦੇ ਜੋਬਨ ਦਾ ਰਸ ਜੋ ਗਲ੍ਹਾਂ ਤੋਂ ਟਪਕਦਾ ਹੈ। ਮਦਯ ਧਰਨਨੀ=ਜੋਬਨ ਰਸ ਧਾਰੀ ਹਾਥੀਆਂ ਵਾਲੀ ਫੌਜ।

ਪਹਿਲੋਂ 'ਮਦਜ ਧਰਨਨੀ' ਪਦ ਕਥਨ ਕਰੋ, ਫੇਰ 'ਹੰਤਾ' ਸਬਦ ਉਚਾਰੋ। ਇਹ 'ਮਦਜਧਰਨਨੀ ਹੰਤਾ' ਬੰਦੂਕ ਦਾ ਨਾਮ ਬਣ ਜਾਂਦਾ ਹੈ। ਜਿਥੇ ਚਾਹੋ, ਕਵਿਤਾ ਵਿਚ ਕਰਤੋ॥੬੧੮॥੧੦੭੮॥

**ਸਿੰਧੁਰਨੀ ਮੁਖ ਤੇ ਸ਼ਬਦਾਦਿ ਬਖਾਨੀਐ॥**
**ਸ਼ਤ੍ਰੂ ਸ਼ਬਦ ਕੋ ਅੰਤ ਤਵਨ ਕੈ ਠਾਨੀਐ॥**
**ਸਕਲ ਤੁਪਕ ਕੇ ਨਾਮ ਸੁ ਕਬਿ ਜੀਅ ਜਾਨੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ॥੬੧੯॥੧੦੭੯॥**

ਸਿੰਧੁਰਨੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਸੰਧੁਰਨੀ' ਪਦ ਉਚਾਰੋ, ਫੇਰ 'ਸ਼ੱਤਰੂ' ਪਦ ਕਥਨ ਕਰੋ। ਭਿੰਨ ਭੇਦ ਤੋਂ ਬਿਨਾਂ ਹੀ 'ਸਿੰਧੁਰਨੀ ਸ਼ੱਤਰੂ' ਬੰਦੂਕ ਦਾ ਨਾਮ ਬਣ ਜਾਏਗਾ॥੬੧੯॥੧੦੭੯॥

**ਅਨਕਪਨੀ ਪਦ ਮੁਖ ਤੇ ਪ੍ਰਿਥਮ ਭਣੀਜੀਐ॥**
**ਸ਼ਤ੍ਰੂ ਸ਼ਬਦ ਕੋ ਅੰਤ ਤਵਨ ਕੇ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥**
**ਹੋ ਦਯੋ ਚਹੋ ਜਿਹ ਠੰਵਰੈ ਤਹੀ ਪ੍ਰਮਾਨੀਐ॥੬੨੦॥੧੦੮੦॥**

ਅਨਕਪਨੀ=ਇੱਕ ਤੋਂ ਵੱਧ ਰਸਤਿਆਂ ਰਾਹੀਂ ਪਾਣੀ ਆਦਿ ਪੀਣ ਵਾਲਾ ਹਾਥੀ: ਹਾਥੀਆਂ ਵਾਲੀ ਸੈਨਾ।

ਪਹਿਲੋਂ 'ਅਨਕਪਨੀ' ਪਦ ਆਖੋ, ਫੇਰ ਸ਼ੱਤ੍ਰੂ ਪਦ ਭਾਖੋ। ਇਸ ਤਰ੍ਹਾਂ 'ਅਨਕਪਨੀ ਸ਼ੱਤ੍ਰੂ' ਬੰਦੂਕ ਦਾ ਨਾਮ ਬਣ ਜਾਂਦਾ ਹੈ। ਜਿਥੇ ਚਾਹੋ, ਕਵਿਤਾ ਵਿਚ ਉਥੇ ਹੀ ਵਰਤ ਸਕਦੇ ਹੋ॥ ੬੨੦॥ ੧੦੮੦॥

**ਪ੍ਰਿਥਮ ਨਾਗਨੀ ਮੁਖ ਤੇ ਸ਼ਬਦ ਉਚਾਰੀਐ॥**
**ਸ਼ੱਤ੍ਰੂ ਸ਼ਬਦ ਕਹੁ ਅੰਤ ਤਵਨ ਕੇ ਡਾਰੀਐ॥**
**ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਕੀਜੀਐ॥ ੬੨੧॥ ੧੦੮੧॥**

ਨਾਗਨੀ=ਹਾਥੀਆਂ ਵਾਲੀ ਸੈਨਾ।

ਪਹਿਲੋਂ 'ਨਾਗਨੀ' ਪਦ ਕਥਨ ਕਰੋ, ਫੇਰ 'ਸ਼ੱਤ੍ਰੂ' ਸ਼ਬਦ ਉਚਾਰੋ॥ ਇਸ ਤਰ੍ਹਾਂ 'ਨਾਗਨੀ ਸ਼ੱਤ੍ਰੂ' ਬੰਦੂਕ ਦਾ ਨਾਮ ਬਣ ਜਾਂਦਾ ਹੈ, ਸੱਚ ਕਰਕੇ ਜਾਣੋਂ॥ ੬੨੧॥ ੧੦੮੧॥

**ਹਰਿਨੀ ਸ਼ਬਦ ਸੁ ਮੁਖ ਤੇ ਆਦਿ ਬਖਾਨੀਐ॥**
**ਸ਼ੱਤ੍ਰੂ ਸ਼ਬਦ ਕੌ ਤਾਕੇ ਅੰਤ ਪ੍ਰਮਾਨੀਐ॥**
**ਸਭ ਸ੍ਰੀ ਨਾਮ ਤੁਪਕ ਕੇ ਚਤੁਰ ਪਛਾਨੀਅਉ॥**
**ਹੋ ਜਵਨੈ ਠਵਰ ਸੁ ਚਹੀਐ ਤਹੀ ਬਖਾਨੀਅਉ॥ ੬੨੨॥ ੧੦੮੨॥**

ਹਰਿ=ਹਾਥੀ। ਹਰਿਨੀ=ਹਾਥੀਆਂ ਦੀ ਫੌਜ।

ਪਹਿਲੋਂ 'ਹਰਿਨੀ' ਪਦ ਆਖੋ, ਫੇਰ 'ਸ਼ੱਤ੍ਰੂ' ਪਦ ਕਹਿ ਦਿਓ। ਹੇ ਚਤਰੋ ਪੁਰਸ਼ੋ! ਇਹ 'ਹਰਿਨੀ ਸ਼ੱਤ੍ਰੂ' ਬੰਦੂਕ ਦਾ ਨਾਮ ਪਛਾਣ ਲਵੋ, ਜਿਥੇ ਚਾਹੋ, ਉਥੇ ਵਰਤੋ॥ ੬੨੨॥ ੧੦੮੨॥

**ਗਜਨੀ ਸ਼ਬਦ ਬਕਤ੍ਰ ਤੇ ਆਦਿ ਭਣੀਜੀਐ॥**
**ਸ਼ੱਤ੍ਰੂ ਸ਼ਬਦ ਕੌ ਅੰਤ ਤਵਨ ਕੇ ਦੀਜੀਐ॥**
**ਚਤੁਰ ਤੁਪਕ ਕੇ ਨਾਮ ਸਕਲ ਲਹਿ ਲੀਜੀਐ॥**
**ਹੋ ਜਿਹ ਚਾਹੋ ਤਿਹ ਠਵਰ ਉਚਾਰਨ ਕੀਜੀਐ॥ ੬੨੩॥ ੧੦੮੩॥**

ਪਹਿਲੋਂ ਮੂੰਹ ਤੋਂ 'ਗਜਨੀ' (ਹਾਥੀ ਸੈਨਾ) ਪਦ ਉਚਾਰੋ। ਮਗਰੋਂ 'ਸ਼ੱਤ੍ਰੂ' ਸਬਦ ਕਥਨ ਕਰੋ। ਇਸ ਤਰ੍ਹਾਂ 'ਗਜਨੀ ਸ਼ੱਤ੍ਰੂ' ਬੰਦੂਕ ਦਾ ਨਾਮ ਬਣ ਜਾਂਦਾ ਹੈ, ਚਤੁਰੋ! ਜਿਥੇ ਚਾਹੋ ਕਵਿਤਾ ਵਿਚ ਬੇਸ਼ਕ ਵਰਤੋ॥ ੬੨੩॥ ੧੦੮੩॥

**ਚੌਪਈ॥ ਸਾਵਜਨੀ ਸ਼ਬਦਾਦਿ ਬਖਾਨਹੁ॥ ਅਰਿ ਪਦ ਅੰਤ ਤਵਨ ਕੇ ਠਾਨਹੁ॥**

**ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਿਹ ਠਾਂ ਚਹੋ ਤਹੀ ਤੇ ਕਹੀਐ ॥ ੬੨੪ ॥ ੧੦੮੪ ॥**

ਸਾਵਜ=ਹਾਥੀ। ਸਾਵਜਨੀ=ਹਾਥੀ ਸੈਨਾ।

ਪਹਿਲੋਂ 'ਸਾਵਜਨੀ' ਪਦ ਕਹਿਕੇ ਮਗਰੋਂ 'ਅਰਿ' ਪਦ ਆਖੋ। ਇਹ 'ਸਾਵਜਨੀ ਅਰਿ' ਬੰਦੂਕ ਦਾ ਨਾਮ ਬਣ ਜਾਏਗਾ, ਜਿਥੇ ਚਾਹੋ ਕਵਿਤਾ ਵਿਚ ਵਰਤੋ॥ ੬੨੪॥ ੧੦੮੪॥

**ਮਾਤੰਗਨੀ ਪਦਾਦਿ ਭਣਿੱਜੈ ॥ ਅਰਿ ਪਦ ਅੰਤ ਤਵਨ ਕੇ ਦਿੱਜੈ ॥**
**ਸਭ ਸ੍ਰੀ ਨਾਮ ਤੁਪਕ ਕੇ ਹੋਵੈ ॥ ਜਾਕੋ ਸਕਲ ਸੁ ਕਬਿ ਮਿਲ ਜੋਵੈ ॥ ੬੨੫ ॥ ੧੦੮੫ ॥**

ਮਾਤੰਗਨੀ=ਹਾਥੀਆਂ ਦੀ ਸੈਨਾ

'ਮਾਤੰਗਨੀ' ਪਦ ਪਹਿਲੋਂ ਕਹਿਕੇ 'ਅਰਿ' ਸਬਦ ਕਹਿ ਦਿਓ। 'ਮਾਤੰਗਨੀ ਅਰਿ' ਬੰਦੂਕ ਦਾ ਨਾਮ ਹੈ ਜਿਸ ਨੂੰ ਸਾਰੇ ਕਵੀ ਵੇਖਦੇ ਜਾਚਦੇ ਹਨ॥ ੬੨੫॥ ੧੦੮੫॥

**ਆਦਿ ਗਇੰਦਨਿ ਸ਼ਬਦ ਬਖਾਨਹੁ॥ ਅਰਿ ਪਦ ਅੰਤ ਤਵਨ ਕੇ ਠਾਨਹੁ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਜਵਨੈ ਠਵਰ ਰੁਚੈ ਤਹ ਕਹੀਐ ॥ ੬੨੬ ॥ ੧੦੮੬ ॥**

ਗਇੰਦਨਿ=ਹਾਥੀ ਸੈਨਾ।

'ਗਇੰਦਨੀ' ਸ਼ਬਦ ਕਥਨ ਕਰਕੇ 'ਅਰਿ' ਪਦ ਉਚਾਰੋ॥ ਇਉਂ 'ਗਇੰਦਨੀ ਅਰਿ' ਬੰਦੂਕ ਦਾ ਨਾਮ ਬਣਾ ਲਵੋ ਅਤੇ ਜਿਥੇ ਮਰਜੀ ਵਰਤ ਲਵੋ॥ ੬੨੬॥ ੧੦੮੬॥

**ਦ੍ਰੂਮ ਅਰਿ ਆਦਿ ਉਚਾਰਨ ਕੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥**
**ਨਾਮ ਤੁਪਕ ਕੇ ਸਕਲ ਪਛਾਨੋ ॥ ਯਾ ਮੈਂ ਭੇਦ ਨ ਕਛੁ ਜੀਅ ਜਾਨੋ ॥ ੬੨੭ ॥ ੧੦੮੭ ॥**

ਦ੍ਰੂਮ ਅਰਿ=ਬ੍ਰਿਛ ਦਾ ਵੈਰੀ, ਹਾਥੀ।

ਪਹਿਲੋਂ 'ਦ੍ਰੂਮ ਅਰਿ' ਪਦ, ਫੇਰ 'ਅਰਿ' ਪਦ ਉਚਾਰਨ ਕਰੋ। 'ਦ੍ਰੂਮ ਅਰਿ ਅਰਿ' ਬੰਦੂਕ ਦਾ ਨਾਮ ਹੈ॥ ੬੨੭॥ ੧੦੮੭॥

**ਚੌਪਈ॥ ਬਿਰਛਾਂਤਕਨੀ ਆਦਿ ਉਚਾਰੋ॥ ਅਰਿ ਪਦ ਅੰਤ ਤਵਨ ਕੇ ਡਾਰੋ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥ ਦਯੋ ਚਹੇ ਜਹ ਠਾਂ ਤਹ ਕਹੀਐ ॥ ੬੨੮ ॥ ੧੦੮੮ ॥**

ਬ੍ਰਿਛਾਂਤਕਣੀ=ਬ੍ਰਿਛ ਦਾ ਅੰਤ ਕਰਨ ਵਾਲੀ-ਹੱਥਣੀ।

ਪਹਿਲੋਂ 'ਬ੍ਰਿਛਾਂਤਕਣੀ' ਪਦ ਕਹਿਕੇ ਮਗਰੋਂ 'ਅਰਿ' ਸ਼ਬਦ ਕਹਿ ਦਿਓ। ਇਸ ਤਰ੍ਹਾਂ 'ਬ੍ਰਿਛਾਂਤਕਣੀ ਅਰਿ' ਬੰਦੂਕ ਦਾ ਨਾਮ ਬਣ ਜਾਂਦਾ ਹੈ। ਕਵਿਤਾ ਵਿਚ ਜਿਥੇ ਚਾਹੋ, ਉਥੇ ਵਰਤ ਸਕਦੇ ਹੋ॥ ੬੨੮॥ ੧੦੮੮॥

**ਫਲਧਰ ਅਰਿਣੀ ਆਦਿ ਕਹੀਜੈ ॥ ਅਰਿ ਪਦ ਅੰਤ ਤਵਨ ਕੇ ਦੀਜੈ ॥**

**ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ਜਹਾਂ ਚਹੋ ਤਿਹ ਠਵਰ ਬਖਾਨੋ॥ ੬੨੯॥ ੧੦੮੯॥**

ਫਲ ਧਰ=ਫਲ ਨੂੰ ਧਾਰਨ ਵਾਲਾ-ਬ੍ਰਿਛ। ਅਰਿਣੀ=ਅਰਿ ਦਾ ਇਸਤ੍ਰੀ ਲਿੰਗ ਵੈਰਨ॥ ਫਲਧਰ ਅਰਣੀ=ਬ੍ਰਿਛ ਦੀ ਵੈਰਨ=ਹੱਥਣੀ॥

ਪਹਿਲੋਂ 'ਫਲਧਰ ਅਰਿਣੀ' ਕਹਿਕੇ, ਮਗਰੋਂ 'ਅਰਿ' ਪਦ ਆਖੋ 'ਫਲਧਰ ਅਰਿਣੀ ਅਰਿ' ਬੰਦੂਕ ਦਾ ਨਾਮ ਹੈ, ਕਵਿਤਾ ਵਿਚ ਹਰ ਥਾਂ ਵਰਤ ਸਕਦੇ ਹੋ॥ ੬੨੯॥ ੧੦੮੯॥

**ਫਲਦਾਇਕ ਅਰਿਣੀ ਅਹਿ ਉਚਰੀਐ॥ ਅਰਿ ਪਦ ਅੰਤ ਤਵਨ ਕੇ ਡਰੀਐ॥
ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ਯਾ ਮੈ ਭੇਦ ਨ ਰੰਚਕ ਮਾਨੋ॥ ੬੩੦॥ ੧੦੯੦॥**

ਫਲਦਾਇਕ ਅਰਿਣੀ=ਫਲ ਦਾਇਕ=ਫਲਦੇਣ ਵਾਲਾ ਬ੍ਰਿਛ।=ਬ੍ਰਿਛ ਦੀ ਵੈਰਨ-ਹੱਥਣੀ॥

'ਫਲ ਦਾਇਕ ਅਰਿਣੀ' ਕਹਿਕੇ, ਮਗਰੋਂ 'ਅਰਿ' ਪਦ ਕਹਿ ਦਿਓ। 'ਫਲ ਦਾਇਕ ਅਰਿਣੀ ਅਰਿ' ਬੰਦੂਕ ਦਾ ਨਾਮ ਹੈ। ਇਸ ਵਿਚ ਰੱਤੀ ਜਿੰਨਾਂ ਭੀ ਭਰਮ ਭੇਦ ਨਾ ਮੰਨੋ॥ ੬੩੦॥ ੧੦੯੦॥

**ਅੜਿੱਲ॥ ਧਰਾਧਰਨ ਅਰਿਨੀ ਸ਼ਬਦਾਦਿ ਬਖਾਨੀਐ॥
ਸ਼ੱਤ੍ਰੂ ਸ਼ਬਦ ਕੌ ਅੰਤ ਤਵਨ ਕੇ ਠਾਨੀਐ॥
ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥
ਹੋ ਜਵਨ ਠਵਰ ਤਿਨ ਚਹੋ ਤਹੀ ਤੇ ਦੀਜੀਐ॥ ੬੩੧॥ ੧੦੯੧॥**

ਧਰਾ ਧਰ=ਧਰਤੀ ਨੂੰ ਧਾਰਨ ਕਰਨ ਵਾਲਾ, ਦਰੱਖਤ। ਧਰਾਧਰਨ ਅਰਿਨੀ=ਦਰਖਤ ਦੀ ਵੈਰਨ, ਹੱਥਣੀ।

ਪਹਿਲੋਂ 'ਧਰਾ ਧਰਨ ਅਰਿਨੀ' ਪਦ, ਫੇਰ 'ਸ਼ੱਤ੍ਰੂ ਸ਼ਬਦ ਉਚਾਰੋ। 'ਧਰਾ ਧਰਨ ਅਰਿਨੀ ਸ਼ੱਤ੍ਰੂ' ਬੰਦੂਕ ਦਾ ਨਾਮ ਜਾਣ ਲਵੋ। ਜਿੱਥੇ ਚਾਹੋ ਉਥੇ ਹੀ ਕਵਿਤਾ ਵਿਚ ਟਿਕਾ ਦੇਵੋ॥ ੬੩੧॥ ੧੦੯੧॥

**ਚੌਪਈ॥ ਧੂਰਿਰਾਟ ਅਰਿਨੀ ਪਦ ਭਾਖੋ॥ ਤਾਕੇ ਅੰਤ ਸ਼ੱਤ੍ਰੂ ਪਦ ਰਾਖੋ॥
ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ਜਹ ਚਾਹੋ ਤਿਹ ਠਵਰ ਪ੍ਰਮਾਨੋ॥ ੬੩੨॥ ੧੦੯੨॥**

ਧੂਰਿਰਾਟ ਅਰਿਨੀ=ਦਰਖਤ ਦੀ ਵੈਰਨ-ਹੱਥਨੀ॥

ਪਹਿਲੋਂ 'ਧੂਰਿਰਾਟ ਅਰਿਨੀ' ਪਦ, ਮਗਰੋਂ 'ਸ਼ੱਤ੍ਰੂ' ਸ਼ਬਦ ਉਚਾਰੋ॥ 'ਧੂਰਿਰਾਟ ਅਰਿਨੀ ਸ਼ੱਤ੍ਰੂ' ਸਾਰੇ ਬੰਦੂਕ ਦੇ ਨਾ ਜਾਣ ਲਵੋ ਅਤੇ ਜਿਥੇ ਵਰਤਣਾ ਚਾਹੋ ਉਥੇ ਹੀ ਪੂਰੀ ਤਰ੍ਹਾਂ ਸਹੀ ਮੰਨ ਲਵੋ॥ ੬੩੨॥ ੧੦੯੨॥

**ਫਲਧ ਸ਼ਬਦ ਕੋ ਆਦਿ ਉਚਾਰਹੁ॥ ਅਰਿ ਪਦ ਅੰਤ ਤਵਨ ਕੇ ਡਾਰਹੁ॥
ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ਜਹ ਚਾਹੋ ਤਿਹ ਠਵਰ ਬਖਾਨਹੁ॥ ੬੩੩॥ ੧੦੯੩॥**

ਫਲਧ=ਫਲ ਦਾ ਮਾਲਿਕ, ਦਰੱਖਤ।

ਪਹਿਲਾਂ 'ਫਲਧ' ਪਦ, ਫੇਰ 'ਅਰਿ' ਪਦ ਅੰਤ ਵਿਚ ਉਚਾਰੋ। ਤਦ 'ਫਲਧ ਅਰਿ' ਬੰਦੂਕ ਦਾ ਨਾਮ ਬਣ ਜਾਏਗਾ॥ ੬੩੩॥ ੧੦੯੩॥

**ਫਲਿ ਸ਼ਬਦ ਕੋ ਆਦਿ ਭਣਿੱਜੈ॥ ਅਰਿ ਪਦ ਕਹਿ ਰਿਪੁ ਪਦ ਪੁਨਿ ਦਿੱਜੈ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਚਹੀਐ ਜਹਾਂ ਤਹੀ ਤੇ ਕਹੀਐ॥ ੬੩੪॥ ੧੦੯੪॥**

ਪਹਿਲੋਂ 'ਫਲਿ' ਪਦ ਫੇਰ 'ਅਰਿ' ਤੇ 'ਰਿਪੁ' ਪਦ ਆਖੋ। ਇਹ 'ਫਲਿ ਅਰਿ ਰਿਪੁ' ਬੰਦੂਕ ਦਾ ਨਾਮ ਹੈ ਜਿਥੇ ਚਾਹੋ ਵਰਤੋ॥ ੬੩੪॥ ੧੦੯੪॥

**ਤਰੁਅਰਣੀ ਸ਼ਬਦਾਦਿ ਬਖਾਨੋ॥ ਅਰਿ ਪਦ ਅੰਤ ਤਵਨ ਕੇ ਠਾਨੋ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਭੇਦ ਨੈਕ ਨਹੀ ਮਾਨਹੁ॥ ੬੩੫॥ ੧੦੯੫॥**

ਤਰੁ ਅਰਣੀ=ਬ੍ਰਿਛ ਦੀ ਵੈਰਨ, ਹੱਥਣੀ॥

ਪਹਿਲੋਂ 'ਤਰੁ ਅਰਣੀ' ਪਦ ਕਹਿਕੇ, ਮਗਰੋਂ 'ਅਰਿ' ਪਦ ਆਖੋ। ਇਹ 'ਤਰੁ ਅਰਣੀ ਅਰਿ' ਬੰਦੂਕ ਦਾ ਨਾਮ ਹੈ, ਇਸ ਵਿਚ ਕੋਈ ਭੇਦ ਨਾ ਸਮਝੋ॥ ੬੩੫॥ ੧੦੯੫॥

**ਧਰਿਸਅਰਣੀ ਸ਼ਬਦਾਦਿ ਭਣਿੱਜੈ॥ ਅਰਿ ਪਦ ਅੰਤ ਤਵਨ ਕੇ ਦਿੱਜੈ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੇ ਬਿਖੈ ਭੇਦ ਨਹੀ ਜਾਨੋ॥ ੬੩੬॥ ੧੦੯੬॥**

ਧਰਸਿ=ਧਰ+ਈਸ=ਬ੍ਰਿਛ॥ ਧਰਿਸ ਅਰਣੀ=ਦਰੱਖਤ ਦੀ ਵੈਰਨ ਹੱਥਣੀ॥

ਪਹਿਲੋਂ 'ਧਰਿਸ' ਪਦ, ਫੇਰ 'ਅਰਣੀ' ਅਤੇ 'ਅਰਿ' ਪਦ ਆਖੋ। ਇਹ 'ਧਰਿਸ ਅਰਣੀ ਅਰਿ' ਬੰਦੂਕ ਦਾ ਨਾਮ ਹੈ, ਇਸ ਵਿਚ ਕੋਈ ਭੇਦ ਨ ਸਮਝੋ॥ ੬੩੬॥ ੧੦੯੬॥

**ਬਿਰਛਰਣੀ ਸ਼ਬਦਾਦਿ ਭਣੀਜੈ॥ ਅਰਿ ਪਦ ਅੰਤ ਤਵਨ ਕੇ ਦੀਜੈ॥**
**ਨਾਮ ਤਪੁਕ ਕੇ ਸਭ ਜੀਅ ਲਹੀਐ॥ ਜਿਹ ਚਾਹੋ ਤਿਹ ਠਵਰ ਸੁ ਕਹੀਐ॥ ੧੦੯੭॥**

ਬਿਰਛਰਣੀ=ਦ੍ਰੱਖਤ ਦੀ ਵੈਰਨ-ਹੱਥਣੀ॥

ਪਹਿਲੋਂ 'ਬਿਰਛਰਣੀ' ਪਦ ਕਹਿਕੇ 'ਅਰਿ' ਪਦ ਆਖੋ। ਇਹ 'ਬਿਰਛਰਣੀ ਅਰਿ' ਸਾਰੇ ਬੰਦੂਕ ਦੇ ਨਾਮ ਬਣ ਜਾਂਦੇ ਹਨ। ਜਿਥੇ ਚਾਹੋ ਓਥੇ ਹੀ ਵ੍ਰਤ ਲਵੋ॥ ੬੩੭॥ ੧੦੯੭॥

**ਰਦਨੀ ਆਦਿ ਉਚਾਰਨ ਕੀਜੈ॥ ਅਰਿ ਪਦ ਅੰਤ ਤਵਨ ਕੇ ਦੀਜੈ॥**
**ਸਭ ਸ੍ਰੀ ਨਾਮ ਤਪੁਕ ਲਹਿ ਲੀਜੈ॥ ਜਿਹ ਚਾਹੋ ਤਿਹ ਠਵਰ ਭਨੀਜੈ॥ ੬੩੮॥ ੧੦੯੮॥**

ਰਦਨ=ਦੰਦਾਂ ਵਾਲਾ-ਹਾਥੀ, ਰਦਨੀ=ਦੰਦਾਂ ਵਾਲੇ ਹਾਥੀਆਂ ਦੀ ਸੈਨਾ।

ਪਹਿਲੋਂ 'ਰਦਨੀ' ਪਦ ਆਖੋ, ਫੇਰ 'ਅਰਿ' ਪਦ ਕਥਨ ਕਰੋ। ਇਹ 'ਰਦਨੀ ਅਰਿ' ਬੰਦੂਕ ਦਾ ਨਾਮ ਬਣ ਜਾਂਦਾ ਹੈ, ਜਿਥੇ ਚਾਹੋ, ਉਥੇ ਵਰਤੋ॥੬੩੮॥੧੦੯੮॥

**ਰਦਨ ਛੰਦਨੀ ਅਰਣੀ ਭਾਖੋ॥ ਅਰਿ ਪਦ ਅੰਤ ਤਵਨ ਕੇ ਰਾਖੋ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਯਾਮੈ ਭੇਦ ਨੈਕ ਨਹੀ ਜਾਨੋ॥ ੬੩੯॥ ੧੦੯੯॥**

ਪਹਿਲੋਂ 'ਰਦਨ ਛੰਦਨੀ ਅਰਣੀ' ਕਹਿ ਦਿਓ, ਉਸਦੇ ਮਗਰੋਂ 'ਅਰਿ' ਪਦ ਉਚਾਰੋ। ਇਹ ਸਭ ਬੰਦੂਕ ਦੇ ਨਾਮ ਸਮਝ ਲਵੋ, ਇਸ ਵਿਚ ਰਤਾ ਵੀ ਭੇਦ ਨਹੀਂ ਹੈ॥੬੩੯॥੧੦੯੯॥

**ਅੜਿੱਲ॥ ਨਾਮ ਸਕਲ ਦੰਤਨ ਕੇ ਆਦਿ ਬਖਾਨੀਐ॥**
**ਅਰਿਣੀ ਅਰਿ ਪਦ ਅੰਤ ਤਵਨ ਕੇ ਠਾਨੀਐ॥**
**ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥**
**ਹੋ ਦੀਯੋ ਚਹੋ ਜਿਹ ਠਵਰ ਤਹਾਂ ਹੀ ਦੀਜੀਐ॥ ੬੪੦॥ ੧੧੦੦॥**

ਪਦ ਅਰਥ - ਦੰਤਨ ਅਰਿਣੀ=ਹਾਥੀ ਦਲ ਦੀ ਵੈਰਨ-ਵੈਰੀ ਫ਼ੌਜ।

ਪਹਿਲੋਂ ਹਾਥੀਆਂ ਦੇ ਸਾਰੇ ਨਾਮ ਕਹਿ ਦੇਈਏ, ਮਗਰੋਂ 'ਅਰਿਣੀ' ਤੇ 'ਅਰਿ' ਪਦ ਉਚਾਰਨ ਕਰੀਏ, (ਤਾਂ ਉਹ) ਸਾਰੇ ਬੰਦੂਕ ਦੇ ਨਾਮ ਹੋ ਜਾਣਗੇ। ਚਤੁਰੋ! ਚੇਤੇ ਰਖੋ, ਜਿਥੇ ਚਾਹੋ ਉਥੇ ਕਵਿਤਾ ਵਿਚ ਵਰਤੋ॥੬੪੦॥੧੧੦੦॥

**ਨ੍ਰਿਪਣੀ ਆਦਿ ਬਖਾਨਨ ਕੀਜੈ॥ ਅਰਿ ਪਦ ਅੰਤ ਤਵਨ ਕੇ ਦੀਜੈ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਯਾਮੈ ਭੇਦ ਕਛੂ ਨਹੀ ਜਾਨੋ॥ ੬੪੧॥ ੧੧੦੧॥**

ਅਰਥ -ਪਹਿਲਾਂ ਨ੍ਰਿਪਣੀ ਭਾਵ ਰਾਜੇ ਦੀ ਫ਼ੌਜ ਫਿਰ ਅਰਿ ਪਦ ਉਚਾਰੋ। 'ਨ੍ਰਿਪਣੀ ਅਰਿ ਬੰਦੂਕ ਦਾ ਨਾਮ ਹੋ ਜਾਏਗਾ॥੬੪੧॥੧੧੦੧॥

**ਆਦਿ ਭੂਪਨੀ ਸ਼ਬਦ ਬਖਾਨਹੁ॥ ਅਰਿ ਪਦ ਅੰਤ ਤਵਨ ਕੇ ਠਾਨਹੁ॥**
**ਨਾਮ ਤੁਪਕ ਕੇ ਸਭ ਲਹਿ ਲੀਜੈ॥ ਜਿਹ ਚਾਹੋ ਤਿਹ ਠਵਰ ਭਣੀਜੈ॥ ੬੪੨॥ ੧੧੦੨॥**

ਪਦ ਅਰਥ - ਭੂਪਣੀ=ਰਾਜਿਆਂ ਦੀ ਸੈਨਾ।

ਪਹਿਲੋਂ 'ਭੂਪਨੀ' ਪਦ ਫੇਰ 'ਅਰਿ' ਪਦ. ਉਚਾਰੋ। 'ਭੂਪਨੀ ਅਰਿ' ਬੰਦੂਕ ਦਾ ਨਾਮ ਬਣ ਜਾਏਗਾ, ਜਿਥੇ ਚਾਹੋ ਇਸ ਦੀ ਵਰਤੋਂ ਕਰੋ॥੬੪੨॥੧੧੦੨॥

**ਅੜਿੱਲ॥ ਪ੍ਰਿਥਮ ਸੁਆਮਨੀ ਸ਼ਬਦ ਉਚਾਰਣ ਕੀਜੀਐ॥**

ਸ਼ੱਤ੍ਰੂ ਸ਼ਬਦ ਕੋ ਅੰਤ ਤਵਨ ਕੇ ਦੀਜੀਐ॥
ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥
ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ॥ ੬੪੩ ॥੧੧੦੩ ॥

ਪਦ ਅਰਥ - ਸੁਆਮਨੀ=ਰਾਜਿਆਂ ਦੀ ਸੈਨਾ।

ਪਹਿਲੋਂ 'ਸੁਆਮਨੀ' ਪਦ, ਫੇਰ 'ਸ਼ੱਤਰੂ' ਪਦ ਉਚਾਰੋ। 'ਸੁਆਮਨੀ ਸ਼ੱਤਰੂ' ਤੁਪਕ ਦਾ ਨਾਮ ਹੋ ਜਾਏਗਾ, ਇਸ ਵਿਚ ਕੋਈ ਭੇਤ ਨ ਸਮਝੋ॥ ੬੪੩ ॥ ੧੧੦੩ ॥

ਆਦਿ ਅਧਿਪਨੀ ਸ਼ਬਦ ਉਚਾਰਨ ਕੀਜੀਐ॥
ਸ਼ੱਤ੍ਰੂ ਸ਼ਬਦ ਕੋ ਅੰਤ ਤਵਨ ਕੇ ਦੀਜੀਐ॥
ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥
ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ॥ ੬੪੪ ॥ ੧੧੦੪ ॥

ਪਦ ਅਰਥ - ਅਧਿਪਨੀ=ਰਾਜ ਸੈਨਾ॥

ਪਹਿਲੋਂ 'ਅਧਿਪਨੀ' ਪਦ, ਫੇਰ 'ਸ਼ੱਤਰੂ' ਸ਼ਬਦ ਉਚਾਰੋ। 'ਅਧਿਪਨੀ ਸ਼ੱਤਰੂ' ਤੁਪਕ ਦਾ ਨਾਮ ਜਾਣ ਲਵੋ, ਇਸ ਵਿਚ ਰਤਾ ਭਰ ਭੇਤ ਨ ਮੰਨੋ॥ ੬੪੪ ॥ ੧੧੦੪ ॥

ਧਰਦ੍ਰਿੜਨੀ ਮੁਖ ਤੇ ਸ਼ਬਦਾਦਿ ਬਖਾਨੀਐ॥
ਅਰਣੀ ਤਾਕੇ ਅੰਤ ਸ਼ਬਦ ਕੌ ਠਾਨੀਐ॥
ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥
ਹੋ ਸੁਘਰ ਚਹੋ ਜਿਹ ਠਵਰ ਉਚਾਰਨ ਕੀਜੀਐ॥ ੧੧੦੫ ॥

ਪਦ ਅਰਥ - ਧਰਦ੍ਰਿੜਨੀ=ਰਾਜੇ ਦੀ ਸੈਨਾ॥

ਪਹਿਲੋਂ 'ਧਰਦ੍ਰਿੜਨੀ' ਪਦ ਆਖੋ, ਫੇਰ 'ਅਰਣੀ' ਪਦ ਉਚਾਰੋ। 'ਧਰਦ੍ਰਿੜਨੀ ਅਰਣੀ' ਤੁਪਕ ਦਾ ਨਾਮ ਬਣ ਜਾਏਗਾ॥ ੬੪੫ ॥ ੧੧੦੫ ॥

ਆਦਿ ਅਧਿਪਨੀ ਸ਼ਬਦ ਸੁ ਮੁਖ ਤੇ ਭਾਖੀਐ॥
ਸ਼ੱਤ੍ਰੂ ਸ਼ਬਦ ਕੋ ਅੰਤ ਤਵਨ ਕੇ ਰਾਖੀਐ॥
ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥

**ਹੋ ਜਵਨ ਠਵਰ ਮੈ ਚਹੀਐ ਤਹੀ ਪ੍ਰਮਾਨੀਐ ॥ ੬੪੬ ॥ ੧੧੦੬ ॥**

ਪਦ ਅਰਥ - ਅਧਿਪਨੀ=ਰਾਜਿਆਂ ਵਾਲੀ ਫੌਜ॥

ਪਹਿਲਾਂ ਅਧਿਪਨੀ ਆਦਿ ਸ਼ਬਦ ਮੂੰਹ ਨਾਲ ਬੋਲੋ, ਫਿਰ ਸ਼ੱਤ੍ਰੂ ਸ਼ਬਦ ਨੂੰ ਰਖ ਦੇਵੋ। ਇਸ ਤਰ੍ਹਾਂ ਹੇ ਸਿਆਣੇ ਪੁਰਸ਼ੋ! ਸਾਰੇ ਤੁਪਕ ਦੇ ਨਾ ਜਾਣ ਲਵੋ ਅਤੇ ਜਿਸ ਥਾਂ ਲੋੜ ਪਵੇ, ਓਥੇ ਹੀ ਵਰਤੋ ਵਿਚ ਲਿਆਓ॥ ੬੪੬ ॥ ੧੧੦੬ ॥

**ਪਤਿਣੀ ਆਦਿ ਬਖਾਨ ਸ਼ੱਤ੍ਰੁਣੀ ਭਾਖੀਐ ॥**
**ਹੋਤ ਤੁਪਕ ਕੇ ਨਾਮ ਹ੍ਰਿਦੈ ਮੈ ਰਾਖੀਐ ॥**
**ਇਨ ਕੇ ਭੀਤਰ ਭੇਦ ਨ ਨੈਕ ਪਛਾਨੀਐ ॥**
**ਹੋ ਜਵਨ ਠਵਰ ਮੈ ਚਹੀਐ ਤਹੀ ਪ੍ਰਮਾਨੀਐ ॥ ੬੪੭ ॥ ੧੧੦੭ ॥**

ਪਦ ਅਰਥ - ਪਤਿਣੀ=ਪਤਵੰਤੇ ਰਾਜਿਆਂ ਦੀ ਸੈਨਾ।

ਪਹਿਲੋਂ 'ਪਤਿਣੀ' ਪਦ, ਫੇਰ 'ਸ਼ੱਤ੍ਰੂਣੀ' ਪਦ ਉਚਾਰੋ॥ 'ਪਤਿਣੀ ਸ਼ੱਤ੍ਰੂਣੀ' ਤੋਪ ਦਾ ਨਾਮ ਹੈ, ਜਿਥੇ ਚਾਹੋ ਓਥੇ ਹੀ ਵਰਤੋ॥ ੬੪੭ ॥ ੧੧੦੭ ॥

**ਚੌਪਈ॥ ਭੂਪਤਣੀ ਸ਼ਬਦਾਦਿ ਬਖਾਨੋ ॥**
**ਅਰਿਣੀ ਸ਼ਬਦ ਅੰਤ ਇਹ ਠਾਨੋ ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ ॥**
**ਜਵਨੈ ਠਵਰ ਰੁਚੈ ਤਹ ਕਹੀਐ ॥ ੬੪੮ ॥ ੧੧੦੮ ॥**

ਪਦ ਅਰਥ - ਭੂਪਤਣੀ=ਰਾਜ ਸੈਨਾ॥

ਪਹਿਲੋਂ 'ਭੂਪਤਣੀ' ਪਦ ਕਹਿਕੇ, ਮਗਰੋਂ 'ਅਰਿਣੀ' ਕਥਨ ਕਰੋ। ਇਹ ਭੂਪਤਣੀ ਅਰਿਣੀ ਤੋਪ ਦਾ ਨਾਮ ਹੈ॥ ੬੪੮ ॥ ੧੧੦੮ ॥

**ਆਦਿ ਭੂਪਣੀ ਸ਼ਬਦ ਬਖਾਨਹੁ ॥ ਅਰਿ ਪਦ ਅੰਤ ਤਵਨ ਕੇ ਠਾਨਹੁ ॥**
**ਨਾਮ ਤੁਪਕ ਕੇ ਸਕਲ ਪਛਾਨੋ ॥ ਜਿਹ ਠਾਂ ਰੁਚੈ ਸੁ ਤਹੀ ਪ੍ਰਮਾਨੋ ॥ ੬੪੯ ॥ ੧੧੦੯ ॥**

ਪਹਿਲੋਂ 'ਭੂਪਣੀ' ਸ਼ਬਦ ਆਖੋ, ਮਗਰੋਂ 'ਅਰਿ' ਪਦ ਕਥਨ ਕਰੋ। ਇਹ 'ਭੂਪਣੀ ਅਰਿ' ਤੋਪ ਦਾ ਨਾਮ ਹੈ, ਜਿਥੇ ਚਾਹੇ ਕਵੀ ਜਨ ਵਰਤ ਸਕਦਾ ਹੈ॥ ੬੪੯ ॥ ੧੧੦੯ ॥

**ਅੜਿੱਲ॥ ਬਧਕਰਣੀ ਮੁਖ ਤੇ ਸ਼ਬਦਾਦਿ ਉਚਾਰੀਐ ॥**

**ਅਰਣੀ ਤਾਕੇ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥**
**ਹੋ ਜਵਨ ਠਵਰ ਰੁਚ ਹੋਇ ਤਹੀ ਤੇ ਦੀਜੀਐ॥ ੬੫੦॥ ੧੧੧੦॥**

ਪਦ ਅਰਥ- ਬਧੰ ਕਰਣੀ=ਕਤਲੇ ਆਮ ਕਰਨ ਵਾਲੀ, ਸੈਨਾ॥

ਪਹਿਲੋਂ 'ਬਧ ਕਰਣੀ' ਪਦ, ਫੇਰ 'ਅਰਣੀ' ਪਦ ਉਚਾਰੋ। 'ਬੱਧ ਕਰਣੀ ਅਰਣੀ' ਤੁਪਕ ਦਾ ਨਾਮ ਜਾਣ ਲਵੋ॥ ੬੫੦॥ ੧੧੧੦॥

**ਕਿੰਕਰਣੀ ਸ਼ਬਦਾਦਿ ਉਚਾਰਨ ਕੀਜੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਪਛਾਨ ਪ੍ਰਬੀਨ ਚਿਤ॥**
**ਹੋ ਜਿਹ ਚਾਹੋ ਇਹ ਨਾਮ ਦੇਹੁ ਭੀਤਰ ਕਬਿੱਤ॥ ੬੫੧॥ ੧੧੧੧॥**

ਪਦ ਅਰਥ - ਕਿੰਕਰ=ਦਾਸ, ਨੌਕਰ, ਚਾਕਰ। ਕਿੰਕਰਣੀ=ਗੁਲਾਮ ਸਪਾਹੀਆਂ ਦੀ ਫੌਜ।

ਪਹਿਲੋਂ 'ਕਿੰਕਰਣੀ' ਪਦ, ਫੇਰ 'ਅਰਣੀ' ਪਦ ਉਚਾਰਣ ਕਰੋ। 'ਕਿੰਕਰਣੀ ਅਰਣੀ' ਬੰਦੂਕ ਦਾ ਨਾਮ ਹੈ, ਹੇ ਚਤੁਰ ਵਿਦਵਾਨੋ! ਜੇ ਚਾਹੋ ਤਾਂ ਇਹ ਨਾਂ ਕਬਿੱਤ ਵਿਚ ਵਰਤ ਲਵੋ॥ ੬੫੧॥ ੧੧੧੧॥

ਭਾਵਾਰਥ :- ਪਹਿਲੇ ਜ਼ਮਾਨੇ ਵਿਚ 'ਗੁਲਾਮ' ਮੁੱਲ ਲਏ ਜਾਂਦੇ ਸਨ, ਅਤੇ ਮਾਲਕ ਆਪਣੇ ਗੁਲਾਮ ਨੂੰ ਕੋਈ ਨਾ ਕੋਈ ਦਾਗ਼ ਜਾਂ ਨਿਸ਼ਾਨੀ ਲਾ ਦੇਂਦਾ ਸੀ, ਜਦੋਂ ਲੜਾਈ ਹੁੰਦੀ, ਤਾਂ 'ਗੁਲਾਮ ਸੈਨਾ' ਸਭ ਤੋਂ ਮੋਹਰੇ ਹੋਇਆ ਕਰਦੀ ਸੀ, ਜੇ ਕੋਈ ਗੁਲਾਮ ਭੱਜ ਜਾਂਦਾ, ਅਤੇ ਉਹ ਜੀਊਂਦਾ ਫੜਕੇ ਮਾਲਕ ਕੋਲ ਪੁਚਾਇਆ ਜਾਂਦਾ, ਤਾਂ ਮਾਲਕ ਉਸਨੂੰ ਗੋਲੀ ਮਾਰਕੇ ਮਾਰ ਸੁੱਟਦਾ ਸੀ। ਇਸ ਲਈ ਦਾਗੇ ਹੋਏ ਗੁਲਾਮ ਰਣ ਤੋਂ ਭੱਜ ਨਹੀਂ ਸਕਦੇ ਸਨ, ਕਿਉਂਕਿ ਭੱਜਣ ਨਾਲ ਉਹ ਜੀਊਂਦੇ ਨਹੀਂ ਰਹਿ ਸਕਦੇ ਸਨ। ਕਿਉਂਕਿ ਗੁਲਾਮ ਸੈਨਾ ਵਿਚ ਹੁੰਦੇ ਹੋਏ ਵੀ ਬੰਦੂਕ ਦਾ ਨਿਸ਼ਾਨਾ ਪਹਿਲੋਂ ਹੁੰਦੇ ਸਨ, ਅਤੇ ਭੱਜਕੇ ਜਾਣ ਉਤੇ, ਫੜੇ ਜਾਣ ਮਗਰੋਂ ਭੀ ਗੋਲੀ ਦਾ ਸ਼ਿਕਾਰ ਹੁੰਦੇ ਸਨ, ਇਸ ਲਈ ਲੋਕਾਂ ਨੇ ਬੰਦੂਕ ਦਾ ਨਾਮ ਹੀ 'ਕਿੰਕਰਣੀ ਅਰਣੀ' (ਗੁਲਾਮਾਂ ਦੀ ਵੈਰਨ) ਰਖ ਦਿੱਤਾ ਸੀ।

**ਚੌਪਈ॥ ਅਨੁਚਰਨੀ ਸ਼ਬਦਾਦਿ ਉਚਰੀਐ॥**
**ਅਰਿ ਪਦ ਅੰਤ ਤਵਨ ਕੇ ਡਰੀਐ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ॥**
**ਉਚਰੋ ਤਹਾਂ ਠਵਰ ਜਿਹ ਚਹੀਐ॥ ੬੫੨॥ ੧੧੧੨॥**

ਪਦ ਅਰਥ - ਅਨੁਚਰਨ=ਆਗਿਆਕਾਰੀ ਸੇਵਕ। ਅਨੁਚਰਨੀ=ਨੌਕਰ ਯੋਧਿਆ ਦੀ ਸੈਨਾ।

ਪਹਿਲੋਂ 'ਅਨੁਚਰਨੀ' ਪਦ, ਮਗਰੋਂ 'ਅਰਿ' ਪਦ ਆਖੋ, 'ਅਨੁਚਰਨੀ ਅਰਿ' ਬੰਦੂਕ ਦਾ ਨਾਮ ਬਣ ਜਾਵੇਗਾ॥ ੬੫੨॥ ੧੧੧੨॥

**ਅੜਿੱਲ॥ ਆਦਿ ਅਨੁਗਨੀ ਸ਼ਬਦ ਉਚਾਰਨ ਕੀਜੀਐ॥**
**ਹਨਨੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥**
**ਹੋ ਜਹ ਜਹ ਸ਼ਬਦ ਚਹੀਜੈ ਤਹ ਤਹ ਦੀਜੀਐ॥ ੬੫੩॥ ੧੧੧੩॥**

ਪਦ ਅਰਥ -ਅਨੁਗਨੀ=ਹੁਕਮ ਵਿਚ ਤੁਰਨ ਵਾਲੀ ਸੈਨਾ॥

ਪਹਿਲੋਂ 'ਅਨੁਗਨੀ' ਪਦ, ਫੇਰ 'ਹਨਨੀ' ਪਦ ਉਚਾਰੋ। 'ਅਨੁਗਨੀ ਹਨਨੀ' ਬੰਦੂਕ' ਦਾ ਨਾਮ ਜਾਣ ਲਵੋ। ਜਿਥੇ ਜਿਥੇ ਚਾਹੋ, ਕਵਿਤਾ ਵਿਚ ਉਥੇ ਉਥੇ ਵਰਤੋ॥ ੬੫੩॥ ੧੧੧੩॥

**ਕਿੰਕਰਣੀ ਮੁਖੰ ਤੇ ਸ਼ਬਦਾਦਿ ਉਚਾਰੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਸੁਘਰ ਜੀਅ ਜਾਨਿ ਲੈ॥**
**ਹੋ ਜਵਨ ਠਵਰ ਮੋ ਚਹੋ ਤਹੀ ਏ ਸ਼ਬਦ ਦੈ॥ ੬੫੪॥ ੧੧੧੪॥**

ਪਦ ਅਰਥ - ਮਥਣੀ=ਨਾਸ ਕਰਨ ਵਾਲੀ-ਵੈਰਨ॥

ਪਹਿਲੋਂ 'ਕਿੰਕਰਣੀ' ਪਦ, ਅਤੇ ਫੇਰ 'ਮਥਣੀ' ਸ਼ਬਦ ਕਹਿ ਦਿਓ। ਇਹ 'ਕਿੰਕਰਨੀ ਮਥਣੀ' ਬੰਦੂਕ ਦਾ ਨਾਮ ਬਣ ਜਾਏਗਾ। ਜਿਥੇ ਚਾਹੋ ਕਵਿਤਾ ਵਿਚ ਵਰਤੋ॥ ੬੫੪॥ ੧੧੧੪॥

**ਦੋਹਰਾ॥ ਪ੍ਰਤਨਾ ਆਦਿ ਉਚਾਰ ਕੈ ਅਰਿ ਪਦ ਅੰਤ ਉਚਾਰ॥**
**ਸਭ ਸ੍ਰੀ ਨਾਮ ਤੁਫੰਗ ਕੇ ਲੀਜੈ ਸੁ ਕਬਿ ਸੁਧਾਰ॥ ੬੫੫॥ ੧੧੧੫॥**

ਪਦ ਅਰਥ - ਪ੍ਰਤਨਾ = ਖਾਸ ਗਿਣਤੀ ਦੀ ਫੌਜ, ਜਿਸ ਵਿਚ ੨੪੩ ਹਾਥੀ, ੨੪੩ ਰੱਥ ੭੩੯ ਘੋੜੇ ਅਤੇ ੧੨੧੫ ਪਿਆਦੇ ਸ਼ਾਮਿਲ ਹੁੰਦੇ ਹਨ।

ਪਹਿਲੋਂ 'ਪ੍ਰਤਨਾ' ਪਦ, ਫੇਰ 'ਅਰਿ' ਪਦ ਉਚਾਰੋ॥ 'ਪ੍ਰਤਨਾ ਅਰਿ' ਤੋਪ ਦਾ ਨਾਮ ਬਣ ਜਾਏਗਾ। ਹੇ ਉਤਮ ਕਵੀਓ! ਇਸ ਤਰ੍ਹਾਂ ਬਣਾ ਲਵੋ। ੬੫੫॥ ੧੧੧੫॥

**ਧੁਜਨੀ ਆਦਿ ਬਖਾਨ ਕੈ ਅਰਿ ਪਦਿ ਭਾਖੋ ਅੰਤ॥**

**ਸਭ ਸ੍ਰੀ ਨਾਮ ਤੁਫੰਗ ਕੇ ਨਿਕਸਤ ਚਲੈ ਅਨੰਤ ॥ ੬੫੬ ॥ ੧੧੧੬ ॥**

ਪਦ ਅਰਥ - ਧੁਜਨੀ=ਝੰਡਿਆਂ ਵਾਲੀ ਸੈਨਾ॥

ਪਹਿਲੋਂ 'ਧੁਜਨੀ' ਪਦ, ਫੇਰ 'ਅਰਿ' ਪਦ ਉਚਾਰੋ। 'ਧੁਜਨੀ ਅਰਿ' ਤੁਫੰਗ ਦਾ ਨਾਮ ਬਣ ਜਾਏਗਾ, ਜੋ ਬੇਅੰਤ ਬਣ ਸਕਦੇ ਹਨ॥ ੬੫੬॥ ੧੧੧੬॥

**ਆਦਿ ਬਾਹਨੀ ਸ਼ਬਦ ਕਹਿ ਅੰਤ ਸ਼ੱਤ੍ਰੂ ਪਦ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜੋ ਸਮਝ ਪ੍ਰਬੀਨ॥ ੬੫੭ ॥ ੧੧੧੭ ॥**

ਪਦ ਅਰਥ - ਬਾਹਨੀ=ਸਵਾਰੀਆਂ ਵਾਲੀ ਸੈਨਾ॥

ਪਹਿਲਾਂ ਬਾਹਨੀ ਆਦਿ ਸ਼ਬਦ ਕਹਿਕੇ ਅੰਤ ਵਿਚ ਸ਼ੱਤ੍ਰੂ ਪਦ ਰਖ ਦੇਵੇ, ਸਮਝਦਾਰੋ ਸਮਝ ਲਵੋ, ਇਹ ਸਾਰੇ ਨਾਂ ਬੰਦੂਕ ਦੇ ਬਣਦੇ ਹਨ॥ ੬੫੭॥ ੧੧੧੭॥।

**ਕਾਮਿ ਆਦਿ ਸ਼ਬਦੋਚਰ ਕੈ ਅਰਿ ਪਦ ਅੰਤ ਸੁ ਦੇਹੁ॥**
**ਨਾਮ ਤੁਪਕ ਕੇ ਹੋਤ ਹੈਂ ਚੀਨ ਚਤੁਰ ਚਿਤਿ ਲੇਹੁ ॥ ੬੫੮ ॥ ੧੧੧੮ ॥**

ਪਦ ਅਰਥ - ਕਾਮਿ=ਕਵਚ, ਸੰਜੋਅ॥

ਪਹਿਲੋਂ 'ਕਾਮਿ' ਪਦ ਕਹਿਕੇ, ਫੇਰ 'ਅਰਿ' ਸ਼ਬਦ ਉਚਾਰੋ। 'ਕਾਮਿ ਅਰਿ' ਬੰਦੂਕ ਦਾ ਨਾਮ ਹੈ, ਚਤਰ ਪੁਰਸ਼ੋ! ਚਿਤ ਵਿਚ ਜਾਣ ਲਵੋਂ॥ ੬੫੮॥। ੧੧੧੮॥

**ਕਾਮਿ ਆਦਿ ਸ਼ਬਦੋਚਰਕੈ ਅਰਿ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ ॥ ੬੫੯ ॥ ੧੧੧੯ ॥**

ਪਦ ਅਰਥ - ਕਾਮਿ=ਕਵਚ ਧਾਰੀ ਯੋਧਾ॥

'ਕਾਮਿ' ਪਦ ਪਹਿਲੋਂ ਕਹਿਕੇ ਮਗਰੋਂ 'ਅਰਿ' ਪਦ ਉਚਾਰਨ ਕਰੋ। 'ਕਾਮਿ ਅਰਿ' ਬੰਦੂਕ ਦਾ ਨਾਮ ਹੈ। ਕਿਉਂਕਿ ਬੰਦੂਕ 'ਕਵਚ' ਨੂੰ ਭੰਨ ਸੁੱਟਦੀ ਹੈ, ਅਤੇ ਕਵਚ ਧਾਰੀ ਸੂਰਮੇ ਨੂੰ ਵੀ ਮਾਰ ਦੇਂਦੀ ਹੈ॥ ੬੫੯॥ ੧੧੧੯॥

**ਆਦਿ ਬਰੂਥਨਿ ਸ਼ਬਦ ਕਹਿ ਅੰਤ ਸ਼ੱਤ੍ਰੂ ਪਦ ਦੀਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਪ੍ਰਬੀਨ ॥ ੬੬੦ ॥ ੧੧੨੦ ॥**

ਪਦ ਅਰਥ - ਬਰੂਥ=ਕਵਚ। ਬਰੂਥਨਿ=ਕਵਚ ਧਾਰੀ ਸੈਨਾ॥

ਪਹਿਲੋਂ 'ਬਿਰੂਥਨੀ' ਪਦ, ਮਗਰੋਂ 'ਸ਼ੱਤਰੂ' ਪਦ ਉਚਾਰੋ। 'ਬਿਰੂਥਨੀ ਸ਼ੱਤਰੂ' ਬੰਦੂਕ ਦਾ ਨਾਮ

ਹੈ, ਚੇਤੇ ਰਖੋ॥ ੬੬੦॥੧੧੨੦॥

**ਸੈਨਾ ਆਦਿ ਬਖਾਨ ਕੈ ਅਰਿ ਪਦ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੬੬੧॥ ੧੧੨੧॥**

ਪਹਿਲੋਂ 'ਸੈਨਾ' ਸ਼ਬਦ ਕਹਿਕੇ, ਮਗਰੋਂ 'ਅਰਿ' ਪਦ ਕਥਨ ਕਰੋ। 'ਸੈਨਾ ਅਰਿ' ਬੰਦੂਕ ਦਾ ਨਾਮ ਹੈ, ਚਤੁਰੋ! ਸਮਝ ਲਵੋ॥ ੬੬੧॥੧੧੨੧॥

**ਧਨੁਨੀ ਆਦਿ ਬਖਾਨ ਕੈ ਅਰਨੀ ਅੰਤ ਬਖਾਨ॥**
**ਨਾਮ ਤੁਪਕ ਕੇ ਹੋਤ ਹੈਂ ਲੀਜਹੁ ਸਮਝ ਸੁਜਾਨ॥ ੬੬੨॥ ੧੧੨੨॥**

ਪਦ ਅਰਥ - ਧਨੁ=ਧਨੁਖ ਦਾ ਛੋਟਾ ਨਾਂ। ਧਨੁਨੀ=ਧਨੁਖ ਧਾਰੀ ਸੈਨਾ।

'ਧਨੁਨੀ' ਪਦ ਪਹਿਲੋਂ ਕਹਿਕੇ, ਫੇਰ 'ਅਰਨੀ' ਪਦ ਉਚਾਰਨ ਕਰੋ। 'ਧਨਨੀ ਅਰਨੀ' ਬੰਦੂਕ ਦਾ ਨਾਮ ਹੈ, ਸੁਜਾਨ ਪੁਰਸ਼ੋ ' ਚੇਤੇ ਰਖੋ॥ ੬੬੨॥੧੧੨੨॥

**ਅੜਿੱਲ॥ ਆਦਿ ਧਨੁਖਨੀ ਸ਼ਬਦ ਉਚਾਰਨ ਕੀਜੀਐ॥**
**ਸ਼ੱਤ੍ਰੂ ਸ਼ਬਦ ਕੋ ਅੰਤ ਤਵਨ ਕੇ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ॥**
**ਹੋ ਯਾਕੇ ਭੀਤਰ ਭੇਦ ਨ ਨੈਕ ਪ੍ਰਮਾਨੀਐ॥ ੬੬੩॥ ੧੧੨੩॥**

ਪਹਿਲੋਂ 'ਧਨੁਖਨੀ' ਸ਼ਬਦ ਕਹਿਕੇ, ਮਗਰੋਂ 'ਸ਼ੱਤਰੂ' ਪਦ ਉਚਾਰਨ ਕਰੋ। 'ਧਨੁਖਨੀ ਸ਼ੱਤਰੂ' ਬੰਦੂਕ ਦਾ ਨਾਮ ਹੈ, ਇਸ ਵਿਚ ਭੇਦ ਨਹੀਂ ਹੈ॥ ੬੬੩॥੧੧੨੩॥

**ਕੋਵੰਡਨੀ ਸ਼ਬਦ ਕੋ ਆਦਿ ਉਚਾਰੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਜਾਣ ਜੀਅ ਲੀਜੀਐ॥**
**ਹੋ ਜਹਾਂ ਸ਼ਬਦ ਇਹ ਚਹੋ ਤਹੀਂ ਤੇ ਦੀਜੀਐ॥ ੬੬੪॥ ੧੧੨੪॥**

ਪਦ ਅਰਥ - ਕੁਵੰਡ=ਕਮਾਨ, ਧਨੁਖ। ਕੁਵੰਡਨੀ=ਧਨੁਖ ਧਾਰੀ ਸੈਨਾ।;

'ਕੋਵੰਡਨੀ' ਪਦ ਪਹਿਲੋਂ ਕਹਿਕੇ ਫੇਰ 'ਅਰਣੀ' ਸ਼ਬਦ ਕਥਨ ਕਰੋ। ਇਸ ਤਰ੍ਹਾਂ 'ਕੋਵੰਡਨੀ ਅਰਣੀ' ਤੁਪਕ ਦੇ ਸਾਰੇ ਨਾਮ ਜਾਣ ਲਵੋ॥ ੬੬੪॥੧੧੨੪॥

**ਚੌਪਈ॥ ਇਖੁਆਸੁਨੀ ਪਦਾਦਿ ਭਨੀਜੈ॥ ਅਰਣੀ ਅੰਤ ਸ਼ਬਦ ਤਿਹ ਦੀਜੈ॥**
**ਸਕਲ ਤੁਪਕ ਕੇ ਨਾਮ ਲਹਿੱਜਹਿ॥ ਜਹ ਚਾਹੋ ਤਿਹ ਠਵਰ ਭਣਿੱਜਹਿ॥ ੬੬੫॥ ੧੧੨੫॥**

ਪਦ ਅਰਥ - ਇਖੁਆਸੁਨੀ=ਧਨੁਖ ਧਾਰਨ ਵਾਲੀ ਸੈਨਾ।

ਪਹਿਲੋਂ 'ਇਖੁਆਸੁਨੀ' ਪਦ ਉਚਾਰੋ, ਫੇਰ 'ਅਰਣੀ' ਪਦ ਕਥਨ ਕਰੋ। 'ਇਖੁਆਸੁਨੀ ਅਰਣੀ' ਬੰਦੂਕ ਦਾ ਨਾਮ ਹੈ, ਜਿਥੇ ਚਾਹੋ, ਉਥੇ ਕਵਿਤਾ ਵਿਚ ਵਰਤ ਸਕਦੇ ਹੋ॥ ੬੬੫॥ ੧੧੨੫॥

**ਕਾਰਮੁਕਨੀ ਸ਼ਬਦਾਦਿ ਉਚਰੀਐ॥ ਅਰਣੀ ਸ਼ਬਦ ਅੰਤ ਤਿੱਹ ਧਰੀਐ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਜੱਹ ਚਾਹੋ ਤਿਹ ਠਵਰ ਬਖਾਨੋ॥ ੬੬੬॥ ੧੧੨੬॥**

ਕਾਰਮੁਕਨੀ=ਕਾਰਮੁਕ=ਬਾਂਸ ਦਾ ਧਨੁਖ। ਧਨੁਸ ਧਾਰੀ ਸੈਨਾ॥

ਪਹਿਲੋਂ 'ਕਾਰਮੁਕਨੀ' ਪਦ ਕਹਿਕੇ, ਮਗਰੋਂ 'ਅਰਣੀ' ਸਬਦ ਕਥਨ ਕਰੋ। 'ਕਾਰਮੁਕਨੀ ਅਰਣੀ' ਬੰਦੂਕ ਦਾ ਨਾਮ ਹੈ। ਕਵਿਤਾ ਵਿਚ ਜਿਥੇ ਚਾਹੋ, ਉਥੇ ਵਰਤ ਸਕਦੇ ਹੋ॥ ੬੬੬॥ ੧੧੨੬॥

**ਰਿਪੁ ਸੰਤਾਪਨਿ ਆਦਿ ਬਖਾਨੋ॥ ਅਰਣੀ ਸ਼ਬਦ ਅੰਤ ਤਿਹ ਠਾਨੋ॥**
**ਸਕਲ ਤੁਪਕ ਕੇ ਨਾਮ ਲਹੀਜੈ॥ ਯਾ ਮੈ ਭੇਦ ਨੈਕ ਨਹੀ ਕੀਜੈ॥ ੬੬੭॥ ੧੧੨੭॥**

ਪਦ ਅਰਥ - ਰਿਪੁ ਸੰਤਾਪਨਿ=ਵੈਰੀ ਨੂੰ ਦੁਖ ਦੇਣ ਵਾਲੀ, ਸੈਨਾ॥

ਪਹਿਲੋਂ 'ਰਿਪੁ ਸੰਤਾਪਨੀ' ਪਦ ਕਥਨ ਕਰੋ, ਫੇਰ ਮਗਰੋਂ 'ਅਰਣੀ' ਪਦ ਉਚਾਰੋ। ਇਹ 'ਰਿਪੁ ਸੰਤਾਪਨੀ ਅਰਣੀ' ਬੰਦੂਕ ਦਾ ਨਾਮ ਬਣ ਜਾਂਦਾ ਹੈ, ਇਸ ਵਿਚ ਕੋਈ ਸੰਸਾ ਨਾ ਕਰੋ॥ ੬੬੭॥ ੧੧੨੭॥

**ਰਿਪੁਖੰਡਣਨੀ ਆਦਿ ਭਣਿੱਜੈ॥ ਅਰਣੀ ਸ਼ਬਦ ਅੰਤ ਤਿਹ ਦਿੱਜੈ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਜਹ ਤਹ ਮਿਲ ਸੁਘਰੂਚ ਬਖਾਨੋ॥ ੬੬੮॥ ੧੧੨੮॥**

ਪਦ ਅਰਥ - ਰਿਪੁ ਖੰਡਣਨੀ=ਵੈਰੀ ਨੂੰ ਖੰਡਨ ਕਰਨ ਵਾਲੀ ਸੈਨਾ॥

ਪਹਿਲੋਂ 'ਰਿਪੁ ਖੰਡਣਨੀ' ਪਦ ਆਖੋ, ਅੰਤ ਵਿਚ 'ਅਰਣੀ' ਪਦ ਉਚਾਰੋ। ਇਹ 'ਰਿਪੁ ਖੰਡਣਨੀ ਅਰਣੀ' ਬੰਦੂਕ ਦਾ ਨਾਮ ਹੈ, ਸੁਘੜੋ! ਜਿਥੇ ਕਿਥੇ ਚਾਹੋ, ਕਵਿਤਾ ਵਿਚ ਕਥਨ ਕਰੋ॥ ੬੬੮॥ ੧੧੨੮॥

**ਦੁਸ਼ਟ ਦਾਹਨੀ ਆਦਿ ਭਨੀਜੈ॥ ਅਰਣੀ ਸ਼ਬਦ ਅੰਤ ਤਿਹ ਦੀਜੈ॥**
**ਨਾਮ ਤੁਪਕ ਕੇ ਤੁਮ ਲਖਿ ਪਾਵਹੁ॥ ਜਹ ਚਾਹੋ ਤਿਹ ਠਵਰ ਬਤਾਵਹੁ॥ ੬੬੯॥ ੧੧੨੯॥**

ਪਦ ਅਰਥ - ਦੁਸ਼ਟ ਦਾਹਨੀ=ਵੈਰੀ ਨੂੰ ਸਾੜਨ ਵਾਲੀ ਸੈਨਾ॥

ਪਹਿਲੋਂ 'ਦੁਸ਼ਟ ਦਾਹਨੀ ਪਦ, ਫੇਰ 'ਅਰਣੀ' ਪਦ ਉਚਾਰੋ। ਇਹ 'ਦੁਸ਼ਟ ਦਾਹਨੀ ਅਰਣੀ'

ਬੰਦੂਕ ਦਾ ਨਾਮ ਹੈ. ਜਿਥੇ ਚਾਹੋ ਕਵਿਤਾ ਵਿਚ ਵਰਤੋ॥੬੬੯॥੧੧੨੯॥

**ਰਿਪੁ ਘਾਇਣੀ ਪਦਾਦਿ ਬਖਾਨੋ॥ ਅਰਣੀ ਸ਼ਬਦ ਅੰਤ ਤਿਹ ਠਾਨੋ॥**
**ਨਾਮ ਤੁਪਕ ਕੇ ਸਕਲ ਲਹੀਜੈ॥ ਜਉਨ ਠਵਰ ਚਹੀਐ ਤਹ ਦੀਜੈ॥ ੬੭੦॥ ੧੧੩੦॥**

ਪਦ ਅਰਥ ਰਿਪੁ ਘਾਇਣੀ=ਵੈਰੀ ਨੂੰ ਕਤਲ ਕਰਨ ਵਾਲੀ ਸੈਨਾ॥

ਪਹਿਲੋਂ 'ਰਿਪੁ ਘਾਇਣੀ' ਪਦ ਕਹਿਕੇ, ਫੇਰ 'ਅਰਣੀ' ਪਦ ਕਥਨ ਕਰੋ। 'ਰਿਪੁ ਘਾਇਣੀ ਅਰਣੀ' ਬੰਦੂਕ ਦਾ ਨਾਮ ਹੈ. ਹਰ ਥਾਂ ਤੇ ਵਰਤੋਂ ਕਰੋ॥੬੭੦॥੧੧੩੦॥

**ਅੜਿੱਲ॥ ਆਦਿ ਚਾਪਣੀ ਸ਼ਬਦ ਉਚਾਰਨ ਕੀਜੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥**
**ਹੋ ਜਹਾਂ ਚਾਹੀਐ ਸ਼ਬਦ ਸੁ ਤਹ ਤਹ ਦੀਜੀਐ॥ ੬੭੧॥ ੧੧੩੧॥**

ਪਦ ਅਰਧ ਚਾਪਣੀ=ਧਨੁਖ ਧਾਰੀ ਸੈਨਾ॥

ਪਹਿਲੋਂ 'ਚਾਪਣੀ' ਪਦ, ਫੇਰ 'ਅਰਣੀ' ਪਦ ਉਚਾਰੋ। 'ਚਾਪਣੀ ਅਰਣੀ' ਤੁਪਕ ਦੇ ਸਾਰੇ ਨਾਮ ਹਨ, ਕਵਿਤਾ ਵਿਚ ਵਰਤ ਸਕਦੇ ਹੋ॥੬੭੧॥੧੧੩੧॥

**ਪ੍ਰਤੰਚਨੀ ਸ਼ਬਦ ਕੋ ਆਦਿ ਬਖਾਨੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਠਾਨੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਕਹੋ ਨਿਸ਼ੰਕ ਸਭ ਠਉਰ ਨ ਗਨਤੀ ਕੀਜੀਐ॥ ੬੭੨॥ ੧੧੩੨॥**

ਪਦ ਅਰਥ - ਪ੍ਰਤੰਚਨੀ=ਧਨੁਖ ਵਾਲੀ ਸੈਨਾ॥

ਪਹਿਲੋਂ 'ਪ੍ਰਤੰਚਨੀ' ਪਦ ਕਹਿਕੇ 'ਅਰਣੀ ਪਦ ਉਚਾਰੋ॥ 'ਪ੍ਰਤੰਚਨੀ ਅਰਣੀ' ਤੁਪਕ ਦੇ ਸਾਰੇ ਨਾਮ ਹਨ। ਕਵੀਓ! ਨਿਸ਼ੰਗ ਹੋ ਕੇ ਵਰਤੋ॥੬੭੨॥੧੧੩੨॥

**ਛੰਦ ਰੁਆਮਲ॥ ਸ਼ੱਤ੍ਰੁਭੰਜਣਿ ਆਦਿ ਬਖਾਨ॥ ਰਿਪੁ ਸ਼ਬਦੁ ਬਹੁਰਿ ਪ੍ਰਮਾਨ॥**
**ਸਭ ਨਾਮ ਤੁਪਕ ਪਛਾਨ॥ ਨਹਿ ਭੇਦ ਯਾ ਮਹਿ ਜਾਨ॥ ੬੭੩॥ ੧੧੩੩॥**

ਪਦ ਅਰਥ -ਸ਼ੱਤ੍ਰੂ ਭੰਜਣਿ=ਵੈਰੀ ਦਲ ਦਾ ਨਾਸ ਕਰਨ ਵਾਲੀ ਸੈਨਾ॥

ਪਹਿਲਾਂ 'ਸ਼ੱਤ੍ਰੂ ਭੰਜਣੀ' ਪਦ ਆਖੋ, ਫੇਰ 'ਰਿਪੁ' ਸਬਦ ਉਚਾਰੋ। 'ਸ਼ੱਤ੍ਰੂ ਭੰਜਣੀ ਰਿਪੁ' ਤੁਪਕ ਦੇ ਸਾਰੇ ਨਾਮ ਜਾਣ ਲਵੋ॥ ੬੭੩॥ ੧੧੩੩॥

**ਚੌਪਈ॥ ਹਰਿਸਕਤਣ ਪਦ ਆਦਿ ਭਣਿੱਜੈ॥**
**ਅਰਣੀ ਸ਼ਬਦ ਅੰਤ ਤਿਹ ਦਿੱਜੈ॥**
**ਨਾਮ ਤੁਪਕ ਕੇ ਸਕਲ ਲਹੀਜੈ॥**
**ਜਹੀ ਠਵਰ ਚਹੀਐ ਤਹ ਦੀਜੈ॥ ੬੭੪॥ ੧੧੩੪॥**

ਪਦ ਅਰਥ - ਹਰਿ ਸਕਤਨਿ=ਸ਼ੇਰ ਜੇਹੀ ਤਾਕਤ ਰਖਣ ਵਾਲੀ ਫੌਜ। ਅਰਣੀ=ਵੈਰਨ॥

ਪਹਿਲਾਂ 'ਹਰਿ ਸਕਤਨਿ' ਪਦ ਆਖੋ, ਫੇਰ 'ਅਰਣੀ' ਪਦ ਉਚਾਰੋ। 'ਹਰਿ ਸਕਤਨਿ ਅਰਣੀ' ਤੁਪਕ ਦੇ ਸਾਰੇ ਨਾਮ ਹਨ। ਜਿਥੇ ਚਾਹੋ, ਓਥੇ ਹੀ ਵਰਤ ਸਕਦੇ ਹੋ॥ ੬੭੪॥ ੧੧੩੪॥

**ਅੜਿੱਲ॥ ਬਿਸਿਖ ਬਰਸਣੀ ਆਦਿ ਉਚਾਰਣ ਕੀਜੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ॥**
**ਹੋ ਕਾਬਿ ਕਬਿਤ ਕੇ ਭੀਤਰ ਸਦਾ ਪ੍ਰਮਾਨੀਐ॥ ੬੭੫॥ ੧੧੩੫॥**

ਪਦ ਅਰਥ - ਬਿਸਿਖ ਬਰਸਣੀ=ਤੀਰਾਂ ਦਾ ਮੀਂਹ ਵਰਸਾਉਨ ਵਾਲੀ ਸੈਨਾ॥

ਪਹਿਲੋਂ 'ਬਿਸਿਖ ਬਰਸਣੀ' ਪਦ, ਮਗਰੋਂ 'ਅਰਣੀ' ਪਦ ਉਚਾਰੋ॥ 'ਬਿਸਿਖ ਬਰਸਣੀ ਅਰਣੀ' ਤੁਪਕ ਦੇ ਸਾਰੇ ਨਾਮ ਹਨ, ਜਿਥੇ ਕਵਿਤਾ ਵਿਚ ਚਾਹੋ, ਉਥੇ ਹੀ ਛੰਦਾਂ ਵਿਚ ਧਰ ਦੇਵੋ॥ ੬੭੫॥ ੧੧੩੫॥

**ਚੌਪਈ॥ ਬਾਨ ਬਰਖਣੀ ਆਦਿ ਉਚਰੀਐ॥**
**ਅਰਣੀ ਸ਼ਬਦ ਅੰਤ ਤਿਹ ਧਰੀਐ॥**
**ਸਕਲ ਤੁਪਕ ਕੇ ਨਾਮ ਲਹੀਜੈ॥**
**ਜਿਹ ਚਾਹੋ ਤਿਹ ਠਵਰ ਭਣੀਜੈ॥ ੬੭੬॥ ੧੧੩੬॥**

ਪਦ ਅਰਥ - ਬਾਨ ਬਰਖਣੀ=ਤੀਰਾਂ ਦੀ ਵਰਖਾ ਕਰਨ ਵਾਲੇ ਯੋਧਿਆਂ ਦੀ ਸੈਨਾ॥

ਪਹਿਲਾਂ ਬਾਨ ਬਰਖਣੀ ਸ਼ਬਦ ਦਾ ਉਚਾਰਨ ਕਰੋ, ਫਿਰ ਉਸ ਨਾਲ ਅਰਣੀ ਸ਼ਬਦ ਜੋੜ ਦੇਵੋ, ਇਹ ਸਾਰੇ ਨਾਂ ਤੁਪਕ ਦੇ ਲੈ ਲਵੋ ਅਤੇ ਜਿਥੇ ਚਾਹੋ ਵਰਤੋਂ ਕਰੋ॥ ੬੭੬॥ ੧੧੩੬॥

**ਅੜਿੱਲ॥ ਆਦਿ ਬਾਨਨੀ ਸ਼ਬਦੁਹਿ ਭੂਲ ਬਖਾਨੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਠਾਨੀਐ॥**
**ਨਾਮ ਤੁਪਕ ਕੇ ਸਕਲ ਜਾਨ ਜੀਯ ਲੀਜੀਐ॥**
**ਹੋ ਜਹ ਚਾਹੋ ਤਹ ਸ਼ਬਦ ਤਹੀ ਤੇ ਦੀਜੀਐ॥ ੬੭੭॥ ੧੧੩੭॥**

ਪਦ ਅਰਥ - ਬਾਨਨੀ=ਬਾਨਾਂ ਵਾਲੀ ਸੈਨਾ॥ ਭੂਲ=ਭੁਲ ਕੇ ਵੀ।

ਪਹਿਲੋਂ ਭਾਵੇਂ ਭੁਲ ਕੇ ਵੀ 'ਬਾਨਨੀ' ਪਦ ਆਖੋ, ਫੇਰ 'ਅਰਣੀ' ਪਦ ਉਚਾਰੋ। ਇਹ 'ਬਾਨਨੀ ਅਰਣੀ' ਸਾਰੇ ਨਾਂ ਤੁਪਕ ਦੇ ਹੋ ਜਾਣਗੇ, ਜੋ ਹਰ ਥਾਂ ਤੇ ਕਵਿਤਾ ਵਿਚ ਵਰਤੇ ਜਾ ਸਕਦੇ ਹਨ॥ ੬੭੭॥ ੧੧੩੭॥

**ਚੌਪਈ॥ ਆਦਿ ਪਨਚਨੀ ਸ਼ਬਦ ਬਖਾਨੋ॥**
**ਮਥਣੀ ਸ਼ਬਦ ਅੰਤ ਤਿਹ ਠਾਨੋ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ॥**
**ਰੁਚਿ ਜੋ ਜਹੀਂ ਤਹੀਂ ਤੇ ਕਹੀਐ॥ ੬੭੮॥ ੧੧੩੮॥**

ਪਦ ਅਰਥ - ਪਨਚਨੀ=ਪਨਚ=ਧਨੁਖ ਦਾ ਚਿੱਲਾ। ਧਨੁਖ ਵਾਲੀ ਸੈਨਾ। ਮਥਣੀ=ਨਾਸ ਕਰਨ ਵਾਲੀ॥

ਪਹਿਲੋਂ 'ਪਨਚਨੀ' ਪਦ, ਅਤੇ ਮਗਰੋਂ 'ਮਥਣੀ' ਪਦ ਕਹਿ ਦਿੱਤਾ ਜਾਏ, ਤਾਂ 'ਪਨਚਨੀ ਮਥਣੀ' ਤੁਪਕ ਦਾ ਨਾਮ ਹੋ ਜਾਏਗਾ, ਕਵਿਤਾ ਵਿਚ ਜਿਥੇ ਤੁਹਾਡੀ ਮਰਜੀ ਹੋਵੇ, ਉਥੇ ਹੀ ਵਰਤ ਸਕਦੇ ਹੋ॥ ੬੭੮॥ ੧੧੩੮॥

**ਕੋਵੰਡਜਨੀ ਆਦਿ ਉਚਰੀਐ॥ ਮਥਣੀ ਅੰਤ ਸ਼ਬਦ ਤਿਹ ਧਰੀਐ॥**
**ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ਜਹਾ ਰੁਚੈ ਤੇ ਤਹੀ ਬਖਾਨਹੁ॥ ੬੭੯॥ ੧੧੩੯॥**

ਪਦ ਅਰਥ - ਕੋਵੰਡਜਨੀ=ਕੋਵੰਡਜਨੀ=ਧਨੁਖ ਤੋਂ ਪੈਦਾ ਹੋਇਆ ਤੀਰ, ਧਨੁਖ ਬਾਣਾਂ ਵਾਲੀ ਸੈਨਾ॥

ਪਹਿਲੋਂ 'ਕੁਵੰਡਜਨੀ' ਪਦ, ਫੇਰ 'ਮਥਨੀ' ਪਦ ਉਚਾਰੋ॥ 'ਕੁਵੰਡਜਨੀ ਮਥਨੀ' ਤੁਪਕ ਦੇ ਨਾਮ ਹਨ, ਕਵਿਤਾ ਵਿਚ ਆਪਣੀ ਮਰਜੀ ਨਾਲ ਵਰਤ ਸਕਦੇ ਹੋ॥ ੬੭੯॥ ੧੧੩੯॥

**ਇਖੁ ਆਸਜਨੀ ਆਦਿ ਭਣੀਜੈ॥ ਮਥਣੀ ਅੰਤ ਸ਼ਬਦ ਤਿਹ ਦਿੱਜੈ॥**
**ਸਕਲ ਤੁਪਕ ਕੇ ਨਾਮ ਲਹਿੱਜੈ॥ ਜਵਨ ਠਵਰ ਚਹੀਐ ਤਹ ਦਿੱਜੈ॥ ੬੮੦॥ ੧੧੪੦॥**

ਪਦ ਅਰਥ - ਇਖੁਆਸਜਨੀ=ਕਮਾਨ ਦੇ ਜਾਏ ਤੀਰਾਂ ਵਾਲਿਆ ਦੀ ਫੌਜ॥

ਪਹਿਲੋਂ 'ਇਖੁਆਸਜਨੀ' ਪਦ, ਮਗਰੋਂ 'ਮਥਣੀ' ਪਦ ਆਖ ਦਿਓ। ਇਹ 'ਇਖੁਆਸਜਨੀ ਮਥਣੀ' ਸਾਰੇ ਤੁਪਕ ਦੇ ਨਾਂ ਹੋ ਜਾਣਗੇ ਜਿਹੜੇ ਕਵਿਤਾ ਵਿਚ ਵਰਤੇ ਜਾ ਸਕਦੇ ਹਨ॥੬੮੦॥੧੧੪੦॥

**ਅੜਿੱਲ॥ ਕਾਰਮੁਕਜਨੀ ਪਦ ਕੋ ਪ੍ਰਿਥਮ ਉਚਾਰੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥**
**ਹੋ ਕਬਿਤ ਕਾਬਿ ਮੈ ਹੋਤ ਤਹਾਂ ਤੇ ਦੀਜੀਐ॥੬੮੧॥੧੧੪੧॥**

ਪਦ ਅਰਥ - ਕਾਰਮੁਕਜਨੀ=ਤੀਰ ਕਮਾਨਾਂ ਵਾਲੀ ਫੌਜ॥

ਪਹਿਲੋਂ 'ਕਾਰਮੁਕਜਨੀ' ਪਦ ਉਚਾਰੋ, ਮਗਰੋਂ 'ਅਰਣੀ' ਪਦ ਆਖੋ। 'ਕਾਰਮਕਜਨੀ ਅਰਣੀ' ਤੁਪਕ ਦਾ ਨਾਮ ਹੈ, ਹੇ ਕਵੀਓ! ਕਵਿਤਾ ਵਿਚ ਜਿਥੇ ਚਾਹੋ ਵਰਤ ਸਕਦੇ ਹੋ ॥੬[illegible]॥੧੧੪੧॥

**ਰਿਪੂਤਾਪਣੀ ਸ਼ਬਦਹਿ ਆਦਿ ਉਚਾਰੀਐ॥**
**ਅਰਣੀ ਤਾਕੇ ਅੰਤ ਸੁ ਪਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ॥**
**ਹੋ ਜਹਾ ਚਹੋ ਤਹ ਦੇਹੁ ਨ ਸ਼ੰਕਾ ਮਾਨੀਐ॥੬੮੨॥੧੧੪੨॥**

ਪਦ ਅਰਥ - ਰਿਪੂ=ਵੈਰੀ ਨੂੰ॥ ਤਾਪਣੀ=ਦੁਖ ਦੇਨ ਵਾਲੀ ਸੈਨਾ॥ ਅਰਣੀ=ਵੈਰਨ॥

ਪਹਿਲੋਂ 'ਰਿਪੂ ਤਾਪਣੀ' ਪਦ ਆਖੋ ਫੇਰ 'ਅਰਣੀ' ਪਦ ਉਚਾਰੋ। 'ਰਿਪੂ ਤਾਪਣੀ ਅਰਣੀ' ਤੁਪਕ ਦਾ ਨਾਮ ਵੀਚਾਰ ਲਵੋ ਜਿਥੇ ਚਾਹੋ ਨਿਸੰਕ ਵਰਤੋ ਕਰੋ॥੬੮੨॥੧੧੪੨॥

**ਆਦਿ ਚਾਪਣੀ ਮੁਖ ਤੇ ਸ਼ਬਦ ਬਖਾਨੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਠਾਨੀਐ॥**
**ਸਕਲ ਤਪੁਕ ਕੇ ਨਾਮ ਸੁਬੱਧ ਲਹਿ ਲੀਜੀਐ॥**
**ਹੋ ਜਹ ਚਾਹੋ ਤਿਹ ਠਵਰ ਉਚਾਰਨ ਕੀਜੀਐ॥੬੮੩॥੧੧੪੩॥**

ਪਦ ਅਰਥ - ਚਾਪਣੀ=ਕਮਾਨ ਧਾਰੀਆਂ ਦੀ ਸੈਨਾ॥

ਪਹਿਲਾਂ ਚਾਪਣੀ ਸ਼ਬਦ ਦਾ ਮੁਖ ਤੋਂ ਉਚਾਰਨ ਕਰੋ, ਫਿਰ ਅੰਤ ਮਥਣੀ ਸ਼ਬਦ ਲਾ ਦੇਵੋ। ਚਾਪਣੀ ਮਥਣੀ ਸਾਰੇ ਤੁਪਕ ਦੇ ਨਾਂ ਲੈ ਲਵੋ ਅਤੇ ਜਿਥੇ ਲੋੜ ਪਵੇ ਉਥੇ ਹੀ ਉਚਾਰਨ ਕਰੋ॥੬੮੩॥੧੧੪੩॥

***********************************************************

ਪਨਚ ਧਰਨਨੀ ਆਦਿ ਉਚਾਰਨ ਕੀਜੀਐ॥
ਮਥਨੀ ਤਾਕੇ ਅੰਤ ਸ਼ਬਦ ਕੋ ਦੀਜੀਐ॥
ਸਕਲ ਤੁਪਕ ਕੇ ਨਾਮ ਸਬੁੱਧ ਪਛਾਨੀਐ॥
ਹੋ ਯਾਕੇ ਭੀਤਰ ਭੇਦ ਨੈਕ ਨਹੀ ਮਾਨੀਐ॥ ੬੮੪॥ ੧੧੪੪॥

ਪਦ ਅਰਥ - ਪਨਚ ਧਰਨਨੀ=ਪਨਚਧਰ=ਚਿੱਲੇ ਨੂੰ ਧਾਰਨ ਵਾਲਾ, ਧਨੁਖ, ਧਨੁਖ ਨੂੰ ਧਾਰਨ ਵਾਲੀ, ਸੈਨਾ॥

ਪਹਿਲੋਂ 'ਪਨਚ ਧਰਨਨੀ' ਪਦ ਉਚਾਰੋ, ਮਗਰੋਂ 'ਮਥਨੀ' ਪਦ ਆਖੋ॥ 'ਪਨਚਧਰਨਨੀ ਮਥਨੀ' ਬੰਦੂਕ ਦਾ ਨਾਮ ਪਛਾਣ ਲਵੋ ਅਤੇ ਇਸ ਵਿਚ ਕੋਈ ਵੀ ਅੰਤਰ ਨਹੀਂ ਹੈ ਇਸ ਗੱਲ ਨੂੰ ਸਦਾ ਚੇਤੇ ਰਖੋ॥ ੬੮੪॥ ੧੧੪੪॥

ਚੌਪਈ॥ ਆਦਿ ਸੁਹ੍ਰਿਦਣੀ ਸ਼ਬਦ ਬਖਾਨੋ॥ ਮਥਣੀ ਸ਼ਬਦ ਅੰਤ ਤਿਹ ਠਾਨੋ॥
ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਜਿਹ ਠਾਂ ਰੁਚੈ ਤਹੀਂ ਤੇ ਕਹੀਐ॥ ੬੮੫॥ ੧੧੪੫॥

ਪਦ ਅਰਥ - ਸੁਹ੍ਰਿਦਣੀ=ਨੇਕ ਦਿਲ ਯੋਧਿਆ ਦੀ ਸੈਨਾ॥

ਪਹਿਲੋਂ 'ਸੁਹ੍ਰਿਦਣੀ' ਪਦ ਆਖੋ, ਫੇਰ 'ਮਥਣੀ' ਪਦ ਕਥਨ ਕਰੋ। 'ਸੁਹ੍ਰਿਰਦਣੀ ਮਥਣੀ' ਬੰਦੂਕ ਦਾ ਨਾਮ ਹੈ, ਇਸ ਨਾਂ ਨੂੰ ਜਿਥੇ ਚਾਹੋ ਕਵਿਤਾ ਵਿਚ ਵਰਤੋਂ॥ ੬੮੫॥ ੧੧੪੫॥

ਅੜਿੱਲ॥ ਬੱਲਭਣੀ ਸ਼ਬਦਾਦਿ ਬਖਾਨਨ ਕੀਜੀਐ॥
ਅਰਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥
ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ॥
ਹੋ ਯਾਕੇ ਭੀਤਰ ਭੇਦ ਨ ਨੈਕ ਪ੍ਰਮਾਨੀਐ॥ ੬੮੬॥ ੧੧੪੬॥

ਪਦ ਅਰਥ - ਬਲੱਭਣੀ=ਪਿਆਰ ਦੇ ਆਧਾਰ ਤੇ ਇਕੱਠੇ ਹੋਏ ਸੂਰਬੀਰਾਂ ਦੀ ਫੌਜ॥

ਪਹਿਲੋਂ 'ਬਲੱਭਣੀ' ਪਦ, ਫੇਰ 'ਅਰਣੀ' ਪਦ ਉਚਾਰੋ। 'ਬਲੱਭਣੀ ਅਰਣੀ' ਬੰਦੂਕ ਦਾ ਨਾਮ ਵਿਚਾਰੋ ਅਤੇ ਇਸ ਵਿਚ ਕੋਈ ਫਰਕ ਨ ਸਮਝੋ॥ ੬੮੬॥ ੧੧੪੬॥

ਚੌਪਈ॥ ਸਾਖਾਇਨਣੀ ਆਦਿ ਉਚਰੀਐ॥
ਅਰਣੀ ਸ਼ਬਦ ਅੰਤ ਤਿਹ ਧਰੀਐ॥

ਨਾਮ ਤੁਪਕ ਕੇ ਸਕਲ - ਲਹਿੱਜੈ॥
ਜਿਹ ਚਹੀਐ ਤਿਹ ਠਵਰ ਭਣਿੱਜੈ॥੬੮੭॥੧੧੪੭॥

ਪਦ ਅਰਥ - ਸਾਖਾਇਨਨੀ=ਮਿੱਤਰਤਾ ਨਿਭਾਉਣ ਵਾਲੇ ਸੂਰਬੀਰਾਂ ਦੀ ਸੈਨਾ॥

ਪਹਿਲੋਂ 'ਸਾਖਾਇਨਨੀ' ਪਦ ਉਚਾਰੋ, ਮਗਰੋਂ 'ਅਰਣੀ' ਪਦ ਕਥਨ ਕਰੋ। 'ਸਾਖਾਇਨਨੀ ਅਰਣੀ' ਤੁਪਕ ਦਾ ਨਾਮ ਬਣ ਜਾਏਗਾ, ਜਿਥੇ ਚਾਹੋ ਇਸ ਨਾਂ ਨੂੰ ਵਰਤੋ॥੬੮੭॥੧੧੪੭॥

ਪ੍ਰੀਤਮਣੀ ਪਦ ਆਦਿ ਬਖਾਨੀਐ॥ ਮਥਨੀ ਅੰਤ ਤਵਨ ਕੇ ਠਾਨੀਐ॥
ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਨੈਕ ਨ ਮਿਥਿਆ ਜਾਨੋ॥੬੮੮॥੧੧੪੮॥

ਪਹਿਲੋਂ 'ਪ੍ਰੀਤਮਣੀ' ਪਦ, ਮਗਰੋਂ 'ਮਥਨੀ' ਪਦ ਕਥਨ ਕਰੋ। 'ਪ੍ਰੀਤਮਣੀ ਮਥਨੀ' ਤੁਪਕ ਦਾ ਨਾਮ ਹੈ। ਇਸ ਵਿਚ ਰਤਾ ਭਰ ਵੀ ਝੂਠ ਨਾ ਮੰਨੋ॥੬੮੮॥੧੧੪੮॥

ਅੜਿੱਲ॥ ਆਦਿ ਸੁ ਜਨਨੀ ਸ਼ਬਦ ਉਚਾਰਨ ਕੀਜੀਐ॥
ਮਥਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥
ਸਕਲ ਤੁਪਕ ਕੇ ਨਾਮ ਸਬੁੱਧ ਜੀਅ ਜਾਨੀਐ॥
ਹੋ ਯਾਕੇ ਭੀਤਰ ਭੇਦ ਤਨਕ ਨਹੀ ਮਾਨੀਐ॥੬੮੯॥੧੧੪੯॥

ਪਹਿਲੋਂ 'ਸੁਜਨਨੀ' ਪਦ ਆਖੋ, ਫੇਰ ਉਸਦੇ ਮਗਰੋਂ 'ਮਥਣੀ' ਪਦ ਉਚਾਰੋ। ਇਹ ਸੁਜਨਨੀ ਮਥਨੀ ਤੁਪਕ ਦਾ ਨਾਮ ਹੈ, ਰਤਾ ਭਰ ਵੀ ਫਰਕ ਨਹੀਂ ਹੈ॥੬੮੯॥੧੧੪੯॥

ਪ੍ਰਿਥਮ ਸੁਹਿਰਦਨੀ ਮੁਖ ਤੇ ਸ਼ਬਦ ਉਚਾਰੀਐ॥
ਅਰਣੀ ਤਾਕੇ ਅੰਤ ਬਹੁਰ ਪਦ ਡਾਰੀਐ॥
ਸਕਲ ਤੁਪਕ ਕੇ ਨਾਮ ਚਤੁਰ ਚਿਤ ਮਾਝ ਲਹੁ॥
ਹੋ ਕਬਿਤ ਕਾਬਿ ਮੈ ਰੁਚੈ ਤਹੀਂ ਤੇ ਨਾਮ ਕਹੁ॥੬੯੦॥੧੧੫੦॥

ਪਦ ਅਰਥ - ਅਰਣੀ=ਵੈਰਨ॥

ਪਹਿਲੋਂ 'ਸੁਹਿਰਦਨੀ' ਪਦ ਕਹਿਕੇ, ਮਗਰੋਂ 'ਅਰਣੀ' ਪਦ ਆਖੋ। 'ਸੁਹਿਰਦਨੀ 'ਅਰਣੀ' ਬੰਦੂਕ ਦਾ ਨਾਮ ਬਣ ਜਾਏਗਾ ਕਬਿੱਤ ਅਤੇ ਕਵਿਤਾ ਜਿਥੇ ਵੀ ਚੰਗਾ ਲੱਗੇ ਇਸ ਨਾਂ ਨੂੰ ਵਰਤੋ॥੬੯੦॥੧੧੫੦॥

ਚੌਪਈ॥ ਮਾਨੁਖਨੀ ਸ਼ਬਦਾਦਿ ਭਣੀਜੈ॥ ਅਰਣੀ ਅੰਤ ਸ਼ਬਦ ਤਿਹ ਦੀਜੈ॥

ਸਕਲ ਤੁਪਕ ਕੇ ਨਾਮ ਪਛਾਨਹੁ ॥ ਚਹੋ ਜਹਾਂ ਸਭ ਠਵਰ ਬਖਾਨਹੁ ॥ ੬੯੧ ॥ ੧੧੫੧ ॥

ਪਦ ਅਰਥ - ਮਾਨੁਖਨੀ=ਮਨੁਖਾਂ ਦੀ ਸੈਨਾ॥

ਪਹਿਲੋਂ 'ਮਾਨੁਖਣੀ' ਪਦ ਆਖੋ, ਮਗਰੋਂ 'ਅਰਣੀ' ਪਦ ਉਚਾਰਨ ਕਰੋ। 'ਮਾਨੁਖਣੀ ਅਰਣੀ' ਬੰਦੂਕ ਦਾ ਨਾਮ ਹੈ ਜਿਥੇ ਚਾਹੋ, ਉਥੇ ਵਰਤੋ॥ ੬੯੧ ॥ ੧੧੫੧ ॥

ਆਦਿ ਮਰਤਣੀ ਸ਼ਬਦ ਬਖਾਨੋ ॥ ਅੰਤਕ ਸ਼ਬਦ ਅੰਤ ਤਿਹ ਠਾਨੋ ॥
ਨਾਮ ਤੁਪਕ ਕੇ ਸਭ ਲਹਿ ਲੀਜੈ ॥ ਜਿਹ ਚਾਹੋ ਤਿਹ ਠਵਰ ਭਣੀਜੈ ॥ ੬੯੨ ॥ ੧੧੫੨ ॥

ਪਦ ਅਰਥ - ਮਰਤਣੀ=ਧਰਮਵੀਰਾਂ ਦੀ ਸੈਨਾ। ਅੰਤਕ=ਖਤਮ ਕਰਨ ਵਾਲੀ।

ਪਹਿਲੋਂ 'ਮਰਤਣੀ' ਪਦ, ਫੇਰ 'ਅੰਤਕ' ਪਦ ਉਚਾਰੋ। 'ਮਰਤਣੀ ਅੰਤਕ' ਬੰਦੂਕ ਦਾ ਨਾਮ ਹੈ ਸਭ ਥਾਂ ਕਵਿਤਾ ਵਿਚ ਵਰਤ ਸਕਦੇ ਹੋ॥ ੬੯੨ ॥ ੧੧੫੨ ॥

ਆਦਿ ਮਾਨੁਨੀ ਸ਼ਬਦ ਬਖਾਨੋ॥ ਤਾਕੇ ਮਥਣੀ ਅੰਤ ਸੁ ਠਾਨੋ॥
ਨਾਮ ਤੁਪਕ ਕੋ ਸਭ ਲਹਿ ਲਿੱਜੈ ॥ ਜਿਹ ਚਾਹੋ ਤਿਹ ਠਵਰ ਭਣਿੱਜੈ ॥ ੬੯੩ ॥ ੧੧੫੩ ॥

ਪਦ ਅਰਥ - ਮਾਨੁਨੀ=ਮਨੁੱਖਾਂ ਦੀ ਸੈਨਾ॥

ਪਹਿਲੋਂ 'ਮਾਨੁਨੀ' ਪਦ, ਫੇਰ 'ਮਥਣੀ' ਪਦ, ਆਖੋ, 'ਮਾਨੁਨੀ ਮਥਣੀ' ਬੰਦੂਕ ਦਾ ਨਾਮ ਹੈ। ਕਵਿਤਾ ਵਿਚ ਹਰ ਥਾਂ ਵਰਤ ਸਕਦੇ ਹੋ॥ ੬੯੩ ॥ ੧੧੫੩ ॥

ਮਾਨਿਖਯਨੀ ਪਦਾਦਿ ਭਣੀਜੈ ॥ ਅੰਤ ਸ਼ਬਦ ਮਥਣੀ ਤਿਹ ਦੀਜੈ ॥
ਨਾਮ ਤੁਪਕ ਕੇ ਸਕਲ ਲਹਿੱਜੈ ॥ ਰੁਚੈ ਜਹਾਂ ਤਿਹ ਠਵਰ ਭਣਿੱਜੈ ॥ ੬੯੪ ॥ ੧੧੫੪ ॥

ਪਦ ਅਰਥ ਮਾਨਿਖਯਨੀ=ਅਕਲਮੰਦ ਪੁਰਖਾਂ ਦੀ ਸੈਨਾ॥

ਪਹਿਲੋਂ 'ਮਾਨੁਖਯਨੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਮਾਨੁਖਯਨੀ ਮਥਣੀ' ਬੰਦੂਕ ਦਾ ਨਾਮ ਹੋ ਜਾਵੇਗਾ, ਜਿਥੇ ਚੰਗਾ ਲਗੇ, ਓਥੇ ਵਰਤ ਲਵੋ॥ ੬੯੪ ॥ ੧੧੫੪ ॥

ਨਰਣੀ ਆਦਿ ਉਚਾਰਣ ਕੀਜੈ ॥ ਅਰਣੀ ਅੰਤ ਸ਼ਬਦ ਤਿਹ ਦੀਜੈ ॥
ਸਭ ਸ੍ਰੀ ਨਾਮ ਤੁਪਕ ਕੇ ਜਾਨਹੁ ॥ ਯਾ ਮੈ ਭੇਦ ਨ ਨੈਕ ਪ੍ਰਮਾਨਹੁ ॥ ੬੯੫ ॥ ੧੧੫੫ ॥

ਪਦ ਅਰਥ - ਨਰਣੀ=ਨਰ ਮਰਦਾਂ ਦੀ ਫੌਜ॥

ਪਹਿਲੋਂ 'ਨਰਣੀ' ਪਦ ਕਹਿਕੇ 'ਅਰਣੀ' ਪਦ ਕਥਨ ਕਰੋ। 'ਨਰਣੀ ਅਰਣੀ' ਸਾਰੇ ਤੁਪਕ ਦੇ ਨਾਮ ਸਮਝ ਲਵੋ ਇਸ ਵਿਚ ਸ਼ੱਕ ਨਹੀਂ ਹੈ॥ ੬੯੫ ॥ ੧੧੫੫ ॥

**ਮਾਨਵਨੀ ਸ਼ਬਦਾਦਿ ਭਣਿੱਜੈ॥ ਤਾਕੇ ਅੰਤ ਸ਼ੱਤ੍ਰੂ ਪਦ ਦਿੱਜੈ॥**
**ਨਾਮ ਤੁਪਕ ਕੇ ਸਕਲ ਲਹੀਜੈ॥ ਸਭਾ ਮੱਧਿ ਬਿਨ ਸ਼ੰਕ ਕਹੀਜੈ॥ ੬੯੬॥ ੧੧੫੬॥**

ਪਦ ਅਰਥ - ਮਾਨਵਨੀ=ਇਨਸਾਨੀਅਤ ਵਾਲੀ ਫੌਜ॥

ਪਹਿਲੋਂ 'ਮਾਨਵਨੀ' ਪਦ ਆਖੋ, ਫੇਰ 'ਸ਼ੱਤਰੂ' ਪਦ ਕਹਿ ਦਿਓ। 'ਮਾਨਵਨੀ ਸ਼ੱਤਰੂ' ਸਾਰੇ ਤੁਪਕ ਦੇ ਨਾਂ ਹਨ, ਨਿਸੰਕ ਹੋਕੇ ਸਭਾ ਵਿਚ ਆਖੋ॥ ੬੯੬॥ ੧੧੫੬॥

**ਅੜਿੱਲ॥ ਪ੍ਰਿਥੀਰਾਟਨੀ ਆਦਿ ਉਚਾਰਨ ਕੀਜੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥**
**ਹੋ ਇਨ ਕੇ ਕਹਤ ਨ ਸ਼ੰਕਾ ਮਨ ਮੈ ਕੀਜੀਐ॥ ੬੯੭॥ ੧੧੫੭॥**

ਪਦ ਅਰਥ - ਪ੍ਰਿਥੀ ਰਾਟਨੀ=ਪ੍ਰਿਥਵੀ ਦੇ ਰਾਜਿਆਂ ਨਾਲ ਸਬੰਧ ਰਖਣ ਵਾਲੀ ਫੌਜ॥

ਪਹਿਲਾਂ 'ਪ੍ਰਿਥੀ ਰਾਟਨੀ' ਸ਼ਬਦ ਕਹਿਕੇ, ਮਗਰੋਂ 'ਅਰਣੀ' ਪਦ ਕਥਨ ਕਰੋ। 'ਪ੍ਰਿਥੀਰਾਟਨੀ ਅਰਣੀ' ਸਾਰੇ ਤੁਪਕ ਦੇ ਨਾਂ ਹਨ, ਕਵਿਤਾ ਵਿਚ ਕਹਿੰਦੇ ਹੋਏ, ਮਨ ਵਿਚ ਕੋਈ ਸੰਦੇਹ ਨਾ ਕਰੋ॥ ੬੯੭॥ ੧੧੫੭॥

**ਚੌਪਈ॥ ਛਿਤਣੀਸਣੀ ਪਦਾਦਿ ਭਣਿੱਜੈ॥**
**ਅਰਣੀ ਪਦ ਕੋ ਬਹੁਰ ਕਹਿੱਜੈ॥**
**ਨਾਮ ਤੁਪਕ ਕੇ ਸਕਲ ਬਖਾਨਹੁ॥**
**ਸਕਲ ਸਭਾ ਮੈ ਪ੍ਰਗਟ ਪ੍ਰਮਾਨਹੁ॥ ੬੯੮॥ ੧੧੫੮॥**

ਪਦ ਅਰਥ - ਛਿਤਣੀ ਸਣੀ=ਮਰਦਾਂ ਦੀ ਸੈਨਾ॥

'ਛਿਤਣੀ ਸਣੀ' ਸ਼ਬਦ ਪਹਿਲੋਂ ਕਹਿਕੇ, ਮਗਰੋਂ 'ਅਰਣੀ' ਪਦ ਕਹਿ ਦਿੱਤਾ ਜਾਵੇ। (ਤਾਂ) 'ਛਿਤਣੀਸਣੀ ਅਰਣੀ' ਸਾਰੇ ਤੁਪਕ ਦੇ ਨਾਂ ਹਨ, ਸਭਾ ਵਿਚ ਗੱਜ ਵੱਜਕੇ ਸੁਣਾਓ॥ ੬੯੮॥ ੧੧੫੮॥

**ਛੱਤ੍ਰਿਸਣੀ ਸ਼ਬਦਾਦਿ ਭਣਿੱਜੈ॥ ਅੰਤ ਸ਼ਬਦ ਮਥਣੀ ਤਿਹ ਦਿੱਜੈ॥**
**ਸਕਲ ਤੁਪਕ ਕੇ ਨਾਮ ਪਛਾਨਹੁ॥ ਯਾ ਮੈ ਭੇਦ ਨੈਕ ਨਹੀ ਜਾਨਹੁ॥ ੬੯੯॥ ੧੧੫੯॥**

ਪਦ ਅਰਥ - ਛਤ੍ਰਿਸਣੀ=ਛੱਤ੍ਰੀ+ਈਸ+ਅਣੀ, ਰਾਜ ਸੈਨਾ॥

ਪਹਿਲੋਂ 'ਛਤ੍ਰਿਸਣੀ' ਪਦ ਆਖੋ। ਫੇਰ 'ਮਥਣੀ' ਪਦ ਭਾਖੋ। ਇਹ 'ਛੱਤ੍ਰਿਸਣੀ ਮਥਣੀ' ਸਾਰੇ ਤੁਪਕ ਦੇ ਨਾਂ ਪਛਾਣ ਲਵੋ ਅਤੇ ਇਸ ਵਿਚ ਕੋਈ ਵੀ ਫਰਕ ਨਾ ਜਾਣੋ॥ ੬੯੯॥ ੧੧੫੯॥

**ਛਮਿਇਸਨੀ ਸ਼ਬਦਾਦਿ ਉਚਾਰੋ ॥ ਮਥਣੀ ਸ਼ਬਦ ਅੰਤਿ ਤਿਹ ਡਾਰੋ ॥**
**ਨਾਮ ਤੁਪਕ ਕੇ ਸਭ ਲਹਿ ਲੀਜੈ ॥ ਸਦਾ ਸੁਨਤ ਬੁਧਿ ਜਨਨ ਭਣੀਜੈ ॥ ੭੦੦ ॥ ੧੧੬੦ ॥**

ਪਦ ਅਰਥ - ਛਮਿਇਸਨੀ=ਪ੍ਰਿਥਵੀ ਪਤਿ ਰਾਜੇ ਦੀ ਸੈਨਾ ॥

ਪਹਿਲੋਂ 'ਛਮਿ ਇਸਨੀ' ਪਦ,ਫੇਰ 'ਮਥਣੀ' ਪਦ ਉਚਾਰੋ। 'ਛਮਿ ਇਸਨੀ ਮਥਣੀ' ਸਾਰੇ ਤੁਪਕ ਦੇ ਨਾਂ ਹਨ, ਬੁਧਿਮਾਨਾਂ ਦੇ ਸੁਣਦਿਆਂ ਸਭ ਦੇ ਵਿਚ ਬੇਸ਼ੱਕ ਆਖ ਦੇਵੋਂ ॥ ੭੦੦ ॥ ੧੧੬੦ ॥

**ਰੁਆਮਲ ਛੰਦ ॥ ਧਰਤੀਸਨਿ ਆਦਿ ਬਖਾਨ ॥ ਅਰਿ ਸ਼ਬਦ ਅੰਤਪ੍ਰਮਾਨ ॥**
**ਸਭ ਚੀਨ ਨਾਮ ਤੁਫੰਗ ॥ ਸਭ ਠਵਰ ਭਨਹੁ ਨਿਸ਼ੰਗ ॥ ੭੦੧ ॥ ੧੧੬੧ ॥**

ਪਦ ਅਰਥ - ਧਰਤੀਸਨਿ=ਧਰਤੀ ਦੇ ਮਾਲਿਕ ਰਾਜਿਆਂ ਦੀ ਫੌਜ ॥

ਪਹਿਲੋਂ 'ਧਰਤੀਸਨਿ' ਪਦ ਆਖੋ, ਫੇਰ 'ਅਰਿ' ਪਦ ਉਚਾਰੋ ॥ 'ਧਰਤੀਸਨਿ ਅਰਿ' ਸਾਰੇ ਤੁਪਕ ਦੇ ਨਾਂ ਹਨ, ਨਿਸ਼ੰਕ ਹੋਕੇ ਸਭ ਜਗ੍ਹਾ ਤੇ ਕਥਨ ਕਰੋ ॥ ੭੦੧ ॥ ੧੧੬੧ ॥

**ਅੜਿੱਲ ॥ ਧਵਲ ਧਰਿਸਣੀ ਪਦ ਕੋ ਪ੍ਰਿਥਮ ਉਚਾਰੀਐ ॥**
**ਅਰਣੀ ਤਾਕੇ ਅੰਤ ਸ਼ਬਦ ਕੋ ਡਾਰੀਐ ॥**
**ਅਮਿਤ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ ॥**
**ਹੋ ਸਕਲ ਬੁੱਧਿ ਜਨ ਸੁਨਤ ਉਚਾਰਨ ਕੀਜੀਐ ॥ ੭੦੨ ॥ ੧੧੬੨ ॥**

ਪਦ ਅਰਥ - ਧਵਲ ਧਰਿਸਣੀ=ਧੌਲੇ ਬੋਲਦ ਦੀ ਧਾਰਨ ਕੀਤੀ ਹੋਈ ਧਰਤੀ ਦੇ ਮਾਲਿਕ ਰਾਜਿਆਂ ਦੀ ਸੈਨਾ ॥

ਪਹਿਲੋਂ 'ਧਵਲਧਰਿਸਣੀ' ਪਦ, ਫੇਰ 'ਅਰਣੀ' ਪਦ, ਉਚਾਰੋ। 'ਧਵਲਧਰਿਸਣੀ ਅਰਣੀ' ਅਨੇਕਾ ਤੁਪਕ ਦੇ ਨਾਂ ਬਣ ਜਾਂਦੇ ਹਨ, ਬੁਧਿਮਾਨਾਂ ਦੇ ਸੁਣਦਿਆਂ ਕਵਿਤਾ ਵਿਚ ਕਥਨ ਕਰੋ ॥ ੭੦੨ ॥ ੧੧੬੨ ॥

ਭਾਵਾਰਥ :- ਪੁਰਾਣਾਂ ਵਿਚ ਲਿਖਿਆ ਹੈ ਕਿ ਧਰਤੀ ਨੂੰ ਚਿੱਟੇ ਬੋਲਦ ਨੇ ਚੁਕਿਆ ਹੋਇਆ ਹੈ, ਇਸ ਕਰਕੇ 'ਧਵਲ ਧਰ' ਨਾਮ ਧਰਤੀ ਦਾ ਕਿਹਾ ਜਾਂਦਾ ਹੈ।

**ਚੌਪਈ ॥ ਬ੍ਰਿਖਭ ਧਰਿਸਣੀ ਆਦਿ ਬਖਾਨੋ ॥ ਅਰਿ ਪਦ ਅੰਤ ਤਵਨ ਕੇ ਠਾਨੋ ॥**
**ਨਾਮ ਤੁਪਕ ਕੇ ਸਭ ਲਹਿ ਲਿੱਜੈ ॥ ਸਕਲ ਸਭਾ ਕੇ ਸੁਣਤ ਭਣਿੱਜੈ ॥ ੭੦੩ ॥ ੧੧੬੩ ॥**

ਪਦ ਅਰਥ - ਬ੍ਰਿਖਭ ਧਰਿਸਣੀ=ਧੌਲੇ ਬੋਲਦ ਦੇ ਆਸਰੇ ਟਿਕੀ ਹੋਈ ਧਰਤੀ ਦੇ ਸੁਆਮੀ ਰਾਜਿਆਂ ਦੀ ਫੌਜ ॥

ਪਹਿਲੋਂ 'ਬ੍ਰਿਖਭਧਰਿਸਣੀ' ਪਦ ਕਹਿ ਦਿਓ, ਫੇਰ 'ਅਰਿ' ਸਬਦ ਆਂਖੋ। ਇਹ 'ਬ੍ਰਿਖਭਧਰਿਸਣੀ ਅਰਿ' ਸਾਰੇ ਤੁਪਕ ਦੇ ਨਾਂ ਹਨ, ਸਾਰੀ ਸਭਾ ਦੇ ਸੁਣਦਿਆਂ ਕਵਿਤਾ ਵਿਚ ਕਥਨ ਕਰੇ॥ ੭੦੩ ॥ ੧੧੬੩ ॥

**ਧਾਵਲੇਸਣੀ ਆਦਿ ਬਖਾਨੋ॥ ਮਥਣੀ ਸ਼ਬਦ ਅੰਤ ਤਿਹ ਠਾਨੋ॥**
**ਨਾਮ ਤੁਪਕ ਕੇ ਸਕਲ ਪਛਾਨੀਐ॥ ਸਕਲ ਬੁੱਧ ਜਨ ਸੁਨਤ ਬਖਾਨੀਐ॥ ੭੦੪ ॥ ੧੧੬੪ ॥**

ਪਦ ਅਰਥ - ਧਾਵਲੇਸਣੀ=ਧੌਲ ਦੇ ਸਹਾਰੇ ਰਹਿਣ ਵਾਲੀ ਧਰਤੀ ਦੇ ਰਾਜਿਆਂ ਦੀ ਸੈਨਾ॥

ਪਹਿਲੋਂ 'ਧਾਵਲੇਸਣੀ' ਸ਼ਬਦ ਆਖੋ, ਫੇਰ 'ਮਥ[illegible]' [illegible]ਦ ਕਹਿ ਦਿਓ। ਇਹ 'ਧਾਵਲ ਏਸਣੀ ਮਥਣੀ' ਸਾਰੇ ਤੁਪਕ ਦੇ ਨਾਂ ਹਨ, ਸਾਰੇ ਬੁੱਧਿਮਾਨਾਂ [illegible]ਆਂ ਕਥਨ ਕਰੋ॥ ੭੦੪ ॥ ੧੧੬੪ ॥

**ਅੜਿੱਲ॥ ਆਦਿ ਧਵਲਇਸਣੀ ਸ਼ਬਦਾਦਿ ਬਖਾਨੀਐ॥**
**ਤਾਕੇ ਅਰਣੀ ਅੰਤ ਸ਼ਬਦ ਕੋ ਠਾਨੀਐ॥**
**ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥**
**ਹੋ ਗੁਨੀਜਨਨ ਕੀ ਸਭਾ ਉਚਾਰਨ ਕੀਜੀਐ॥ ੭੦੫ ॥ ੧੧੬੫ ॥**

-ਪਦ ਅਰਥ - ਧਵਲ ਇਸਣੀ=ਧੌਲੇ ਬੌਲਦ ਵਾਲੀ ਪ੍ਰਿਥਵੀ ਦੇ ਮਾਲਿਕਾਂ, ਰਾਜਿਆਂ ਦੀ ਸੈਨਾ॥

ਪਹਿਲੇਂ 'ਧਵਲ ਇਸਣੀ' ਪਦ, ਮਗਰੋਂ 'ਅਰਣੀ' ਪਦ, ਆਖੋ। 'ਧਵਲ ਇਸਣੀ ਅਰਣੀ' ਬੰਦੂਕ ਦਾ ਨਾਮ ਹੈ ਇਸਦਾ ਬੁੱਧੀਮਾਨਾਂ ਦੀ ਸਭ ਵਿਚ ਨਿਝੱਕ ਉਚਾਰਨ ਕਰੋ॥ ੭੦੫ ॥ ੧੧੬੫ ॥

**ਪ੍ਰਿਥਮ ਬ੍ਰਿਖਭਣੀ ਇਸਣੀ ਸ਼ਬਦ ਉਚਾਰੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਚੀਨ ਲੈ ਚਤੁਰ ਚਿਤ॥**
**ਹੋ ਕਾਬਿ ਕਥਾ ਮੈ ਦੀਜੈ ਅਉ ਭੀਤਰ ਕਬਿਤ॥ ੧੧੬੬ ॥**

ਪਦ ਅਰਥ - ਬ੍ਰਿਖਭਣੀ=ਬੈਲ ਦੀ ਧਾਰਨ ਕੀਤੀ ਹੋਈ ਧਰਤੀ॥

ਪਹਿਲੋਂ 'ਬ੍ਰਿਖਭਣੀ ਇਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਬ੍ਰਿਖਭਣੀ ਇਸਣੀ ਮਥਣੀ' ਇਹ ਸਾਰੇ ਬੰਦੂਕ ਦੇ ਨਾਮ ਹਨ, ਸਿਆਣੇ ਪੁਰਖੋ ਇਸ ਨੂੰ ਚਿੱਤ ਵਿਚ ਸਮਝ ਲਵੋ ਅਤੇ ਇਸ ਨੂੰ ਕਾਵਿ ਕਥਾ ਅਤੇ ਕਬਿੱਤਾਂ ਵਿਚ ਵਰਤੋ॥ ੭੦੬ ॥ ੧੧੬੬ ॥

**ਗਾਵਿਸਇਸਣੀ ਸ਼ਬਦਹਿ ਆਦਿ ਉਚਾਰੀਐ॥**

ਅਰਣੀ ਤਾਕੇ ਅੰਤ ਸ਼ਬਦ ਕੋ ਡਾਰੀਐ॥
ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਅਹਿ॥
ਹੋ ਕਬਿਤ ਕਾਬਿ ਕੇ ਬੀਚ ਨਿਡਰ ਹੁਇ ਦੀਜੀਅਹਿ॥ ੭੦੭॥ ੧੧੬੭॥

ਪਦ ਅਰਥ - ਗਾਵਿਸ=ਬੈਲ ਉਤੇ ਸਥਿਰ ਧਰਤੀ ਦੇ ਮਾਲਿਕਾਂ ਦੀ ਸੈਨਾ॥

ਪਹਿਲੋਂ 'ਗਾਵਿਸ ਇਸਣੀ' ਪਦ, ਫੇਰ 'ਅਰਣੀ' ਪਦ ਉਚਾਰੋ। 'ਗਵਿਸ ਇਸਣੀ ਅਰਣੀ' ਸਾਰੇ ਬੰਦੂਕ ਦੇ ਨਾਮ ਹਨ, ਕਵਿ ਛੰਦਾਂ ਵਿਚ ਨਿਡਰ ਹੋ ਕੇ ਵਰਤਿਆ ਕਰੇ॥ ੭੦੭॥ ੧੧੬੭॥

ਭੂਵਿਸਣੀ ਪਦ ਪ੍ਰਿਥਮ ਉਚਾਰਨ ਕੀਜੀਐ॥
ਮਥਣੀ ਤਾਕੇ ਅੰਤ ਸ਼ਬਦ ਕਹੁ ਦੀਜੀਐ॥
ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥
ਹੋ ਜਵਨ ਠਵਰ ਮੈ ਚਹੀਐ ਤਹ ਤੇ ਦੀਜੀਐ॥ ੭੦੮॥ ੧੧੬੮॥

ਪਦ ਅਰਥ - ਭੂਵਿਸਣੀ=ਧਰਤੀ ਦੇ ਮਾਲਿਕ ਰਾਜਿਆਂ ਵਾਲੀ ਸੈਨਾ॥

ਪਹਿਲੋਂ 'ਭੂਵਿਸਣੀ' ਪਦ, ਫੇਰ 'ਮਥਣੀ' ਪਦ ਕਥਨ ਕਰੋ। 'ਭੂਵਿਸਣੀ ਮਥਣੀ' ਸਾਰੇ ਇਹ ਤੁਪਕ ਦੇ ਨਾਂ ਹਨ, ਯਾਦ ਰਖੋ ਅਤੇ ਜਿਹੜੀ ਥਾ ਵੀ ਲੋੜ ਹੈ, ਇਹ ਸਬਦ ਲਾ ਦਿਓ॥ ੭੦੮॥ ੧੧੬੮॥

ਚੌਪਈ॥ ਉਰਵਿਸਣੀ ਸ਼ਬਦਾਦਿ ਭਣਿੱਜੈ॥ ਮਥਣੀ ਅੰਤ ਸ਼ਬਦ ਤਿਹ ਦਿੱਜੈ॥
ਸਕਲ ਤੁਪਕ ਕੇ ਨਾਮ ਲਹਿੱਜਹਿ॥ ਸਰਬ ਠਵਰ ਬਿਨ ਸ਼ੰਕ ਭਣਿੱਜਹਿ॥ ੭੦੯॥ ੧੧੬੯॥

ਪਦ ਅਰਥ - ਉਰਵਿਸਣੀ=(ਉਰਵੀ+ਇਸ) ਪ੍ਰਿਥਵੀ ਪਤਿ ਦੀ ਸੈਨਾ॥

ਪਹਿਲੋਂ 'ਉਰਵਿਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਉਰਵਿਸਣੀ ਮਥਣੀ' ਸਾਰੇ ਤੁਪਕ ਦੇ ਨਾਂ ਹਨ, ਸਭ ਥਾਂ ਕਿਸੇ ਸ਼ੰਕਾ ਤੋਂ ਬਗੈਰ ਕਥਨ ਕਰ ਸਕਦੇ ਹੋ॥ ੭੦੯॥ ੧੧੬੯॥

ਜਗਤੀਸਣੀ ਪਦਾਦ ਬਖਾਨੋ॥ ਅੰਤ ਸ਼ਬਦ ਮਥਣੀ ਤਿੱਹ ਠਾਨੋ॥
ਸਕਲ ਤੁਪਕ ਕੇ ਨਾਮ ਪਛਾਨਹੁ॥ ਯਾ ਮੈ ਭੇਦ ਰਤੀ ਨ ਪ੍ਰਮਾਨਹੁ॥ ੭੧੦॥ ੧੧੭੦॥

ਪਦ ਅਰਥ - ਜਗਤੀਸਣੀ=ਜਗਤ ਦੇ ਰਾਜਿਆਂ ਦੀ ਸੈਨਾ॥

ਪਹਿਲੋਂ 'ਜਗਤੀਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। ਇਹ ਸਾਰੇ ਤੁਪਕ ਦੇ ਨਾਂ ਹਨ, ਇਸ ਵਿਚ ਰਤਾ ਜਿੰਨਾਂ ਵੀ ਭੇਦ ਨਹੀਂ ਹੈ॥ ੭੧੦॥ ੧੧੭੦॥

**ਬਸੁਮਤੇਸਣੀ ਆਦਿ ਉਚਰੀਐ ॥ ਅਰਣੀ ਸ਼ਬਦ ਅੰਤ ਤਿਹ ਧਰੀਐ ॥**
**ਨਾਮ ਤੁਪਕ ਕੇ ਸਭ ਲਹਿ ਲਿੱਜਹਿ ॥ ਸਭਨ ਸੁਨਤ ਬਿਨ ਸ਼ੰਕ ਭਣਿੱਜਹਿ ॥ ੭੧੧ ॥ ੧੧੭੧ ॥**

ਪਦ ਅਰਥ - ਬਸੁਮਤੇਸਣੀ=ਧਨ ਰਖਣ ਵਾਲੀ ਧਰਤੀ ਦੇ ਰਾਜਿਆਂ ਦੀ ਸੈਨਾ॥

ਪਹਿਲੋਂ 'ਬਸੁਮਤੇਸਣੀ' ਪਦ, ਫੇਰ 'ਅਰਣੀ' ਪਦ ਉਚਾਰੋ। 'ਬਸੁਮਤੇਸਣੀ ਅਰਣੀ' ਬੰਦੂਕ ਦਾ ਨਾਮ ਹੈ, ਸਭਾ ਦੇ ਵਿਚ ਨਿਸ਼ੰਕ ਹੋ ਕੇ ਕਥਨ ਕਰੋ॥ ੭੧੧ ॥ ੧੧੭੧ ॥

**ਅੜਿੱਲ ॥ ਬਸੁਧੇਸਣੀ ਸ਼ਬਦ ਕੋ ਆਦਿ ਉਚਾਰੀਐ ॥**
**ਤਾਕੇ ਮਥਣੀ ਅੰਤ ਸ਼ਬਦ ਕੋ ਡਾਰੀਐ ॥**
**ਸਕਲ ਤੁਪਕ ਕੇ ਨਾਮ ਚਤੁਰ ਚਿਤ ਚੀਨ ਲੈ ॥**
**ਹੋ ਜਵਨ ਠਵਰ ਮੈ ਚਹੋ ਤਹੀ ਤੇ ਸ਼ਬਦ ਦੈ ॥ ੭੧੨ ॥ ੧੧੭੨ ॥**

ਪਦ ਅਰਥ - ਬਸੁਧੇਸਣੀ=ਪ੍ਰਿਥਵੀ ਪਤਿ ਦੀ ਸੈਨਾ॥

ਪਹਿਲੋਂ 'ਬਸੁਧੇਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਬਸੁਧੇਸਣੀ ਮਥਣੀ' ਸਾਰੇ ਤੁਪਕ ਦੇ ਨਾਮ ਚਿੱਤ ਵਿਚ ਸਮਝ ਲਵੋ ਅਤੇ ਜਿਥੇ ਲੋੜ ਪਵੇ ਇਨ੍ਹਾਂ ਦੀ ਵਰਤੋ ਕਰ ਲਵੋ॥ ੭੧੨ ॥ ੧੧੭੨ ॥

**ਬੈਸੁੰਧੁਰਾਏਸਨੀ ਆਦਿ ਬਖਾਨੀਐ ॥**
**ਅਰਣੀ ਤਾਕੇ ਅੰਤ ਸ਼ਬਦ ਕੋ ਠਾਨੀਐ ॥**
**ਨਾਮ ਤੁਪਕ ਕੇ ਜਾਨ ਚਤੁਰ ਜਿਯ ਲੀਜੀਅਹਿ ॥**
**ਹੋ ਜਵਨ ਠਵਰ ਮੈ ਚਹੋ ਤਹੀ ਤੇ ਦੀਜੀਅਹਿ ॥ ੭੧੩ ॥ ੧੧੭੩ ॥**

ਪਦ ਅਰਥ - ਬੈਸੁੰਧਰਾਏਸਨੀ=ਹਰ ਪ੍ਰਕਾਰ ਦਾ ਧਨ ਧਾਰਨ ਕਰਨ ਵਾਲੀ ਧਰਤੀ ਦੇ ਮਾਲਿਕ ਦੀ ਫੌਜ॥

ਪਹਿਲੋਂ 'ਬੈਸੁੰਧਰਾ ਏਸਣੀ' ਪਦ ਆਖੋ, ਫੇਰ 'ਅਰਣੀ' ਪਦ ਉਚਾਰੋ। 'ਬੈਸੁੰਧਰਾ ਏਸਣੀ ਅਰਣੀ' ਸਾਰੇ ਤੁਪਕ ਦੇ ਨਾਂ ਬਣ ਜਾਣਗੇ। ਚਤੁਰ ਕਵੀ ਜਨੋ ! ਜਿਥੇ ਚਾਹੋ, ਉਥੇ ਵਰਤੋ॥ ੭੧੩ ॥ ੧੧੭੩ ॥

**ਬਸੁਮਤੇਸਣੀ ਪ੍ਰਿਥਮ ਸ਼ਬਦ ਕੋ ਭਾਖੀਐ ॥**
**ਅਰਣੀ ਤਾਕੇ ਅੰਤ ਬਹੁਰ ਪਦ ਰਾਖੀਐ ॥**
**ਨਾਮ ਤੁਪਕ ਕੇ ਚਤੁਰ ਸਕਲ ਜੀਅ ਜਾਨੀਐ ॥**

ਹੋ ਜਹਾਂ ਜਹਾਂ ਚਹੀਐ ਪਦ ਤਹੀਂ ਬਖਾਨੀਐ॥੭੧੪॥੧੧੭੪॥

ਪਦ ਅਰਥ - ਬਸੁਮਤੇਸਣੀ=ਧਨ ਰਖਣ ਵਾਲੀ ਧਰਤੀ ਦੇ ਰਾਜਿਆਂ ਦੀ ਫੌਜ।

ਪਹਿਲਾਂ ਬਸੁਮ ਤੇਸਣੀ ਸ਼ਬਦ ਨੂੰ ਆਖੋ, ਫਿਰ ਅਰਿਣੀ ਨੂੰ ਉਸ ਦੇ ਅੰਤ ਵਿਚ ਲਾ ਦੇਵੋ, ਹੇ ਚਤੁਰ ਪੁਰਸ਼ੋ ਇਹ ਨਾਂ ਬੰਦੂਕ ਦੇ ਸਮਝੋ. ਅਤੇ ਜਿਥੇ ਜਿਥੇ ਇਨ੍ਹਾਂ ਦੀ ਲੋੜ ਪਵੇ ਵਰਤੋਂ ਕਰੋ॥੭੧੪॥੧੧੭੪॥

ਚੌਪਈ॥ ਸਾਮੁੰਦ੍ਰਣੀਏਸਣੀ ਕਹੀਐ॥ ਅਰਣੀ ਅੰਤ ਸ਼ਬਦ ਕਹੁ ਗਹੀਐ॥
ਨਾਮ ਤੁਪਕ ਕੇ ਲੇਹੁ ਸੁਜਨ ਜਨ॥ ਅਪਨੇ ਅਪਨੇ ਬੀਚ ਸਕਲ ਮਨ॥੭੧੫॥੧੧੭੫॥

ਪਦ ਅਰਥ - ਸ਼ਾਮੁੰਦ੍ਰਣੀ ਏਸਣੀ=ਸਮੁੰਦਰ ਨੂੰ ਧਾਰਨ ਵਾਲੀ ਧਰਤੀ ਦੇ ਰਾਜਿਆਂ ਦੀ ਫੌਜ॥

ਪਹਿਲਾਂ ਸਮੁੰਦਰਣੀ ਏਸਣੀ ਸ਼ਬਦ ਕਹੋ, ਫਿਰ ਅੰਤ ਵਿਚ ਅਰਣੀ ਸ਼ਬਦ ਲਾ ਦੇਵੋ। ਹੇ ਉੱਤਮ ਪੁਰਸ਼ੋ! ਇਹ ਸਾਰੇ ਨਾਂ ਬੰਦੂਕ ਦੇ ਹੋ ਜਾਣਗੇ ਅਤੇ ਇਨ੍ਹਾਂ ਨੂੰ ਆਪਣੇ ਮਨ ਵਿਚ ਯਾਦ ਰਖੋ॥੭੧੫॥੧੧੭੫॥

ਸਾਮੁੰਦ੍ਰਣੀਏਸਣੀ ਭਾਖੋ॥ ਅਰਣੀ ਸ਼ਬਦ ਅੰਤ ਤਿਹ ਰਾਖੋ॥
ਨਾਮ ਤੁਪਕ ਕੇ ਸਕਲ ਲਹਿੱਜੈ॥ ਸਕਲ ਸੁ ਕਬਿ ਜਨ ਸੁਨਤ ਭਣਿੱਜੈ॥੭੧੬॥੧੧੭੬॥

ਪਦ ਅਰਥ - ਸਾਮੁੰਦਰਣੀ=ਸਮੁੰਦਰ ਨੂੰ ਧਾਰਨ ਵਾਲੀ ਧਰਤੀ॥

ਪਹਿਲੋਂ 'ਸਾਮੁੰਦਰਣੀ ਏਸਣੀ' ਪਦ ਆਖੋ, ਮਗਰੋਂ 'ਅਰਣੀ' ਪਦ ਕਥਨ ਕਰੋ। 'ਸਾਮੁੰਦ੍ਰਣੀ ਏਸਣੀ ਅਰਣੀ' ਸਾਰੇ ਬੰਦੂਕ ਦਾ ਨਾਮ ਬਣ ਜਾਣਗੇ, ਹੇ ਸੁਘੜ ਕਵੀਓ ਇਨ੍ਹਾਂ ਨੂੰ ਕਵਿਤਾ ਵਿਚ ਵਰਤੋ॥੭੧੬॥੧੧੭੬॥

ਅਚਲਾਇਸਣੀ ਆਦਿ ਭਣਿੱਜੈ॥ ਮਥਣੀ ਸ਼ਬਦ ਅੰਤ ਤਿਹ ਦਿੱਜੈ॥
ਸਕਲ ਤੁਪਕ ਕੇ ਨਾਮ ਲਹੀਜੈ॥ ਜਵਨ ਠਵਰ ਚਹੀਐ ਤਹ ਦੀਜੈ॥੭੧੭॥੧੧੭੭॥

ਪਦ ਅਰਥ - ਅਚਲਾ ਇਸਣੀ=ਪਰਬਤਾਂ ਨੂੰ ਧਾਰਨ ਵਾਲੀ ਧਰਤੀ ਦੇ ਰਾਜਿਆਂ ਦੀ ਫੌਜ॥

ਪਹਿਲੋਂ 'ਅਚਲਾ ਇਸਣੀ' ਪਦ ਆਖੋ। ਫੇਰ 'ਮਥਣੀ' ਪਦ ਕਹਿ ਦੇਵੋ। ਇਹ 'ਅਚਲਾ ਇਸਣੀ ਮਥਣੀ' ਬੰਦੂਕ ਦਾ ਨਾਮ ਵੇਖੋ ਵਿਚਾਰੋ. ਅਤੇ ਜਿਥੇ ਲੋੜ ਪਵੇ ਵਰਤੋ॥੭੧੭॥੧੧੭੭॥

ਵਿਪਲੀਸਿਣੀ ਪਦਾਦਿ ਉਚਾਰੋ॥ ਅਰਣੀ ਸ਼ਬਦ ਅੰਤ ਤਿਹ ਧਾਰੋ॥
ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਭੇਦ ਨ ਰੰਚਕ ਜਾਨੋ॥੭੧੮॥੧੧੭੮॥

ਪਦ ਅਰਥ ਵਿਪਲੀਸਿਣੀ=ਵੱਡੇ ਆਕਾਰ ਵਾਲੀ ਧਰਤੀ ਦੇ ਰਾਜਆਂ ਦੀ ਫੌਜ॥

ਪਹਿਲੋਂ 'ਵਿਪਲੀ ਇਸਣੀ' ਪਦ, ਅਤੇ ਫੇਰ 'ਅਰਣੀ' ਪਦ ਆਖੋ। 'ਵਿਪਲੀ ਇਸਣੀ ਅਰਣੀ' ਸਾਰੇ ਤੁਪਕ ਦੇ ਨਾਂ ਪਛਾਣ ਲਵੋ। ਇਸ ਵਿਚ ਜ਼ਰਾ ਵੀ ਫਰਕ ਨ ਸਮਝੋ॥ ੭੧੮॥ ੧੧੭੮॥

**ਅੜਿੱਲ॥ ਆਦਿ ਸਾਗਰਾ ਸ਼ਬਦ ਬਖਾਨਨ ਕੀਜੀਐ॥**
**ਏਸਦਰਰਨੀ ਅੰਤ ਤਵਨ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਅਹਿ॥**
**ਹੋ ਕਬਿਤ ਕਾਬਿ ਕੇ ਬੀਚ ਚਹੋ ਤਹ ਦੀਜੀਅਹਿ॥ ੭੧੯॥ ੧੧੭੯॥**

ਪਦ ਅਰਥ - ਸਾਗਰਾ=ਸਾਗਰਾਂ ਵਾਲੀ ਧਰਤੀ। ਏਸ=ਸੁਾਮੀ। ਦਰਰਨੀ=ਦਲ ਸੁਟਨ ਵਾਲੀ।

ਪਹਿਲਾਂ 'ਸਾਗਰਾ' ਸ਼ਬਦ ਬਿਆਨ ਕਰੋ, ਫਿਰ ਅੰਤ ਵਿਚ ਏਸ ਦਰਰਨੀ ਪਦ ਕਹਿ ਦੇਵੋ: ਭਾਵ ਸਾਗਰਾਂ ਵਾਲੀ ਧਰਤੀ ਦੇ ਰਾਜਿਆਂ ਨੂੰ ਮਾਰਨ ਵਾਲੀ ਤੁਪਕ ਦੇ ਨਾਂ ਬਣ ਜਾਣਗੇ। ਸੁਘੜੋ! ਜਾਣ ਲਵੋ ਅਤੇ ਕਬਿੱਤ ਅਤੇ ਕਵਿਤਾ ਵਿਚ ਵਰਤੋ॥ ੭੭੯॥ ੧੧੭੯॥

**ਮਹਾਅਰਣਵੀ ਸ਼ਬਦਹਿ ਆਦਿ ਉਚਾਰੀਐ॥**
**ਪਤਿ ਮਰਦਨਨੀ ਅੰਤ ਸ਼ਬਦ ਕਹੁ ਡਾਰੀਐ॥**
**ਨਾਮ ਤੁਪਕ ਕੇ ਸਕਲ ਜਾਨ ਜੀਯ ਰਾਖੀਅਹਿ॥**
**ਹੋ ਸਕਲ ਸੁਜਨ ਜਨ ਸੁਨਤ ਨਿਡਰ ਹੁਇ ਭਾਖੀਅਹਿ॥ ੭੨੦॥ ੧੧੮੦॥**

ਪਦ ਅਰਥ - ਮਹਾ ਅਰਣਵੀ=ਮਹਾਂ ਸਾਗਰ ਵਾਲੀ ਧਰਤੀ। ਮਰਦਨਨੀ=ਮਰਦਨ ਕਰਨ ਵਾਲੀ ਬੰਦੂਕ।

ਪਹਿਲੋਂ 'ਮਹਾ ਅਰਣਵੀ' ਪਦ, ਮਗਰੋਂ 'ਪਤਿ ਮਰਦਨਨੀ' ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਹੋ ਜਾਣਗੇ, ਸਾਰੇ ਸਜਣਾਂ ਦੇ ਸੁਣਦਿਆਂ ਨਿਡੱਰ ਹੋ ਕੇ ਇਸਦੀ ਵਰਤੋਂ ਕਰੋ॥ ੭੨੦॥ ੧੧੮੦॥

**ਚੌਪਈ॥ ਆਦਿ ਸਿੰਧਣੀ ਸ਼ਬਦ ਭਣੀਜੈ॥ ਪਤ ਅਰਦਨੀ ਪਦਾਂਤ ਕਹੀਜੈ॥**
**ਸਭ ਸ੍ਰੀ ਨਾਮ ਤੁਪਕ ਕੇ ਲਹੋ॥ ਸਕਲ ਸੁਜਨ ਜਨ ਸੁਨਤੇ ਕਹੋ॥ ੭੨੧॥ ੧੧੮੧॥**

ਪਦ ਅਰਥ - ਸਿੰਧਣੀ=ਸਾਗਰਾਂ ਵਾਲੀ ਧਰਤੀ। ਪਤਿ ਅਰਦਨੀ=ਮਾਲਿਕਾਂ ਨੂੰ ਨਾਸ਼ ਕਰਨ ਵਾਲੀ।

ਪਹਿਲਾਂ ਸਿੰਧਣੀ ਸ਼ਬਦ ਕਹੋ, ਫਿਰ ਅੰਤ ਵਿਚ ਪਤਿ ਅਰਦਨੀ ਪਦ ਕਹਿ ਦੇਵੋ। ਇਹ ਸਾਰੇ ਨਾ ਬੰਦੂਕ ਦੇ ਹੋ ਜਾਣਗੇ ਅਤੇ ਸਾਰੇ ਦੇ ਸੁਣਦਿਆਂ ਇਨ੍ਹਾਂ ਦਾ ਉਚਾਰਨ ਕਰੋ॥ ੭੨੧॥ ੧੧੮੧॥

**ਨੀਰਾਲਯਨੀ ਆਦਿ ਉਚਰੋ॥ ਨਾਇਕ ਅਰਣੀ ਪੁਨ ਪਦ ਧਰੋ॥**
**ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਭੇਦ ਰਤੀਕ ਨ ਜਾਨੋ॥ ੭੨੨॥ ੧੧੯੨॥**

ਪਦ ਅਰਥ - ਨੀਰਾਲਯਨੀ=ਸਮੁੰਦਰਾਂ ਵਾਲੀ ਧਰਤੀ।

ਪਹਿਲੋਂ 'ਨੀਰਾਲਯਨੀ' ਪਦ, ਫੇਰ 'ਨਾਇਕ' 'ਅਰਣੀ' ਪਦ ਉਚਾਰੋ। ਇਹ ਸਭ ਬੰਦੂਕ ਦੇ ਨਾਮ ਪਛਾਣੋ ਅਤੇ ਇਨ੍ਹਾਂ ਵਿਚ ਰਤਾ ਵੀ ਭੇਤ ਨ ਸਮਝੋ॥ ੭੨੨॥ ੧੧੯੨॥

**ਆਦਿ ਜਲਾਲਯਣੀ ਪਦਿ ਦਿੱਜੈ॥ ਪਤਿ ਅਰਣੀ ਪਦ ਬਹੁਰ ਭਣਿੱਜੈ॥**
**ਸਕਲ ਤੁਪਕ ਕੇ ਨਾਮ ਪਛਾਨਹੁ॥ ਸਕਲ ਸੁਜਨ ਜਨ ਸੁਨਤ ਬਖਾਨਹੁ॥ ੭੨੩॥ ੧੧੯੩॥**

ਪਦ ਅਰਥ - ਜਲਾਲਯਣੀ=ਸਮੁੰਦਰਾਂ ਵਾਲੀ ਧਰਤੀ। ਪਤਿ ਅਰਣੀ=ਮਾਲਿਕਾਂ ਨੂੰ ਮਾਰਨ ਵਾਲੀ।

ਪਹਿਲੋਂ 'ਜਲਾਲਯਣੀ' ਪਦ, ਫੇਰ 'ਪਤਿ' 'ਅਰਣੀ' ਪਦ ਕਥਨ ਕਰੋ। 'ਜਲਾਲਯਣੀ ਪਤਿ ਅਰਣੀ' ਬੰਦੂਕ ਦੇ ਨਾਮ ਪਛਾਣੋ ਅਤੇ ਸਾਰਿਆ ਦੇ ਸੁਣਦਿਆਂ ਇਸ ਨੂੰ ਬਿਆਨ ਕਰੋ॥ ੭੨੩॥ ੧੧੯੩॥

**ਬਾਰਧਣੀ ਸ਼ਬਦਾਦਿ ਉਚਰੀਐ॥ ਪਤਿ ਅਰਿ ਅੰਤ ਸ਼ਬਦ ਕੋ ਧਰੀਐ॥**
**ਸਕਲ ਤੁਪਕ ਕੇ ਨਾਮ ਕਹੀਜੈ॥ ਸਕਲ ਗੁਨਿਜਨਨ ਸੁਨਤ ਭਨੀਜੈ॥ ੭੨੪॥ ੧੧੯੪॥**

ਪਦ ਅਰਥ - ਬਾਰਧਣੀ=ਸਮੁੰਦਰਾਂ ਵਾਲੀ ਧਰਤੀ। ਪਤਿ ਅਰਿ=ਮਾਲਕਾਂ ਨੂੰ ਮਾਰਨ ਵਾਲੀ।॥

ਪਹਿਲੋਂ 'ਬਾਰਧਣੀ' ਪਦ, ਫੇਰ 'ਪਤਿ ਅਰਿ' ਪਦ ਉਚਾਰੋ। 'ਬਾਰਧਣੀ ਪਤਿ ਅਰਿ' ਸਾਰੇ, ਬੰਦੂਕ ਦੇ ਨਾਮ ਹੋ ਜਾਣਗੇ। ਸਾਰੇ ਗੁਣਵਾਨ ਲੋਕਾਂ ਦੇ ਸੁਣਦਿਆਂ ਉਚਾਰਨ ਕਰੋ॥ ੭੨੪॥ ੧੧੯੪॥

**ਧਰਾਏਸਣੀ ਆਦਿ ਸ਼ਬਦ ਕਹਿ॥ ਮਥਣੀ ਅੰਤ ਤਵਨ ਕੇ ਪਦ ਗਹਿ॥**
**ਸਕਲ ਤੁਖਕ ਕੇ ਨਾਮ ਲਹਿੱਜੈ॥ ਸ਼ੰਕ ਛੋਰਿ ਬਿਨ ਸ਼ੰਕ ਭਣਿੱਜੈ॥ ੭੨੫॥ ੧੧੯੫॥**

ਪਦ ਅਰਥ - ਧਰਾਏਸਣੀ=ਧਰਤੀ ਦੇ ਈਸ਼ਰ, ਰਾਜਿਆਂ ਦੀ ਫੌਜ।॥

ਪਹਿਲੋਂ 'ਧਰਾਏਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਧਰਾਏਸਣੀ ਮਥਣੀ' ਬੰਦੂਕ ਦਾ ਨਾਮ ਹੈ, ਨਿਸੰਕ ਹੋ ਕੇ ਕਵਿਤਾ ਵਿਚ ਕਥਨ ਕਰੋ॥ ੭੨੫॥ ੧੧੯੫॥

**ਲੋਰਭਰੇਸਣੀ ਆਦਿ ਉਚਰੀਐ॥ ਅੰਤ ਸ਼ਬਦ ਮਥਣੀ ਕਹੁ ਧਰੀਐ॥**
**ਸਕਲ ਤੁਪਕ ਕੇ ਨਾਮ ਪਛਾਨਹੁ॥ ਸ਼ੱਕ ਛੋਰਿ ਬਿਨ ਸ਼ੰਕ ਬਖਾਨਹੁ॥ ੭੨੬॥ ੧੧੯੬॥**

ਪਦ ਅਰਥ - ਲੋਰਭਰੇਸਣੀ=ਸਮੁੰਦਰਾਂ ਵਾਲੀ ਧਰਤੀ ਦੇ ਮਾਲਿਕਾਂ ਦੀ ਸੈਨਾ।॥

ਪਹਿਲੋਂ 'ਲੋਰਭਰੇਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਲੋਰਭਰੇਸਣੀ ਮਥਣੀ' ਸਾਰੇ ਬੰਦੂਕ ਦੇ ਨਾਮ ਪਛਾਣ ਲਵੋ, ਸ਼ੰਕਾ ਨੂੰ ਛੱਡਕੇ ਕਵਿਤਾ ਵਿਚ ਕਥਨ ਕਰੋ॥ ੭੨੬॥ ੧੧੮੬॥

**ਗੋਰਾ ਆਦਿ ਉਚਾਰਨ ਕੀਜੈ॥ ਏਸਅੰਤਕਣੀ ਅੰਤ ਭਣੀਜੈ॥**
**ਨਾਮ ਤੁਪਕ ਕੇ ਸਕਲ ਪਛਾਨੋ॥ ਜਹਾਂ ਰੁਚੈ ਤਿਹ ਠਵਰ ਪ੍ਰਮਾਨੋ॥ ੭੨੭॥ ੧੧੮੭॥**

ਪਦ ਅਰਥ - ਗੋਰਾ=ਗੋਰੇ ਰੰਗ ਵਾਲੀ ਮਿੱਟੀ ਦੀ ਬਣੀ ਹੋਈ ਧਰਤੀ।॥

ਪਹਿਲੋਂ 'ਗੋਰਾ' ਪਦ, ਫੇਰ 'ਏਸ ਅੰਤਕਣੀ' ਪਦ ਉਚਾਰੋ। 'ਗੋਰਾ ਏਸ ਅੰਤਕਣੀ' ਬੰਦੂਕ ਦਾ ਨਾਮ ਪਛਾਣ ਲਵੋ ਅਤੇ ਜਿਥੇ ਲੋੜ ਪਵੇ ਵਰਤੋ॥ ੭੨੭॥ ੧੧੮੭॥

**ਅਵਨੇਸ਼ਣੀ ਪਦਾਦਿ ਕਹੀਜੈ॥ ਮਥਣੀ ਸ਼ਬਦ ਅੰਤ ਤਿਹ ਦੀਜੈ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਭੈ ਨਿਵਾਰਿ ਨਿਰਭੈ ਹੁਇ ਕਹੀਐ॥ ੭੨੮॥ ੧੧੮੮॥**

ਪਦ ਅਰਥ - ਅਵਨੇਸਣੀ=ਧਰਤੀ ਦੇ ਰਾਜਿਆਂ ਦੀ ਸੈਨਾ।॥

ਪਹਿਲੋਂ 'ਅਵਨੇਸਣੀ' ਪਦ, ਫੇਰ 'ਮਥਣੀ' ਪਦ ਉਚਾਰੋ। 'ਅਵਨੇਸਣੀ ਮਥਣੀ' ਸਾਰੇ ਬੰਦੂਕ ਦੇ ਨਾਮ ਹਨ, ਨਿਰਭੈ ਹੋ ਕੇ ਕਵਿਤਾ ਵਿਚ ਵਰਤੋ॥ ੭੨੮॥ ੧੧੮੮॥

**ਦਿੱਗਜਨੀ ਸ਼ਬਦਾਦਿ ਭਣਿੱਜੈ॥ ਏਸਰਾਦਨੀ ਅੰਤ ਕਹਿੱਜੈ॥**
**ਸਕਲ ਸੁ ਨਾਮ ਤੁਪਕ ਕੇ ਚੀਨਹੁ॥ ਜਹ ਚਾਹੈ ਤਹ ਕਹੋ ਪ੍ਰਬੀਨਹੁ॥ ੭੨੯॥ ੧੧੮੯॥**

ਪਦ ਅਰਥ - ਦਿੱਗਜਨੀ=ਅਠਾਂ ਦਿਸ਼ਾਵਾਂ ਦੇ ਰਾਖੇ ਹਾਥੀਆਂ ਵਾਲੀ ਧਰਤੀ, ਦਿੱਗਜਾਂ ਨੂੰ ਧਾਰਨ ਵਾਲੀ ਧਰਤੀ।॥

ਪਹਿਲੋਂ 'ਦਿੱਗਜਨੀ' ਪਦ ਆਖੋ, ਫੇਰ 'ਏਸਾਰਦਨੀ' ਪਦ ਕਥਨ ਕਰੋ। ਇਹ 'ਦਿੱਗਜਨੀ ਏਸਾਰਦਨੀ' ਬੰਦੂਕ ਦੇ ਨਾਂ ਸਮਝ ਲਵੋ ਅਤੇ ਜਿਥੇ ਚਾਹੋ ਵਰਤੋ॥ ੭੨੯॥ ੧੧੮੯॥

ਭਾਵਾਰਥ :- ਪੁਰਾਣਾਂ ਵਿਚ ਲਿਖਿਆ ਹੈ, ਅੱਠਾਂ ਦਿਸ਼ਾਂ ਵਿਚ ਅੱਠ ਹਾਥੀ ਹਨ, ਜਿਨ੍ਹਾਂ ਨੇ ਧਰਤੀ ਨੂੰ ਦਬਾਕੇ ਰਖਿਆ ਹੋਇਆ ਹੈ, ਉਹਨਾਂ ਹਾਥੀਆਂ ਦਾ ਨਾਮ-ਦਿੱਗਜ ਹੈ, ਜੋ ਆਪੋ ਆਪਣੀ ਦਿਸ਼ਾ ਦੀ ਰਖਿਆ ਕਰਨ ਲਈ ਸਥਾਪਤ ਕੀਤੇ ਹਨ, ਉਹਨਾਂ ਦੇ ਨਾਮ ਇਹ ਹਨ:-

ਪੂਰਬ ਵਿਚ ਐਰਾਵਤ, ਪੂਰਬ ਦੇ ਦੱਖਨ ਕੋਨ ਵਿਚ ਪੁੰਡਰੀਕ, ਦੱਖਣ ਵਿਚ ਵਾਮਨ, ਦੱਖਣ ਤੇ ਪੱਛਮ ਕੋਨ ਵਿਚ ਕੁਮੁੱਦ, ਪੱਛਮ ਵਿਚ ਅੰਜਨ, ਪੱਛਮ ਉੱਤਰ ਕੋਨ ਵਿਚ ਪੁਸ਼ਪਦੰਤ, ਉੱਤਰ ਵਿਚ ਸਾਰਵ ਭੋਮ, ਅਤੇ ਉੱਤਰ ਪੂਰਵ ਕੋਨ ਵਿਦ ਸੁਪ੍ਰਤੀਕ। ਇਨ੍ਹਾਂ ਅੱਠਾਂ ਦੀਆਂ ਅੱਠ ਹਥਨੀਆਂ ਦੇ ਕਰਮਵਾਰ ਇਹ ਨਾਂ ਹਨ: 'ਅਭਰਮ, ਕਪਿਲਾ ਪਿੰਗਲਾ, ਅਨੂਪਮਾ, ਅੰਜਨਵਤੀ, ਸ਼ੁਭ ਦੰਤੀ, ਅੰਜਨਾ ਅਤੇ ਤਾਮ੍ਰ ਕਰਣੀ॥

**ਕੁੰਭਿ ਨਾਸਨੀ ਆਦਿ ਉਚਰੀਐ॥ ਅਰਣੀ ਅੰਤ ਸ਼ਬਦ ਕਹੁ ਭਰੀਐ॥**
**ਸਭੈ ਤੁਪਕ ਕੇ ਨਾਮ ਪਛਾਨੋ॥ ਯਾ ਮਹਿ ਝੂਠ ਨੈਕ ਨਹੀ ਜਾਨੋ॥ ੭੩੦॥ ੧੧੯੦॥**

ਪਦ ਅਰਥ - ਕੁੰਭਿਨਾਸਨੀ=ਹਾਥੀਆਂ ਦਾ ਨਾਸ ਕਰਨ ਵਾਲੀ, ਸੈਨਾ।

ਪਹਿਲੋਂ 'ਕੁੰਭਿਨਾਸਨੀ' ਪਦ, ਅਤੇ ਫੇਰ 'ਅਰਨੀ' ਪਦ ਉਚਾਰੋ। 'ਕੁੰਭਿਨਾਸਨੀ ਅਰਣੀ' ਬੰਦੂਕ ਦੇ ਨਾਮ ਹਨ, ਇਸ ਵਿਚ ਰੱਤੀ ਜਿੰਨਾਂ ਵੀ ਝੂਠ ਨ ਜਾਣੋ॥ ੭੩੦॥ ੧੧੯੦॥

**ਮਹਿਏਸਣੀ ਪਦਾਦਿ ਭਣਿੱਜੈ॥ ਅਰਣੀ ਸ਼ਬਦ ਅੰਤ ਮਹਿ ਦਿਜੈ॥**
**ਸਕਲ ਤੁਪਕ ਕੇ ਨਾਮ ਕਹੀਜੈ॥ ਜਹ ਹੀ ਚਹੋ ਤਹੀ ਲੈ ਦੀਜੈ॥ ੭੩੧॥ ੧੧੯੧॥**

ਪਦ ਅਰਥ - ਮਹਿ ਏਸਣੀ=ਧਰਤੀ ਦੇ ਰਾਜਿਆਂ ਦੀ ਸੈਨਾ।॥

ਪਹਿਲੋਂ 'ਮਹਿ ਏਸਣੀ' ਪਦ, ਫੇਰ 'ਅਰਣੀ' ਪਦ ਉਚਾਰੋ। 'ਮਹਿਏਸਣੀ ਅਰਣੀ' ਬੰਦੂਕ ਦਾ ਨਾਮ ਹੈ॥ ੭੩੧॥ ੧੧੯੧॥

**ਮੇਦਣੇਸਣੀ ਆਦਿ ਉਚਰੀਐ॥ ਘਾਹੀ ਅੰਤ ਸ਼ਬਦ ਕਹੁ ਧਰੀਐ॥**
**ਨਾਮ ਸੁਜਾਨ ਤੁਪਕ ਕੇ ਸਭ ਹੀ॥ ਚਾਹੋ ਜਹਾ ਉਚਾਰਹੁ ਤਬ ਹੀ॥ ੭੩੨॥ ੧੧੯੨॥**

ਪਦ ਅਰਥ - ਮੇ ਮੇਦ=ਮੇਦਨੀ, ਧਰਤੀ॥ ਮੇਦਣੇਸਣੀ=ਰਾਜਿਆਂ ਦੀ ਸੈਨਾ॥ ਘਾਹੀ=ਨਾਸ਼ ਕਰਨ ਵਾਲੀ॥

ਪਹਿਲੋਂ 'ਮੇਦਣੇਸਣੀ' ਪਦ, ਅਤੇ ਫੇਰ 'ਘਾਹੀ' ਪਦ ਉਚਾਰੋ॥ 'ਮੇਦਣੇਸਣੀ ਘਾਹੀ' ਬੰਦੂਕ ਦੇ ਨਾਮ ਹਨ, ਜਿਥੇ ਚਾਹੋ ਉਚਾਰਨ ਕਰੋ॥ ੭੩੨॥ ੧੧੯੨॥

ਭਾਵਾਰਥ :-ਮਹਾ ਭਾਰਤ ਵਿਚ ਕਥਾ ਹੈ ਕਿ ਵਿਸਨੂੰ ਖੀਰ ਸਮੁੰਦਰ ਵਿਚ ਸੁੱਤਾ ਪਿਆ ਸੀ, ਉਸ ਦੇ ਕੰਨ ਵਿਚੋਂ 'ਮਧੁ' ਤੇ 'ਕੈਟਭ' ਨਾਮ ਦੇ ਦੋ ਦੈਂਤ ਪੈਦਾ ਹੋਏ ਅਤੇ ਬ੍ਰਹਮਾ ਜੋ ਅਜੇ ਨਾਭਿ ਕਮਲ ਵਿਚੋਂ ਜੰਮਿਆ ਸੀ, ਉਸਨੂੰ ਖਾਣ ਲਈ ਲਪਕੇ। ਇਸ ਉਤੇ ਵਿਸ਼ਨੂੰ ਨੇ ਉਨ੍ਹਾਂ ਦੋਹਾ ਨੂੰ ਮਾਰ ਦਿੱਤਾ। ਮਧੁ ਅਤੇ ਕੈਟਭ ਦੀ ਮਿੱਝ ਜੋ ਸਮੁੰਦਰ ਉਤੇ ਫੈਲ ਗਈ, ਓਹੀ ਪ੍ਰਿਥਵੀ ਹੋ ਗਈ, ਇਸ ਕਰਕੇ ਇਸਦਾ ਨਾਮ 'ਮੇਦਿਨੀ' ਕਿਹਾ ਜਾਂਦਾ ਹੈ।

**ਅੜਿੱਲ॥ ਬਸੁਧਰੇਸਣੀ ਆਦਿ ਉਚਾਰਨ ਕੀਜੀਐ॥**
**ਸ਼ਬਦ ਦਾਹਨੀ ਅੰਤ ਤਵਨ ਕੇ ਦੀਜੀਐ॥**
**ਸਕਲ ਤੁਪਕ ਕੇ ਨਾਮ ਜਾਨ ਜਿਯ ਲੀਜੀਅਹਿ॥**
**ਹੋ ਪ੍ਰਗਟ ਸਭਾ ਕੇ ਮਾਂਝ ਉਚਾਰਨ ਕੀਜੀਅਹਿ॥ ੭੩੩॥੧੧੯੩॥**

**************************************************************

ਪਦ ਅਰਥ - ਬਸੁਧਰੇਸਣੀ=ਹਰ ਪ੍ਰਕਾਰ ਦਾ ਧਨ ਧਾਰਨ ਕਰਨ ਵਾਲੀ ਧਰਤੀ ਦੇ ਰਾਜਿਆਂ ਦੀ ਸੈਨਾ। ਦਾਹਨੀ=ਸਾੜਨ ਫੂਕਨ ਵਾਲੀ।

ਪਹਿਲੋਂ 'ਬਸੁਧਰੇਸਣੀ ਪਦ ਫਿਰ ਦਾਹਨੀ ਪਦਾ ਦਾ ਉਚਾਰਨ ਕਰੋ, ਬਸੁਧਰੇਸਣੀ ਦਾਹਨੀ ਸਾਰੇ ਬੰਦੂਕ ਦੇ ਨਾਂ ਜਾਣ ਲਵੋ ਅਤੇ ਖੁਲ੍ਹੇ ਆਮ ਇਸ ਦੀ ਵਰਤੋਂ ਕਰੋ॥ ੭੩੩॥ ੧੧੯੩॥

**ਚੌਪਈ॥ ਬਸੁਧਰੇਸਣੀ ਆਦਿ ਉਚਰੀਐ॥ ਮਥਣੀ ਅੰਤ ਸ਼ਬਦ ਕੋ ਧਰੀਐ॥**
**ਸਕਲ ਤੁਪਕ ਕੇ ਨਾਮ ਲਹੀਜੈ॥ ਅਧਿਕ ਗੁਨਜਨਨ ਸੁਨਤਮ ਭਨੀਜੈ॥ ੭੩੪॥ ੧੧੯੪॥**

ਬਸੁਧਰੇਸਣੀ=ਹਰ ਪ੍ਰਕਾਰ ਦਾ ਧਨ ਧਾਰਨ ਵਾਲੀ ਧਰਤੀ ਦੇ ਰਾਜਿਆਂ ਦੀ ਸੈਨਾ। ਮਥਣੀ=ਮਲ ਦੇਣ ਵਾਲੀ।

ਪਹਿਲੋਂ 'ਬਸੁਧਰੇਸਣੀ' ਪਦ, ਫੇਰ 'ਦਾਹਨੀ' ਪਦ ਕਥਨ ਕਰੋ। 'ਬਸੁਧਰੇਸਣੀ ਮਥਣੀ ਸਾਰੇ ਬੰਦੂਕ ਦੇ ਨਾਂ ਜਾਣ ਲਵੋ ਅਤੇ ਵਿਦਵਾਨਾ ਦੀ ਸਭਾ ਵਿਚ ਇਸ ਦਾ ਉਚਾਰਨ ਕਰੋ॥ ੭੩੪॥ ੧੧੯੪॥

**ਨਰਾ ਅਧਿਪਣੀ ਆਦਿ ਭਣਿੱਜੈ॥ ਮਥਣੀ ਪਦ ਕੋ ਅੰਤ ਧਰਿਜੈ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਪ੍ਰਗਟ ਸੁ ਕਬਿ ਜਨ ਸੁਨਤੇ ਕਹੀਐ॥ ੭੩੫॥ ੧੧੯੫॥**

ਨਰਾ ਅਧਿਪਣੀ=ਨਰ ਮਰਦਾਂ, ਯੋਧਿਆਂ ਦੇ ਮਾਲਿਕ ਰਾਜਿਆਂ ਦੀ ਸੈਨਾ॥

ਪਹਿਲੋਂ 'ਨਰਾ ਅਧਿਪਣੀ' ਆਖੋ। ਫੇਰ 'ਮਥਣੀ' ਪਦ ਉਚਾਰਨ ਕਰੋ 'ਨਰਾ ਅਧਿਪਣੀ ਮਥਣੀ' ਬੰਦੂਕ ਦੇ ਨਾਂ ਹਨ, ਵੱਡੇ ਵੱਡੇ ਵਿਦਵਾਨਾਂ ਦੀ ਸਭ ਵਿਚ ਕਥਨ ਕਰੋ॥ ੭੩੫॥ ੧੧੯੫॥

**ਅੜਿੱਲ॥ ਮਾਨੁਖੇਸਣੀ ਆਦਿ ਉਚਾਰਨ ਕੀਜੀਐ॥**
**ਅੰਤਕਨੀ ਸ਼ਬਦਾਂਤ ਤਵਨ ਕੇ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐ॥**
**ਹੋ ਸੰਕ ਤਿਆਗ ਉਚਰੀਐ ਸੰਕ ਨ ਮਾਨੀਐ॥ ੭੩੬॥ ੧੧੯੬॥**

ਪਦ ਅਰਥ - ਮਾਨੁਖੇਸਣੀ=ਮਾਨੁਖ ਏਸਣੀ=ਮਨੁਖਾਂ ਦੇ ਰਾਜਿਆਂ ਦੀ ਫ਼ੌਜ।

ਪਹਿਲੋਂ ਮਨੁੱਖ ਏਸਣੀ ਪਦ ਦਾ ਉਚਾਰਨ ਕਰਕੇ ਅੰਤਕਨੀ ਸ਼ਬਦ ਕਹਿ ਦੇਵੋਂ। ਇਹ 'ਮਾਨੁਖ ਏਸਣੀ ਅੰਤਕਨੀ' ਬੰਦੂਕ ਦੇ ਨਾਂ ਹਨ, ਬੇਸ਼ਕ ਇਸ ਦੀ ਵਰਤੋਂ ਕਰੋ॥ ੭੩੬॥ ੧੧੯੬॥

**ਦੇਸਏਸਣੀ ਪਦ ਕੋ ਪ੍ਰਿਥਮ ਬਖਾਨੀਐ॥**

**************************************************************

ਅੰਤ ਅਰਦਨੀ ਸ਼ਬਦ ਤਵਨ ਕੋ ਠਾਨੀਐ॥
ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥
ਹੋ ਕਬਿਤੁ ਕਾਬ ਕੇ ਬੀਚ ਉਚਾਰਨ ਕੀਜੀਐ॥ ੭੩੭॥ ੧੧੯੭॥

ਪਦ ਅਰਥ - ਦੇਸ ਏਸਣੀ=ਦੇਸ ਦਾ ਸੁਆਮੀ ਰਾਜਾ, ਉਸਦੀ ਫੌਜ।

ਪਹਿਲੋਂ 'ਦੇਸਏਸਣੀ' ਪਦ, ਅਤੇ ਅੰਤ ਵਿਚ 'ਅਰਦਨੀ' ਪਦ ਉਚਾਰੋ। 'ਦੇਸ ਏਸਣੀ ਅਰਦਨੀ' ਸਾਰੇ ਬੰਦੂਕ ਦੇ ਨਾਂ ਹਨ, ਕਵੀ ਜਨੋ ਇਸਨੂੰ ਕਵਿਤਾ ਅਤੇ ਕਬਿੱਤ ਵਿਚ ਉਚਾਰਨ ਕਰੋ॥ ੭੩੭॥ ੧੧੯੭॥

ਜਨਪਦੇਸਣੀ ਆਦਿ ਉਚਾਰਨ ਕੀਜੀਐ॥
ਅੰਤਿਯੰਤਕਨੀ ਸ਼ਬਦ ਤਵਨ ਕੇ ਦੀਜੀਐ॥
ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਅਹਿ॥
ਹੋ ਚਹੀਅਹਿ ਠਵਰ ਜਹਾਂ ਸੁ ਤਹਾਂ ਤੇ ਦੀਜੀਅਹਿ॥ ੭੩੮॥ ੧੧੯੮॥

ਪਦ ਅਰਥ - ਜਨਪਦੇਸਣੀ=ਪਰਜਾ ਦੇ ਮਾਲਕ ਰਾਜਿਆਂ ਦੀ ਫੌਜ।

ਪਹਿਲੋਂ 'ਜਨਪਦੇਸਣੀ' ਪਦ, ਫੇਰ 'ਅੰਤਕਨੀ' ਪਦ ਉਚਾਰੋ। 'ਜਨਪਦੇਸਨੀ ਅੰਤਕਨੀ' ਬੰਦੂਕ ਦਾ ਨਾਮ ਜਾਣ ਲਵੇ, ਜਿਥੇ ਚਾਹੋ ਓਥੇ ਵਰਤੋਂ ਕਰੋ॥ ੭੩੮॥ ੧੧੯੮॥

ਮਾਨਵੇਂਦ੍ਰਣੀ ਪਦ ਕੋ ਪ੍ਰਿਥਮ ਬਖਾਨੀਐ॥
ਅੰਤਜੰਤਕਨੀ ਪਦ ਕੋ ਬਹੁਰ ਪ੍ਰਮਾਨੀਐ॥
ਸਕਲ ਤੁਪਕ ਕੇ ਨਾਮ ਜਾਨ ਤਿਹ ਚਿੱਤ ਮਹਿ॥
ਹੋ ਭੂਤ ਭਵਿੱਖ ਭਵਾਨ ਇਸੀ ਕਰ ਮਿਤ ਮਹਿ॥ ੭੩੯॥ ੧੧੯੯॥

ਪਦ ਅਰਥ - ਮਾਨੇਵੇਂਦਰਣੀ=ਮਨੁੱਖਾਂ ਦੇ ਇੰਦਰ, ਰਾਜਿਆਂ ਦੀ ਫੌਜ।

ਪਹਿਲੋਂ 'ਮਾਨਵੇਂਦ੍ਰਣੀ' ਪਦ, ਫੇਰ ਅੰਤ ਵਿਚ 'ਅੰਤਕਨੀ' ਪਦ ਉਚਾਰੋ। ਇਹ 'ਮਾਨਵੇਂਦ੍ਰਣੀ ਅੰਤਕਨੀ' ਬੰਦੂਕ ਦੇ ਨਾਂ ਹਨ, ਜੋ ਤਿੰਨਾਂ ਕਾਲਾਂ ਦੇ ਲੋਕ ਜਾਣਦੇ ਹਨ॥ ੭੩੯॥ ੧੧੯੯॥

ਲੋਕਏਂਦ੍ਰਣੀ ਆਦਿ ਉਚਾਰਨ ਕੀਜੀਐ॥
ਤਾਕੇ ਹਰਣੀ ਅੰਤ ਸ਼ਬਦ ਕੋ ਦੀਜੀਐ॥
ਸਕਲ ਤੁਪਕ ਕੇ ਨਾਮ ਜਾਨ ਜਿਯ ਲੀਜੀਅਹਿ॥

**ਹੋ ਰੈਨ ਦਿਵਸ ਸਭ ਮੁਖ ਤੇ ਭਾਖਜੋ ਕੀਜੀਅਹਿ॥ ੭੪੦॥ ੧੨੦੦॥**

ਪਦ ਅਰਥ - ਲੋਕ ਏਂਦ੍ਰਣੀ=ਰਾਜੇ ਦੀ ਸੈਨਾ॥ ਹਰਣੀ=ਨਾਸ ਕਰਨ ਵਾਲੀ॥

ਪਹਿਲੋਂ 'ਲੋਕਏਂਦ੍ਰਣੀ' ਪਦ ਉਚਾਰੋ, ਅੰਤ ਨੂੰ 'ਹਰਣੀ' ਪਦ ਆਖੋ। 'ਲੋਕੇਂਦ੍ਰਣੀ ਹਰਣੀ' ਬੰਦੂਕ ਦਾ ਨਾਮ ਹੈ, ਦਿਨੇ ਰਾਤੀ ਮੂੰਹੋਂ ਕਹਿੰਦੇ ਰਿਹਾ ਕਰੋ॥ ੭੪੦॥ ੧੨੦੦॥

**ਚੌਪਈ॥ ਲੋਕਰਾਜਨੀ ਆਦਿ ਭਣਿੱਜੈ॥ ਅਰਣੀ ਸ਼ਬਦ ਅੰਤ ਤਿਹ ਦਿੱਜੈ॥**
**ਸਕਲ ਤੁਪਕ ਕੇ ਨਾਮ ਲਹੀਜੈ॥ ਸ਼ਾਸਤ੍ਰ ਸਿੰਮ੍ਰਿਤਨ ਮਾਂਝ ਕਹੀਜੈ॥ ੭੪੧॥ ੧੨੦੧॥**

ਪਦ ਅਰਥ - ਲੋਕ ਰਾਜਨੀ=ਰਾਜੇ ਦੀ ਸੈਨਾ॥

ਪਹਿਲੋਂ 'ਲੋਕ ਰਾਜਨੀ' ਪਦ ਆਖੋ, ਫਿਰ 'ਅਰਣੀ' ਪਦ ਉਚਾਰੋ। ਇਹ 'ਲੋਕ ਰਾਜਨੀ ਅਰਣੀ' ਸਭ ਤਰ੍ਹਾਂ ਦੀਆਂ ਬੰਦੂਕਾਂ ਦੇ ਨਾਮ ਹਨ, ਗ੍ਰੰਥਾਂ ਪੁਸਤਕਾਂ ਵਿਚ ਦੇਵੋ॥ ੭੪੧॥ ੧੨੦੧॥

**ਦੇਸੇਸਨੀ ਰਵਣਨੀ ਭਾਖੋ॥ ਅੰਤਿ ਅੰਤਕਨੀ ਸ਼ਬਦਹਿ ਰਾਖੋ॥**
**ਸਕਲ ਤੁਪਕ ਕੇ ਨਾਮ ਲਹੀਜੈ॥ ਸੁ ਕਬਿ ਜਨਨ ਕੇ ਸੁਨਤ ਭਨੀਜੈ॥ ੭੪੨॥ ੧੨੦੨॥**

ਪਦ ਅਰਥ - ਦੇਸੇਸਨੀ=ਰਾਜੇ ਦੀ॥ ਰਵਣਨੀ=ਹੁਕਮ ਵਿਚ ਤੁਰਨ ਵਾਲੀ॥ ਦੇਸੇਸਨੀ ਰਵਣਨੀ=ਰਾਜੇ ਦੇ ਹੁਕਮ ਵਿਚ ਤੁਰਨ ਵਾਲੀ ਸੈਨਾ, ਫੌਜ॥

ਪਹਿਲੋਂ 'ਦੇਸ ਏਸਨੀ' ਪਦ, ਮਗਰੋਂ 'ਰਵਣਨੀ' ਪਦ, ਅਤੇ ਅੰਤ ਵਿਚ 'ਅੰਤਕਨੀ' ਪਦ ਉਚਾਰੋ, ਇਹ ਸਾਰੇ ਬੰਦੂਕ ਦੇ ਨਾਂ ਬਣ ਜਾਣਗੇ, ਉੱਤਮ ਕਵੀਆਂ ਦੇ ਸੁਣਦਿਆਂ ਕਥਨ ਕਰੋ॥ ੭੪੨॥ ੧੨੦੨॥

**ਥਿਰਾਭਾਖਿ ਇਸਣੀ ਪੁਨਿ ਭਾਖੋ॥ ਅੰਤਿ ਅੰਤਕਨੀ ਪਦ ਕਹੁ ਰਾਖੋ॥**
**ਸਕਲ ਤੁਪਕ ਕੇ ਨਾਮ ਲਹਿੱਜੈ॥ ਸ਼ਾਸਤ੍ਰ ਸਿੰਮ੍ਰਿਤਨ ਮਾਂਝ ਭਣਿੱਜੈ॥ ੭੪੩॥ ੧੨੦੩॥**

ਪਹਿਲੋਂ 'ਥਿਰਾ' ਕਹਿਕੇ, ਫੇਰ 'ਇਸਣੀ' ਆਖੋ, ਅੰਤ ਵਿਚ 'ਅੰਤਕਨੀ' ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ, ਬੇਸ਼ਕ ਗ੍ਰੰਥਾਂ ਪੁਸਤਕਾਂ ਵਿਚ ਕਥਨ ਕਰੋ॥ ੭੪੩॥ ੧੨੦੩॥

**ਅੜਿੱਲ॥ ਪ੍ਰਿਥਮ ਕਾਸ਼ਪੀ ਇਸਣੀ ਸ਼ਬਦ ਬਖਾਨੀਐ॥**
**ਅੰਤਜੰਤਕਨੀ ਸ਼ਬਦ ਤਵਨ ਕੇ ਠਾਨੀਐ॥**
**ਸਕਲ ਤੁਪਕ ਕੇ ਨਾਮ ਜਾਨ ਜਿਯ ਲੀਜੀਐ॥**
**ਹੋ ਸ਼ੰਕਾ ਤਿਆਗਿ ਨਿਸ਼ੰਕ ਉਚਾਰਨ ਕੀਜੀਐ॥ ੭੪੪॥ ੧੨੦੪॥**

ਪਦ ਅਰਥ - ਕਾਸ਼ਪੀ=ਕੱਸ਼ਜਪ ਰਿਖੀ ਦੀ ਮਲਕੀਅਤ ਧਰਤੀ॥

ਪਹਿਲੋਂ 'ਕਾਸ਼ਪੀ ਇਸਣੀ' ਪਦ, ਅਤੇ ਅੰਤ ਵਿਚ 'ਅੰਤਕਨੀ' ਪਦ ਉਚਾਰੋ। 'ਕਾਸ਼ਪੀ ਇਸਣੀ ਅੰਤਕਨੀ' ਸਾਰੇ ਬੰਦੂਕ ਦੇ ਨਾਮ ਹਨ, ਸ਼ੰਕਾ ਤਿਆਗ ਕੇ ਇਸਦਾ ਉਚਾਰਨ ਕਰੋ॥ ੭੪੪॥ ੧੨੦੪॥

ਭਾਵਾਰਥ :-ਇਕ ਕਥਾ ਪ੍ਰਚਲਤ ਹੈ ਕਿ ਕੱਸ਼ਯਪ ਰਿਖੀ ਨੇ ਰਾਜ ਸਥਿਰ ਕਰਕੇ ਧਰਤੀ ਉਤੇ ਮਲਕੀਅਤ ਜਮਾਈ ਸੀ, ਉਸਤੋਂ ਪਹਿਲੇ ਕਿਸੇ ਨੇ ਧਰਤੀ ਨੂੰ ਆਪਣੀ ਮਲਕੀਅਤ ਨਹੀਂ ਮੰਨਿਆ ਸੀ, ਇਸ ਕਰਕੇ ਧਰਤੀ ਦਾ ਨਾਮ ਹੀ 'ਕਾਸ਼ਜਪੀ' ਪੈ ਗਿਆ ਹੈ।

**ਆਦਿ ਨਾਮ ਨਾਗਨ ਕਾ ਪ੍ਰਿਥਮ ਬਖਾਨੀਐ॥**
**ਪਿਤਣੀ ਇਸਣੀ ਅੰਤਿ ਤਵਨ ਕੇ ਠਾਨੀਐ॥**
**ਬਹੁਰ ਘਾਤਨੀ ਸ਼ਬਦ ਤਵਨ ਕੇ ਦੀਜੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥ ੭੪੫॥ ੧੨੦੫॥**

ਪਹਿਲੋਂ ਸਾਰੇ 'ਨਾਗਾਂ' ਦੇ ਨਾਮ ਕਥਨ ਕਰੋ। ਫੇਰ 'ਪਿਤਣੀ' ਤੇ 'ਇਸਣੀ' ਪਦ ਉਚਾਰੋ। ਮਗਰੋ 'ਘਾਤਨੀ' ਪਦ ਕਥਨ ਕਰੋ, ਹੇ ਚਤੁਰੋ ਇਹ ਸਾਰੇ ਬੰਦੂਕ ਦੇ ਨਾਮ ਬਣ ਜਾਣਗੇ॥ ੭੪੫॥ ੧੨੦੫॥

ਭਾਵਾਰਥ :-ਵਰਾਹ ਪੁਰਾਣ ਵਿਚ ਨਾਗਾਂ ਦੀ ਉਤਪਤੀ ਦੇ ਬਾਰੇ ਵਿਚ ਲਿਖਿਆ ਹੈ ਕਿ ਸ੍ਰਿਸ਼ਟੀ ਦੇ ਸ਼ੁਰੂ ਜ਼ਮਾਨੇ ਵਿਚ ਕੱਸ਼ਜਪ ਪ੍ਰਜਾਪਤੀ ਪੈਦਾ ਹੋਇਆ, ਉਸਦੀ ਇਸਤਰੀ ਤੋਂ ਉਨ੍ਹਾਂ ਦੇ ਅੱਠ ਪੁੱਤਰ ਹੋਏ ਜਿਨਾਂ ਦੇ ਨਾਂ 'ਅਨੰਤ, ਵਾਸੁਕੀ, ਕੰਬਲ, ਕੁਰੋਟਿਕ, ਪਦਮ, ਮਹਾਪਦਮ, ਸੰਖ, ਕੁਲਿਕ ਅਤੇ ਅਪਰਾਜਿਤ ਸੀ ਅਤੇ ਕਸ਼ਜਪ ਦੇ ਸਾਰੇ ਪੁੱਤਰ ਨਾਗ ਕਹਾਏ। ਪੁਰਾਣਾ ਵਿਚ ਨਾਗਾਂ ਦੇ ਅਨੇਕਾਂ ਨਾਮ ਕਹੇ ਹਨ, ਪਰ ਸਭ ਤੋਂ ਮੁਖ ਨੌ ਹੀ ਨਾਗ ਹਨ, ਅੱਠ ਉਪਰ ਕਹੇ ਹੋਏ ਅਤੇ ਨਾਵਾਂ 'ਤੱਛਕ' ਹੈ।

ਇਨ੍ਹਾਂ ਸਾਰੇ ਨਾਗਾਂ ਵਿਚੋਂ ਕੋਈ ਇਕ ਨਾਮ ਪਹਿਲੇ ਕਹਿਕੇ ਮਗਰੋਂ 'ਪਿਤਣੀ' ਤੇ 'ਇਸਣੀ' ਅਤੇ ਅੰਤ ਵਿਚ 'ਘਾਤਨੀ' ਪਦ ਕਹਿ ਦੇਈਏ, ਤਾਂ ਬੰਦੂਕ ਦਾ ਨਾਮ ਬਣ ਜਾਇਗਾ॥

ਉਦਾਹਰਣ-ਅਨੰਤ ਪਿਤਣੀ=ਅਨੰਤ ਨਾਗ ਦੇ ਪਿਉ ਦੀ ਮਲਕੀਅਤ-ਧਰਤੀ।

ਅਨੰਤ ਪਿਤਣੀ ਇਸਣੀ=ਧਰਤੀ ਦੇ ਸੁਾਮੀ ਦੀ ਫੌਜ।

ਅਨੰਤ ਪਿਤਣੀ ਇਸਣੀ ਘਾਤਨੀ=ਫੌਜ ਨੂੰ ਮਾਰਨ ਵਾਲੀ, ਬੰਦੂਕ।

**ਸਰਪ ਤਾਤਣੀ ਇਸਣੀ ਆਦਿ ਉਚਾਰੀਐ॥**
**ਤਾਕੇ ਮਥਣੀ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥**
**ਹੋ ਸਭ ਕਬਿਤਨ ਕੇ ਬਿਖੈ ਨਿਡਰੁ ਹੁਇ ਦੀਜੀਐ॥ ੭੪੬॥ ੧੨੦੬॥**

************************************************************

ਪਦ ਅਰਥ - ਸਰਪ ਤਾਤਣੀ=ਸੱਪਾਂ ਦੇ ਪਿਤਾ ਵਾਲੀ ਧਰਤੀ॥

ਪਹਿਲੋਂ 'ਸਰਪ ਤਾਤਣੀ ਇਸਣੀ' ਪਦ, ਅਤੇ ਫੇਰ 'ਮਥਣੀ' ਪਦ ਉਚਾਰੋ। 'ਸਰਪ ਤਾਤਨੀ ਇਸਨੀ ਮਥਨੀ' ਸਾਰੇ ਬੰਦੂਕ ਦੇ ਨਾਂ ਲੈ ਲਵੋ ਅਤੇ ਹਰ ਪ੍ਰਕਾਰ ਦੇ ਛੰਦਾਂ ਵਿਚ ਇਸ ਦੀ ਵਰਤੋਂ ਕਰੋ॥ ੭੪੬॥੧੨੦੬॥

**ਇੰਦ੍ਰਏਂਦ੍ਰਣੀ ਆਦਿ ਉਚਾਰਨ ਕੀਜੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਅਹਿ॥**
**ਹੋ ਕਬਿਤ ਕਾਬਿ ਕੈ ਮਾਂਝ ਨਿਡਰ ਹੁਇ ਦੀਜੀਅਹਿ॥੭੪੭॥ ੧੨੦੭॥**

ਪਹਿਲੋਂ 'ਇੰਦ੍ਰ ਏਂਦ੍ਰਣੀ' ਪਦ ਉਚਾਰਨ ਕਰੋ ਫਿਰ ਉਸ ਦੇ ਅੰਤ ਵਿਚ ਮਥਣੀ ਸ਼ਬਦ ਨੂੰ ਰੱਖ ਦੇਵੋ। ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ ਅਤੇ ਕਵਿਤਾ ਤੇ ਕੌਬਿਤਾਂ ਵਿਚ ਨਿਡੱਰ ਹੋਕੇ ਇਨ੍ਹਾਂ ਨਾਵਾਂ ਦੀ ਵਰਤੋਂ ਕਰੋ॥ ੭੪੭॥ ੧੨੦੭॥

ਉਦਾਹਰਣ-ਇੰਦ੍ਰ ਏਂਦ੍ਰਣੀ=ਇੰਦ੍ਰ ਰਾਜੇ ਦੇ ਸੁਆਮੀ (ਕੱਸ਼ਜਪ) ਵਾਲੀ ਫੌਜ॥

ਇੰਦ੍ਰ ਏਂਦ੍ਰਣੀ ਮਥਨੀ=ਫੌਜ ਦਾ ਨਾਸ ਕਰਨ ਵਾਲੀ, ਬੰਦੂਕ।

**ਚੌਪਈ॥ ਦੇਵਦੇਵਣੀ ਆਦਿ ਉਚਰੀਐ॥ ਏਸਰਾਂਤਕ ਪੁਨ ਪਦ ਧਰੀਐ॥**
**ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਸ਼ੰਕ ਤਿਆਗ ਨਿਰਸ਼ੰਕ ਹੁਇ ਕਹੀਐ॥ ੭੪੮॥ ੧੨੦੮॥**

ਪਹਿਲੋਂ 'ਦੇਵ ਦੇਵਣੀ' ਪਦ, ਫੇਰ 'ਈਸਰ ਅੰਤਕਨੀ' ਆਖੋ। ਇਹ ਬੰਦੂਕ ਦਾ ਨਾਮ ਹੋ ਜਾਏਗਾ, ਨਿਝੱਕ ਹੋ ਕੇ ਕਵਿਤਾ ਵਿਚ ਵਰਤੋ॥ ੭੪੮॥੧੨੦੮॥

ਉਦਾਹਰਣ-ਦੇਵ ਦੇਵਣੀ=ਦੇਵਤਿਆਂ ਦੇ ਪੂਜਨੀਕ ਕੱਸ਼ਜਪ ਦੀ ਮਲਕੀਅਤ ਵਾਲੀ ਧਰਤੀ।

ਦੇਵ ਦੇਵਣੀ ਈਸਰ=ਧਰਤੀ ਦਾ ਸੁਆਮੀ ਰਾਜਾ।

ਦੇਵ ਦੇਵਣੀ ਈਸਰ ਅੰਤਕਨੀ=ਰਾਜੇ ਦਾ ਅੰਤ ਕਰਨ ਵਾਲੀ, ਬੰਦੂਕ।

ਭਾਵਾਰਥ :-ਇੰਦਰ ਆਦਿ ਸਾਰੇ ਦੇਵਤੇ ਆਦਿਤੀ ਦੇ ਪੇਟੋਂ 'ਕੱਸ਼ਜਪ' ਰਿਖੀ ਦੇ ਪੁੱਤਰ ਹਨ।

**ਅੜਿੱਲ॥ ਸੱਕ੍ਰ ਤਾਤ ਅਰਣੀ ਸ਼ਬਦਾਦਿ ਬਖਾਨੀਐ॥**
**ਮਥਣੀ ਤਾਂਕੇ ਅੰਤਿ ਸ਼ਬਦ ਕੋ ਠਾਨੀਐ॥**
**ਸਕਲ ਤੁਪਕ ਕੇ ਨਾਮ ਹੀਯੇ ਪਹਿਚਾਨੀਐ॥**
**ਹੋ ਕਥਾ ਬਾਰਤਾ ਭੀਤਰ ਨਿਡਰ ਬਖਾਨੀਐ॥ ੭੪੯॥ ੧੨੦੯॥**

ਪਦ ਅਰਥ - ਸੱਕ੍ਰ ਤਾਤ=ਇੰਦਰ ਦਾ ਪਿਤਾ ਕਸ਼ਯਪ॥

ਪਹਿਲੋਂ 'ਸੱਕ੍ਰ ਤਾਤ ਅਰਣੀ' ਪਦ ਆਖੋ, ਮਗਰੋਂ ਅੰਤ ਵਿਚ 'ਮਥਨੀ' ਪਦ ਜੋੜੋ, ਇਹ ਬੰਦੂਕ ਦਾ ਨਾਮ ਹੋ ਜਾਏਗਾ। ਕਥਾ ਵਾਰਤਾ ਵਿਚ ਨਿਸ਼ੰਕ ਆਖੋ॥ ੭੪੯॥ ੧੨੦੯॥

ਉਦਾਹਰਣ-ਸਕ੍ਰਤਾਤ= ਕਸ਼ਯਪ, ਧਰਤੀ ਦਾ ਸੁਆਮੀ, ਰਾਜਾ।

ਸਕ੍ਰਤਾਤ ਅਰਣੀ=ਰਾਜੇ ਦੀ ਵੈਰਨ ਫੌਜ।

ਸਕ੍ਰਤਾਤ ਅਰਣੀ ਮਥਣੀ=ਫੌਜ ਨੂੰ ਨਾਸ ਕਰਨ ਵਾਲੀ ਬੰਦੂਕ।

**ਸਤ ਕ੍ਰਿਤੇਸਣੀ ਇਸਣੀ ਆਦਿ ਉਚਾਰੀਐ॥**
**ਤਾਕੇ ਅਰਣੀ ਅੰਤ ਸ਼ਬਦ ਕੌਂ ਡਾਰੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥**
**ਹੋ ਸਕਲ ਗੁਨਿ ਜਨਨ ਸੁਨਤ ਉਚਾਰਨ ਕੀਜੀਐ॥ ੭੫੦॥ ੧੨੧੦॥**

ਪਹਿਲੋਂ 'ਸਤ ਕ੍ਰਿਤੇਸਣੀ ਇਸਣੀ' ਪਦ ਆਖੋ, ਮਗਰੋਂ 'ਅਰਣੀ' ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ, ਕਵਿਤਾ ਵਿਚ ਕਥਨ ਕਰੋ॥ ੭੫੦॥ ੧੨੧੦॥

ਉਦਾਹਰਣ-ਸਤਕ੍ਰਿਤ=ਇੰਦ੍ਰ।

ਸਤ ਕ੍ਰਿਤ ਏਸਣੀ=ਇੰਦ੍ਰ ਦੇ ਸੁਾਮੀ ਕੱਸ਼ਜਪ ਦੀ ਮਲਕੀਅਤ ਧਰਤੀ।

ਸਤ ਕ੍ਰਿਤ ਏਸਣੀ ਇਸਣੀ=ਧਰਤੀ ਦੇ ਸੁਾਮੀ ਰਾਜੇ ਦੀ ਫੌਜ।

ਸਤ ਕ੍ਰਿਤ ਏਸਣੀ ਇਸਣੀ ਅਰਣੀ=ਫੌਜ ਦੀ ਵੈਰਨ ਬੰਦੂਕ।

ਭਾਵਾਰਥ :-ਪੁਰਾਣਾਂ ਵਿਚ ਕਈ ਥਾਂ ਲਿਖਿਆ ਹੈ, ਕਿ ਸੌ ਅਸ਼੍ਵਮੇਧ ਯੱਗ ਕਰਨ ਵਾਲਾ ਇੰਦਰ ਪਦਵੀ ਪ੍ਰਾਪਤ ਕਰ ਲੈਂਦਾ ਹੈ, ਇਸੇ ਕਰਕੇ ਇੰਦ੍ਰ ਦਾ ਨਾਮ 'ਸ਼ਤ ਕ੍ਰਿਤੁ' ਸੌ ਯੱਗਜ ਕਰਨ ਵਾਲਾ ਪੈ ਗਿਆ ਹੈ।

**ਚੌਪਈ॥ ਸਚੀਪਤਿਸਣੀ ਇਸਣੀ ਭਾਖੋ॥ ਮਥਨੀ ਸ਼ਬਦ ਅੰਤ ਕੌ ਰਾਖੋ॥**
**ਸਕਲ ਤੁਪਕ ਕੇ ਨਾਮ ਲਹੀਜੈ॥ ਦੇਸ ਦੇਸ ਕਰਿ ਪ੍ਰਗਟ ਭਨੀਜੈ॥ ੭੫੧॥ ੧੨੧੧॥**

ਪਹਿਲੋਂ 'ਸਚੀਪਤਿ ਇਸਣੀ ਇਸਣੀ' ਕਹਿਕੇ, ਮਗਰੋਂ 'ਮਥਨੀ' ਕਹਿ ਦੇਵੋ। ਇਹ ਬੰਦੂਕ ਦੇ ਨਾਮ ਬਣ ਜਾਣਗੇ, ਜੋ ਦੇਸਾਂ ਦੇਸਾਂ ਵਿਚ ਪ੍ਰਗਟ ਕਿਹਾ ਜਾਂਦਾ ਹੈ॥ ੭੫੧॥ ੧੨੧੧॥

ਉਦਾਹਰਣ-ਸੱਚੀ=ਦਾਨਵ ਰਾਜ ਪੁਲੋਮਾ ਦੀ ਪੁੱਤ੍ਰੀ, ਜੋ ਇੰਦ੍ਰ ਨਾਲ ਵਿਆਹੀ ਗਈ, ਇਸਦੇ ਹੋਰ ਇਹ ਨਾਮ ਹਨ:- ਸ਼ਚੀ, ਐਂਦ੍ਰੀ, ਪੁਲੌਮਜਾ, ਮਾਹੇਂਦ੍ਰੀ, ਜਯਵਾਹਿਨੀ ਤੇ ਇੰਦ੍ਰਾਣੀ।

ਸਚੀਪਤਿ=ਇੰਦ੍ਰ ਦੇਵਤਾ। ਸਚੀ ਪਤਿ ਇਸਣੀ=ਧਰਤੀ ਦੇ ਸੁਾਮੀ (ਰਾਜੇ) ਦੀ ਸੈਨਾ।

ਸਚੀਪਤਿ ਇਸਨੀ ਈਸਨੀ ਮਥਣੀ=ਸੈਨਾਂ ਦਾ ਨਾਸ ਕਰਨ ਵਾਲੀ 'ਬੰਦੂਕ'।

**ਅੜਿੱਲ॥ ਸੱਕ੍ਰੰਦਨ ਤਾਤਣੀ ਏਸਣੀ ਭਾਖੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਨਾਮ ਤੁਪਕ ਕੇ ਚਿਤ ਮੈ ਚਤੁਰ ਪਛਾਨੀਐ॥**
**ਹੋ ਬਿਨਾ ਕਪਟ ਤਿਨ ਲਖੋ ਨ ਕਪਟ ਪ੍ਰਮਾਨੀਐ॥ ੭੫੨॥ ੧੨੧੨॥**

ਪਦ ਅਰਥ - ਸੱਕ੍ਰੰਦਨ=ਵੈਰੀਆਂ ਨੂੰ ਰਵਾਉਣ ਵਾਲਾ, ਇੰਦਰ ਦੇਵਤਾ।

ਪਹਿਲੋਂ 'ਸਕ੍ਰੰਦਨ ਤਾਤਣੀ ਏਸਣੀ' ਆਖੋ, ਮਗਰੋਂ 'ਮਥਣੀ' ਪਦ ਭਾਖੋ। ਇਹ ਬੰਦੂਕ ਦੇ ਨਾਂ ਚਿੱਤ ਵਿਚ ਪਛਾਣ ਲਵੋ ਅਤੇ ਬਿਨਾਂ ਭਰਮ ਅਤੇ ਸ਼ੱਕ ਦੇ ਕਵਿਤਾ ਵਿਚ ਵਰਤੋ॥ ੭੫੨॥ ੧੨੧੨॥

**ਕਊਸਕੇਸਣੀ ਇਸਣੀ ਪ੍ਰਿਥਮ ਬਖਾਨਕੈ॥**
**ਮਥਣੀ ਤਾਕੇ ਅੰਤ ਸ਼ਬਦ ਕੋ ਠਾਨਕੈ॥**
**ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਐ॥**
**ਹੋ ਕਹੇ ਹਮਾਰੇ ਬਚਨ ਸੱਤਿ ਕਰਿ ਮਾਨੀਐ॥ ੭੫੩॥ ੧੨੧੩॥**

ਪਦ ਅਰਥ - ਕਊਸਕ ਏਸਣੀ=ਇੰਦ੍ਰ ਦੇ ਸੁਆਮੀ (ਕੱਸ਼ਜਪ) ਦੀ ਧਰਤੀ।

ਕਊਸਕ ਏਸਣੀ ਇਸਣੀ=ਧਰਤੀ ਦੇ ਸੁਆਮੀ ਦੀ ਸੈਨਾ।

ਕਊਸਕ ਏਸਣੀ ਇਸਣੀ ਮਥਣੀ=ਸੈਨਾ ਦੀ ਵੈਰਨ-ਬੰਦੂਕ।

ਪਹਿਲੋਂ 'ਕਊਸਕੇਸਣੀ ਇਸਣੀ' ਪਦ ਆਖੋ, ਮਗਰੋਂ 'ਮਥਣੀ' ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਬਣ ਜਾਣਗੇ, ਮੇਰੀ ਗੱਲ ਨੂੰ ਸੱਚ ਕਰਕੇ ਮੰਨੋ॥ ੭੫੩॥ ੧੨੧੩॥

**ਚੌਪਈ॥ ਬਾਸਵੇਸਣੀ ਆਦਿ ਭਣਿਜੈ॥ ਅੰਤਿ ਸ਼ਬਦ ਅਰਣੀ ਤਿਹ ਦਿੱਜੈ॥**
**ਨਾਮ ਤੁਪਕ ਕੇ ਸਭ ਜੀਅ ਜਾਨੋ॥ ਸ਼ੰਕ ਤਿਆਗ ਨਿਰਸ਼ੰਕ ਬਖਾਨੋ॥ ੭੫੪॥ ੧੨੧੪॥**

ਪਦ ਅਰਥ - ਬਾਸਵਏਸ=ਇੰਦਰ ਅਤੇ ਧਰਤੀ ਦਾ ਸੁਆਮੀ, ਕੱਸ਼ਜਪ। ਬਾਸਵਏਸਣੀ=ਧਰਤੀ ਦੇ ਸੁਆਮੀ, ਕੱਸ਼ਜਪ ਦੀ ਸੈਨਾ।

ਬਾਸਵ ਏਸਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

ਪਹਿਲੋਂ 'ਬਾਸਵੇਸਣੀ' ਪਦ ਆਖੋ, ਫਿਰ 'ਅਰਣੀ' ਪਦ ਉਚਾਰੋ। ਇਹ ਸਾਰੇ ਨਾਂ ਚਿੱਤ ਵਿਚ ਬੰਦੂਕ ਦੇ ਜਾਣ ਲਵੇ ਅਤੇ ਸ਼ੰਕਾ ਛੱਡਕੇ ਨਿਸੰਗ ਕਵਿਤਾ ਵਿਚ ਵਰਤੋ॥ ੭੫੪॥ ੧੨੧੪॥

**************************************************************

ਅੜਿੱਲ॥ ਬਰਹਾਇਸਣੀ ਅਰਣੀ ਆਦਿ ਬਖਾਨੀਐ॥
ਸਕਲ ਤੁਪਕ ਕੇ ਨਾਮ ਸੁ ਚਿਤ ਮੈ ਜਾਨੀਐ॥
ਸ਼ੰਕ ਤਿਆਗਿ ਨਿਰਸ਼ੰਕ ਉਚਾਰਨ ਕੀਜੀਐ॥
ਹੋ ਸਤਿ ਸੁ ਬਚਨ ਹਮਾਰੇ ਮਾਨੇ ਲੀਜੀਐ॥ ੭੫੫॥ ੧੨੧੫॥

ਪਦ ਅਰਥ - ਬਰਹਾ=ਵ੍ਰਿਤ੍ਰਦੈਂਤ ਨੂੰ ਮਾਰਨ ਵਾਲਾ-ਇੰਦਰ।

ਪਹਿਲੋਂ 'ਬਰ ਹਾ' ਪਦ, ਫਿਰ ਇਸਣੀ ਕਹਿਕੇ, ਅੰਤ ਵਿਚ 'ਅਰਣੀ' ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ, ਸਾਡੇ ਬਚਨਾਂ ਨੂੰ ਸੱਤ ਕਰਕੇ ਮੰਨੋ, ਨਿਸ਼ੰਕ ਕਵਿਤਾ ਵਿਚ ਵਰਤੋ॥ ੭੫੫॥ ੧੨੧੫॥

ਉਦਾਹਰਣ-ਬਰਹਾ ਇਸਣੀ=ਧਰਤੀ ਦੇ ਸਵਾਮੀ ਰਾਜੇ ਦੀ ਸੈਨਾ।

ਬਰਹਾ ਇਸਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

ਦੋਹਰਾ॥ ਮਘਵੇਸਣਣੀ ਇਸਰਣੀ ਪ੍ਰਿਥਮੈ ਪਦਹਿ ਉਚਾਰ॥
ਨਾਮ ਤੁਪਕ ਕੇ ਹੋਤ ਹੈਂ ਲੀਜੈ ਸੁ ਕਬਿ ਸੁਧਾਰ॥ ੭੫੬॥ ੧੨੧੬॥

ਪਹਿਲੋਂ 'ਮਘਵੇਸਣਣੀ ਇਸਰਣੀ' ਪਦ ਕਹਿਕੇ 'ਅਰਣੀ' ਪਦ ਕਥਨ ਕਰੋ। ਬੰਦੂਕ ਦਾ ਨਾਮ ਹੋ ਜਾਏਗਾ, ਕਵਿਤਾ ਵਿਚ ਰਖ ਦੇਵੋ॥ ੭੫੬॥ ੧੨੧੬॥

ਉਦਾਹਰਣ-ਮਘਵੇਸਣਣੀ=(ਮਘਵਾ=ਇੰਦਰ।) ਇੰਦਰ ਦੇ ਸਵਾਮੀ ਦੀ ਮਲਕੀਅਤ-ਧਰਤੀ।

ਮਘਵੇਸਣਣੀ ਇਸਰਣੀ=ਧਰਤੀ ਦੇ ਰਾਜੇ ਦੀ ਸੈਨਾ।

ਮਘਵੇਸਣਣੀ ਇਸਰਣੀ ਅਰਣੀ=ਸੈਨਾ ਦੀ ਵੈਰਨ-ਬੰਦੂਕ।

ਮਾਤਲੇਸਣੀ ਏਸਣੀ ਮਥਣੀ ਅੰਤ ਉਚਾਰ॥
ਨਾਮ ਤੁਪਕ ਕੇ ਹੋਤ ਹੈ ਲੀਜਹੁ ਸੁ ਕਬਿ ਸੁਧਾਰ॥ ੭੫੭॥ ੧੨੧੭॥

ਪਦ ਅਰਥ - ਮਾਤਲੇਸ=ਮਾਤਲਿ ਦਾ ਸੁਆਮੀ-ਇੰਦ੍ਰ।

ਪਹਿਲੋਂ 'ਮਾਤਲੇਸ ਇਸਣੀ' ਪਦ, ਫੇਰ 'ਏਸਣੀ ਮਥਣੀ' ਪਦ ਉਚਾਰੋ। ਬੰਦੂਕ ਦੇ ਨਾਮ ਹੋ ਜਾਣਗੇ, ਉੱਤਮ ਕਵੀਓ ਵਿਚਾਰ ਲਵੋ॥ ੭੫੭॥ ੧੨੧੭॥

ਚੌਪਈ॥ ਜਿਸਨ ਏਸਣੀ ਆਦਿ ਭਣਿੱਜੈ॥
ਇਸਣੀ ਮਥਣੀ ਅੰਤ ਕਹਿੱਜੈ॥
ਸਭ ਸ੍ਰੀ ਨਾਮ ਤੁਪਕ ਕੇ ਲਹੀਐ॥

**ਦੀਜੈ ਤਵਨ ਠਵਰ ਜਹ ਚਹੀਐ॥੭੫੮॥੧੨੧੮॥**

ਪਦ ਅਰਥ - ਜਿਸਨ=ਇੰਦਰ ਦੇਵਤਾ॥

ਪਹਿਲੋਂ 'ਜਿਸਨ ਏਸਨੀ' ਪਦ ਆਖੋ, ਫੇਰ 'ਇਸਨੀ ਮਥਣੀ' ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਹੋ ਜਾਣਗੇ। ਕਵਿਤਾ ਵਿਚ ਜਿਥੇ ਚਾਹੋ, ਉਥੇ ਵਰਤੋ॥੭੫੮॥੧੨੧੮॥

ਉਦਾਹਰਣ-'ਜਿਸਨ ਏਸਨੀ ਇਸਨੀ ਮਥਨੀ'=ਬੰਦੂਕ।

**ਅੜਿੱਲ॥ ਪ੍ਰਿਥਮ ਪੁਰੰਦਰ ਇਸਣੀ ਸ਼ਬਦ ਬਖਾਨੀਐ॥**
**ਇਸਣੀ ਮਥਣੀ ਪਦ ਕੋ ਬਹੁਰ ਪ੍ਰਮਾਨੀਐ॥**
**ਨਾਮ ਤੁਪਕ ਕੇ ਸਕਲ ਜਾਨ ਜੀਅ ਲੀਜੀਅਹਿ॥**
**ਹੋ ਸ਼ੰਕ ਤਿਆਗ ਨਿਰਸ਼ੰਕ ਉਚਾਰਨ ਕੀਜੀਅਹਿ॥੭੫੯॥੧੨੧੯॥**

ਪਹਿਲੋਂ 'ਪੁਰੰਦਰ (ਇੰਦਰ ਦੇਵਤਾ) ਇਸਣੀ' ਪਦ ਆਖੋ, ਫੇਰ 'ਇਸਣੀ ਮਥਣੀ' ਪਦ ਉਚਾਰੋ। ਬੰਦੂਕ ਦੇ ਨਾਮ ਬਣ ਜਾਣਗੇ ਇਨ੍ਹਾਂ ਨੂੰ ਕਵਿਤਾ ਵਿਚ ਨਿਸ਼ੰਗ ਵਰਤੋ॥੭੫੯॥੧੨੧੯॥

ਉਦਾਹਰਣ-''ਪੁਰੰਦਰ ਇਸਣੀ ਇਸਣੀ ਮਥਣੀ'=ਬੰਦੂਕ।

**ਬਜ੍ਰ ਧਰਿਸਣੀ ਅਰਣੀ ਆਦਿ ਉਚਾਰੀਐ॥**
**ਨਾਮ ਤੁਪਕ ਕੇ ਚਿਤ ਮੈ ਚਤੁਰ ਬਿਚਾਰੀਐ॥**
**ਸ਼ੰਕ ਤਜਾਗ ਨਿਰਸ਼ੰਕ ਹੁਇ ਸ਼ਬਦ ਬਖਾਨੀਐ॥**
**ਹੋ ਕਿਸੀ ਸੁ ਕਬਿ ਕੀ ਕਾਨ ਨ ਮਨ ਮੈ ਆਨੀਐ॥੭੬੦॥੧੨੨੦॥**

ਪਦ ਅਰਥ - ਬੱਜ੍ਰ ਧਰ=ਇੰਦਰ। ਬੱਜ੍ਰ ਧਰਇਸ=ਇੰਦਰ ਦਾ ਸੁਆਮੀ ਕੱਸ਼ਜਪ। ਬੱਜ੍ਰ ਧਰ ਇਸਣੀ=ਕੱਸ਼ਜਪ ਦੀ ਮਲਕੀਅਤ, ਧਰਤੀ।

ਪਹਿਲੋਂ 'ਬੱਜ੍ਰ ਧਰ ਇਸਣੀ' ਫਿਰ 'ਇਸਣੀ ਅਰਣੀ' ਪਦ ਉਚਾਰੋ। ਬੰਦੂਕ ਦੇ ਸਾਰੇ ਨਾਂ ਚਿੱਤ ਵਿਚ ਵਿਚਾਰ ਲਵੋ ਅਤੇ ਕਵਿਤਾ ਵਿਚ ਵਰਤਦੇ ਸਮੇਂ ਕਿਸੇ ਕਵੀ ਤੋਂ ਨਾਂ ਡਰੋ॥੭੬੦॥੧੨੨੦॥

ਉਦਾਹਰਣ-'ਬਜ੍ਰਧਰਿਸਣੀ ਅਰਣੀ'=ਬੰਦੂਕ।

**ਤੁਰਾਖਾੜ ਪਿਤਣੀ ਇਸਨੀ ਪਦ ਭਾਖੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਹੀਐ ਪਹਿਚਾਨੀਅਹਿ॥**

**********************************************************************

**ਹੋ ਚਤੁਰ ਸਭਾ ਕੇ ਬੀਚ ਨਿਸ਼ੰਕ ਬਖਾਨੀਅਹਿ॥ ੭੬੧॥ ੧੨੨੧॥**

ਪਦ ਅਰਥ - ਤੁਰਾਖੜ=ਇੰਦਰ।

ਪਹਿਲੋਂ 'ਤੁਰਾਖਾੜ ਪਿਤਣੀ' ਪਦ ਆਖੋ, ਫੇਰ 'ਇਸਣੀ' ਤੇ 'ਅਰਣੀ' ਪਦ ਉਚਾਰੋ। ਇਹ ਸਾਰੇ ਨਾਂ 'ਬੰਦੂਕ' ਦੇ ਪਛਾਣ ਲਵੋ ਅਤੇ ਚਾਤਰ ਪੁਰਸ਼ਾਂ ਦੀ ਸਭਾ ਵਿਚ ਬੇਸ਼ਕ ਸੁਣਾਓ॥॥ ੭੬੧॥ ੧੨੨੧॥

ਉਦਾਹਰਣ-ਤੁਰਾਖਾੜ ਪਿਤਣੀ=ਇੰਦਰ ਦੇ ਪਿਉ (ਕੱਸ਼ਜਪ) ਦੀ ਮਲਕੀਅਤ ਧਰਤੀ।

ਤੁਰਾਖਾੜ ਪਿਤਣੀ ਇਸਣੀ=ਧਰਤੀ ਦੇ ਸਵਾਮੀ ਰਾਜੇ ਦੀ ਸੈਨਾ।

ਤੁਰਾਖਾੜ ਪਿਤਨੀ ਇਸਨੀ ਅਰਣੀ=ਰਾਜੇ ਦੀ ਵੈਰਨ ਬੰਦੂਕ।

**ਇੰਦ੍ਰੇਣੀਇੰਦ੍ਰਾਣੀ ਆਦਿ ਬਖਾਨ ਕੈ॥**
**ਅਰਣੀ ਤਾਕੇ ਅੰਤ ਸ਼ਬਦ ਕੋ ਠਾਨਕੈ॥**
**ਸਕਲ ਤੁਪਕ ਕੇ ਨਾਮ ਜਾਨ ਜੀਅ ਲੀਜੀਐ॥**
**ਹੋ ਕਬਿਤ ਕਾਬਿ ਕੇ ਬੀਚ ਨਿਡਰ ਹੁਇ ਦੀਜੀਐ॥ ੭੬੨॥ ੧੨੨੨॥**

ਪਹਿਲੋਂ 'ਇੰਦ੍ਰੇਣੀ ਇੰਦ੍ਰਾਣੀ' ਕਹਿਕੇ, ਮਗਰੋਂ 'ਅਰਣੀ' ਕਹਿ ਦਿਤਾ ਜਾਏ, ਤਾਂ ਬੰਦੂਕ ਦੇ ਨਾਮ ਬਣ ਜਾਣਗੇ, ਜੋ ਨਿਸੰਗ ਹੋ ਕੇ ਕਾਵ ਛੰਦਾਂ ਵਿਚ ਵਰਤ ਸਕਦੇ ਹੋ॥ ੭੬੨॥ ੧੨੨੨॥

ਉਦਾਹਰਣ -ਇੰਦ੍ਰੇਣੀ=(ਇੰਦਰ ਏਸਣੀ) ਇੰਦਰ ਦੇ ਪਿਤਾ ਦੀ ਮਲਕੀਅਤ ਧਰਤੀ।

ਇੰਦ੍ਰੇਣੀ ਇੰਦ੍ਰਾਣੀ=ਧਰਤੀ ਦੇ ਰਾਜੇ ਦੀ ਸੈਨਾ।

ਇੰਦ੍ਰੇਣੀ ਇੰਦ੍ਰਾਣੀ ਅਰਣੀ=ਸੈਨਾ ਦੀ ਵੈਰਨ ਬੰਦੂਕ।

**ਉਚਸ਼੍ਰਿਵਾਇਸ ਏਸ ਏਸਣੀ ਭਾਖੀਐ॥**
**ਇਸਣੀ ਕਹਿਕੈ ਅਰਣੀ ਪਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਅਮਿਤ ਜੀਯ ਜਾਨੀਐ॥**
**ਹੋ ਸ਼ੰਕ ਤਿਆਗ ਨਿਰਸ਼ੰਕ ਹੁਇ ਸਦਾ ਬਖਾਨੀਐ॥ ੭੬੩॥ ੧੨੨੩॥**

ਪਦ ਅਰਥ - ਉਚਸ਼੍ਰਿਵਾਇਸ=ਉਚੀਸ਼੍ਰਵਾ ਦਾ ਸ੍ਵਾਮੀ ਇੰਦਰ।

ਪਹਿਲੋਂ 'ਉਚਸ਼੍ਰਵਾਇਸ ਏਸ ਏਸਣੀ' ਪਦ ਆਖੋ, ਫੇਰ 'ਇਸਣੀ' ਕਹਿਕੇ 'ਅਰਣੀ' ਪਦ ਉਚਾਰੋ। ਬੰਦੂਕ ਦੇ ਅਮਿਤ ਨਾਂ ਹਿਰਦੇ ਵਿਚ ਜਾਣ ਲਵੋ ਅਤੇ ਸ਼ੰਕਾ ਤਿਆਗ ਕੇ ਕਵਿਤਾ ਵਿਚ ਵਰਤੋ॥ ੭੬੩॥ ੧੨੨੩॥

ਉਦਾਹਰਣ -ਉਚਸ਼੍ਰਿਵਾਇਸ ਏਸ=ਇੰਦਰ ਦਾ ਸਵਾਮੀ, ਕੱਸ਼ਜਪ।

ਉਚਸ੍ਰਿਵਾਇਸ ਏਸ ਇਸਣੀ=ਕੱਸ਼ਯਪ ਦੀ ਮਲਕੀਅਤ, ਧਰਤੀ।

ਉਚਸ੍ਰਿਵਾਇਸ ਏਸ ਇਸਣੀ ਇਸਣੀ=ਧਰਤੀ ਦੇ ਰਾਜੇ ਦੀ ਸੈਨਾ।

ਉਚਸ੍ਰਿਵਾਇਸ ਏਸ ਇਸਣੀ ਇਸਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

**ਹਯਣੀ ਇਸਣੀ ਇਸਣੀ ਇਸਣੀ ਭਾਖੀਐ॥**
**ਅਰਣੀ ਤਾਂਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਨਿਡਰ ਸਭਾ ਕੇ ਮਾਂਝ ਉਚਾਰਨ ਕੀਜੀਐ॥ ੭੬੪ ॥ ੧੨੨੪ ॥**

ਪਦ ਅਰਥ - ਹਯਣੀ=ਘੋੜਿਆ ਦਾ ਰਾਜਾ ਉੱਚਸ੍ਰਵਾ ਘੋੜਾ।

ਪਹਿਲਾਂ ਹਯਣੀ ਸ਼ਬਦ ਦਾ ਉਚਾਰਨ ਕਹਕੇ ਫਿਰ ਤਿੰਨ ਵਾਰ ਇਸਣੀ ਪਦ ਨੂੰ ਆਖੋ, ਅੰਤ ਵਿਚ ਅਰਣੀ ਸ਼ਬਦ ਨੂੰ ਰਖ ਦੇਵੋ, ਇਹ ਸਾਰੇ ਬੰਦੂਕ ਦੇ ਨਾਂ ਜਾਣ ਲਵੋ ਅਤੇ ਨਿਡਰ ਹੋ ਕੇ ਸਭਾ ਸੋਸਾਇਟੀਆਂ ਵਿਚ ਇਸਦਾ ਉਚਾਰਨ ਕਰੋ॥ ੭੬੪॥੧੨੨੪॥

**ਗਾਜਰਾਜ ਰਾਜਨਨੀ ਪ੍ਰਭਣੀ ਭਾਖੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਯਾਕੇ ਭੀਤਰ ਭੇਦ ਨ ਕਹੂੰ ਕੀਜੀਐ॥ ੭੬੫ ॥ ੧੨੨੫ ॥**

ਪਹਿਲੋਂ 'ਗਾਜ ਰਾਜ ਰਾਜਨਨੀ' ਪਦ, ਫੇਰ 'ਪ੍ਰਭੁਨੀ' ਤੇ 'ਮਥਨੀ' ਪਦ ਉਚਾਰੋ। ਇਹ ਸਾਰੇ ਬੰਦੂਕ ਦਾ ਨਾਮ ਚਿੱਤ ਵਿਚ ਜਾਣ ਲਵੋ, ਇਸ ਵਿਚ ਰੱਤੀ ਭਰ ਵੀ ਫਰਕ ਨਹੀਂ ਹੈ॥ ੭੬੫॥੧੨੨੫॥

ਉਦਾਹਰਣ -ਗਾਜ ਰਾਜ=ਬਿਜਲੀ ਦਾ ਸਵਾਮੀ-ਇੰਦਰ।

ਗਾਜ ਰਾਜ ਰਾਜਨਨੀ=ਇੰਦਰ ਦੇ (ਰਾਜਨ) ਸਵਾਮੀ ਕੱਸ਼ਯਪ ਵਾਲੀ ਧਰਤੀ।

ਗਾਜ ਰਾਜ ਰਾਜਨਨੀ ਪ੍ਰਭੁਨੀ=ਧਰਤੀ ਦੇ ਪ੍ਰਭੂ (ਰਾਜੇ) ਵਾਲੀ ਸੈਨਾ।

ਗਾਜ ਰਾਜ ਰਾਜਨਨੀ ਪ੍ਰਭੁਨੀ ਮਥਨੀ=ਸੈਨਾ ਨੂੰ ਨਾਸ ਕਰਨ ਵਾਲੀ-ਬੰਦੂਕ।

**ਅੱਸ੍ਵਏਸਣੀ ਇਸਣੀ ਇਸਣਿ ਉਚਾਰੀਐ॥**
**ਤਾ ਕੇ ਮਥਣੀ ਅੰਤ ਸ਼ਬਦ ਕੋ ਡਾਰੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**

ਹੋ ਸ਼ੰਕ ਤਿਆਗਿ ਨਿਰਸ਼ੰਕ ਉਚਾਰਜੋ ਕੀਜੀਐ ॥ ੭੬੬ ॥ ੧੨੨੬ ॥

ਪਦ ਅਰਥ - ਅਸ੍ਰਏਸ=ਉਚੱਸ਼੍ਰਵਾ ਘੋੜਾ।

ਪਹਿਲੋਂ 'ਅਸ੍ਰਏਸ ਏਸਨੀ' ਪਦ ਆਖੋ, ਫੇਰ 'ਇਸਣੀ ਇਸਨਿ' ਅਤੇ ਅੰਤ ਵਿਚ 'ਮਥਨੀ' ਪਦ ਉਚਾਰੋ, ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ ਅਤੇ ਸ਼ੰਕਾ ਤਿਆਗ ਕੇ ਉਚਾਰਨ ਕਰੋ॥ ੭੬੬ ॥ ੧੨੨੬ ॥

ਉਦਾਹਰਣ-'ਅਸ੍ਰਏਸ ਏਸਣੀ ਇਸਣੀ ਇਸਨਿ 'ਮਥਨੀ'=ਬੰਦੂਕ।

ਬਾਹਰਾਜ ਰਾਜਨਣੀ ਰਾਜਨ ਭਾਖੀਐ ॥
ਅਰਣੀ ਤਾਕੇ ਅੰਤ ਸ਼ਬਦ ਕੋ ਰਾਖੀਐ ॥
ਸਕਲ ਤੁਪਕ ਕੇ ਨਾਮ ਹੀਯੇ ਪਹਿਚਾਨੀਐ ॥
ਹੋ ਕਬਿ ਕਾਬਿ ਕੇ ਭੀਤਰ ਪ੍ਰਗਟ ਬਖਾਨੀਐ ॥ ੭੬੭ ॥ ੧੨੨੭ ॥

ਪਦ ਅਰਥ - ਬਾਹ ਰਾਜ=ਉਚੱਸ਼੍ਰਵਾ ਘੋੜਾ।

ਪਹਿਲੋਂ 'ਬਾਹਰਾਜ' ਤੇ 'ਰਾਜਨਨੀ' ਕਹਿਕੇ ਮਗਰੋਂ 'ਰਾਜਨੀ' ਤੇ 'ਅਰਣੀ' ਕਹਿ ਦਿਓ। ਇਹ ਸਾਰੇ ਬੰਦੂਕ ਦੇ ਨਾਂ ਹਿਰਦੇ ਵਿਚ ਪਹਿਚਾਣ ਲਵੋ ਅਤੇ ਕਵਿਤਾ ਵਿਚ ਕਵੀਓ ਇਸ ਨੂੰ ਪ੍ਰਗਟ ਕਰੋ॥ ੭੬੭ ॥ ੧੨੨੭ ॥

ਉਦਾਹਰਣ : ਬਾਹਰਾਜ ਰਾਜ=ਉੱਚਸ੍ਰਵਾ ਦੇ ਸ੍ਵਾਮੀ-ਇੰਦ੍ਰ।

ਬਾਹਰਾਜ ਰਾਜਨਿ=ਇੰਦ੍ਰ ਨੂੰ ਪੈਦਾ ਕਰਨ ਵਾਲਾ ਕਸ਼ਯਪ ਪ੍ਰਜਾਪਤਿ।

ਬਾਹਰਾਜ ਰਾਜਨਿਣੀ=ਕਸ਼ਯਪ ਦੀ ਮਲਕੀਅਤ ਵਾਲੀ ਧਰਤੀ।

ਬਾਹਰਾਜ ਰਾਜਨਿਣੀ ਰਾਜਨਿ=ਧਰਤੀ ਦੇ ਰਾਜੇ ਦੀ ਅਨੀ, ਫੌਜ।

ਬਾਹਰਾਜ ਰਾਜਨਿਣੀ ਰਾਜਨਿ ਅਰਣੀ=ਫੌਜ ਦੀ ਵੈਰਨ-ਬੰਦੂਕ।

ਤੁਰੰਗ ਏਸਣੀ ਇਸਣੀ ਪ੍ਰਭਣੀ ਪ੍ਰਿਥਮ ਕਹਿ ॥
ਸ਼ੱਤ੍ਰੂ ਸ਼ਬਦ ਕੋ ਅੰਤ ਤਵਨ ਕੇ ਬਹੁਰ ਗਹਿ ॥
ਸਕਲ ਤੁਪਕ ਕੇ ਨਾਮ ਜਾਨ ਜਿਯ ਲੀਜੀਐ ॥
ਹੋ ਸਕਲ ਗੁਨਿ ਜਨਨ ਸੁਨਤ ਨਿਸ਼ੰਕ ਭਣੀਜੀਐ ॥ ੭੬੮ ॥ ੧੨੨੮।

ਪਦ ਅਰਥ - ਤੁਰੰਗ=ਉੱਚਸ੍ਰਵਾ ਘੋੜਾ।

ਪਹਿਲਾਂ ਤੁਰੰਗ, ਏਸਣੀ, ਇਸਣੀ, ਪ੍ਰਭਣੀ ਕਹਿ ਲਵੋ ਫਿਰ ਅੰਤ ਵਿਚ ਸ਼ੱਤਰੂ ਸ਼ਬਦ ਧਰ

ਦਿਓ, ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ ਅਤੇ ਗੁਣਵਾਨ ਲੋਕਾਂ ਵਿਚ ਨਿਸ਼ੰਕ ਇਸ ਦਾ ਉਚਾਰਨ ਕਰੋ॥ ੭੬੮॥੧੨੨੮॥

**ਚੌਪਈ॥ ਆਇ ਇਸ ਪਤਿ ਪਿਤਨੀ ਪਦ ਕਹੀਐ॥ ਇਸਨੀ ਅਰਿਣੀ ਸ਼ਬਦਹਿ ਲਹੀਐ॥**
**ਸਭ ਸ੍ਰੀ ਨਾਮ ਤੁਪਕ ਕੇ ਜਨੀਐ॥ ਕਬਿਤ ਕਾਬਿ ਕੇ ਭੀਤਰ ਭਨੀਐ॥ ੭੬੯॥ ੧੨੨੯॥**

ਪਦ ਅਰਥ - ਆਇ ਇਸ ਪਤਿ=ਉੱਚਸ਼੍ਰਵਾ ਦਾ ਈਸਰ, ਇੰਦਰ।

ਪਹਿਲੋਂ 'ਆਇ ਇਸ ਪਤਿ ਪਿਤਨੀ' ਪਦ ਆਖੋ। ਫੇਰ 'ਇਸਨੀ ਅਰਿਣੀ' ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ, ਕਵਿਤਾ ਦੇ ਛੰਦਾਂ ਵਿਚ ਕਥਨ ਕਰੋ॥ ੭੬੯॥੧੨੨੯॥

ਉਦਾਹਰਣ-ਆਇ ਇਸ ਪਤਿ=ਉੱਚਸ਼੍ਰਵਾ ਦਾ ਈਸਰ-ਇੰਦਰ।

ਆਇਸ ਪਤਿ ਪਿਤਣੀ=ਇੰਦ੍ਰ ਦੇ ਪਿਤਾ ਦੀ ਮਲਕੀਅਤ, ਧਰਤੀ।

ਆਇਸ ਪਤਿ ਪਿਤਣੀ ਇਸਣੀ=ਧਰਤੀ ਦੇ ਸੁਆਮੀ ਰਾਜੇ ਦੀ-ਸੈਨਾ।

ਆਇਸ ਪਤਿ ਪਿਤਣੀ ਇਸਣੀ ਅਰਣੀ=ਸੈਨਾ ਦੀ ਵੈਰਨ-ਬੰਦੂਕ।

**ਅੜਿੱਲ॥ ਬਾਜਰਾਜ ਕੇ ਸਭ ਹੀ ਨਾਮ ਬਖਾਨਕੈ॥**
**ਪ੍ਰਭਣੀ ਪਿਤਨੀ ਇਸਣੀ ਬਹੁਰਿ ਪਦ ਠਾਨਕੈ॥**
**ਅਰਿਣੀ ਭਾਖਿ ਤੁਪਕ ਕੇ ਨਾਮ ਪਛਾਨੀਐ॥**
**ਹੋ ਜਵਨ ਸ਼ਬਦ ਮੈ ਚਹੀਐ ਤਹੀ ਬਖਾਨੀਐ॥ ੭੭੦॥ ੧੨੩੦॥**

ਪਦ ਅਰਥ - ਬਾਜ ਰਾਜ=ਘੋੜਿਆਂ ਦਾ ਰਾਜਾ, ਉੱਚਸ਼੍ਰਵਾ।

'ਬਾਜ ਰਾਜਾ' ਦੇ ਸਾਰੇ ਨਾਮ ਕਹਿਕੇ, ਮਗਰੋਂ 'ਪ੍ਰਭੁਣੀ ਪਿਤਣੀ ਇਸਣੀ' ਤੇ 'ਅਰਣੀ' ਆਖ ਦੇਵੋ। ਉਹ ਸਾਰੇ ਬੰਦੂਕ ਦੇ ਨਾਮ ਹੋ ਜਾਣਗੇ, ਜਿਥੇ ਚਾਹੋ ਉਥੇ ਵਰਤੋ॥ ੭੭੦॥੧੨੩੦॥

ਉਦਾਹਰਣ-ਬਾਜ ਰਾਜ ਪ੍ਰਭੁਣੀ=ਉੱਚਸ਼੍ਰਵਾ ਦਾ ਮਾਲਿਕ-ਇੰਦਰ।

ਬਾਜ ਰਾਜ ਪ੍ਰਭੁਨੀ ਪਿਤਣੀ=ਇੰਦ੍ਰ ਦੇ ਪਿਤਾ ਵਾਲੀ-ਧਰਤੀ।

**ਹਸਤੀਏਸ ਪ੍ਰਭ ਪਿਤਣੀ ਗ੍ਰਿਭਨੀ ਭਾਖੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਨਾਮ ਤੁਪਕ ਕੇ ਸਕਲ ਜਾਨ ਜੀਯ ਲੀਜੀਐ॥**
**ਹੋ ਜਵਨ ਕਵਿਤ ਮੋ ਚਹੋ ਸੁ ਪਦ ਤਹਂ ਦੀਜੀਐ॥ ੭੭੧॥ ੧੨੩੧॥**

ਪਦ ਅਰਥ - ਗ੍ਰਭਣੀ=ਮਲਕੀਅਤ ਕਰਨ ਵਾਲੇ ਰਾਜੇ ਦੀ-ਸੈਨਾ।

ਪਹਿਲੇ 'ਹਸਤੀਏਸ ਪ੍ਰਭੁ' ਆਖੋ, ਫਿਰ 'ਪਿਤਣੀ ਗ੍ਰਭਣੀ' ਪਦ ਭਾਖੋ, ਅੰਤ ਵਿਚ 'ਅਰਣੀ' ਪਦ ਉਚਾਰੋ। ਸਾਰੇ ਬੰਦੂਕ ਦਾ ਨਾਮ ਹੋ ਜਾਣਗੇ, ਜਿਸ ਛੰਦ ਵਿਚ ਚਾਹੋ, ਨਿਸੰਗ ਹੋ ਕੇ ਵਰਤੋ॥ ੭੭੧॥੧੨੩੧॥

ਉਦਾਹਰਣ-ਹਸਤੀਏਸ=ਹਾਥੀਆਂ ਦਾ ਸੁਆਮੀ, ਐਰਾਪਤਿ

ਹਸਤੀਏਸ ਪ੍ਰਭੁ=ਐਰਾਪਤਿ ਦਾ ਸੁਆਮੀ, ਇੰਦ੍ਰ।

ਹਸਤੀਏਸ ਪ੍ਰਭੁ ਪਿਤਣੀ=ਇੰਦ੍ਰ ਦੇ ਪਿਤਾ ਵਾਲੀ-ਧਰਤੀ।

ਹਸਤੀਏਸ ਪ੍ਰਭੁ ਪਿਤਣੀ ਗ੍ਰਭਣੀ=ਧਰਤੀ ਦੀ ਮਲਕੀਅਤ ਵਾਲੇ ਰਾਜੇ ਦੀ ਸੈਨਾ।

ਹਸਤੀਏਸ ਪ੍ਰਭੁ ਪਿਤਣੀ ਗ੍ਰਭਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

**ਦੰਤਿਰਾਟ ਪ੍ਰਭ ਪਿਤਸੁਤਣੀ ਪਦ ਭਾਖਕੇ॥**
**ਅਰਣੀ ਤਾਕੇ ਅੰਤ ਸ਼ਬਦ ਕੋ ਰਾਖਕੈ॥**
**ਸਕਲ ਤੁਪਕ ਕੇ ਨਾਮ ਚਤੁਰ ਜਿਯ ਜਾਨੀਐ॥**
**ਹੋ ਚਹੀਐ ਦੀਜੀਐ ਜਹਾ ਨ ਬ੍ਰਿਥਾ ਬਖਾਨੀਐ॥ ੭੭੨॥ ੧੨੩੨॥**

ਪਹਿਲੋਂ 'ਦੰਤਿਰਾਟ ਪ੍ਰਭੁ ਪਿਤ ਸੁਤਣੀ' ਪਦ ਆਖਕੇ, ਮਗਰੋਂ 'ਅਰਣੀ' ਪਦ ਕਹਿ ਦੇਈਏ, ਤਾਂ ਬੰਦੂਕ ਦਾ ਨਾਮ ਹੋ ਜਾਂਦਾ ਹੈ, ਹੇ ਚਤਰੋ ! ਜਾਣ ਲਵੋ, ਜਿਥੇ ਲੋੜ ਪਵੇ ਇਸ ਨੂੰ ਵਰਤ ਲਵੋ, ਵਿਅਰਥ ਬਿਆਨ ਨ ਕਰੋ॥ ੭੭੨॥੧੨੩੨॥

ਉਦਾਹਰਣ-ਦੰਤੀ ਰਾਟ ਪ੍ਰਭੁ ਪਿਤ=ਐਰਾਪਤਿ ਦੇ ਸੁਆਮੀ (ਇੰਦ੍ਰ) ਦਾ ਪਿਤਾ ਕੱਸ਼ਜਪ।

ਦੰਤੀ ਰਾਟ ਪ੍ਰਭੁ ਪਿਤ ਸੁਤਣੀ=ਕਸ਼ਜਪ ਦੇ ਪੁੱਤਰ ਰਾਜੇ ਦੀ ਸੈਨਾ।

ਦੰਤੀ ਰਾਟ ਪ੍ਰਭੁ ਪਿਤ ਸੁਤਣੀ ਅਰਣੀ=ਸੈਨਾ ਦੀ ਵੈਰਨ ਬੰਦੂਕ।

**ਦੁਰਦਰਾਟ ਰਾਟਿਸਣੀ ਇਸਣੀ ਭਾਖੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਕਬਿਤ ਕਾਬਿ ਕੇ ਭੀਤਰ ਉਚਰਜੋ ਕੀਜੀਐ॥ ੭੭੩॥ ੧੨੩੩॥**

ਪਹਿਲੋਂ 'ਦੁਰਦ ਰਾਟ ਰਾਟ ਇਸਣੀ, ਇਸਣੀ' ਪਦ ਆਖੋ, ਫੇਰ 'ਅਰਣੀ' ਪਦ ਉਚਾਰੋ। ਸਾਰੇ ਬੰਦੂਕ ਦਾ ਨਾਮ ਜੀਅ ਵਿਚ ਜਾਣ ਲਵੋ ਅਤੇ ਕਵਿਤਾ ਵਿਚ ਕਥਨ ਕਰੋ॥ ੭੭੩॥੧੨੩੩॥

ਉਦਾਹਰਣ -ਦੁਰਦ ਰਾਟ=ਹਾਥੀਆਂ ਦਾ ਰਾਜਾ ਐਰਾਪਤਿ।

***********************************************************************

ਦੁਰਦ ਰਾਟ ਰਾਟ=ਐਰਾਪਤਿ ਦਾ ਰਾਜਾ ਇੰਦਰ।

ਦੁਰਦ ਰਾਟ ਰਾਟ ਇਸਣੀ=ਇੰਦ੍ਰ ਦੇ ਪਿਤਾ ਦੀ ਮਲਕੀਅਤ ਵਾਲੀ ਧਰਤੀ।

ਦੁਰਦ ਰਾਟ ਰਾਟ ਇਸਣੀ ਇਸਣੀ=ਧਰਤੀ ਦੇ ਸੁਆਮੀ ਰਾਜੇ ਦੀ ਸੈਨਾ।

ਦੁਰਦ ਰਾਟ ਰਾਟ ਇਸਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

**ਦਯੁਪਿਇਸ ਇਸਣੀ ਮਥਣੀ ਆਦਿ ਭਣੀਜੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਹਿਰਦੇ ਮਹਿ ਜਾਨੀਐ॥**
**ਹੋ ਚਹੋ ਸ਼ਬਦ ਤੁਮ ਜਹਾਂ ਨਿਡਰ ਤਹ ਠਾਨੀਐ॥ ੭੭੪॥ ੧੨੩੪॥**

ਪਦ ਅਰਥ ਦੁਯਪਿ=ਹਾਥੀ, ਐਰਾਪਤਿ॥ ਮਥਣੀ=ਮਰਦਨ ਕਰਨ ਵਾਲੀ ਸੈਨਾ॥

ਪਹਿਲੋਂ 'ਦੁਯਪਿ ਇਸ ਇਸਣੀ' ਤੇ 'ਮਥਣੀ' ਪਦ ਆਖੋ, ਅੰਤ ਵਿਚ 'ਅਰਣੀ' ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੭੭੪॥ ੧੨੩੪॥

ਉਦਾਹਰਣ-ਦੁਯਪਿ ਇਸ=ਐਰਾਪਤਿ ਹਾਥੀ ਦਾ ਸੁਆਮੀ, ਇੰਦਰ।

ਦੁਯਪਿ ਇਸ ਇਸਣੀ=ਇੰਦਰ ਦੇ ਸਵਾਮੀ ਕੱਸ਼ਪ ਵਾਲੀ ਧਰਤੀ।

ਦੁਯਪਿ ਇਸ ਇਸਣੀ ਮਥਣੀ=ਧਰਤੀ ਨੂੰ ਮਰਦਨ ਕਰਨ ਵਾਲੀ ਸੈਨਾ।

ਦੁਯਪਿ ਇਸ ਇਸਣੀ ਮਥਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

**ਪਦਮਾ ਇਸ ਇਸਰਾਟਿਨ ਆਦਿ ਬੁਖਾਨੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਠਾਨੀਐ॥**
**ਸਕਲ ਤੁਪਕ ਕੇ ਨਾਮ ਚਤੁਰ ਪਹਿਚਾਨੀਅਹਿ॥**
**ਹੋ ਕਬਿਤ ਕਾਬਿ ਕੇ ਮਾਂਝ ਨਿਸ਼ੰਕ ਬਖਾਨੀਅਹਿ॥ ੭੭੫॥ ੧੨੩੫॥**

ਪਦ ਅਰਥ - ਪਦਮਾ=ਹਾਥੀ, ਐਰਾਪਤਿ॥

ਪਹਿਲੋਂ 'ਪਦਮਾ ਇਸ ਈਸਣੀ' ਤੇ 'ਰਾਟਨੀ' ਪਦ ਆਖੋ, ਫੇਰ 'ਅਰਣੀ' ਪਦ ਉਚਾਰੋ, ਬੰਦੂਕ ਦਾ ਨਾਮ ਹੋ ਜਾਏਗਾ॥ ੭੭੫॥ ੧੨੩੫॥

ਉਦਾਹਰਣ-'ਪਦਮਾ ਇਸ ਇਸਣੀ ਰਾਟਨਿ ਅਰਣੀ ਬੰਦੂਕ'।

**ਬਾਰਣੇਂਦ੍ਰ ਏਂਦ੍ਰਣੀ ਇੰਦ੍ਰਣੀ ਆਦਿ ਕਹਿ॥**

ਅਰਣੀ ਤਾਕੇ ਅੰਤ ਸ਼ਬਦ ਕੋ ਬਹੁਰ ਗਹਿ॥
ਸੰਕਲ ਤੁਪਕ ਕੇ ਨਾਮ ਸੱਤਿ ਕਰਿ ਜਾਨੀਐ॥
ਹੋ ਸ਼ੰਕਾ ਤਜਾਗ ਉਚਾਰ ਨ ਸ਼ੰਕਾ ਮਾਨੀਐ॥ ੭੭੬॥੧੨੩੬॥

ਪਦ ਅਰਥ - ਬਾਰਣੇਂਦ੍ਰ=ਐਰਾਪਤਿ ਹਾਥੀ ਦਾ ਸੁਾਮੀ, ਇੰਦਰ।

ਪਹਿਲੋਂ 'ਬਾਰਣੇਂਦ੍ਰ' ਪਦ, ਫੇਰ 'ਏਂਦ੍ਰਣੀ' ਤੇ 'ਇੰਦ੍ਰਣੀ' ਪਦ ਕਹਿਕੇ, ਅੰਤ ਵਿਚ 'ਅਰਣੀ' ਪਦ ਉਚਾਰੋ, ਇਹ ਸਾਰੇ ਬੰਦੂਕ ਦੇ ਨਾਮ ਹੋ ਜਾਣਗੇ ਸ਼ੰਕਾ ਤਿਆਗ ਕੇ ਇਸਦਾ ਉਚਾਰਨ ਕਰੋ॥ ੭੭੬॥੧੨੩੬॥

ਉਦਾਹਰਣ-ਬਾਰਣੇਂਦ੍ਰ ਏਂਦ੍ਰਣੀ=ਇੰਦ੍ਰ ਦੇ ਇੰਦਰ ਕੱਸ਼ਜਪ ਵਾਲੀ ਧਰਤੀ।

ਬਾਰਣੇਂਦ੍ਰ ਏਂਦ੍ਰਣੀ ਇੰਦ੍ਰਣੀ=ਧਰਤੀ ਦੇ ਰਾਜੇ ਦੀ ਅਣੀ ਫੌਜ।

ਬਾਰਣੇਂਦ੍ਰ ਏਂਦ੍ਰਣੀ ਇੰਦ੍ਰਣੀ ਅਰਣੀ=ਫੌਜ ਦੀ ਵੈਰਣ, ਬੰਦੂਕ।

ਬਜਾਲਹ ਪਤਿ ਪਤਣੀ ਪਦ ਪ੍ਰਿਥਮ ਕਹੀਜੀਐ॥
ਅਰਦਨ ਤਾਕੇ ਅੰਤ ਸ਼ਬਦ ਕੋ ਦੀਜੀਐ॥
ਅਮਿਤ ਤੁਪਕ ਕੇ ਨਾਮ ਚਤੁਰ ਜੀਯ ਜਾਨੀਅਹੁ॥
ਹੋ ਜਵਨ ਠਵਰ ਮੈ ਚਹੀਐ ਤਹੀ ਬਖਾਨੀਅਹੁ॥ ੭੭੭॥੧੨੩੭॥

ਪਹਿਲੋਂ 'ਬਿਆਲਹ (ਐਰਾਪਤਿ ਹਾਥੀ) ਪਤਿ ਪਤਣੀ' ਪਦ, ਅਤੇ ਅੰਤ ਵਿਚ 'ਅਰਦਨ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ, ਜਿਥੇ ਚਾਹੋ ਕਵਿਤਾ ਵਿਚ ਕਥਨ ਕਰੋ॥ ੭੭੭॥੧੨੩੭॥

ਉਦਾਹਰਣ-ਬਿਆਲਹ ਪਤਿ=ਇੰਦਰ ਦੇ ਸੁਾਮੀ ਕੱਸ਼ਜਪ ਦੀ ਧਰਤੀ।

ਬਿਆਲਹ ਪਤਿ ਪਤਿਣੀ=ਧਰਤੀ ਪਤਿ ਰਾਜੇ ਦੀ ਅਣੀ, ਫੌਜ।

ਬਿਆਲਹ ਪਤਿ ਪਤਿਣੀ ਅਰਦਨ=ਫੌਜ ਨੂੰ ਮਿਲੀਆ ਮੇਟ ਕਰਨ ਵਾਲੀ, ਬੰਦੂਕ।

ਇੰਭਸੇਸਣੀ ਇਸਣੀ ਇਸਣੀ ਭਾਖੀਐ॥
ਹੰਤ੍ਰੀ ਤਾਕੇ ਅੰਤ ਸ਼ਬਦ ਕੋ ਰਾਖੀਐ॥
ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥
ਹੋ ਕਬਿਤ ਕਾਬ ਕੇ ਮਾਂਝ ਨਿਡਰ ਹੁਇ ਦੀਜੀਐ॥ ੭੭੮॥੧੨੩੮॥

ਪਦ ਅਰਥ - ਇੰਭਸ ਏਸਣੀ=ਐਰਾਪਤਿ ਹਾਥੀ ਦਾ ਸੁਆਮੀ-ਇੰਦਰ।ਹੰਤ੍ਰੀ=ਮਾਰਨ ਵਾਲਾ॥

ਪਹਿਲੋਂ 'ਇੰਭਸ ਏਸਣੀ ਇਸਣੀ ਇਸਣੀ' ਕਥਨ ਕਰੋ, ਮਗਰੋਂ 'ਹੰਤ੍ਰੀ' ਪਦ ਉਚਾਰੋ। ਸਾਰੇ

ਬੰਦੂਕ ਦੇ ਨਾਮ ਬਣ ਜਾਣਗੇ, ਨਿਡਰ ਹੋ ਕੇ ਕਵਿਤਾ ਵਿਚ ਵਰਤੋ॥੭੭੮॥੧੨੩੮॥

ਉਦਾਹਰਣ-ਇੰਭਸ ਏਸਣੀ=ਐਰਾਪਤਿ ਦਾ ਸੁਆਮੀ ਇੰਦਰ।

ਇੰਭਸ ਏਸਣੀ ਇਸਣੀ=ਇੰਦਰ ਦੇ ਸ੍ਵਾਮੀ ਕੱਸ਼ਜਪ ਵਾਲੀ ਧਰਤੀ।

ਇੱਭਸ ਏਸਣੀ ਇਸਣੀ ਇਸਣੀ=ਧਰਤੀ ਦੇ ਸ੍ਵਾਮੀ ਰਾਜੇ ਦੀ ਅਣੀ, ਸੈਨਾ।

ਇੰਭਸ ਇਸਣੀ ਇਸਣੀ ਇਸਣੀ ਹੰੜ੍ਹੀ=ਸੈਨਾ ਨੂੰ ਨਾਸ ਕਰਨ ਵਾਲੀ, ਬੰਦੂਕ।

**ਕੁੰਭੀਏਸਇਸ ਇਸਣੀ ਆਦਿ ਬਖਾਨੀਐ॥**
**ਇਸਣੀ ਅਰਣੀ ਅੰਤ ਤਵਨ ਕੇ ਠਾਨੀਐ॥**
**ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨ ਕਰ॥**
**ਹੋ ਜੋ ਪੂਛੈ ਤਿਹ ਦੀਜੋ ਤੁਰਤ ਬਤਾਇ ਕਰ॥੭੭੯॥੧੨੩੯॥**

ਪਦ ਅਰਥ - ਕੁੰਭੀ ਏਸ=ਹਾਥੀਆਂ ਦਾ ਰਾਜਾ-ਐਰਾਪਤਿ।

ਪਹਿਲੋਂ 'ਕੁੰਭੀਏਸ ਇਸ ਇਸਣੀ' ਪਦ ਆਖੋ, ਫੇਰ 'ਇਸਣੀ ਅਰਣੀ' ਪਦ ਉਚਾਰੋ। ਇਹ ਬੰਦੂਕ ਦੇ ਨਾਮ ਹੋ ਜਾਣਗੇ ਜੇ ਕੋਈ ਪੁਛੇ ਤਾਂ ਉਸ ਨੂੰ ਤੁਰੰਤ ਦੱਸ ਦੇਵੋ॥੭੭੯॥੧੨੩੯॥

ਉਦਾਹਰਣ-ਕੁੰਭੀਏਸ ਇਸ=(ਐਰਾਪਤਿ ਹਾਥੀ ਦਾ ਸ੍ਵਾਮੀ) ਇੰਦਰ।

ਕੁੰਭੀਏਸ ਇਸ ਇਸਣੀ=ਇੰਦਰ ਦੇ ਸ੍ਵਾਮੀ ਕੱਸ਼ਜਪ ਵਾਲੀ ਧਰਤੀ।

ਕੁੰਭੀਏਸ ਇਸ ਇਸਣੀ ਇਸਣੀ=ਧਰਤੀ ਦੇ ਸ੍ਵਾਮੀ ਰਾਜੇ ਦੀ ਅਣੀ, ਸੈਨਾ।

ਕੁਭੀਏਸ ਇਸ ਇਸਣੀ ਅਰਣੀ=ਸੈਨਾ ਦੀ ਵੈਰਨ, ਬੰਦੂਕ।

**ਕੁੰਜਰੇਸਇਸ ਪਿਤਣੀ ਪ੍ਰਭਣੀ ਭਾਖੀਐ॥**
**ਹੰੜ੍ਹੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਕਬਿਤ ਕਾਬਿ ਕੇ ਬੀਚ ਨਿਸ਼ੰਕ ਭਣੀਜੀਐ॥੭੮੦॥੧੨੪੦॥**

ਪਦ ਅਰਥ - ਕੁੰਜਰੇਸ=ਕੁੰਜਰਏਸ। ਹਾਥੀਆਂ ਦਾ ਰਾਜਾ-ਐਰਾਪਤਿ।

ਪਹਿਲੋਂ 'ਕੁੰਜਰੇਸ ਇਸ ਪਿਤਣੀ ਪ੍ਰਭਣੀ' ਆਖੋ, ਮਗਰੋਂ 'ਹੰੜ੍ਹੀ' ਪਦ ਉਚਾਰੋ। ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ ਅਤੇ ਕਬਿੱਤ ਅਤੇ ਕਵਿਤਾ ਵਿਚ ਨਿਸ਼ੰਕ ਵਰਤੋ॥੭੮੦॥੧੨੪੦॥

ਉਦਾਹਰਣ-ਕੁੰਜਰੇਸ ਇਸ ਪਿਤਣੀ ਪ੍ਰਭਣੀ ਹੰੜ੍ਹੀ=ਬੰਦੂਕ।

++++++++++++++++++++++++++++++++++++++++++++++++++++++++++++

ਕਰੀ ਏਂਦ੍ਰ ਇੰਦ੍ਰਣੀ ਇੰਦ੍ਰਣੀ ਭਾਖੀਐ॥
ਪਤਿਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥
ਅਰਿ ਕਹਿ ਨਾਮ ਤੁਪਕ ਕੇ ਲੇਹੁ ਪਛਾਨ ਕੈ॥
ਹੋ ਕਬਿਤ ਕਾਬਿ ਕੇ ਬੀਚ ਦੀਜੀਅਹੁ ਜਾਨਕੈ॥ ੭੮੧॥ ੧੨੪੧॥

ਪਦ ਅਰਥ - ਕਰੀਏਂਦ੍ਰ=ਗਜ ਰਾਜ, ਐਰਪਤਿ ਹਾਥੀ॥

ਪਹਿਲੋਂ 'ਕਰੀਏਂਦ੍ਰ ਇੰਦ੍ਰਣੀ ਇੰਦ੍ਰਣੀ' ਆਖੋ, ਫੇਰ 'ਪਤਿਣੀ' ਕਹਿਕੇ, 'ਅਰਿ' ਸ਼ਬਦ ਕਹਿ ਦੇਵੋਂ। ਬੰਦੂਕ ਦਾ ਨਾਮ ਹੋ ਜਾਏਗਾ, ਕਾਵ ਛੰਦਾਂ ਵਿਚ ਜ਼ਰੂਰ ਵਰਤੋ॥ ੭੮੧॥ ੧੨੪੧॥

ਉਦਾਹਰਣ-ਕਰੀਏਂਦ੍ਰ ਇੰਦ੍ਰਣੀ=ਐਰਾਪਤਿ ਹਾਥੀ ਦਾ ਸਵਾਮੀ-ਇੰਦਰ ਰਾਜਾ।

ਕਰੀਏਂਦ੍ਰ ਇੰਦ੍ਰਣੀ ਇੰਦ੍ਰਣੀ=ਇੰਦਰ ਰਾਜੇ ਦੇ ਸੁਆਮੀ ਕੱਸ਼ਜਪ ਵਾਲੀ ਧਰਤੀ।

ਕਰੀਏਂਦ੍ਰ ਇੰਦ੍ਰਣੀ ਇੰਦ੍ਰਣੀ ਪਤਿਣੀ=ਪ੍ਰਿਥਵੀ ਪਤਿ ਰਾਜੇ ਦੀ ਅਣੀ, ਫੌਜ।

ਕਰੀਏਂਦ੍ਰ ਇੰਦ੍ਰਣੀ ਇੰਦ੍ਰਨੀ ਪਤਿਣੀ ਅਰਿ=ਫੌਜ ਦੀ ਵੈਰਨ, ਬੰਦੂਕ।

ਤਰੁ ਅਰਿ ਪ੍ਰਭ ਪ੍ਰਭ ਪ੍ਰਭਣੀ ਆਦਿ ਬਖਾਨੀਐ॥
ਅਰਣੀ ਤਾਕੇ ਅੰਤ ਸ਼ਬਦ ਕੋ ਠਾਨੀਐ॥
ਸਕਲ ਤੁਪਕ ਕੇ ਨਾਮ ਜਾਨ ਜਯਿ ਲੀਜੀਐ॥
ਹੋ ਜੱਹ ਜੱਹ ਚਹੀਐ ਸ਼ਬਦ ਤਹੀ ਤੇ ਦੀਜੀਐ॥ ੭੮੨॥ ੧੨੪੨॥

ਪਦ ਅਰਥ - ਤਰੁ ਅਰਿ=ਰੁਖ ਦਾ ਵੈਰੀ, ਹਾਥੀ, ਭਾਵ ਐਰਾਪਤਿ ਹਾਥੀ॥

ਪਹਿਲੋਂ 'ਤਰੁ ਅਰਿ ਪ੍ਰਭ ਪ੍ਰਭੁਣੀ ਪ੍ਰਭੁਣੀ' ਆਖੋ, ਅੰਤ ਵਿਚ 'ਅਰਣੀ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ, ਜਿਥੇ ਜਿਥੇ ਚਾਹੋ, ਕਵਿਤਾ ਵਿਚ ਕਹਿ ਦਿਓ॥ ੭੮੨॥ ੧੨੪੧॥

ਉਦਾਹਰਣ-ਤਰੁ ਅਰਿ ਪ੍ਰਭੁ=ਐਰਾਪਤਿ ਹਾਥੀ ਦਾ ਸ੍ਵਾਮੀ ਇੰਦਰ।

ਤਰੁ ਅਰਿ ਪ੍ਰਭੁ ਪ੍ਰਭਣੀ=ਇੰਦਰ ਦੇ ਸ੍ਵਾਮੀ ਕੱਸ਼ਜਪ ਵਾਲੀ ਧਰਤੀ।

ਤਰੁ ਅਰਿ ਪ੍ਰਭੁ ਪ੍ਰਭੁਣੀ ਪ੍ਰਭੁਣੀ=ਧਰਤੀ ਦੇ ਪ੍ਰਭੁ ਰਾਜੇ ਦੀ ਅਣੀ-ਫੌਜ।

ਤਰੁ ਅਰਿ ਪ੍ਰਭੁ ਪ੍ਰਭੁਣੀ ਪ੍ਰਭੁਣੀ ਅਰਿ=ਫੌਜ ਦੀ ਵੈਰਨ, ਬੰਦੂਕ।

ਸਉਡਿਸ ਇਸ ਇਸ ਇਸਣੀ ਆਦਿ ਬਖਾਨ ਕੈ॥
ਅਰਨੀ ਤਾਕੇ ਅੰਤ ਸ਼ਬਦ ਕੋ ਠਾਨ ਕੈ॥

**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਯਾਕੇ ਭੀਤਰ ਭੇਦ ਨੈਕ ਨਹੀ ਕੀਜੀਐ॥ ੭੮੩॥ ੧੨੪੩॥**

ਪਦ ਅਰਥ - ਸਉਡਿਸ=(ਸੁੰਡ+ਇਸ) ਗਜ ਰਾਜ॥

ਪਹਿਲੋਂ 'ਸਉਡਿਸ ਇਸ ਇਸ ਇਸਣੀ' ਪਦ ਆਖੋ। ਅੰਤ ਵਿਚ 'ਅਰਣੀ' ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ. ਇਸ ਵਿਚ ਰਤੀ ਜਿੰਨਾਂ ਵੀ ਭੇਦ ਨਹੀਂ ਹੈ॥ ੭੮੩॥ ੧੨੪੩॥

ਉਦਾਹਰਣ -ਸਉਡਿਸ ਇਸ=ਐਰਪਤਿ ਹਾਥੀ ਦਾ (ਈਸ) ਸੁਾਮੀ ਇੰਦਰ।

ਸਉਡਿਸ ਇਸ ਇਸ=ਇੰਦਰ ਦੇ ਸੁਾਮੀ (ਕਸ਼ਜਪ) ਵਾਲੀ ਧਰਤੀ।

ਸਉਡਿਸ ਇਸ ਇਸ ਇਸਨੀ=ਧਰਤੀ ਦੇ ਸਵਾਮੀ (ਰਾਜੇ) ਦੀ ਅਣੀ. ਫੌਜ।

ਸਉਡਿਸ ਇਸ ਇਸ ਇਸਨੀ ਅਰਣੀ=ਫੌਜ ਦੀ ਵੈਰਨ, ਬੰਦੂਕ।

**ਸਿੰਧੁਰੇਸ ਇਸ ਪਤਿ ਕਹਿ ਪ੍ਰਭਣੀ ਭਾਖੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਕਬਿਤ ਦੋਹਰਨ ਮਾਂਝ ਨਿਡਰ ਹੁਇ ਦੀਜੀਐ॥ ੭੮੪॥ ੧੨੪੪॥**

ਪਦ ਅਰਥ - ਸਿੰਧੁਰਏਸ=ਰਾਜ ਹਾਥੀ-ਐਰਾਪਤਿ॥

ਪਹਿਲੋਂ 'ਸਿੰਧੁਰੇਸ ਇਸ ਪਤਿ ਤੇ ਪ੍ਰਭਣੀ' ਆਖੋ. ਅੰਤ ਵਿਚ 'ਅਰਣੀ' ਪਦ ਬੋਲੋ। ਇਹ ਬੰਦੂਕ ਦਾ ਨਾਮ ਹੋ ਜਾਏਗਾ. ਦੋਹਰੇ ਕਬਿੱਤਾਂ ਵਿਚ ਨਿਡਰ ਹੋ ਕੇ ਵਰਤੋ॥ ੭੮੪॥ ੧੨੪੪॥

ਉਦਾਹਰਣ-ਸਿੰਧੁਰੇਸ ਇਸ=ਐਰਾਪਤਿ ਹਾਥੀ ਦਾ ਮਾਲਕ ਇੰਦਰ।

ਸਿੰਧੁਰੇਸ ਇਸ ਪਤਿ=ਇੰਦ੍ਰ ਦੇ ਪਿਤਾ ਸੁਆਮੀ (ਕੱਸ਼ਜਪ) ਦੀ ਮਲਕੀਅਤ ਧਰਤੀ।

ਸਿੰਧੁਰੇਸ ਇਸ ਪਤਿ ਪ੍ਰਭੁਣੀ=ਧਰਤੀ ਦੇ ਪ੍ਰਭੂ (ਰਾਜੇ) ਦੀ ਅਣੀ, ਫੌਜ।

ਸਿੰਧੁਰੇਸ ਇਸ ਪਤਿ ਪ੍ਰਭੁਣੀ ਅਰੰਣੀ=ਫੌਜ ਦੀ ਵੈਰਨ, ਬੰਦੂਕ॥

**ਅਨਿਕਪੇਂਦ੍ਰ ਇੰਦ੍ਰਣੀ ਇੰਦ੍ਰਣੀ ਭਾਖੀਐ॥**
**ਅਰਣੀ ਇਸਣੀ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਸੁ ਕਬਿ ਸਭਾ ਕੇ ਬੀਚ ਉਚਾਰਨ ਕੀਜੀਐ॥ ੭੮੫॥ ੧੨੪੫॥**

ਪਦ ਅਰਥ -ਅਨਪਕ+ਇੰਦ੍ਰ=ਹਸਤੀ ਰਾਜ, ਐਰਾਪਤਿ॥

ਪਹਿਲੋਂ 'ਅਨਕਪੋਂਦ੍ਰ ਇੰਦ੍ਰਣੀ ਇੰਦ੍ਰਣੀ' ਉਚਾਰੋ, ਮਗਰੋਂ 'ਇਸਣੀ ਅਰਣੀ' ਪਦ ਕਥਨ ਕਰੋ। ਬੰਦੂਕ ਦਾ ਨਾਮ ਬਣ ਜਾਏਗਾ, ਹੇ ਕਵੀ ਜਨੋ! ਨਿਸੰਗ ਹੋ ਕੇ ਸਭਾ ਵਿਚ ਸੁਣਾ ਦਿਓ॥ ੭੮੫॥ ੧੨੪੫॥

ਉਦਾਹਰਣ-ਅਨਕਪੋਂਦ੍ਰ ਇੰਦ੍ਰਣੀ ਇੰਦ੍ਰਣੀ ਇਸਣੀ ਅਰਣੀ=ਬੰਦੂਕ।

**ਨਾਗਿ ਨਾਹਿ ਨਾਹਿ ਇਸਨ ਏਸਣੀ ਭਾਖੀਐ॥**
**ਮਥਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ॥**
**ਹੋ ਪੁਸਤਕ ਪੋਥਨਿ ਮਾਂਝ ਨਿਸ਼ੰਕ ਬਖਾਨੀਐ॥ ੭੮੬॥ ੧੨੪੬॥**

ਪਦ ਅਰਥ - ਨਾਗਿ ਨਾਹਿ=ਹਾਥੀ ਰਾਜ, ਐਰਪਤਿ। ਨਾਹਿ=ਪਤੀ, ਰਾਜਾ।

ਪਹਿਲੋਂ 'ਨਾਗਿ ਨਾਹਿ ਨਾਹਿ ਇਸਣੀ ਏਸਣੀ' ਪਦ ਆਖੋ ਮਗਰੋਂ 'ਮਥਣੀ' ਪਦ ਉਚਾਰੋ। ਬੰਦੂਕ ਦਾ ਨਾਮ ਬਣ ਜਾਏਗਾ, ਗ੍ਰੰਥਾਂ ਪੁਸਤਕਾਂ ਵਿਚ ਨਿਸੰਕ ਕਥਨ ਕਰੋ॥ ੭੮੬॥ ੧੨੪੬॥

ਉਦਾਹਰਣ-ਨਾਗਿ ਨਾਹਿ ਨਾਹਿ=ਐਰਾਪਤਿ ਹਾਥੀ ਦਾ ਸੁਾਮੀ ਇੰਦਰ।

ਨਾਗਿ ਨਾਹਿ ਨਾਹਿ ਇਸਣੀ=ਇੰਦਰ ਦੇ ਸੁਾਮੀ ਕੱਸ਼ਜਪ ਦੀ ਧਰਤੀ।

**ਹਰਿਪਤਿ ਪਤਿ ਪਤਿ ਪਤਿਣੀ ਆਦਿ ਭਣੀਜੀਐ॥**
**ਅਰਿਣੀ ਤਾਕੇ ਅੰਤ ਸ਼ਬਦ ਕੋ ਦੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ॥**
**ਹੋ ਕਬਿਤ ਕਾਬਿ ਕੇ ਮਾਂਝ ਨਿਸ਼ੰਕ ਬਖਾਨੀਐ॥ ੭੮੭॥ ੧੨੪੭॥**

ਪਦ ਅਰਥ - ਹਰਿ ਪਤਿ=ਹਾਥੀ ਰਾਜ, ਐਰਾਪਤਿ।

ਪਹਿਲੋਂ 'ਹਰਿ ਪਤਿ ਪਤਿ ਪਤਿ ਪਤਿਣੀ' ਪਦ ਆਖੋ। ਫੇਰ ਅੰਤ ਵਿਚ 'ਅਰਣੀ' ਪਦ ਉਚਾਰੋ। ਇਹ ਸਾਰੇ ਨਾਂ ਜੀਅ ਇਹ ਬੰਦੂਕ ਦੇ ਜਾਣ ਲਵੋ, ਚਤੁਰੋ ! ਨਿਸ਼ੰਕ ਹੋ ਕੇ ਕਾਵ ਛੰਦਾਂ ਵਿਚ ਵਰਤੋ॥ ੭੮੭॥ ੧੨੪੭॥

ਉਦਾਹਰਣ-ਹਰਿ ਪਤਿ ਪਤਿ=ਐਰਾਪਤਿ ਹਾਥੀ ਦਾ ਮਾਲਕ ਇੰਦਰ।

ਹਰਿ ਪਤਿ ਪਤਿ ਪਤਿ=ਇੰਦਰ ਦੇ ਮਾਲਕ (ਕੱਸ਼ਜਪ) ਦੀ ਧਰਤੀ।

ਹਰਿ ਪਤਿ ਪਤਿ ਪਤਿ ਪਤਿਣੀ=ਪ੍ਰਿਥਵੀ ਪਤਿ (ਰਾਜੇ) ਦੀ ਅਣੀ, ਫੌਜ।

ਹਰਿ ਪਤਿ ਪਤਿ ਪਤਿ ਪਤਿਣੀ ਅਰਿਣੀ=ਫੌਜ ਦੀ ਵੈਰਨ, ਬੰਦੂਕ।

**ਗਜਪਤਿ ਨ੍ਰਿਪਣੀ ਨ੍ਰਿਪਣਿ ਭਣਿੱਜੈ॥ ਨ੍ਰਿਪਣੀ ਅਰਣੀ ਪੁਨ ਪਦ ਦਿੱਜੈ॥**
**ਸਭ ਸ੍ਰੀ ਨਾਮ ਤੁਪਕ ਕੋ ਲਹੀਐ॥ ਦੋਹਾ ਮਾਂਝ ਚਉਪਈ ਕਹੀਐ॥ ੭੮੮॥ ੧੨੪੮॥**

ਪਹਿਲੋਂ 'ਗਜਪਤਿ ਨ੍ਰਿਪਣੀ ਨ੍ਰਿਪਣਿ' ਪਦ ਆਖੋ, ਫੇਰ ਅੰਤ ਵਿਚ 'ਨ੍ਰਿਪਣੀ ਅਰਣੀ' ਕਥਨ ਕਰੋ। ਬੰਦੂਕ ਦਾ ਨਾਮ ਬਣ ਜਾਏਗਾ, ਦੋਹਰੇ ਚੋਪਈਆਂ ਵਿਚ ਨਿਸੰਗ ਹੋ ਕੇ ਕਥਨ ਕਰੋ। ੧੮੮॥੧੨੪੮॥

ਉਦਾਹਰਣ-ਗਜਪਤਿ ਨ੍ਰਿਪਣੀ=ਐਰਾਪਤਿ ਨੂੰ ਧਾਰਨ ਵਾਲਾ ਰਾਜਾ ਇੰਦਰ।

ਗਜਪਤਿ ਨ੍ਰਿਪਣੀ ਨ੍ਰਿਪਣੀ=ਇੰਦਰ ਦੇ ਸੁਾਮੀ (ਕੱਸ਼ਜਪ) ਵਾਲੀ ਧਰਤੀ।

ਗਜਪਤਿ ਨ੍ਰਿਪਣੀ ਨ੍ਰਿਪਣੀ ਨ੍ਰਿਪਣੀ=ਧਰਤੀ ਦੇ ਰਾਜੇ ਦੀ ਅਣੀ ਫੌਜ।

ਗਜਪਤਿ ਨ੍ਰਿਪਣੀ ਨ੍ਰਿਪਣੀ ਨ੍ਰਿਪਣੀ ਅਰਨੀ=ਫੌਜ ਦੀ ਵੈਰਨ, ਬੰਦੂਕ।

**ਅੜਿੱਲ॥ ਸਾਵਜ ਨ੍ਰਿਪ ਨ੍ਰਿਪ ਨ੍ਰਿਪਤਿ ਨ੍ਰਿਪਣਨੀ ਭਾਖੀਐ॥**
**ਅਰਣੀ ਤਾਕੇ ਅੰਤ ਸ਼ਬਦ ਕੋ ਰਾਖੀਐ॥**
**ਅਮਿਤ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥**
**ਹੋ ਕਬਿਤ ਕਾਬਿ ਕੇ ਮਾਂਝ ਉਚਾਰਜੋ ਕੀਜੀਐ॥ ੭੮੯॥ ੧੨੪੯॥**

ਪਦ ਅਰਥ - ਸਾਵਜ=ਹਾਥੀ॥ ਸਾਵਜ ਨ੍ਰਿਪ=ਹਾਥੀ ਰਾਜ, ਐਰਾਪਤਿ॥ ਨ੍ਰਪਤਿ=ਇੰਦਰ ਦੇ ਰਾਜੇ ਕੱਸ਼ਯਪ ਦੀ ਧਰਤੀ॥

ਪਹਿਲੋਂ 'ਸਾਵਜ ਨ੍ਰਿਪ ਨ੍ਰਿਪ ਨ੍ਰਿਪਤਿ ਨ੍ਰਿਪਣਨੀ' ਕਹਿਕੇ, ਅੰਤ ਨੂੰ 'ਅਰਣੀ' ਪਦ ਉਚਾਰੋ। ਚਿੱਤ ਵਿਚ ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ ਅਤੇ ਕਾਵਿ ਛੰਦਾਂ ਵਿਚ ਵਰਤਿਆ ਕਰੋ॥ ੭੮੯॥੧੨੪੯॥

ਉਦਾਹਰਣ -ਸਾਵਜ ਨ੍ਰਿਪ ਨ੍ਰਿਪ=ਐਰਾਪਤਿ ਦਾ ਰਾਜਾ ਇੰਦਰ ਦੇਵਤਾ।

ਸਾਵਜ ਨ੍ਰਿਪ ਨ੍ਰਿਪ ਨ੍ਰਿਪਤਿ=ਇੰਦ੍ਰ ਦੇ ਰਾਜੇ (ਕੱਸ਼ਜਪ) ਦੀ ਧਰਤੀ।

ਸਾਵਜ ਨ੍ਰਿਪ ਨ੍ਰਿਪ ਨ੍ਰਿਪਤਿ ਨ੍ਰਿਪਣਨੀ=ਧਰਤੀ ਦੇ ਰਾਜੇ ਦੀ ਅਨੀ, ਫੌਜ।

ਸਾਵਜ ਨ੍ਰਿਪ ਨ੍ਰਿਪ ਨ੍ਰਿਪਤਿ ਨ੍ਰਿਪਣਨੀ ਅਰਣੀ=ਫੌਜ ਦੀ ਵੈਰਨ, ਬੰਦੂਕ।

**ਚੌਪਈ॥ ਆਦਿ ਸ਼ਬਦ ਮਾਤੰਗ ਭਣੀਜੈ॥ ਚਾਰ ਬਾਰ ਨ੍ਰਿਪ ਪਦ ਕੋ ਦੀਜੈ॥**
**ਅਰਣੀ ਤਾਕੇ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੭੯੦॥ ੧੨੫੦॥**

ਪਹਿਲੋਂ 'ਮਾਤੰਗ' ਪਦ ਆਖੋ, ਫੇਰ ਚਾਰ ਵਾਰ 'ਨ੍ਰਿਪ' ਪਦ ਉਚਾਰੋ, ਅੰਤ ਵਿਚ 'ਅਰਣੀ' ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ॥ ੭੯੦॥੧੨੫੦॥

**ਆਦਿ ਗਯੰਦਨ ਸ਼ਬਦ ਉਚਰੀਐ॥ ਚਾਰ ਬਾਰ ਨ੍ਰਿਪ ਸ਼ਬਦਹਿ ਧਰੀਐ॥**

ਅਰਣੀ ਸ਼ਬਦ ਬਹੁਰਿ ਤਿਹ ਦਿੱਜੈ॥ ਨਾਮ ਤੁਪਕ ਕੇ ਸਭ ਲਿਹ ਲਿੱਜੈ॥ ੭੯੧॥ ੧੨੫੧॥

ਪਦ ਅਰਥ -ਗਯੰਦਨ=ਹਾਥੀਆਂ ਦਾ ਰਾਜਾ॥

ਪਹਿਲੋਂ 'ਗਯੰਦਨ' ਪਦ ਉਚਾਰੋ, ਫੇਰ ਚਾਰ ਵਾਰ 'ਨ੍ਰਿਪ' ਪਦ ਕਥਨ ਕਰੋ, ਅੰਤ ਵਿਚ 'ਅਰਣੀ' ਪਦ ਉਚਾਰੋ ਤਾਂ ਬੰਦੂਕ ਦਾ ਨਾਮ ਹੋ ਜਾਏਗਾ॥ ੭੯੧॥ ੧੨੫੧॥

ਉਦਾਹਰਣ-ਗਯੰਦਨ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ ਅਰਣੀ=ਬੰਦੂਕ।

ਬਾਜ ਸ਼ਬਦ ਕੋ ਪ੍ਰਿਥਮ ਭਿਣੀਜੇ॥ ਚਾਰ ਬਾਰ ਨ੍ਰਿਪ ਸ਼ਬਦ ਧਰੀਜੈ॥
ਸਕਲ ਤੁਪਕ ਕੇ ਨਾਮ ਪਛਾਨੋ॥ ਯਾ ਮੈ ਭੇਦ ਰਤੀਕ ਨ ਜਾਨੋ॥ ੭੯੨॥ ੧੨੫੨॥

ਪਦ ਅਰਥ - ਬਾਜ=ਉੱਚਸ਼੍ਰਵਾ ਘੋੜਾ॥

ਪਹਿਲੋਂ 'ਬਾਜ' ਸਬਦ ਆਖੋ, ਫੇਰ ਚਾਰ ਵਾਰ 'ਨ੍ਰਿਪ' ਪਦ ਉਚਾਰੋ। ਅੰਤ ਵਿਚ 'ਅਰਣੀ' ਕਥਨ ਕਰੋ, ਬੰਦੂਕ ਦਾ ਨਾਮ ਹੋ ਜਾਏਗਾ। ੭੯੨॥ ੧੨੫੨॥

ਉਦਾਹਰਣ-ਬਾਜ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ=ਬੰਦੂਕ।

ਬਾਹ ਸ਼ਬਦ ਕੋ ਆਦਿ ਉਚਰੀਐ॥ ਚਾਰ ਬਾਰ ਨ੍ਰਿਪ ਸ਼ਬਦਹਿ ਧਰੀਐ॥
ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ਚਹੀਐ ਜਿਹ ਠਾਂ ਤਿਹ ਠਾਂ ਕਹੀਐ॥ ੭੯੩॥ ੧੨੫੩॥

ਪਹਿਲਾਂ ਬਾਹ (ਸਵਾਰੀ) ਸ਼ਬਦ ਨੂੰ ਉਚਾਰ ਕੇ ਫਿਰ ਚਾਰ ਵਾਰ ਨ੍ਰਿਪ ਸ਼ਬਦ ਨੂੰ ਲਾਓ ਅੰਤ ਵਿਚ ਅਰਣੀ ਸ਼ਬਦ ਨੂੰ ਆਖੋ ਤਾਂ ਸਾਰੇ ਨਾਂ ਬੰਦੂਕ ਦੇ ਪਛਾਣ ਲਵੋ, ਜਿਥੇ ਲੋੜ ਪਵੇ ਕਹਿ ਲਵੋ॥ ੭੯੩॥ ੧੨੫੩॥

ਤੁਰੰਗ ਸ਼ਬਦ ਕੋ ਆਦਿ ਉਚਾਰੋ॥ ਚਾਰ ਬਾਰ ਨ੍ਰਿਪ ਪਦ ਕਹੁ ਡਾਰੋ॥
ਸਕਲ ਤੁਪਕ ਕੇ ਨਾਮ ਲਹੀਜੈ॥ ਰੁਚੈ ਜਹਾਂ ਤਿਹ ਠਵਰ ਭਣੀਜੈ॥ ੭੯੪॥ ੧੨੫੪॥

ਪਹਿਲਾਂ ਤੁਰੰਗ (ਘੋੜਾ) ਸ਼ਬਦ ਦਾ ਉਚਾਰਨ ਕਰੋ, ਫਿਰ ਚਾਰ ਵਾਰ ਨ੍ਰਿਪ ਸ਼ਬਦ ਕਹਿ ਦੇਵੋ, ਅੰਤ ਵਿਚ ਅਰਣੀ ਸ਼ਬਦ ਆਖੋ ਤਾਂ ਸਾਰੇ ਨਾਂ ਬੰਦੂਕ ਦੇ ਪਛਾਣ ਲਵੋ, ਜਿਥੇ ਚੰਗਾ ਲਗੇ ਵਰਤ ਲਵੋ॥ ੭੯੪॥ ੧੨੫੪॥

ਹੈ ਪਦ ਮੁਖ ਤੇ ਆਦਿ ਬਖਾਨੋ॥ ਚਾਰ ਬਾਰ ਨ੍ਰਿਪ ਸ਼ਬਦਹਿ ਠਾਨੋ॥
ਨਾਮ ਤੁਪਕ ਕੇ ਸਕਲ ਲਹਿੱਜੈ॥ ਕਬਿਤ ਕਾਬਿ ਕੇ ਮਾਂਝ ਭਣਿੱਜੈ॥ ੭੯੫॥ ੧੨੫੫॥

ਪਹਿਲਾਂ ਮੁਖ ਤੋਂ ਹੈ (ਘੋੜਾ) ਪਦ ਦਾ ਉਚਾਰਣ ਕਰੋ ਚਾਰ ਬਾਰ ਨ੍ਰਿਪ ਸ਼ਬਦ ਕਹੋ ਅਤੇ ਅੰਤ ਵਿਚ ਅਰਿਣੀ ਪਦ ਲਾਓ ਤਾਂ ਸਾਰੇ ਨਾਂ ਬੰਦੂਕ ਦੇ ਪਛਾਣ ਲਵੋ ਅਤੇ ਕਾਵਿ ਛੰਦਾ ਵਿਚ

ਵਰਤੋਂ ਕਰੋ॥ ੭੯੫॥ ੧੨੫੫॥

**ਬਰੀ ਸ਼ਬਦ ਕੋ ਆਦਿ ਭਣਿੱਜੈ॥ ਚਾਰ ਬਾਰ ਨ੍ਰਿਪ ਸ਼ਬਦ ਕਹਿੱਜੈ॥**
**ਅਰਿ ਪਦ ਤਾਕੇ ਅੰਤ ਬਖਾਨੋ॥ ਨਾਮ ਤੁਪਕ ਕੇ ਸਕਲ ਪਛਾਨੋ॥ ੭੯੬॥ ੧੨੫੬॥**

ਪਦ ਅਰਥ - ਬਰੀ=ਘੋੜਾ।

ਪਹਿਲੋਂ 'ਬਰੀ' ਪਦ ਉਚਾਰੋ, ਫਿਰ ਚਾਰ ਵਾਰ ਨ੍ਰਿਪ ਪਦ ਦਾ ਉਚਾਰਨ ਕਰੋ ਇਹ ਬੰਦੂਕ ਦਾ ਨਾਮ ਹੋ ਜਾਏਗਾ॥ ੭੯੬॥ ੧੨੫੬॥

ਉਦਾਹਰਣ-ਬਰੀ ਨ੍ਰਿਪ=ਘੋੜੇ ਦਾ ਸੁਆਮੀ-ਉੱਚਸ਼੍ਰਵਾ।

ਬਰੀ ਨ੍ਰਿਪ ਨ੍ਰਿਪ=ਉੱਚਸ਼੍ਰਵਾ ਦਾ ਸੁਆਮੀ-ਇੰਦਰ।

ਬਰੀ ਨ੍ਰਿਪ ਨ੍ਰਿਪ ਨ੍ਰਿਪ=ਕੱਸ਼ਜਪ ਦੀ ਮਲਕੀਅਤ ਧਰਤੀ।

ਬਰੀ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ=ਧਰਤੀ ਦੇ ਰਾਜੇ।

ਬਰੀ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ ਅਰਿ=ਰਾਜੇ ਦੀ ਵੈਰਨ, ਬੰਦੂਕ।

**ਦੇਵ ਸ਼ਬਦ ਕਹੁ ਆਦਿ ਬਖਾਨਹੁ॥ ਨ੍ਰਿਪ ਪਦ ਤੀਨ ਬਾਰ ਪੁਨ ਠਾਨਹੁ॥**
**ਸ਼ੱਤ੍ਰੂ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਕਲ ਲਹਿੱਜੈ॥ ੭੯੭॥ ੧੨੫੭॥**

ਪਹਿਲੋਂ 'ਦੇਵ' ਸਬਦ ਆਖੋ, ਫੇਰ ਤਿੰਨ ਵਾਰ 'ਨ੍ਰਿਪ' ਪਦ ਉਚਾਰੋ, ਅੰਤ 'ਸ਼ੱਤਰੂ' ਪਦ ਕਹਿ ਦੇਵੋ, ਤਾਂ ਬੰਦੂਕ ਦਾ ਨਾਮ ਹੋ ਜਾਏਗਾ॥ ੭੯੭॥ ੧੨੫੭॥

ਉਦਾਹਰਣ-ਦੇਵ ਨ੍ਰਿਪ=ਦੇਵਤਿਆਂ ਦਾ ਰਾਜਾ ਇੰਦਰ।

ਦੇਵ ਨ੍ਰਿਪ ਨ੍ਰਿਪ=ਇੰਦਰ ਦੇ ਸੁਾਮੀ ਕੱਸ਼ਜਪ ਦੀ ਧਰਤੀ।

ਦੇਵ ਨ੍ਰਿਪ ਨ੍ਰਿਪ ਨ੍ਰਿਪ=ਧਰਤੀ ਦੇ ਰਾਜੇ।

ਦੇਵ ਨ੍ਰਿਪ ਨ੍ਰਿਪ ਨ੍ਰਿਪ ਸ਼ੱਤਰੂ=ਰਾਜੇ ਦੀ ਵੈਰਨ, ਬੰਦੂਕ।

**ਅਮਰ ਸ਼ਬਦ ਕਹੁ ਆਦਿ ਉਚਾਰਹੁ॥ ਨ੍ਰਿਪ ਪਦ ਤੀਨ ਬਾਰ ਪੁਨ ਡਾਰਹੁ॥**
**ਅਰਿ ਕਹਿ ਨਾਮ ਤੁਪਕ ਕੇ ਲੀਜੈ॥ ਕਬਿਤ ਕਾਬਿ ਕੇ ਭੀਤਰ ਦੀਜੈ॥ ੭੯੮॥ ੧੨੫੮॥**

ਪਦ ਅਰਥ - ਅਮਰ=ਦੇਵਤਾ, ਦੇਵ॥

ਪਹਿਲੋਂ 'ਅਮਰ' ਪਦ ਆਖੋ, ਫੇਰ ਤਿੰਨ ਵਾਰ 'ਨ੍ਰਿਪ' ਪਦ ਉਚਾਰੋ। ਅੰਤ ਵਿਚ 'ਅਰਿ' ਪਦ ਕਥਨ ਕਰੋ, ਬੰਦੂਕ ਦਾ ਨਾਮ ਬਣ ਜਾਏਗਾ, ਇਸ ਨੂੰ ਕਵਿਤਾ, ਕਾਵਿ ਵਿਚ ਵਰਤੋ॥ ੭੯੮॥ ੧੨੫੮॥

**ਨ੍ਰਿਜਰ ਸ਼ਬਦ ਕੋ ਆਦਿ ਉਚਰੀਐ॥ ਨ੍ਰਿਪ ਪਦ ਤੀਨ ਬਾਰ ਪੁਨ ਧਰੀਐ॥**

ਅਰਿ ਕਹਿ ਨਾਮ ਤੁਪਕ ਕੇ ਜਾਨਹੁ॥ ਸ਼ੰਕ ਛਾਡਿ ਨਿਰਸ਼ੰਕ ਬਖਾਨਹੁ॥ ੭੯੯ ॥੧੨੫੯॥

ਪਹਿਲੋਂ 'ਨ੍ਰਿਜਰ' (ਦੇਵਤਾ) ਪਦ, ਫੇਰ ਤਿੰਨ ਵੇਰੀ 'ਨ੍ਰਿਪ' ਪਦ ਅਤੇ ਅੰਤ ਵਿਚ 'ਅਰਿ' ਪਦ ਆਖੋ। ਬੰਦੂਕ ਦਾ ਨਾਮ ਹੋ ਜਾਏਗਾ, ਸ਼ੰਕਾ ਰਹਿਤ ਹੋਕੇ ਕਵਿਤਾ ਵਿਚ ਬਿਆਨ ਕਰੋ॥ ੭੯੯॥ ੧੨੫੯॥

ਵਿਬੁਧ ਸ਼ਬਦ ਕੋ ਆਦਿ ਭਣੀਜੈ॥ ਤੀਨ ਬਾਰ ਨ੍ਰਿਪ ਸ਼ਬਦ ਧਰੀਜੈ॥
ਰਿਪੁ ਕਹਿ ਨਾਮ ਤੁਪਕ ਕੇ ਲਹੀਅਹਿ॥ ਸ਼ੰਕਾ ਤਿਆਗਿ ਸਭਾ ਮੈ ਕਹੀਅਹਿ॥ ੮੦੦॥ ੧੨੬੦॥

ਪਦ ਅਰਥ -ਵਿਬੁਧ=ਦੇਵਤਾ ਦੇਵ॥

ਪਹਿਲੇ 'ਵਿਬੁਧ' ਪਦ, ਫਿਰ ਤਿੰਨ ਵਾਰ 'ਨ੍ਰਿਪ' ਪਦ, ਅੰਤ ਨੂੰ 'ਰਿਪੁ' ਪਦ ਆਖੋ। ਬੰਦੂਕ ਦਾ ਨਾਮ ਹੋ ਜਾਏਗਾ, ਬੇ-ਸ਼ੱਕ ਸਭਾ ਵਿਚ ਪ੍ਰਗਟ ਕਰੋ॥ ੮੦੦॥ ੧੨੬੦॥

ਉਦਾਹਰਣ-'ਵਿਬੁਧ ਨ੍ਰਿਪ ਨ੍ਰਿਪ ਨ੍ਰਿਪ ਰਿਪੁ'=ਬੰਦੂਕ।

ਸੁਰ ਪਦ ਆਦਿ ਸ਼ਬਦ ਕੋ ਧਰੀਐ॥ ਤੀਨ ਬਾਰ ਨ੍ਰਿਪ ਪਦ ਕਹੁ ਡਰੀਐ॥
ਅਰਿ ਪਦ ਤਾਕੇ ਅੰਤ ਬਖਾਨੋ॥ ਸਭ ਸ੍ਰੀ ਨਾਮ ਤੁਪਕ ਕੇ ਜਾਨੋ॥ ੮੦੧॥ ੧੨੬੧॥

ਪਹਿਲੋਂ 'ਸੁਰ' ਪਦ, ਫਿਰ ਤਿੰਨ ਵਾਰ ਨ੍ਰਿਪ ਪਦ, ਅੰਤ 'ਅਰਿ' ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਜਾਣ ਲਵੋ॥ ੮੦੧॥ ੧੨੬੧॥

ਸੁਮਨ ਸ਼ਬਦ ਕੋ ਆਦਿ ਬਖਾਨਹੁ॥ ਤੀਨ ਬਾਰ ਨਾਇਕ ਪਦ ਠਾਨਹੁ॥
ਅਰਿ ਪਦ ਤਾਂਕੇ ਅੰਤ ਭਣਿੱਜੈ॥ ਨਾਮ ਤੁਪਕ ਕੇ ਸਕਲ ਲਹਿੱਜੈ॥ ੮੦੨॥ ੧੨੬੨॥

ਪਹਿਲੋਂ 'ਸੁਮਨ' ਭਾਵ ਦੇਵਤਾ ਪਦ, ਫੇਰ ਤਿੰਨ ਵੇਰੀ 'ਨਾਇਕ' ਪਦ, ਅੰਤ ਵਿਚ 'ਅਰਿ' ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਲੈ ਲਵੋ॥ ੮੦੨॥ ੧੨੬੨॥

ਉਦਾਹਰਣ-ਸੁਮਨ ਨਾਇਕ=ਦੇਵਤਿਆਂ ਦਾ ਸ੍ਵਾਮੀ ਇੰਦਰ।

ਸੁਮਨ ਨਾਇਕ ਨਾਇਕ=ਇੰਦਰ ਦੇ ਸ੍ਵਾਮੀ ਕਸ਼ਯਪ ਦੀ ਧਰਤੀ।

ਸੁਮਨ ਨਾਇਕ ਨਾਇਕ ਨਾਇਕ=ਧਰਤੀ ਦੇ ਸ੍ਵਾਮੀ ਰਾਜੇ

ਸੁਮਨ ਨਾਇਕ ਨਾਇਕ ਨਾਇਕ ਅਰਿ=ਰਾਜੇ ਦੀ ਵੈਰਨ, ਬੰਦੂਕ।

ਆਦਿ ਸ਼ਬਦ ਤ੍ਰਿਦਿਵੇਸ ਬਖਾਨੋ॥ ਤੀਨ ਬਾਰ ਨ੍ਰਿਪ ਪਦਹਿ ਪ੍ਰਮਾਨੋ॥
ਅਰਿ ਪਦ ਤਾਕੇ ਅੰਤ ਭਨੀਜੈ॥ ਸਭ ਸ੍ਰੀ ਨਾਮ ਤੁਪਕ ਲਹਿ ਲੀਜੈ॥ ੮੦੩॥ ੧੨੬੩॥

ਪਦ ਅਰਥ - ਤ੍ਰਿਦਿਵੇਸ=ਤ੍ਰਿਦਿਵ=ਸਵਰਗਏਸ, ਸਵਰਗ ਦਾ ਸ੍ਵਾਮੀ-ਇੰਦਰ॥

ਪਹਿਲੋਂ 'ਤ੍ਰਿਦਿਵੇਸ' ਪਦ, ਫੇਰ ਤਿੰਨ ਵਾਰ 'ਨ੍ਰਿਪ' ਪਦ, ਮਗਰੋਂ 'ਅਰਿ' ਪਦ ਉਚਾਰੋ। ਸਾਰੇ

****************************************************************
ਬੰਦੂਕ ਦੇ ਨਾਮ ਜਾਣ ਲਵੋ॥੮੦੩॥੧੨੬੩॥

ਉਦਾਹਰਣ-ਤ੍ਰਿਦਿਵੇਸ ਨ੍ਰਿਪ=ਇੰਦਰ ਦੇ ਰਾਜੇ ਕਸ਼ਯਪ ਦੀ ਧਰਤੀ

ਤ੍ਰਿਦਿਵੇਸ ਨ੍ਰਿਪ ਨ੍ਰਿਪਿ=ਧਰਤੀ ਦੇ ਸਵਾਮੀ, ਰਾਜੇ।

ਤ੍ਰਿਦਿਵੇਸ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਫੌਜ।

ਤ੍ਰਿਦਿਵੇਸ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ=ਫੌਜ ਦੀ ਵੈਰਨ ਬੰਦੂਕ।

**ਬ੍ਰਿੰਦ੍ਰਾਰਕ ਸ਼ਬਦਾਦਿ ਉਚਾਰਹੁ॥ ਤੀਨ ਬਾਰ ਨਾਇਕ ਪਦ ਡਾਰਹੁ॥**
**ਅਰਿ ਪਦ ਅੰਤ ਤਵਨ ਕੇ ਦੀਜੋ॥ ਨਾਮ ਤੁਪਕ ਕੇ ਸਭ ਲਹਿ ਲੀਜੋ॥ ੮੦੪॥ ੧੨੬੪॥**

ਪਦ ਅਰਥ - ਬ੍ਰਿੰਦ੍ਰਾਰਕ=ਦੇਵਤਾ॥

ਪਹਿਲੋਂ 'ਬ੍ਰਿੰਦ੍ਰਾਰਕ' ਪਦ, ਫੇਰ ਤਿੰਨ ਵਾਰ 'ਨਾਇਕ' ਪਦ ਅੰਤ ਵਿਚ 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ॥੮੦੪॥੧੨੬੪॥

ਉਦਾਹਰਣ-ਬ੍ਰਿੰਦ੍ਰਾਰਕ ਨ੍ਰਿਪ=ਦੇਵਤਿਆਂ ਦਾ ਰਾਜਾ-ਇੰਦਰ।

**ਗਤਿ ਬਿਵਾਨ ਸ਼ਬਦਾਦਿ ਬਖਾਨਹੁ॥ ਤੀਨ ਬਾਰ ਪਦ ਪਤਿਹਿ ਪ੍ਰਮਾਨਹੁ॥**
**ਅਰਿ ਪਦ ਅੰਤ ਤਵਨ ਕੇ ਕਹੀਐ॥ ਸਭ ਸ੍ਰੀ ਨਾਮ ਤੁਪਕ ਕੇ ਲਹੀਐ॥ ੮੦੫॥ ੧੨੬੫॥**

ਗਤਿ ਬਿਵਾਨ=(ਬਿਵਾਨ ਗਤ) ਦੇਵਤੇ॥

ਪਹਿਲੋਂ 'ਬਿਵਾਨ ਗਤਿ' ਪਦ, ਫੇਰ ਤਿੰਨ ਵਾਰ 'ਪਤਿ' ਪਦ, ਮਗਰੋਂ 'ਅਰਿ' ਪਦ ਆਖੋ। ਇਹ ਬੰਦੂਕ ਦਾ ਨਾਮ ਹੋ ਜਾਏਗਾ॥੮੦੫॥੧੨੬੫॥

ਉਦਾਹਰਣ-ਬਿਵਾਨ ਗਤਿ ਪਤਿ ਪਤਿ ਪਤਿ ਅਰਿ=ਬੰਦੂਕ।

ਬਿਵਾਨ ਗਤਿ ਪਤਿ=ਦੇਵਤਿਆਂ ਦਾ ਸੁਆਮੀ ਇੰਦਰ।

**ਅੜਿੱਲ॥ ਅੰਮ੍ਰਿਤੇਸ ਸ਼ਬਦਾਦਿ ਉਚਾਰਨ ਕੀਜੀਐ॥**
**ਤੀਨ ਬਾਰ ਪਤਿ ਸ਼ਬਦ ਤਵਨ ਕੇ ਦੀਜੀਐ॥**
**ਸ਼ੱਤ੍ਰੁ ਸ਼ਬਦ ਪੁਨ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਜੀਯ ਜਾਨੀਐ॥ ੮੦੬॥ ੧੨੬੬॥**

ਅੰਮ੍ਰਿਤੇਸ=(ਅਮ੍ਰਿਤੇਸ਼) ਅੰਮ੍ਰਿਤ ਦਾ ਸ੍ਵਾਮੀ-ਦੇਵਤਾ॥

ਪਹਿਲੋਂ 'ਅੰਮ੍ਰਿਤੇਸ' ਪਦ, ਫੇਰ ਤਿੰਨ ਵਾਰ ਪਤਿ ਸ਼ਬਦ, ਮਗਰੋਂ 'ਸ਼ੱਤ੍ਰੂ' ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਚਿੱਤ ਵਿਚ ਜਾਣ ਲਵੋ॥੮੦੬॥੧੨੬੬॥

**************************************************************
ਉਦਾਹਰਣ-ਅੰਮ੍ਰਿਤੇਸ ਪਤਿ ਪਤਿ ਪਤਿ ਸ਼ੱਤਰੂ=ਬੰਦੂਕ।

**ਮਧੁ ਪਦ ਮੁਖ ਤੇ ਪ੍ਰਿਥਮੈ ਨੀਕੇ ਭਾਖੀਐ॥**
**ਤੀਨ ਬਾਰ ਪਤਿ ਸ਼ਬਦ ਤਵਨ ਕੇ ਰਾਖੀਐ॥**
**ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥**
**ਹੋ ਜੱਹ ਜੱਹ ਚਹੀਐ ਸ਼ਬਦ ਨਿਸ਼ੰਕ ਬਖਾਨੀਐ॥ ੮੦੭॥ ੧੨੬੭॥**

ਪਦ ਅਰਥ - ਮਧੁ=ਅੰਮ੍ਰਿਤ॥

ਪਹਿਲੇ 'ਮਧੁ' ਪਦ, ਫੇਰ ਤਿੰਨ ਵਾਰ 'ਪਤਿ' ਸ਼ਬਦ, ਅੰਤ ਨੂੰ 'ਅਰਿ' ਪਦ ਉਚਾਰੋ। ਇਹ ਬੰਦੂਕ ਦੇ ਨਾਮ ਪਛਾਣ ਲਵੋ ਅਤੇ ਜਿਥੇ ਜੀਅ ਚਾਹੇ ਉਚਾਰਨ ਕਰੋ॥ ੮੦੭॥ ੧੨੬੭॥

ਉਦਾਹਰਣ-ਮਧੁਪਤਿ=ਅੰਮ੍ਰਿਤ ਦਾ ਸੁਆਮੀ ਇੰਦਰ।

ਮਧੁਪਤਿ ਪਤਿ=ਇੰਦ੍ਰ ਦੇ ਸੁਆਮੀ ਕੱਸ਼ਪ ਦੀ ਧਰਤੀ।

ਮਧੁਪਤਿ ਪਤਿ ਪਤਿ=ਧਰਤੀ ਦਾ ਸੁਆਮੀ ਰਾਜਾ।

ਮਧੁਪਤਿ ਪਤਿ ਪਤਿ ਅਰਿ=ਰਾਜੇ ਦੀ ਵੈਰਨ, ਬੰਦੂਕ।

**ਸੁਧਾ ਸ਼ਬਦ ਕੋ ਆਦਿ ਉਚਾਰਨ ਕੀਜੀਐ॥**
**ਨ੍ਰਿਪ ਪਦ ਤਾਕੇ ਅੰਤ ਬਾਰ ਤ੍ਰੈ ਦੀਜੀਐ॥**
**ਰਿਪੁ ਪਦ ਭਾਖਿ ਤੁਫੰਗ ਨਾਮ ਜੀਯ ਜਾਨੀਐ॥**
**ਹੋ ਸੁ ਕਬਿ ਚਉਪਈ ਮਾਂਝ ਨਿਸ਼ੰਕ ਬਖਾਨੀਐ॥ ੮੦੮॥ ੧੨੬੮॥**

ਪਹਿਲੋਂ ਸੁਧਾ (ਅੰਮ੍ਰਿਤ) ਆਖੋ, ਫੇਰ ਤਿੰਨ ਵਾਰ 'ਨ੍ਰਿਪ' ਪਦ ਉਚਾਰੋ। ਅੰਤ ਵਿਚ 'ਰਿਪੁ' ਪਦ ਕਥਨ ਕਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ, ਉੱਤਮ ਕਵੀਓ ! ਬਿਨਾਂ ਸ਼ੰਕੇ ਕਵਿਤਾ ਵਿਚ ਆਖੋ॥ ੮੦੮॥ ੧੨੬੮॥

ਉਦਾਹਰਣ-ਸੁਧਾਨ੍ਰਿਪ=ਇੰਦਰ।

ਸੁਧਾ ਨ੍ਰਿਪ ਨ੍ਰਿਪ=ਇੰਦ੍ਰ ਰਾਜੇ ਦੇ ਸੁਆਮੀ ਦੀ ਧਰਤੀ।

ਸੁਧਾ ਨ੍ਰਿਪ ਨ੍ਰਿਪ ਨ੍ਰਿਪ=ਧਰਤੀ ਦੇ ਰਾਜੇ।

ਸੁਧਾ ਨ੍ਰਿਪ ਨ੍ਰਿਪ ਨ੍ਰਿਪ ਰਿਪੁ=ਰਾਜੇ ਦੀ ਵੈਰਨ, ਬੰਦੂਕ।

**ਸ਼ਬਦ ਪਯੂਖ ਸੁ ਮੁਖ ਤੇ ਪ੍ਰਿਥਮ ਉਚਾਰੀਐ॥**
**ਤੀਨ ਬਾਰ ਨ੍ਰਿਪ ਸ਼ਬਦ ਅੰਤ ਤਿਹ ਡਾਰੀਐ॥**

ਰਿਪੁ ਪਦ ਭਾਖਿ ਤੁਪਕ ਕੇ ਨਾਮ ਲਹੀਜੀਐ॥
ਹੋ ਸੁ ਕਬਿ ਦੋਹਰਾ ਮਾਂਹਿ ਨਿਡਰ ਹੁਇ ਦੀਜੀਐ॥ ੮੦੯॥ ੧੨੬੯॥

ਪਹਿਲੋਂ 'ਪਯੂਖ' (ਅੰਮ੍ਰਿਤ) ਪਦ, ਤਿੰਨ ਵਾਰ 'ਨ੍ਰਿਪ' ਪਦ, ਅੰਤ ਵਿਚ 'ਰਿਪੁ' ਪਦ ਆਖੋ। ਬੰਦੂਕ ਦਾ ਨਾਮ ਹੋ ਜਾਏਗਾ, ਨਿੱਡਰ ਹੋ ਕੇ ਦੋਹਰਿਆਂ ਵਿਚ ਵਰਤਿਆ ਕਰੋ॥ ੮੦੯॥ ੧੨੬੯॥

ਅਸੁਦਾ ਸ਼ਬਦ ਸੁ ਮੁਖ ਤੇ ਆਦਿ ਉਚਾਰਕੈ॥
ਤੀਨ ਬਾਰ ਨ੍ਰਿਪ ਸ਼ਬਦ ਤਵਨ ਕੇ ਡਾਰ ਕੈ॥
ਰਿਪੁ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ॥
ਹੋ ਛੰਦ ਸੋਰਠਾ ਮਾਹਿ ਨਿਸ਼ੰਕ ਉਚਾਰੀਐ॥ ੮੧੦॥ ੧੨੭੦॥

ਪਦ ਅਰਥ - ਅਸੁਦਾ=ਜੀਵਨ ਦੇਣ ਵਾਲਾ-ਅੰਮ੍ਰਿਤ॥

ਪਹਿਲਾਂ ਅਸੁਦਾ ਸ਼ਬਦ ਨੂੰ ਮੁਖ ਤੋਂ ਉਚਾਰਨ ਕਰੋ, ਫਿਰ ਤਿੰਨ ਵਾਰ ਨ੍ਰਿਪ ਸ਼ਬਦ ਆਖੋ, ਅੰਤ ਵਿਚ ਰਿਪੁ ਪਦ ਕਹਿ ਦੇਵੋ, ਇਹ ਸਾਰੇ ਨਾਂ ਬੰਦੂਕ ਦੇ ਵਿਚਾਰ ਲਵੋ ਅਤੇ ਕਵਿਤਾ ਵਿਚ ਛੰਦ ਸੋਰਠਿਆ ਵਿਚ ਇਸ ਦਾ ਉਚਾਰਨ ਕਰੋ॥ ੮੧੦॥ ੧੨੭੦॥

ਪ੍ਰਿਥਮ ਪ੍ਰਾਣਦਾ ਪਦ ਕੋ ਸੁ ਕਬਿ ਬਖਾਨੀਐ॥
ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਠਾਨੀਐ॥
ਅਰਿ ਕਹਿ ਨਾਮ ਤੁਪਕ ਕੇ ਹ੍ਰਿਦੇ ਪਛਾਨੀਐ॥
ਹੋ ਸੁਧਨਿ ਸਵੈਯਾ ਭੀਤਰ ਨਿਡਰ ਬਖਾਨੀਐ॥ ੮੧੧॥ ੧੨੭੧॥

ਪਦ ਅਰਥ - ਪ੍ਰਾਣਦਾ=ਜੀਵਣ ਦੇਣ ਵਾਲਾ-ਅੰਮ੍ਰਿਤ॥

ਪਹਿਲੋਂ 'ਪ੍ਰਾਣਦਾ' ਪਦ, ਫੇਰ ਚਾਰ ਵਾਰ 'ਨ੍ਰਿਪ' ਪਦ, ਅੰਤ ਵਿਚ 'ਅਰਿ' ਪਦ ਉਚਾਰੋ। ਬੰਦੂਕ ਦੇ ਨਾਂ ਹਿਰਦੇ ਵਿਚ ਪਛਾਣ ਲਵੋ, ਯਾਦ ਰਖੋ, ਬੇਸ਼ਕ ਸਵੈਯਾਂ ਵਿਚ ਕਥਨ ਕਰੋ॥ ੮੧੧॥ ੧੨੭੧॥

ਉਦਾਹਰਣ-ਪ੍ਰਾਣਦਾ ਨ੍ਰਿਪ=ਅੰਮ੍ਰਿਤ ਦਾ ਰਾਜਾ ਧਨੰਤਰਿ ਜਾਂ ਜਯੰਤ।

ਪ੍ਰਾਣਦਾ ਨ੍ਰਿਪ ਨ੍ਰਿਪਿ-ਜਯੰਤ ਦਾ ਰਾਜਾ ਇੰਦਰ।

ਪ੍ਰਾਣਦਾ ਨ੍ਰਿਪ ਨ੍ਰਿਪ ਨ੍ਰਿਪਿ=ਇੰਦ੍ਰ ਦੇ ਰਾਜੇ ਕੱਸ਼ਜਪ ਵਾਲੀ ਧਰਤੀ।

ਪ੍ਰਾਣਦਾ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਪ੍ਰਾਣਦਾ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ=ਸੈਨਾ ਦੀ ਵੈਰਨ-ਬੰਦੂਕ

****************************************************************

ਭਾਵਾਰਥ -ਪੁਰਾਣ ਵਿਚ ਕਥਾ ਹੈ, ਕਿ ਜਦੋਂ ਦੇਵਤੇ ਤੇ ਦੈਂਤਾਂ ਨੇ ਮਿਲਕੇ ਖੀਰ ਸਮੁੰਦਰ ਰਿੜਕਿਆ ਉਸ ਵਿਚੋਂ ਚੌਦਾਂ ਰਤਨ ਨਿਕਲੇ, ਜਿਨ੍ਹਾਂ ਵਿਚ ਅੰਮ੍ਰਿਤ ਦੇ ਕੁੰਭ (ਘੜੇ) ਸਣੇ ਧਨੰਤਰੀ ਵੀ ਨਿਕਲਿਆ। ਧਨੰਤਰੀ ਨੇ ਅੰਮ੍ਰਿਤ ਦਾ ਕੁੰਭ ਇੰਦ੍ਰ ਨੂੰ ਦਿੱਤਾ, ਇੰਦ੍ਰ ਨੇ ਉਹ ਕੁੰਭ ਆਪਣੇ ਪੁੱਤਰ 'ਜਯੰਤ' ਨੂੰ ਦੇ ਕੇ ਆਖਿਆ ਕਿ ਸੁਰਗ ਵਿਚ ਲੈ ਜਾਹੁ। ਜਦ ਜਯੰਤ ਕੁੰਭ ਲੈ ਕੇ ਤੁਰਿਆ ਤਾਂ ਦੈਂਤ ਗੁਰੂ ਸ਼ੁੱਕ੍ਰ ਨੇ ਦੈਂਤਾਂ ਨੂੰ ਹੁਕਮ ਦਿਤਾ ਕਿ ਘੜਾ ਖੋਹ ਲਵੋ। ਇਸ ਉਤੇ ਦੇਵਤੇ ਤੇ ਦੈਂਤਾਂ ਦਾ ਬਾਰਾਂ ਦਿਨ ਤੱਕ ਘੋਰ ਯੁਧ ਹੁੰਦਾ ਰਿਹਾ, ਅਤੇ ਘੜੇ ਦੀ ਖੋਹਾ ਖਾਹੀ ਵਿਚ ਉਸ ਵਿਚੋਂ ਚਾਰ ਥਾਂ ਹਰਿਦ੍ਵਾਰ, ਪ੍ਰਯਾਗ, ਨਾਸਿਕ ਤੇ ਉਜੈਨ ਉਤੇ ਅੰਮ੍ਰਿਤ ਡਿੱਗਿਆ, ਇਸੇ ਕਾਰਨ ਚੋਂਹੀ ਥਾਂਈ 'ਕੁੰਭ' ਨਾਮ ਦਾ ਮੇਲਾ ਹੁੰਦਾ ਹੈ, ਦੇਵਤਿਆਂ ਦੇ ਬਾਰਾਂ ਦਿਨ ਮਨੁਖਾਂ ਦੇ ਬਾਰਾਂ ਵਰ੍ਹਿਆਂ ਦੇ ਬਰਾਬਰ ਹਨ, ਇਸ ਕਰਕੇ ਬਾਰਾਂ ਵਰ੍ਹਿਆਂ ਪਿਛੋਂ ਕੁੰਭ ਦਾ ਮੇਲਾ ਲੱਗਦਾ ਹੈ।

ਕਿਉਂਕਿ ਅੰਮ੍ਰਿਤ ਨੂੰ ਧਨੰਤਰਿ ਲੈ ਕੇ ਨਿਕਲਿਆ ਸੀ, ਇਸ ਕਾਰਣ ਅੰਮ੍ਰਿਤ ਦਾ ਸੁਾਮੀ ਧਨੰਤਰਿ ਹੈ ਅਤੇ ਜਯੰਤ ਅੰਮ੍ਰਿਤ ਦੀ ਰਖਵਾਲੀ ਕਰਦਾ ਹੈ, ਇਸ ਕਾਰਣ ਅੰਮ੍ਰਿਤ ਦਾ ਰਾਜਾ 'ਜਯੰਤ' ਕਿਹਾ ਜਾਂਦਾ ਹੈ।

**ਜੀਵਦਤ ਪਦ ਪ੍ਰਿਥਮ ਉਚਾਰਨ ਕੀਜੀਐ॥**
**ਚਾਰ ਬਾਰ ਨ੍ਰਿਪ ਸ਼ਬਦਹਿ ਅੰਤ ਭਣੀਜੀਐ॥**
**ਅਰਿ ਕਹਿ ਨਾਮ ਤੁਪਕ ਕੇ ਹ੍ਰਿਦੇ ਪਛਾਨ ਲੈ॥**
**ਹੋ ਕਹੀ ਹਮਾਰੀ ਆਜ ਹ੍ਰਿਦੇ ਪਹਿਚਾਨ ਲੈ॥ ੮੧੨॥ ੧੨੭੨॥**

ਪਹਿਲਾਂ ਜੀਵ ਦਤ (ਅੰਮ੍ਰਿਤ) ਪਦ ਉਚਾਰਨ ਕਰੋ, ਫਿਰ ਚਾਰ ਵਾਰ ਨ੍ਰਿਪ ਸ਼ਬਦ ਨੂੰ ਕਹੋ, ਅੰਤ ਵਿਚ ਅਰਿ ਸ਼ਬਦ ਕਹਿਣ ਨਾਲ ਸਾਰੇ ਬੰਦੂਕ ਦੇ ਨਾਂ ਪਛਾਣ ਲਵੋ ਤੇ ਸਾਡੀ ਕਹੀ ਹੋਈ ਗੱਲ ਦਿਲ ਵਿਚ ਪਹਿਚਾਣ ਲਵੋ॥ ੮੧੨॥੧੨੭੨॥

**ਚੌਪਈ॥ ਬਪੁਦਾ ਪਦ ਕੋ ਪ੍ਰਿਥਮ ਉਚਾਰਹੁ॥ ਚਾਰ ਬਾਰ ਨਾਇਕ ਪਦ ਡਾਰਹੁ॥**
**ਸ਼ੱਤ੍ਰੁ ਸ਼ਬਦ ਕੋ ਬਹੁਰ ਭਣਿੱਜੈ॥ ਨਾਮ ਤੁਪਕ ਕੇ ਸਭ ਲਹਿ ਲਿੱਜੈ॥ ੮੧੩॥ ੧੨੭੩॥**

ਪਦ ਅਰਥ - ਬਪੁਦਾ=ਸਰੀਰ ਦੇਣ ਵਾਲਾ-ਅੰਮ੍ਰਿਤ॥

ਪਹਿਲਾਂ ਬਪੁਦਾ ਪਦ ਦਾ ਉਚਾਰਨ ਕਰੋ ਫਿਰ ਚਾਰ ਵਾਰ ਨਾਇਕ ਪਦ ਕਹੋ। ਬਾਅਦ ਵਿਚ ਸ਼ੱਤਰੂ ਸ਼ਬਦ ਕਹਿਣ ਨਾਲ ਸਾਰੇ ਨਾਂ ਬੰਦੂਕ ਦੇ ਲੈ ਲਵੋ॥ ੮੧੩॥੧੨੭੩॥

**ਬਹੁਰ ਦੇਹ ਦਾ ਸ਼ਬਦ ਬਖਾਨੋ॥ ਚਾਰ ਬਾਰ ਪਤਿ ਸ਼ਬਦ ਪ੍ਰਮਾਨੋ॥**
**ਅਰਿ ਕਹਿ ਨਾਮ ਤੁਪਕ ਕੇ ਲਹੀਐ॥ ਝੂਲਾ ਛੰਦ ਬੀਚਿ ਹਸਿ ਕਹੀਐ॥ ੮੧੪॥ ੧੨੭੪॥**

ਪਦ ਅਰਥ - ਦੇਹਦਾ=ਸਰੀਰ ਦੇਣ ਵਾਲਾ ਅੰਮ੍ਰਿਤ॥

ਪਹਿਲਾਂ ਦੇਹ ਦਾ ਸ਼ਬਦ ਬਿਆਨ ਕਰੋ, ਫਿਰ ਚਾਰ ਵਾਰ ਪਤਿ ਸ਼ਬਦ ਨੂੰ ਆਖੋ, ਅੰਤ ਵਿਚ ਅਰਿ ਪਦ ਲਾਕੇ ਬੰਦੂਕ ਦੇ ਨਾਂ ਲੈ ਲਵੋ ਅਤੇ ਇਸ ਨੂੰ ਹੱਸ ਕੇ ਝੂਲੇ ਛੰਦ ਵਿਚ ਉਚਾਰਨ ਕਰੋ॥ ੮੧੪॥ ੧੨੭੪॥

**ਪ੍ਰਾਣ ਦੱਤ ਪਦ ਪ੍ਰਿਥਮ ਭਣੀਜੈ॥ ਚਾਰ ਬਾਰ ਨ੍ਰਿਪ ਸ਼ਬਦ ਧਰੀਜੈ॥**
**ਅਰਿ ਪਦ ਤਾਕੇ ਅੰਤ ਬਖਾਨਹੁ॥ ਸਭ ਸ੍ਰੀ ਨਾਮ ਤੁਪਕ ਕੇ ਜਾਨਹੁ॥ ੮੧੫॥ ੧੨੭੫॥**

ਪਹਿਲਾਂ ਪ੍ਰਾਣ ਦੱਤ ਸ਼ਬਦ ਦਾ ਉਚਾਰਨ ਕਰੋ, ਫਿਰ ਚਾਰ ਵਾਰ ਨ੍ਰਿਪ ਸ਼ਬਦ ਨੂੰ ਧਰ ਦੇਵੋ, ਅੰਤ ਵਿਚ ਅਰਿ ਪਦ ਬਿਆਨ ਕਰੋ ਅਤੇ ਇਸ ਤਰ੍ਹਾਂ ਸਾਰੇ ਨਾਂ ਬੰਦੂਕ ਦੇ ਜਾਣ ਲਵੋ॥ ੮੧੫॥ ੧੨੭੫॥

ਉਦਾਹਰਣ-'ਪ੍ਰਾਣ ਦੱਤ ਨ੍ਰਿਪਿ ਨ੍ਰਿਪਿ ਨ੍ਰਿਪਿ ਨ੍ਰਿਪਿ ਅਰਿ, ਬੰਦੂਕ॥

**ਅੜਿੱਲ॥ ਜਰਾ ਸ਼ਬਦ ਕਹੁ ਮੁਖ ਸੋ ਆਦਿ ਬਖਾਨੀਐ॥**
**ਰਿਪੁ ਅਰਿ ਨ੍ਰਿਪ ਪਦ ਬਾਰ ਚਾਰ ਫੁਨਿ ਠਾਨੀਐ॥**
**ਸ਼ੱਤ੍ਰੂ ਸ਼ਬਦ ਕੋ ਤਾ ਕੇ ਅੰਤ ਬਖਾਨ ਕੈ॥**
**ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨ ਕੈ॥ ੮੧੬॥ ੧੨੭੬॥**

ਪਹਿਲੋਂ 'ਜਰਾ' (ਬੁਢੇਪਾ) ਪਦ ਆਖੋ ਫੇਰ 'ਰਿਪੁ' ਕਹਿਕੇ ਚਾਰ ਵਾਰ 'ਨ੍ਰਿਪ' ਪਦ ਉਚਾਰੋ. ਅੰਤ 'ਸ਼ੱਤਰੂ' ਪਦ ਕਥਨ ਕਰੋ। ਇਹ ਸਾਰੇ ਬੰਦੂਕ ਦੇ ਨਾਂ ਜਾਣ ਲਵੋ॥ ੮੧੬॥ ੧੨੭੬॥

ਉਦਾਹਰਣ- 'ਜਰਾ ਰਿਪੁ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ'=ਬੰਦੂਕ।

ਜਰਾ ਰਿਪੁ=ਬੁਢੇਪੇ ਨੂੰ ਨਾਸ ਕਰਨ ਵਾਲਾ ਅੰਮ੍ਰਿਤ।

ਜਰਾ ਰਿਪੁ ਨ੍ਰਿਪ=ਅੰਮ੍ਰਿਤ ਦਾ ਰਾਜਾ ਜਯੰਤ ਜਾਂ ਧਨੰਤਰੀ।

**ਪ੍ਰਿਥਮ ਬਿਰਧਤਾ ਸ਼ਬਦ ਉਚਾਰਨ ਕੀਜੀਐ॥**
**ਸ਼ੱਤ੍ਰੂ ਸ਼ਬਦ ਤਾਕੇ ਅੰਤ ਭਨੀਜੀਐ॥**
**ਬਹੁਰ ਸ਼ੱਤ੍ਰੂ ਪਦ ਤਿਹ ਉਪਰਾਂਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਜਾਨੀਐ॥ ੮੧੭॥ ੧੨੭੭॥**

ਪਹਲੋਂ 'ਬਿਰਧਤਾ' ਪਦ, ਫੇਰ ਦੋ ਵੇਰੀ 'ਸ਼ੱਤਰੂ' ਪਦ ਆਖੋ। ਫਿਰ ਚਾਰ ਵਾਰ ਨ੍ਰਿਪ ਪਦ ਦਾ ਉਚਾਰਨ ਕਰੋ ਅੰਤ ਵਿਚ ਸ਼ੱਤਰੂ ਸ਼ਬਦ ਕਹਿਣ ਨਾਲ ਇਹ ਸਾਰੇ ਬੰਦੂਕ ਦੇ ਨਾਂ ਜਾਣ ਲਵੋ॥ ੮੧੭॥ ੧੨੭੭॥

**ਚੌਪਈ॥ ਜਰਾ ਸ਼ਬਦ ਕਹੁ ਆਦਿ ਉਚਰੀਐ॥**

ਹਰਿ ਪਦ ਅੰਤ ਤਵਨ ਕੇ ਧਰੀਐ॥
ਅਰਿ ਪਦ ਮੁਖ ਤੇ ਬਹੁਰ ਬਖਾਨੈ॥
ਨਾਮ ਤੁਪਕ ਕੇ ਹੋਇ ਪ੍ਰਮਾਨੈ॥੮੧੮॥੧੨੭੮॥

ਪਹਿਲੋਂ 'ਜਰਾ' ਪਦ, ਮਗਰੋਂ 'ਹਰਿ' ਪਦ ਉਚਾਰੋ। ਫਿਰ ਚਾਰ ਵਾਰ ਨ੍ਰਿਪ ਪਦ ਕਹਿਕੇ ਅੰਤ ਵਿਚ ਅਰਿ ਪਦ ਦਾ ਉਚਾਰਨ ਕਰੋ, ਇਹ ਬੰਦੂਕ ਦੇ ਨਾਮ ਹੋ ਜਾਣਗੇ॥੮੧੮॥੧੨੭੮॥

ਅੜਿੱਲ॥ ਆਲਸ ਸ਼ਬਦ ਸੁ ਮੁਖ ਤੇ ਆਦਿ ਬਖਾਨੀਐ॥
ਚਾਰ ਬਾਰ ਨ੍ਰਿਪ ਸ਼ਬਦ ਸੁ ਅਰਿ ਕਹਿ ਠਾਨੀਐ॥
ਸਕਲ ਤੁਪਕ ਕੇ ਨਾਮ ਜਾਨ ਜਿਯ ਲੀਜੀਐ॥
ਹੋ ਛੰਦ ਪਾਧੜੀ ਮਾਂਝ ਨਿਡਰ ਹੋਇ ਦੀਜੀਐ॥੮੧੯॥੧੨੭੯॥

ਪਦ ਅਰਥ - ਆਲਸ=ਸੁਸਤੀ॥

ਪਹਿਲੋਂ 'ਆਲਸ' ਪਦ, ਫਿਰ ਹਰਿ ਮਗਰੋਂ ਚਾਰ ਵੇਰੀ 'ਨ੍ਰਿਪ' ਪਦ ਅੰਤ ਵਿਚ 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ, ਨਿਡਰ ਹੋ ਕੇ ਪਾਧੜੀ ਛੰਦ ਵਿਚ ਵਰਤੋ॥੮੧੯॥੧੨੭੯॥

ਉਦਾਹਰਣ-ਆਲਸ ਹਰਿ=ਅੰਮ੍ਰਿਤ॥ ਆਲਸ ਹਰਿ ਨ੍ਰਿਪ=ਇੰਦਰ॥ ਆਲਸ ਹਰਿ ਨ੍ਰਿਪ ਨ੍ਰਿਪ=ਕੱਸ਼ਜਪ॥ ਆਲਸ ਹਰਿ ਨ੍ਰਿਪ ਨ੍ਰਿਪ ਨ੍ਰਿਪ-ਕਸ਼ਜਪ ਦੀ ਮਲਕੀਅਤ, ਧਰਤੀ। ਆਲਸ ਹਰਿ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ=ਧਰਤੀ ਦੇ ਰਾਜੇ ਦੀ ਫੌਜ॥

ਤਰਨ ਦੰਤ ਪਦ ਮੁਖ ਤੇ ਆਦਿ ਬਖਾਨੀਐ॥
ਅਰਿ ਕਹਿ ਨ੍ਰਿਪ ਪਦ ਬਾਰ ਚਾਰ ਪੁਨ ਠਾਨੀਐ॥
ਅਰਿ ਕਹਿ ਨਾਮ ਤੁਪਕ ਕੇ ਹ੍ਰਿਦੈ ਬਖਾਨੀਅਹਿ॥
ਹੋ ਛੰਦ ਰੁਆਲਾ ਬਿਖੈ ਨਿਡਰ ਹੋਇ ਠਾਨੀਅਹਿ॥੮੨੦॥੧੨੮੦॥

ਪਦ ਅਰਥ - 'ਤਰਨ ਦੰਤ=(ਤਰਨ=ਜਵਾਨੀ) ਜਵਾਨੀ ਨੂੰ ਡੰਗਨ ਵਾਲਾ, ਬੁਢੇਪਾ॥

ਪਹਿਲੋਂ 'ਤਰਨ ਦੰਤ' ਪਦ, ਫੇਰ 'ਅਰਿ' ਤੇ ਚਾਰ ਵਾਰ 'ਨ੍ਰਿਪ' ਪਦ ਕਹਿਕੇ. 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ, ਬੇਸ਼ਕ ਰੁਆਲਾ ਛੰਦਾਂ ਵਿਚ ਵਰਤੋ॥੮੨੦॥੧੨੮੦॥

ਜਿਵੇਂ ਕਿ-'ਤਰਨ ਦੰਤ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ'=ਬੰਦੂਕ।

ਉਦਾਹਰਣ-ਤਰਨ ਦੰਤ ਅਰਿ=ਬੁਢੇਪੇ ਦਾ ਵੈਰੀ ਅੰਮ੍ਰਿਤ।

ਜੋਬਨਾਂਤ ਅੰਤਕ ਪਦ ਪ੍ਰਿਥਮ ਉਚਾਰੀਐ॥
ਚਾਰ ਬਾਰ ਨ੍ਰਿਪ ਸ਼ਬਦ ਤਵਨ ਪਰ ਡਾਰੀਐ॥
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥
ਹੋ ਛੰਦ ਚੌਪਈ ਮਾਹਿ ਨਿਸ਼ੰਕ ਬਖਾਨੀਐ॥੮੨੧॥੧੨੮੧॥

ਪਦ ਅਰਥ - ਜੋਬਨਾਂਤ=ਜੁਆਨੀ ਦਾ ਵੈਰੀ-ਬੁਢੇਪਾ॥ ਜੋਬਨਾਂਤ ਅੰਤਕ=ਬੁਢੇਪੇ ਦਾ ਵੈਰੀ, ਅੰਮ੍ਰਿਤ॥

ਪਹਿਲੋਂ 'ਜੋਬਨਾਂਤ ਅੰਤਕ' ਪਦ, ਫੇਰ ਚਾਰ ਵੇਰੀ 'ਨ੍ਰਿਪ' ਪਦ, ਮਗਰੋਂ 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ। ਬੇਸ਼ੱਕ ਚੌਪਈ ਛੰਦ ਵਿਚ ਵਰਤੋ॥੮੨੧॥੧੨੮੧॥

ਉਦਾਹਰਣ-ਜੋਬਨਾਂਤ ਅੰਤਕ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ=ਬੰਦੂਕ॥

ਜੋਬਨਾਂਤ ਅੰਤਕ=ਬੁਢੇਪੇ ਦਾ ਨਾਸ ਕਰਨ ਵਾਲਾ-ਅੰਮ੍ਰਿਤ।

ਤਰਨ ਦੰਤ ਹਰਿ ਸ਼ਬਦ ਸੁ ਮੁਖ ਤੇ ਭਾਖੀਐ॥
ਚਤੁਰ ਬਾਰ ਨ੍ਰਿਪ ਸ਼ਬਦ ਤਵਨ ਕੇ ਰਾਖੀਐ॥
ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਐ॥
ਹੋ ਸੁਧਨਿ ਦੋਹਰਾ ਮਾਹਿ ਨਿਡਰ ਹੁਇ ਦੀਜੀਐ॥੮੨੨॥੧੨੮੨॥

ਪਹਿਲੋਂ 'ਤਰਨ ਦੰਤ ਹਰਿ' ਪਦ ਆਖੋ, ਫੇਰ ਚਾਰ ਵਾਰ 'ਨ੍ਰਿਪ' ਪਦ ਕਹਿਕੇ, 'ਅਰਿ' ਪਦ ਉਚਾਰਨ ਕਰੋ। ਇਸ ਤਰ੍ਹਾਂ ਇਹ 'ਤਰਨ ਦੰਤ ਹਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ' ਬੰਦੂਕ ਦਾ ਨਾਮ ਹੋ ਜਾਏਗਾ॥੮੨੨॥੧੨੮੨॥

ਜੋਬਨਾਰਿ ਅਰਿ ਪਦ ਕੋ ਆਦਿ ਬਖਾਨੀਐ॥
ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਠਾਨੀਐ॥
ਸ਼ੱਤ੍ਰੁ ਸ਼ਬਦ ਕੋ ਅੰਤ ਤਵਨ ਕੇ ਭਾਖੀਐ॥
ਹੋ ਸਕਲ ਤੁਪਕ ਕੇ ਨਾਮ ਚਤੁਰ ਚਿਤ ਰਾਖੀਐ॥੮੨੩॥੧੨੮੩॥

ਪਦ ਅਰਥ - ਜੋਬਨਾਰਿ=(ਜੋਬਨਅਰਿ) ਬੁਢੇਪਾ॥

ਪਹਿਲੋਂ 'ਜੋਬਨਾਰਿ ਅਰਿ' ਪਦ, ਫੇਰ ਚਾਰ ਵਾਰ 'ਨ੍ਰਿਪ' ਪਦ, ਮਗਰੋਂ 'ਸ਼ੱਤ੍ਰੂ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ॥੮੨੩॥੧੨੮੩॥

ਉਦਾਹਰਣ-ਜੋਬਨਾਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ=ਬੰਦੂਕ।

ਜੋਬਨਾਰਿ ਅਰਿ=ਬੋਢੇਪੇ ਦਾ ਵੈਰੀ-ਅੰਮ੍ਰਿਤ।

**ਚਤੁਰਥ ਅਵਸਥਾ ਅਰਿ ਪਦ ਆਦਿ ਬਖਾਨੀਐ॥**
**ਚਤੁਰ ਬਾਰ ਨ੍ਰਿਪ ਸ਼ਬਦ ਤਵਨ ਕੇ ਠਾਨੀਐ॥**
**ਸ਼ੱਤ੍ਰੁ ਸ਼ਬਦ ਕੋ ਅੰਤ ਸੁ ਬਹੁਰ ਬਖਾਨ ਕੈ॥**
**ਹੋ ਸਕਲ ਤੁਪਕ ਕੇ ਨਾਮ ਲੀਜੀਐ ਜਾਨਕੈ॥ ੮੨੪॥ ੧੨੮੪॥**

ਪਦ ਅਰਥ - ਚਤੁਰਥ ਅਵਸਥਾ=ਚੌਥੀ ਅਵਸਥਾ, ਬੁਢੇਪਾ॥

ਪਹਿਲੋਂ 'ਚਤੁਰਥ ਅਵਸਥਾ ਅਰਿ' ਪਦ ਫੇਰ ਚਾਰ ਵਾਰੀ 'ਨ੍ਰਿਪ' ਪਦ, ਅੰਤ ਵਿਚ ਸ਼ੱਤਰੂ ਪਦ ਉਚਾਰੋ। ਇਹ ਸਾਰੇ ਬੰਦੂਕ ਦੇ ਨਾਮ ਬਣ ਜਾਣਗੇ॥ ੮੨੪॥ ੧੨੮੪॥

ਉਦਾਹਰਣ-ਚਤੁਰਥ ਅਵਸਥਾ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ=ਬੰਦੂਕ।

ਚਤੁਰਥ ਅਵਸਥਾ ਅਰਿ=(ਬੁਢੇਪੇ ਦਾ ਵੈਰੀ) ਅੰਮ੍ਰਿਤ।.

**ਜਮ ਫਾਸੀ ਕੇ ਨਾਮਨ ਆਦਿ ਉਚਾਰੀਐ॥**
**ਹਰਿ ਕਹਿ ਨ੍ਰਿਪ ਪਦ ਬਾਰ ਚਾਰ ਫੁਨਿ ਡਾਰੀਐ॥**
**ਸੁ ਕਬਿ ਤੁਪਕ ਕੇ ਨਾਮ ਭਾਖ ਅਰਿ ਲੀਜੀਐ॥**
**ਹੋ ਸੁਧਨਿ ਸਵੈਯਾ ਮਾਂਝ ਨਿਡਰ ਹੁਇ ਦੀਜੀਐ॥ ੮੨੫॥ ੧੨੮੫॥**

ਪਹਿਲੋਂ ਜਮ ਦੀ ਫਾਹੀ ਦੇ ਨਾਮਾਂ (ਵਿਚੋਂ ਇਕ ਨਾਮ) ਲਵੋ, ਮਗਰੋਂ 'ਹਰਿ' ਕਹਿਕੇ, ਚਾਰ ਵੇਰੀ 'ਨ੍ਰਿਪ' ਪਦ ਆਖੋ, ਅੰਤ ਵਿਚ 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ॥ ੮੨੫॥ ੧੨੮੫॥

ਉਦਾਹਰਣ-'ਜਮ ਫਾਹੀ ਹਰਿ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪਿ ਅਰਿ'=ਬੰਦੂਕ।

ਜਮ ਫਾਸੀ ਹਰਿ=ਜਮ ਦੀ ਫਾਹੀ ਨੂੰ ਕੱਟਨ ਵਾਲਾ-ਅੰਮ੍ਰਿਤ।

**ਅਰਿਬਲਾਰਿ ਅਰਿ ਆਦਿ ਉਚਾਰਨ ਕੀਜੀਐ॥**
**ਚਾਰ ਬਾਰ ਪਤਿ ਸ਼ਬਦ ਤਵਨ ਕੇ ਦੀਜੀਐ॥**
**ਸਕਲ ਤੁਪਕ ਕੇ ਨਾਮ ਜਾਨ ਜੀਯ ਲੀਜੀਅਹਿ॥**
**ਹੋ ਛੰਦ ਕੁੰਡਰੀਆ ਮਾਹਿ ਸ਼ੰਕ ਤਜਿ ਦੀਜੀਅਹਿ॥ ੮੨੬॥ ੧੨੮੬॥**

ਪਦ ਅਰਥ - ਅਰਬਲਾਰਿ=(ਆਰਬਲਾਅਰਿ) ਉਮਰ ਦੀ ਵੈਰਨ-ਮੌਤ।

ਪਹਿਲੋਂ 'ਆਰਬਲਾ ਅਰਿ' ਕਹਿਕੇ, ਫੇਰ 'ਅਰਿ' ਤੇ ਚਾਰ ਵੇਰੀ 'ਪਤਿ' ਪਦ ਉਚਾਰੋ ਅੰਤ ਵਿਚ 'ਰਿਪੁ' ਪਦ ਜੋੜੋ। ਇਹ ਬੰਦੂਕ ਦਾ ਨਾਮ ਹੋ ਜਾਏਗਾ, ਇਸਨੂੰ ਕੁੰਡਲੀਆ ਛੰਦ ਵਿਚ ਵਰਤੋ॥੮੨੬॥੧੨੮੬॥

ਉਦਾਹਰਣ-ਆਰਬਲਾ ਅਰਿ ਅਰਿ=ਮੌਤ ਦਾ ਵੈਰੀ, ਅੰਮ੍ਰਿਤ।

ਆਰਬਲਾ ਅਰਿ ਅਰਿ ਪਤਿ=ਅੰਮ੍ਰਤ ਦਾ ਪਤੀ, ਇੰਦਰ।

ਆਬਲਾ ਅਰਿ ਅਰਿ ਪਤਿ ਪਤਿ=ਇੰਦ੍ਰ ਦਾ ਪਤੀ-ਕੱਸ਼ਜਪ ਪਰਜਾਪਤਿ।

ਆਰਬਲਾ ਅਰਿ ਅਰਿ ਪਤਿ ਪਤਿ ਪਤਿ=ਕੱਸ਼ਜਪ ਦੀ ਮਲਕੀਅਤ, ਪ੍ਰਜਾ, ਦੁਨੀਆਂ।

ਆਰਬਲਾ ਅਰਿ ਅਰਿ ਪਤਿ ਪਤਿ ਪਤਿ ਪਤਿ=ਦੁਨੀਆਂ ਦਾ ਪਤੀ, ਰਾਜਾ।

ਆਰਬਲਾ ਅਰਿ ਅਰਿ ਪਤਿ ਪਤਿ ਪਤਿ ਪਤਿ ਰਿਪੁ=ਰਾਜੇ ਦੀ ਵੈਰਨ, ਬੰਦੂਕ।

**ਆਰਜਾਰਿ ਅਰਿ ਆਦਿ ਉਚਾਰਨ ਕੀਜੀਐ॥**
**ਚਾਰ ਬਾਰ ਨ੍ਰਿਪ ਪਦ ਕੌ ਬਹੁਰ ਭਣੀਜੀਐ॥**
**ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥**
**ਹੋ ਛੰਦ ਝੂਲਨਾ ਮਾਹਿ ਨਿਸ਼ੰਕ ਬਖਾਨੀਐ॥੮੨੭॥੧੨੮੭॥**

ਪਦ ਅਰਥ - ਆਰਜਾਰਿ=(ਆਰਜਾਅਰਿ) ਉਮਰਾ ਦੀ ਵੈਰਨ, ਮੌਤ॥

ਪਹਿਲੋਂ 'ਆਰਜਾਰਿ ਅਰਿ' ਫੇਰ ਚਾਰ ਵਾਰ 'ਨ੍ਰਿਪ' ਪਦ, ਅੰਤ 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ ਝੂਲਣਾਂ ਛੰਦ ਵਿਚ ਇਸ ਦੀ ਵਰਤੋਂ ਕਰੋ॥੮੨੭॥੧੨੮੭॥

**ਦੇਹਬਾਸੀ ਅਰਿ ਹਰਿ ਪਦ ਆਦਿ ਭਨੀਜੀਐ॥**
**ਚਾਰ ਬਾਰ ਨ੍ਰਿਪ ਸ਼ਬਦ ਸੁ ਬਹੁਰ ਕਹੀਜੀਐ॥**
**ਅਰਿ ਕਹਿ ਨਾਮ ਤੁਪਕ ਕੇ ਚਤੁਰ ਬਿਚਾਰੀਐ॥**
**ਹੋ ਛੰਦ ਅੜਿੱਲ ਕੇ ਮਾਂਹਿ ਨਿਡਰ ਕਹਿ ਡਾਰੀਐ॥੮੨੮॥੧੨੮੮॥**

ਪਦ ਅਰਥ - ਦੇਹ ਬਾਸੀ=ਦੇਹ ਵਿਚ ਵੱਸਨ੍ਹ ਵਾਲਾ, ਜੀਵਨ, ਜ਼ਿੰਦਗੀ॥

ਪਹਿਲੋਂ 'ਦੇਹ ਬਾਸੀ ਅਰਿ ਹਰਿ' ਪਦ ਆਖੋ, ਫੇਰ ਚਾਰ ਵਾਰ 'ਨ੍ਰਿਪ' ਪਦ, ਅਤੇ ਅੰਤ ਵਿਚ 'ਅਰਿ' ਪਦ ਕਹਿ ਦਿਓ। ਬੰਦੂਕ ਦਾ ਨਾਮ ਹੋ ਜਾਏਗਾ, ਅੜਿੱਲ ਛੰਦ ਵਿਚ ਬੇਸ਼ੱਕ ਵਰਤੋ। ਬਾਸੀ ਅਰਿ ਹਰ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ=ਬੰਦੂਕ॥੮੨੮॥੧੨੮੮॥

ਦੇਹ ਬਾਸੀ ਅਰਿ=ਜ਼ਿੰਦਗੀ ਦੀ ਵੈਰਨ-ਮੌਤ।

ਦੇਹ ਬਾਸੀ ਅਰਿ ਹਰਿ=ਮੌਤ ਨੂੰ ਮਿਟਾਉਨ ਵਾਲਾ-ਅੰਮ੍ਰਿਤ।

++++++++++++++++++++++++++++++++++++++++++++++++++++++++++++++++++++
ਬਪੁਬਾਸੀਅਰਿ ਅਰਿ ਸ਼ਬਦਾਦਿ ਬਖਾਨੀਐ॥
ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਠਾਨੀਐ॥
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥
ਹੋ ਛੰਦ ਚੰਚਰੀਆ ਮਾਹਿ ਨਿਸ਼ੰਕ ਪ੍ਰਮਾਨੀਐ॥ ੮੨੯॥ ੧੨੮੯॥

ਪਦ ਅਰਥ - ਬਪੁ ਬਾਸੀ=ਬਪੁ=ਸਰੀਰ, ਦੇਹ ਵਿਚ ਵਸਨ ਵਾਲਾ, ਜੀਵਨ, ਜ਼ਿੰਦਗੀ॥

ਪਹਿਲੋਂ ਬਪੁ ਬਾਸੀ ਅਰਿ ਅਰਿ' ਪਦ, ਫੇਰ ਚਾਰ ਵੇਰੀ 'ਨ੍ਰਿਪ' ਪਦ ਅੰਤ ਨੂੰ ਫੇਰ 'ਅਰਿ' ਪਦ ਉਚਾਰੋ। ਬੰਦੂਕ ਦਾ ਨਾਮ ਹੋ ਜਾਏਗਾ, ਇਸ ਨੂੰ ਕਵਿਤਾ ਵਿਚ ਚੰਚਰੀਆ ਛੰਦ ਵਿਚ ਵਰਤੋ॥ ੮੨੯॥ ੧੨੮੯॥

ਤਨ ਬਾਸੀ ਅਰਿ ਹਰਿ ਕੋ ਆਦਿ ਬਖਾਨਕੈ॥
ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਠਾਨਕੈ॥
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥
ਹੋ ਕਰਹੁ ਉਚਾਰਨ ਤਹਾਂ ਜਹਾਂ ਜੀਯ ਜਾਨੀਐ॥ ੮੩੦॥ ੧੨੯੦॥

ਪਦ ਅਰਥ - ਤਨ ਬਾਸੀ=ਦੇਹ ਵਿਚ ਵੱਸਨ ਵਾਲਾ ਜੀਵਨ, ਜ਼ਿੰਦਗੀ॥

ਪਹਿਲੋਂ 'ਤਨਬਾਸੀ'ਅਰਿ' ਪਦ ਆਖੋ, ਫੇਰ ਹਰਿ' ਪਦ ਕਹਿਕੇ ਚਾਰ ਵਾਰ ਨ੍ਰਿਪ' ਪਦ ਆਖੋ ਤੇ ਮਗਰੋਂ 'ਅਰਿ' ਪਦ ਉਚਾਰਨ ਕਰੋ। ਇਹ 'ਤਨ ਬਾਸੀ ਅਰਿ ਹਰਿ ਨ੍ਰਿਪ ਨ੍ਰਿਪ ਨਿਪਿ ਨ੍ਰਿਪਿ ਅਰਿ' ਬੰਦੂਕ ਦਾ ਨਾਮ ਹੈ ਜਿਥੇ ਜੀਅ ਚਾਹੇ ਇਸ ਦਾ ਉਚਾਰਨ ਕਰੋ॥ ੮੩੦॥ ੧੨੯੦॥

ਅਸੁਰ ਸ਼ਬਦ ਕੋ ਆਦਿ ਉਚਾਰਨ ਕੀਜੀਐ॥
ਪਿਤ ਕਹਿ ਨ੍ਰਿਪ ਪਦ ਅੰਤ ਤਵਨ ਕੇ ਦੀਸੀਐ॥
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥
ਹੋ ਨਿਡਰ ਬਖਾਨੋ ਤਹਾਂ ਜਹਾਂ ਜੀਯ ਜਾਨੀਐ॥ ੮੩੧॥ ੧੨੯੧॥

ਪਹਿਲੋਂ 'ਅਸੁਰ' ਪਦ, ਫੇਰ 'ਪਿਤ ਕਹਿ' ਕੇ, 'ਨ੍ਰਿਪ' ਤੇ 'ਅਰਿ' ਪਦ ਉਚਾਰੋ। ਇਹ ਚਤੁਰ ਪੁਰਸ਼ੋ ਬੰਦੂਕ ਦੇ ਨਾਮ ਪਛਾਣ ਲਵੋ ਅਤੇ ਨਿਡੱਰ ਹੋ ਕੇ ਜਿਥੇ ਜੀਅ ਚਾਹੇ ਕਥਨ ਕਰੋ॥ ੮੩੧॥ ੧੨੯੧॥

ਉਦਾਹਰਣ-'ਅਸੁਰ ਪਿਤ ਨ੍ਰਿਪ ਅਰਿ'=ਬੰਦੂਕ।

ਅਸੁਰ ਪਿਤ =ਦੈਂਤਾਂ ਦੇ ਪਿਤਾ ਕੱਸ਼ਜਪ ਪ੍ਰਜਾਪਤਿ ਦੀ ਧਰਤੀ।

ਭਾਵਾਰਥ :-ਕੱਸ਼ਜਪ ਪ੍ਰਜਾਪਤੀ ਦੇ ਪੁੱਤਰ ਹੀ ਦੇਵਤੇ ਅਤੇ ਦੈਂਤ ਹਨ, ਇਸ ਕਰਕੇ ਇਥੇ

***********************************************************

'ਅਸੁਰ ਪਿਤ' ਕਸ਼ਜਪ ਦਾ ਨਾਮ ਆਇਆ ਹੈ।

**ਰਾਛਸਾਰਿ ਪਦ ਮੁਖ ਤੇ ਆਦਿ ਬਖਾਨੀਅਹੁ॥**
**ਚਾਰ ਬਾਰ ਪਤਿ ਸ਼ਬਦ ਤਵਨ ਕੇ ਠਾਨੀਅਹੁ॥**
**ਅਰਿ ਕਹਿ ਨਾਮ ਤੁਪਕ ਕੇ ਚਿਤ ਮੈ ਜਾਨ ਲੈ॥**
**ਹੋ ਜੋ ਪੂਛੈ ਤੁਹਿ ਆਇ ਨਿਸ਼ੰਕ ਬਤਾਇ ਦੈ॥ ੮੩੨॥੧੨੯੨॥**

ਪਦ ਅਰਥ - ਰਾਛਸਾਰਿ=ਰਾਛਸਅਰਿ, ਦੈਂਤਾਂ ਦੇ ਵੈਰੀ-ਦੇਵਤੇ॥

ਪਹਿਲੋਂ 'ਰਾਛਸਾਰਿ' ਪਦ, ਫੇਰ ਚਾਰ ਵੇਰੀ 'ਪਤਿ' ਪਦ ਕਹਿਕੇ, ਅੰਤ ਵਿਚ 'ਅਰਿ' ਪਦ ਆਖੋ। ਬੰਦੂਕ ਦਾ ਨਾਮ ਹੋ ਜਾਏਗਾ॥ ੮੩੨॥੧੨੯੨॥

ਉਦਾਹਰਣ-ਰਾਛਸਾਰਿ ਪਤਿ=ਦੇਵਤਿਆਂ ਦਾ ਸ੍ਵਾਮੀ ਇੰਦਰ।

ਰਾਛਸਾਰਿ ਪਤਿ ਪਤਿ=ਇੰਦਰ ਦਾ ਸਵਾਮੀ, ਕਸ਼ੱਜਪ।

ਰਾਛਸਾਰਿ ਪਤਿ ਪਤਿ ਪਤਿ=ਕਸ਼ੱਜਪ ਦੀ ਮਲਕੀਅਤ, ਧਰਤੀ।

ਰਾਛਸਾਰਿ ਪਤਿ ਪਤਿ ਪਤਿ ਪਤਿ=ਧਰਤੀ ਦਾ ਰਾਜਾ।

ਰਾਛਸਾਰਿ ਪਤਿ ਪਤਿ ਪਤਿ ਪਤਿ ਅਰਿ=ਰਾਜੇ ਦੀ ਵੈਰਨ, ਬੰਦੂਕ।

**ਦਾਨਵਾਰਿ ਪਦ ਮੁਖ ਤੇ ਸੁਘਰਿ ਪ੍ਰਿਥਮ ਉਚਰ॥**
**ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਅੰਤ ਧਰ॥**
**ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨ ਲੈ॥**
**ਹੋ ਸੁ ਕਬਿ ਸਭਾ ਕੇ ਮਾਂਝ ਨਿਡਰ ਹੁਇ ਭਾਖਦੈ॥ ੮੩੩॥੧੨੯੩॥**

ਪਦ ਅਰਥ - ਦਾਨਵਾਰਿ=(ਦਾਨਵਅਰਿ) ਦੈਂਤਾਂ ਦੇ ਵੈਰੀ, ਦੇਵਤੇ॥

ਪਹਿਲੋਂ 'ਦਾਨਵਾਰਿ' ਪਦ, ਫੇਰ ਚਾਰ ਵੇਰੀ 'ਨ੍ਰਿਪ' ਪਦ, ਅੰਤ ਵਿਚ 'ਅਰਿ' ਪਦ ਉਚਾਰੋ। ਇਹ ਬੰਦੂਕ ਦਾ ਨਾਮ ਹੋ ਜਾਏਗਾ, ਉਤਮ ਕਵੀਓ ਇਸ ਨੂੰ ਸਭਾ ਵਿਚ ਨਿਝੱਕ ਬੋਲੋ॥ ੮੩੩॥੧੨੯੩॥

ਯਥਾ-ਦਾਨਵਾਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ=ਬੰਦੂਕ॥

**ਅਮਰਾਰਦਨ ਅਰਿ ਆਦਿ ਸੁ ਕਬਿ ਉਚਾਰ ਕੈ॥**
**ਤੀਨ ਬਾਰ ਨ੍ਰਿਪ ਸ਼ਬਦ ਅੰਤ ਤਿਹ ਡਾਰਕੈ॥**
**ਅਰਿ ਕਹਿ ਨਾਮ ਤੁਪਕ ਕੇ ਸਕਲ ਸੁਧਾਰ ਲੈ॥**

*****************************************************************
**ਹੋ ਪੜਜੋ ਚਹਤ ਤਿਹ ਨਰ ਕੋ ਤੁਰਤ ਸਿਖਾਇ ਦੈ॥ ੮੩੪॥ ੧੨੯੪॥**

ਪਦ ਅਰਥ - ਅਮਰਾਰਦਨ=(ਅਮਰਅਰਦਨ) ਦੇਵਤਿਆਂ ਨੂੰ ਦੁਖ ਦੇਣ ਵਾਲੇ-ਦੈਂਤ॥

ਪਹਿਲੋਂ 'ਅਮਰਾਰਦਨ' ਤੇ 'ਅਰਿ' ਪਦ ਕਹਿਕੇ, ਮਗਰੋਂ ਤਿੰਨ ਵਰੀ 'ਨ੍ਰਿਪ' ਪਦ ਉਚਾਰੋ, ਅੰਤ 'ਅਰਿ' ਪਦ ਆਖੋ। ਬੰਦੂਕ ਦਾ ਨਾਮ ਹੋ ਜਾਏਗਾ। ੮੩੪॥੧੨੯੪॥

ਉਦਾਹਰਣ-ਅਮਰਾਰਦਨ ਅਰਿ=ਦੈਂਤਾ ਦੇ ਵੈਰੀ, ਦੇਵਤੇ।

ਅਮਰਾਦਨ ਅਰਿ ਨ੍ਰਿਪ=ਦੇਵਤਿਆਂ ਦਾ ਰਾਜਾ, ਇੰਦਰ।

ਅਮਰਾਰਦਨ ਅਰਿ ਨ੍ਰਿਪ ਨ੍ਰਿਪ=ਇੰਦ੍ਰ ਦੇ ਸ੍ਵਾਮੀ ਦੀ ਮਲਕੀਅਤ-ਧਰਤੀ।

ਅਮਰਾਰਦਨ ਅਰਿ ਨ੍ਰਿਪ ਨ੍ਰਿਪ ਨ੍ਰਿਪ=ਧਰਤੀ ਦਾ ਰਾਜਾ।

ਅਮਰਾਰਦਨ ਅਰਿ ਨ੍ਰਿਪ ਨ੍ਰਿਪ ਨ੍ਰਿਪ ਅਰਿ=ਸੈਨਾ ਦੀ ਵੈਰਨ=ਬੰਦੂਕ।

**ਸ਼ੱਕ੍ਰ ਸ਼ਬਦ ਕਹੁ ਆਦਿ ਉਚਾਰਨ ਕੀਜੀਐ॥**
**ਅਰਿ ਅਰਿ ਕਹਿ ਪਤਿ ਚਾਰ ਬਾਰ ਪਦ ਦੀਜੀਐ॥**
**ਸ਼ੱਤ੍ਰੁ ਸ਼ਬਦ ਕਹੁ ਤਾਕੇ ਅੰਤ ਬਖਾਨੀਐ॥**
**ਹੋ ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥ ੮੩੫॥ ੧੨੯੫॥**

ਪਦ ਅਰਥ - ਸ਼ੱਕ੍ਰ=ਇੰਦਰ॥

ਪਹਿਲੋਂ 'ਸ਼ੱਕ੍ਰ' ਪਦ, ਫੇਰ 'ਅਰਿ ਅਰਿ' ਕਹਿਕੇ ਚਾਰ ਵਾਰ 'ਪਤਿ' ਸ਼ਬਦ ਉਚਾਰੋ, ਅੰਤ ਵਿਚ ਸ਼ੱਤਰੂ ਪਦ ਕਥਨ ਕਰੋ। ਹੇ ਚਤੁਰੋ! ਆਪਣੇ ਦਿਲ ਵਿਚ ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ॥ ੮੩੫॥੧੨੯੫॥

ਉਦਾਹਰਣ-ਸ਼ੱਕ੍ਰ ਅਰਿ=(ਇੰਦ੍ਰ ਦੇ ਵੈਰੀ) ਦੈਂਤ।

ਸ਼ੱਕ੍ਰ ਅਰਿ ਅਰਿ=(ਦੈਂਤਾਂ ਦੇ ਵੈਰੀ) ਦੇਵਤੇ।

ਸ਼ੱਕ੍ਰ ਅਰਿ ਅਰਿ ਪਤਿ=(ਦੇਵਤਿਆਂ ਦਾ ਰਾਜਾ) ਇੰਦ੍ਰ।

ਸ਼ੱਕ੍ਰ ਅਰਿ ਅਰਿ ਪਤਿ ਪਤਿ=ਇੰਦ੍ਰ ਦੇ ਸੁਆਮੀ ਦੀ ਮਲਕੀਅਤ, ਧਰਤੀ।

ਸ਼ੱਕ੍ਰ ਅਰਿ ਅਰਿ ਪਤਿ ਪਤਿ ਪਤਿ=(ਧਰਤੀ ਦਾ ਮਾਲਕ) ਰਾਜਾ।

ਸ਼ੱਕ੍ਰ ਅਰਿ ਅਰਿ ਪਤਿ ਪਤਿ ਪਤਿ ਪਤਿ=ਰਾਜੇ ਦੀ ਫੌਜ।

ਸ਼ੱਕ੍ਰ ਅਰਿ ਅਰਿ ਪਤਿ ਪਤਿ ਪਤਿ ਪਤਿ ਸ਼ੱਤਰੂ=ਫੌਜ ਦੀ ਵੈਰਨ, ਬੰਦੂਕ।

**ਸਤਕ੍ਰਿਤ ਅਰਿ ਅਰਿ ਆਦਿ ਉਚਾਰਨ ਕੀਜੀਐ॥**

****************************************************************

ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਦੀਜੀਐ॥
ਸ਼ੱਤ੍ਰੂ ਸ਼ਬਦ ਕੋ ਤਾਕੇ ਅੰਤਿ ਬਖਾਨ ਕੈ॥
ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨਕੈ॥ ੮੩੬॥ ੧੨੯੬॥

ਪਦ ਅਰਥ - ਸਤਕ੍ਰਿਤ=ਇੰਦ੍ਰ॥

ਪਹਿਲੋਂ 'ਸਤਕ੍ਰਿਤ ਅਰਿ ਅਰਿ' ਪਦ ਫੇਰ ਚਾਰ ਵੇਰੀ 'ਨ੍ਰਿਪ' ਪਦ, ਅਤੇ ਅੰਤ ਵਿਚ 'ਸ਼ੱਤਰੂ' ਪਦ ਆਖੀਏ, ਤਾਂ ਸਾਰੇ ਬੰਦੂਕ ਦੇ ਨਾਂ ਹੋ ਜਾਣਗੇ॥ ੮੩੬॥ ੧੨੯੬॥

ਉਦਾਹਰਣ-ਸਤਕ੍ਰਿਤ ਅਰਿ=(ਇੰਦ੍ਰ ਦੇ ਵੈਰੀ) ਦੈਂਤ।

ਸਤਕ੍ਰਿਤ ਅਰਿ ਅਰਿ=(ਦੈਤਾਂ ਦੇ ਵੈਰੀ) ਦੇਵਤੇ।

ਸਤਕ੍ਰਿਤ ਅਰਿ ਅਰਿ ਨ੍ਰਿਪ=(ਦੇਵਤਿਆਂ ਦਾ ਰਾਜਾ) ਇੰਦਰ।

ਸਤਕ੍ਰਿਤ ਅਰਿ ਅਰਿ ਨ੍ਰਿਪ ਨ੍ਰਿਪ=ਇੰਦ੍ਰ ਦਾ ਰਾਜਾ ਕਸ਼ਜਪ ਪ੍ਰਜਾਪਤਿ।

ਸਤਕ੍ਰਿਤ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ=ਕੱਸ਼ਜਪ ਦੀ ਮਲਕੀਅਤ ਧਰਤੀ।

ਸਤਕ੍ਰਿਤ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਅਨੀ, ਸੈਨਾ।

ਸਤਕ੍ਰਿਤ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ=ਸੈਨਾ ਦੀ ਵੈਰਨ, ਬੰਦੂਕ।

ਸਚੀ ਪਤਿਰ ਅਰਿ ਆਦਿ ਸ਼ਬਦ ਕਹੁ ਭਾਖੀਐ॥
ਚਾਰ ਬਾਰ ਨ੍ਰਿਪ ਸ਼ਬਦ ਤਵਨ ਕੇ ਰਾਖੀਐ॥
ਅਰਿ ਕਹਿ ਨਾਮ ਤੁਪਕ ਕੇ ਚਤੁਰ ਪਛਾਨੀਐ॥
ਹੋ ਛੰਦ ਝੂਲਨਾ ਮਾਂਝ ਨਿਸ਼ੰਕ ਬਖਾਨੀਐ॥ ੮੩੭॥ ੧੨੯੭॥

ਪਦ ਅਰਥ - ਸਚੀਪਤਿਰਿ=ਸਚੀ ਪਤਿ=ਇੰਦ੍ਰਅਰਿ, ਇੰਦਰ ਦੇ ਵੈਰੀ, ਦੈਂਤ॥

ਪਹਿਲੋਂ 'ਸਚੀ ਪਤਿ ਅਰਿ ਅਰਿ' ਪਦ ਕਹਿਕੇ, ਫੇਰ ਚਾਰ ਵੇਰੀ 'ਨ੍ਰਿਪ' ਪਦ, ਤੇ ਅੰਤ ਵਿਚ 'ਅਰਿ' ਪਦ ਕਹਿ ਦਿੱਤਾ ਜਾਏ, ਤਾਂ ਬੰਦੂਕ ਦਾ ਨਾਮ ਬਣ ਜਾਂਦਾ ਹੈ॥ ੮੩੭॥ ੧੨੯੭॥

ਸਕ੍ਰੱਦਨ ਅਰਿ ਰਿਪੁ ਪਦ ਆਦਿ ਬਖਾਨ ਕੈ॥
ਤੀਨ ਬਾਰ ਨ੍ਰਿਪ ਪਦ ਕਹੁ ਬਹੁਰ ਪ੍ਰਮਾਨ ਕੈ॥
ਸ਼ੱਤ੍ਰੂ ਸ਼ਬਦ ਕਹਿ ਨਾਮ ਤੁਪਕ ਕੇ ਜਾਨੀਐ॥
ਹੋ ਝੂਲਾ ਛੰਦਨ ਮਾਂਝ ਨਿਸ਼ੰਕ ਬਖਾਨੀਐ॥ ੮੩੮॥ ੧੨੯੮॥

*************************************************************

ਪਦ ਅਰਥ - ਸਕ੍ਰਦਨ=(ਸੱਕ੍ਰਅਰਦਨ) ਇੰਦਰ ਨੂੰ ਦੁਖ ਦੇਣ ਵਾਲੇ, ਦੈਂਤ॥

ਪਹਿਲੋਂ 'ਸਕ੍ਰਦਨ ਅਰਿ ਰਿਪੁ' ਕਹਿਕੇ, ਫੇਰ ਤਿੰਨ ਵਾਰ 'ਨ੍ਰਿਪ' ਅਤੇ ਅੰਤ 'ਸ਼ੱਤ੍ਰੂ ਪਦ ਕਹਿ ਦਿੱਤਾ ਜਾਏ, ਤਾਂ ਬੰਦੂਕ ਦਾ ਨਾਮ ਬਣ ਜਾਏਗਾ ਇਸ ਦੀ ਝੂਲਾ ਛੰਦ ਵਿਚ ਨਿੜੱਕ ਵਰਤੋਂ ਕਰੋ॥ ੮੩੮॥੧੨੯੮॥

ਉਦਾਹਰਣ-ਸਕ੍ਰਦਨ ਅਰਿ=(ਦੈਂਤਾਂ ਦੇ ਵੈਰੀ) ਦੇਵਤੇ।

ਸਕ੍ਰਦਨ ਅਰਿ ਰਿਪੁ=(ਦੇਵਤਿਆਂ ਦੇ ਵੈਰੀ) ਦੈਂਤ।

ਸਕ੍ਰਦਨ ਅਰਿ ਰਿਪੁ ਨ੍ਰਿਪ=(ਦੈਂਤਾਂ ਦਾ ਰਾਜਾ) ਕੱਸ਼ਯਪ।

ਸਕ੍ਰਦਨ ਅਰਿ ਰਿਪੁ ਨ੍ਰਿਪ ਨ੍ਰਿਪਿ=ਕੱਸ਼ਯਪ ਦੀ ਮਲਕੀਅਤ ਧਰਤੀ।

ਸਕ੍ਰਦਨ ਅਰਿ ਰਿਪੁ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਮਾਲਿਕ ਰਾਜੇ, ਉਨ੍ਹਾਂ ਦੀ ਸੈਨਾ।

ਸਕ੍ਰਦਨ ਅਰਿ ਰਿਪੁ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤ੍ਰੂ=ਸੈਨਾ ਦੀ ਵੈਰਨ, ਬੰਦੂਕ।

**ਆਦਿ ਸ਼ਬਦ ਪੁਰਹੂਤਰਿ ਉਚਾਰਨ ਕੀਜੀਐ॥**
**ਅਰਿ ਕਹਿ ਪਿਤਣੀਸ ਅਰਿ ਪਦ ਬਹੁਰ ਭਣੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਲਹਿ ਲੀਜੀਐ॥**
**ਹੋ ਸੁਘਰ ਸੋਰਠਾ ਮਾਝਿ ਨਿਡਰ ਹੁਇ ਦੀਜੀਐ॥ ੮੩੯॥੧੨੯੯॥**

ਪਦ ਅਰਥ - ਪੁਰਹੂਤਰਿ=ਪੁਰਹੂਤ=ਇੰਦ੍ਰਅਰਿ, ਇੰਦ੍ਰ ਦੇ ਵੈਰੀ, ਦੈਂਤ॥

ਪਹਿਲੋਂ 'ਪੁਰਹੂਤਰਿ' ਆਖੋ, ਫੇਰ 'ਅਰਿ' ਕਹਿਕੇ 'ਪਤਣੀਸ ਅਰਿ' ਕਹਿ ਦਿਓ। ਸਾਰੇ ਬੰਦੂਕ ਦੇ ਨਾਮ ਬਣ ਜਾਣਗੇ, ਬੇਸ਼ੱਕ ਸੋਰਠਾ ਛੰਦ ਵਿਰ ਵਰਤੋ॥ ੮੩੯॥੧੨੯੯॥

ਉਦਾਹਰਣ-ਪੁਰਹੂਤਰਿ ਅਰਿ=(ਦੈਂਤਾਂ ਦੇ ਵੈਰੀ) ਦੇਵਤੇ।

ਪੁਰਹੂਤਰਿ ਅਰਿ ਪਿਤਣੀ=(ਦੇਵਤਿਆਂ ਦੇ ਪਿਤਾ (ਕਸ਼ਜਪ) ਵਾਲੀ ਧਰਤੀ।

ਪੁਰਹੂਤਰਿ ਅਰਿ ਪਿਤਣੀਸ=(ਧਰਤੀ ਦੇ ਸਵਾਮੀ) ਰਾਜੇ।

ਪੁਰਹੂਤਰਿ ਅਰਿ ਪਿਤਣੀਸ ਅਰਿ=ਰਾਜਿਆਂ ਦੀ ਵੈਰਨ, ਬੰਦੂਕ।

**ਬਾਸਵਾਰਿ ਅਰਿ ਆਦਿ ਉਚਾਰਨ ਕੀਜੀਐ॥**
**ਪਿਤਣੀ ਇਸਣੀ ਅਰਣੀ ਅੰਤ ਭਣੀਜੀਐ॥**
**ਸਕਲ ਤੁਪਕ ਕੇ ਨਾਮ ਚਤੁਰ ਜੀਅ ਜਾਨੀਐ॥**
**ਹੋ ਛੰਦ ਦੋਹਰਾ ਮਾਹਿ ਨਿਸ਼ੰਕ ਬਖਾਨੀਐ॥ ੮੪੦॥੧੩੦੦॥**

************************************************************

ਪਦ ਅਰਥ - ਬਾਸਵਾਰਿ=(ਬਾਸਵ=ਇੰਦ੍ਰਅਰਿ) ਇੰਦ੍ਰ ਦੇ ਵੈਰੀ, ਦੈਂਤ॥

ਪਹਿਲੋਂ 'ਬਾਸਵਾਰਿ' ਤੇ 'ਅਰਿ' ਆਖੋ, ਫੇਰ 'ਪਿਤਣੀ ਇਸਣੀ' ਤੇ 'ਅਰਣੀ' ਭਾਖੋ। ਬੰਦੂਕ ਦਾ ਨਾਮ ਹੋ ਜਾਏਗਾ, ਬੇਸ਼ੱਕ ਦੋਹਰਿਆਂ ਵਿਚ ਵਰਤੋ॥ ੮੪੦॥ ੧੩੦੦॥

ਉਦਾਹਰਣ-ਬਾਸਵਾਰਿ ਅਰਿ=(ਦੈਤਾਂ ਦੇ ਵੈਰੀ) ਦੇਵਤੇ।

ਬਾਸਵਾਰਿ ਅਰਿ ਪਿਤਣੀ=ਦੇਵਤਿਆਂ ਦੇ ਪਿਉ ਦੀ ਮਲਕੀਅਤ ਵਾਲੀ ਧਰਤੀ।

ਬਾਸਵਾਰਿ ਅਰਿ ਪਿਤਨੀ ਇਸਣੀ=ਧਰਤੀ ਦੇ ਸੁਆਮੀ (ਰਾਜੇ) ਦੀ ਸੈਨਾ।

ਬਾਸਵਾਰਿ ਅਰਿ ਪਿਤਣੀ ਇਸਣੀ ਅਰਣੀ=ਸੈਨਾ ਦਾ ਨਾਸ ਕਰਨ ਵਾਲੀ, ਬੰਦੂਕ।

**ਆਦਿ ਬ੍ਰਿਤਹਾ ਅਰਿ ਅਰਿ ਪਦਹਿ ਪ੍ਰਮਾਨ ਕੈ॥**
**ਤੀਨ ਬਾਰ ਇਸ ਸ਼ਬਦ ਤਵਨ ਕੇ ਠਾਨਕੈ॥**
**ਰਿਪੁ ਪੁਨ ਠਾਨ ਤੁਪਕ ਕੇ ਨਾਮ ਪਛਾਨ ਲੈ॥**
**ਹੋ ਪੜ੍ਹਿਯੋ ਚਾਹਤ ਜੋ ਨਰ ਤਿਹ ਭੇਦ ਬਤਾਇਦੈ॥ ੮੪੧॥ ੧੩੦੧॥**

ਪਦ ਅਰਥ - ਬ੍ਰਿਤਹਾ=ਬ੍ਰਿਤ= 'ਬ੍ਰਿਤ' ਨਾਮੀ ਦੈਂਤ ਨੂੰ ਮਾਰਨ ਵਾਲਾ-ਇੰਦਰ।

ਪਹਿਲੋਂ 'ਬ੍ਰਿਤਹਾ ਅਰਿ ਅਰਿ' ਪਦ, ਫੇਰ ਤਿੰਨ ਵਾਰ 'ਈਸ' ਪਦ ਕਹਿਕੇ, ਮਗਰੋਂ 'ਰਿਪੁ' ਪਦ ਕਹਿ ਦਿਓ, ਬੰਦੂਕ ਦਾ ਨਾਮ ਹੋ ਜਾਏਗਾ ਅਤੇ ਜਿਹੜਾ ਜਾਣਨਾ ਚਾਹੇ ਉਸ ਨੂੰ ਭੇਤ ਦੱਸ ਦੇਵੋ॥ ੮੪੧॥ ੧੩੦੧॥

ਉਦਾਹਰਣ-ਬ੍ਰਿਤਹਾ ਅਰਿ=(ਇੰਦ੍ਰ ਦੇ ਵੈਰੀ) ਦੈਂਤ।

ਬ੍ਰਿਤਹਾ ਅਰਿ ਅਰਿ=(ਦੈਂਤਾਂ ਦੇ ਵੈਰੀ) ਦੇਵਤੇ।

ਬ੍ਰਿਤਹਾ ਅਰਿ ਅਰਿ ਇਸ=(ਦੇਵਤਿਆਂ ਦਾ ਰਾਜਾ) ਇੰਦਰ।

ਬ੍ਰਿਤਹਾ ਅਰਿ ਅਰਿ ਇਸ ਇਸਿ=(ਇੰਦ੍ਰ ਦੇ ਸੁਆਮੀ (ਕੱਸ਼ਜਪ) ਦੀ ਧਰਤੀ)

ਬ੍ਰਿਤਹਾ ਅਰਿ ਅਰਿ ਇਸ ਇਸਿ ਇਸਿ=ਧਰਤੀ ਦੇ ਸੁਆਮੀਂ (ਰਾਜੇ) ਦੀ ਸੈਨਾ।

ਬ੍ਰਿਤਹਾ ਅਰਿ ਅਰਿ ਇਸ ਇਸਿ ਇਸਿ ਰਿਪੁ=ਸੈਨਾ ਦੀ ਵੈਰਨ, ਬੰਦੂਕ।

**ਮਘਵਾਂਤਕ ਅਰਿ ਆਦਿ ਸ਼ਬਦ ਕੋ ਭਾਖੀਐ॥**
**ਤੀਨ ਬਾਰ ਨ੍ਰਿਪ ਪਦਹਿ ਤਵਨ ਕੇ ਰਾਖੀਐ॥**
**ਰਿਪੁ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ॥**

**ਹੋ ਕਥਾ ਕੀਰਤਨ ਮਾਂਝਿ ਨਿਸ਼ੰਕ ਭਣੀਜੀਐ॥ ੮੪੨ ॥ ੧੩੦੨ ॥**

ਪਦ ਅਰਥ - ਮਘਵਾਂਤਕ=(ਮਘਵਾ) ਇੰਦ੍ਰ ਦੇ ਵੈਰੀ-ਦੈਂਤ॥

ਪਹਿਲੋਂ 'ਮਘਵਾਂਤਕ ਅਰਿ' ਪਦ, ਫੇਰ ਤਿੰਨ ਵਾਰ 'ਨ੍ਰਿਪ' ਪਦ ਅਤੇ ਅੰਤ ਵਿਚ 'ਰਿਪੁ' ਪਦ ਕਹਿ ਦੇਣ ਨਾਲ ਬੰਦੂਕ ਦੇ ਨਾਮ ਬਣ ਜਾਂਦੇ ਹਨ, ਜੋ ਬੇਸ਼ੱਕ ਕਥਾ ਕੀਰਤਨ ਵਿਚ ਪ੍ਰਗਟ ਕਹੋ॥ ੮੪੨ ॥ ੧੩੦੨ ॥

ਉਦਾਹਰਣ-ਮਘਵਾਂਤਕ ਅਰਿ=ਦੈਂਤਾਂ ਦੇ ਵੈਰੀ, ਦੇਵਤੇ।

ਮਘਵਾਂਤਕ ਅਰਿ ਨ੍ਰਿਪ=ਦੇਵਤਿਆਂ ਦਾ ਰਾਜਾ ਇੰਦਰ।

ਮਘਵਾਂਤਕ ਅਰਿ ਨ੍ਰਿਪ ਨ੍ਰਿਪਿ=ਇੰਦ੍ਰ ਦੇ ਸੁਆਮੀ (ਕੱਸ਼ਜਪ) ਦੀ ਧਰਤੀ।

ਮਘਵਾਂਤਕ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਮਘਵਾਂਤਕ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ ਰਿਪੁ=ਸੈਨਾ ਦੀ ਵੈਰਨ, ਬੰਦੂਕ।

**ਮਾਤਾਲੇਸੂ ਅਰ ਸ਼ਬਦਹਿ ਆਦਿ ਬਖਾਨ ਕੈ॥**
**ਤੀਨ ਬਾਰ ਨ੍ਰਿਪ ਸ਼ਬਦ ਤਵਨ ਕੇ ਠਾਨ ਕੈ॥**
**ਸ਼ੱਤ੍ਰੂ ਸ਼ਬਦ ਫੁਨ ਤਾਕੇ ਅੰਤ ਉਚਾਰੀਐ॥**
**ਹੋ ਸਕਲ ਤੁਪਕ ਕੇ ਨਾਮ ਸੁਮੱਤ ਸੰਭਾਰੀਐ॥ ੮੪੩ ॥ ੧੩੦੩ ॥**

ਪਦ ਅਰਥ - ਮਾਤਲੇਸੂ=ਮਾਤਲ ਦਾ ਸੁਆਮੀ-ਇੰਦ੍ਰ।

ਪਹਿਲੋਂ 'ਮਾਤਲੇਸੂ ਅਰਿ' ਪਦ, ਫੇਰ ਤਿੰਨ ਵੇਰੀ 'ਨ੍ਰਿਪ' ਪਦ, ਮਗਰੋਂ 'ਸ਼ੱਤ੍ਰੂ' ਪਦ ਉਚਾਰੋ। ਇਹ ਬੰਦੂਕ ਦਾ ਨਾਮ ਬਣ ਜਾਏਗਾ, ਚੰਗੀ ਮੱਤ ਵਾਲਿਓ ਇਸ ਨੂੰ ਸੰਭਾਲ ਕੇ ਰਖੋ॥ ੮੪੩॥ ੧੩੦੩॥

**ਜਿਸਨਾਂਤਕ ਅੰਤਕ ਸ਼ਬਦਾਦਿ ਉਚਾਰੀਐ॥**
**ਤੀਨ ਬਾਰ ਪਦ ਰਾਜ ਤਵਨ ਕੇ ਡਾਰੀਐ॥**
**ਅਰਿ ਪੁਨਿ ਤਵਨੈ ਅੰਤ ਸ਼ਬਦ ਕੇ ਦੀਜੀਐ॥**
**ਹੋ ਸਕਲ ਤੁਪਕ ਕੇ ਨਾਮ ਸੁਘਰ ਲਹਿ ਲੀਜੀਐ॥ ੮੪੪ ॥ ੧੩੦੪ ॥**

ਪਦ ਅਰਥ - ਜਿਸਨ=ਇੰਦਰ। ਜਿਸਨਾਂਤਕ=ਇੰਦਰ ਦਾ ਅੰਤ ਕਰਨ ਵਾਲੇ, ਦੈਂਤ। ਇੰਦਰ ਦਾ ਨਾਸ ਕਰਨ ਵਾਲੇ-ਦੈਂਤ॥

ਪਹਿਲੋਂ 'ਜਿਸਨਾਂਤਕ ਅੰਤਕ' ਪਦ ਆਖੋ, ਮਗਰੋਂ ਤਿੰਨ ਵੇਰੀ 'ਰਾਜ' ਪਦ ਉਚਾਰੋ, ਅੰਤ ਵਿਚ 'ਅਰਿ' ਪਦ ਕਥਨ ਕਰੋ। ਸੁਘੜੋ! ਇਹ ਬੰਦੂਕ ਦੇ ਨਾਮ ਜਾਣ ਲਵੋ॥ ੮੪੪ ॥ ੧੩੦੪ ॥

ਉਦਾਹਰਣ-ਜਿਸਨਾਂਤਕ ਅੰਤਕ=(ਦੈਂਤਾਂ ਦਾ ਨਾਸ ਕਰਨ ਵਾਲੇ) ਦੇਵਤੇ।

ਜਿਸਨਾਂਤਕ ਅੰਤਕ ਰਾਜਾ=(ਦੇਵਤਿਆਂ ਦਾ ਰਾਜਾ) ਇੰਦਰ।

ਜਿਸਨਾਂਤਕ ਅੰਤਕ ਰਾਜ ਰਾਜਿ=(ਇੰਦ੍ਰ ਦੇ ਰਾਜੇ (ਕਸ਼ਜਪ) ਦੀ ਧਰਤੀ।

ਜਿਸਨਾਂਤਕ ਅੰਤਕ ਰਾਜ ਰਾਜਿ ਰਾਜਿ=ਧਰਤੀ ਦੇ ਰਾਜੇ ਦੀ ਸੈਨਾ।

ਜਿਸਨਾਂਤਕ ਅੰਤਕ ਰਾਜ ਰਾਜਿ ਰਾਜਿ ਅਰਿ=ਸੈਨਾ ਦੀ ਵੈਰਨ, ਬੰਦੂਕ।

**ਪੁਰੰਦ੍ਰਾਰਿ ਅਰਿ ਆਦਿ ਸ਼ਬਦ ਕਹੁ ਭਾਖਕੈ॥**
**ਤੀਨ ਬਾਰ ਨ੍ਰਿਪ ਪਦਹਿ ਅੰਤ ਤਿਹ ਰਾਖਕੈ॥**
**ਬਹੁਰ ਸ਼ੱਤ੍ਰੂ ਪਦ ਅੰਤਿ ਤਵਨ ਕੇ ਦੀਜੀਐ॥**
**ਹੋ ਸੁਘਰ ਤੁਪਕ ਕੇ ਨਾਮ ਸਦਾ ਲਖਿ ਲੀਜੀਐ॥ ੮੪੫॥ ੧੩੦੫॥**

ਪਦ ਅਰਥ - ਪੁਰੰਦ੍ਰਾਰਿ=ਪੁਰੰਦਰ+ਅਰਿ=ਇੰਦ੍ਰਦੇ ਵੈਰੀ, ਦੈਂਤ॥

ਪਹਿਲੋਂ 'ਪੁਰੰਦ੍ਰਾਰਿ ਅਰਿ' ਪਦ ਆਖੋ, ਫੇਰ ਤਿੰਨ ਵੇਰੀ 'ਨ੍ਰਿਪ' ਅਤੇ ਮਗਰੋਂ 'ਸ਼ੱਤਰੂ' ਪਦ ਭਾਖੋ। ਸੁਘੜੋ ! ਇਹ ਬੰਦੂਕ ਦੇ ਸਾਰੇ ਨਾਂ ਜਾਣ ਲਵੋ॥ ੮੪੫॥ ੧੩੦੫॥

ਉਦਾਹਰਣ-ਪੁਰੰਦਰਾਰਿ ਅਰਿ=ਦੈਂਤਾਂ ਦੇ ਵੈਰੀ ਦੇਵਤੇ।

ਪੁਰੰਦਰਾਰਿ ਅਰਿ ਨ੍ਰਿਪ=(ਦੇਵਤਿਆਂ ਦਾ ਰਾਜਾ) ਇੰਦਰ।

ਪੁਰੰਦਰਾਰਿ ਅਰਿ ਨ੍ਰਿਪਿ ਨ੍ਰਿਪਿ=(ਇੰਦਰ ਦੇ ਸੁਾਮੀ (ਕਸ਼ੱਜਪ) ਦੀ ਧਰਤੀ।

ਪੁਰੰਦਰਾਰਿ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਪੁਰੰਦਰਾਰਿ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ=ਸੈਨਾ ਦੀ ਵੈਰਨ, ਬੰਦੂਕ।

**ਚੌਪਈ॥ ਬੱਜ੍ਰਧਰਰਿ ਅਰਿ ਆਦਿ ਬਖਾਨਹੁ॥ ਤੀਨ ਬਾਰ ਈਸ਼ਰ ਪਦ ਠਾਨਹੁ॥**
**ਅਰਿ ਪੁਨਿ ਅੰਤ ਬਹੁਰ ਤਿਹ ਦੀਜੈ॥ ਸਭ ਸ੍ਰੀ ਨਾਮ ਤੁਪਕ ਲਹਿ ਲੀਜੈ॥ ੮੪੬॥ ੧੩੦੬॥**

ਪਦ ਅਰਥ - ਬੱਜ੍ਰਧਰਰਿ=ਬੱਜ੍ਰਧਰ+ਅਰਿ =ਬੱਜ੍ਰ ਨੂੰ ਧਾਰਨ ਵਾਲਾ-ਇੰਦ੍ਰਅਰਿ ਇੰਦ੍ਰ ਦੇ ਵੈਰੀ, ਦੈਂਤ॥)

ਪਹਿਲੋਂ 'ਬੱਜ੍ਰਧਰਰਿ ਅਰਿ' ਪਦ ਆਖੋ, ਫੇਰ ਤਿੰਨ ਵਾਰ 'ਈਸ਼ਰ' ਪਦ ਉਚਾਰੋ, ਅੰਤ ਵਿਚ 'ਅਰਿ' ਪਦ ਕਥਨ ਕਰੋ। ਇਹ ਸਭ ਬੰਦੂਕ ਦੇ ਨਾਮ ਜਾਣ ਲਵੋ। ੮੪੬॥ ੧੩੦੬॥

ਉਦਾਹਰਣ-ਬੱਜ੍ਰਧਰਰਿ ਅਰਿ=ਦੈਂਤਾਂ ਦੇ ਵੈਰੀ ਦੇਵਤੇ।

ਬੱਜ੍ਰਧਰਰਿ ਅਰਿ ਈਸਰ=ਦੇਵਤਿਆਂ ਦਾ ਸੁਾਮੀ ਇੰਦਰ।

ਬੱਜ੍ਰਧਰਰਿ ਅਰਿ ਈਸਰ ਈਸਰਿ=ਇੰਦ੍ਰ ਦੇ ਸੁਆਮੀ (ਕੱਸ਼ਜਪ) ਦੀ ਧਰਤੀ।

ਬੱਜ੍ਰਧਰਰਿ ਅਰਿ ਈਸਰ ਈਸਰਿ ਈਸਰਿ=ਧਰਤੀ ਦੇ ਮਾਲਕ (ਰਾਜੇ) ਦੀ ਸੈਨਾ।

ਬੱਜ੍ਰ ਧਰਰਿ ਅਰਿ ਈਸਰ ਈਸਰਿ ਈਸਰਿ ਅਰਿ=ਸੈਨਾ ਦੀ ਵੈਰਨ, ਬੰਦੂਕ।

**ਅੜਿੱਲ॥ ਤੁਰਾਖਾੜ ਅਰਿ ਅਰਿ ਪਦ ਆਦਿ ਉਚਾਰੀਐ॥**
**ਤੀਨ ਬਾਰ ਨ੍ਰਿਪ ਪਦਹਿ ਅੰਤ ਤਹਿ ਧਾਰੀਐ॥**
**ਸ਼ੱਤ੍ਰੂ ਬਹੁਰ ਪੁਨ ਅੰਤ ਤਵਨ ਕੇ ਠਾਨ ਕੈ॥**
**ਹੋ ਸਕਲ ਤੁਪਕ ਕੇ ਨਾਮ ਲੀਜੀਅਹੁ ਜਾਨਕੈ॥ ੮੪੭॥ ੧੩੦੭॥**

ਪਦ ਅਰਥ - ਤੁਰਾਖਾੜ=ਇੰਦਰ ਦੇਵਤਾ।

ਪਹਿਲੋਂ 'ਤਰਾਖਾੜ ਅਰਿ ਅਰਿ' ਪਦ ਆਖੋ, ਫੇਰ ਤਿੰਨ ਵੇਰੀ 'ਨ੍ਰਿਪ' ਪਦ ਉਚਾਰੋ, ਅੰਤ ਨੂੰ ਫੇਰ 'ਸ਼ੱਤਰੂ' ਪਦ ਕਥਨ ਕਰੋ। ਬੰਦੂਕ ਦੇ ਨਾਮ ਸਮਝ ਲਵੋ॥ ੮੪੭॥ ੧੩੦੭॥

ਉਦਾਹਰਣ-ਤੁਰਾਖਾੜ ਅਰਿ=(ਇੰਦ੍ਰ ਦੇ ਵੈਰੀ) ਦੈਂਤ।

ਤੁਰਾਖਾੜ ਅਰਿ ਅਰਿ=ਦੈਂਤਾਂ ਦੇ ਵੈਰੀ ਦੇਵਤੇ।

ਤੁਰਾਖਾੜ ਅਰਿ ਅਰਿ ਨ੍ਰਿਪ=ਦੇਵਤਿਆਂ ਦਾ ਰਾਜਾ ਇੰਦਰ।

ਤੁਰਾਖਾੜ ਅਰਿ ਅਰਿ ਨ੍ਰਿਪ ਨ੍ਰਿਪਿ=(ਇੰਦ੍ਰ ਦੇ ਰਾਜੇ (ਕੱਸ਼ਜਪ) ਦੀ ਧਰਤੀ।

ਤੁਰਾਖਾੜ ਅਰਿ ਅਰਿ ਨ੍ਰਿਪ ਨ੍ਰਿਪਿ=ਇੰਦ੍ਰ ਦੇ ਰਾਜੇ (ਕੱਸ਼ਜਪ) ਦੀ ਧਰਤੀ।

ਤੁਰਾਖਾੜ ਅਰਿ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਤੁਰਾਖਾੜ ਅਰਿ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ=ਸੈਨਾ ਦੀ ਵੈਰਨ, ਬੰਦੂਕ।

**ਰਿਪੁ ਪਾਕਰਿ ਰਿਪੁ ਸ਼ਬਦ ਅੰਤਿ ਤਿਹ ਭਾਖੀਐ॥**
**ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ॥**
**ਰਿਪੁ ਪੁਨ ਤਾਕੇ ਅੰਤ ਸੁਘਰ ਕਹਿ ਦੀਜੀਐ॥**
**ਹੋ ਨਾਮ ਤੁਪਕ ਬਹੁ ਚੀਨ ਉਚਾਰਿਯੋ ਕੀਜੀਐ॥ ੮੪੮॥ ੧੩੦੮॥**

ਪਦ ਅਰਥ - ਰਿਪੁ ਪਾਕਰਿ=(ਰਿਪੁ ਪਾਕ=ਇੰਦ੍ਰਅਰਿ) ਇੰਦ੍ਰ ਦਾ ਵੈਰੀ।

ਪਹਿਲੋਂ 'ਰਿਪੁ ਪਾਕ ਅਰਿ ਤੇ 'ਰਿਪੁ' ਕਹਿਕੇ ਤਿੰਨ ਵਾਰ 'ਨਾਇਕ' ਪਦ ਆਖੋ, ਅੰਤ ਵਿਚ ਫੇਰ 'ਰਿਪੁ' ਪਦ ਜੋੜੋ। ਸਾਰੇ ਬੰਦੂਕ ਦੇ ਨਾਂ ਹੋ ਜਾਣਗੇ। ਸੁਘੜੋ! ਕਵਿਤਾ ਵਿਚ ਕਥਨ ਕਰੋ॥ ੮੪੮॥ ੧੩੦੮॥

ਭਾਵਾਰਥ-ਪੁਰਾਣਾਂ ਵਿਚ 'ਪਾਕ' ਨਾਮ ਦਾ ਇਕ ਦੈਂਤ ਲਿਖਿਆ ਹੈ, ਜਿਸਨੂੰ ਇੰਦ੍ਰ ਨੇ

ਮਾਰਿਆ ਸੀ, ਇਸ ਕਰਕੇ-ਪਾਕ ਰਿਪੁ, ਪਾਕ ਅਰਿ, ਪਾਕਹਾ, ਪਾਕ ਸਾਸਨ, ਪਾਕ ਮਰਦਨ, ਪਾਕ ਸੂਦਨ, ਪਾਕ ਅੰਤਕ-ਆਦਿ ਇੰਦ੍ਰ ਦੇ ਨਾਮ ਹੋ ਗਏ ਹਨ।

ਉਦਾਹਰਣ-ਰਿਪੁ ਪਾਕ ਅਰਿ=(ਇੰਦ੍ਰ ਦੇ ਵੈਰੀ) ਦੈਂਤ।

ਰਿਪੁ ਪਾਕ ਅਰਿ ਰਿਪੁ=(ਦੈਂਤਾਂ ਦੇ ਵੈਰੀ) ਦੇਵਤੇ।

ਰਿਪੁ ਪਾਕ ਅਰਿ ਰਿਪੁ ਨਾਇਕ=(ਦੇਵਤਿਆਂ ਦਾ ਸ੍ਵਾਮੀ) ਇੰਦ੍ਰ।

ਰਿਪੁ ਪਾਕ ਅਰਿ ਰਿਪੁ ਨਾਇਕ ਨਾਇਕਿ=(ਇੰਦ੍ਰ ਦੇ ਸ੍ਵਾਮੀ ਦੀ) ਧਰਤੀ।

ਰਿਪੁ ਪਾਕ ਅਰਿ ਰਿਪੁ ਨਾਇਕ ਨਾਇਕਿ ਨਾਇਕਿ=ਧਰਤੀ ਦੇ ਰਾਜੇ ਦੀ ਸੈਨਾ।

ਰਿਪੁ ਪਾਕ ਅਰਿ ਰਿਪੁ ਨਾਇਕ ਨਾਇਕਿ ਨਾਇਕ ਰਿਪੁ=ਸੈਨਾ ਦੀ ਵੈਰਨ, ਬੰਦੂਕ।

**ਇੰਦ੍ਰਾਂਤਕ ਅਰਿ ਆਦਿ ਸ਼ਬਦ ਕੋ ਭਾਖੀਐ॥**
**ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ॥**
**ਸ਼ੱਤ੍ਰੂ ਸ਼ਬਦ ਪੁਨ ਤਾਕੇ ਅੰਤ ਧਰੀਜੀਐ॥**
**ਹੋ ਸਕਲ ਤੁਪਕ ਕੇ ਨਾਮ ਜਾਨ ਮਨ ਲੀਜੀਐ॥ ੮੪੯॥ ੧੩੦੯॥**

ਪਦ ਅਰਥ - ਇੰਦ੍ਰਾਂਤਕ=ਇੰਦ੍ਰ ਦਾ ਨਾਸ ਕਰਨ ਵਾਲੇ-ਦੈਂਤ॥

ਪਹਿਲੋਂ 'ਇੰਦ੍ਰਾਂਤਕ' ਤੇ 'ਅਰਿ' ਪਦ ਕਹਿਕੇ, ਤਿੰਨ ਵਾਰ 'ਨਾਇਕ' ਪਦ ਆਖੋ, ਫੇਰ 'ਸ਼ਤੱਰੂ' ਪਦ ਉਚਾਰੋ। ਸਾਰੇ ਬੰਦੂਕ ਦੇ ਨਾਮ ਮਨ ਵਿਚ ਜਾਣ ਲਵੋ॥ ੮੪੯॥ ੧੩੦੯॥

ਉਦਾਹਰਣ-ਇੰਦ੍ਰਾਂਤਕ ਅਰਿ=ਦੈਤਾਂ ਦਾ ਨਾਸ ਕਰਨ ਵਾਲੇ ਦੇਵਤੇ।

ਇੰਦ੍ਰਾਂਤਕ ਅਰਿ ਨਾਇਕ=ਦੇਵਤਿਆਂ ਦਾ ਸ੍ਵਾਮੀ ਇੰਦ੍ਰ।

ਇੰਦ੍ਰਾਂਤਕ ਅਰਿ ਨਾਇਕ ਨਾਇਕਿ=(ਇੰਦ੍ਰ ਦੇ ਸ੍ਵਾਮੀ (ਕਸ਼ੱਜਪ) ਦੀ ਧਰਤੀ।

ਇੰਦ੍ਰਾਂਤਕ ਅਰਿ ਨਾਇਕ ਨਾਇਕਿ ਨਾਇਕਿ=(ਧਰਤੀ ਦੇ ਸ੍ਵਾਮੀ (ਰਾਜੇ) ਦੀ ਸੈਨਾ।

ਇੰਦ੍ਰਾਂਤਕ ਅਰਿ ਨਾਇਕ ਨਾਇਕਿ ਨਾਇਕਿ ਸ਼ੱਤਰੂ=ਸੈਨਾ ਦੀ ਵੈਰਨ, ਬੰਦੂਕ।

**ਦੇਵ ਸ਼ਬਦ ਕੋ ਮੁਖ ਤੇ ਆਦਿ ਬਖਾਨੀਐ॥**
**ਅਰਦਨ ਕਹਿ ਅਰਦਨ ਪਦ ਅੰਤ ਪ੍ਰਮਾਨੀਐ॥**
**ਤੀਨ ਬਾਰ ਪਤਿ ਸ਼ਬਦ ਤਵਨ ਕੇ ਭਾਖੀਐ॥**
**ਹੋ ਅਰਿ ਕਹਿ ਨਾਮ ਤੁਪਕ ਕੇ ਮਨ ਮਹਿ ਰਾਖੀਐ॥ ੮੫੦॥ ੧੩੧੦॥**

ਪਹਿਲੋਂ 'ਦੇਵ' ਸਬਦ, ਫੇਰ ਦੋ ਵਾਰ 'ਅਰਦਨ' ਪਦ ਆਖੋ, ਮਗਰੋਂ ਤਿੰਨ ਵਾਰ 'ਪਤਿ' ਸ਼ਬਦ ਕਹਿਕੇ,

ਅੰਤ ਵਿਚ 'ਅਰਿ' ਪਦ ਆਖੋ, ਬੰਦੂਕ ਦੇ ਨਾਮ ਮਨ ਵਿਚ ਚੇਤੇ ਰਖੋ॥ ੮੫੦॥ ੧੩੧੦॥

ਉਦਾਹਰਣ-ਦੇਵ ਅਰਦਨ=ਦੇਵਤਿਆਂ ਨੂੰ ਦੁਖ ਦੇਣ ਵਾਲੇ) ਦੈਂਤ।

ਦੇਵ ਅਰਦਨ ਅਰਦਨ=(ਦੈਂਤਾਂ ਨੂੰ ਦੁਖ ਦੇਣ ਵਾਲੇ) ਦੇਵਤੇ।

ਦੇਵ ਅਰਦਨ ਅਰਦਨ ਪਤਿ=(ਦੇਵਤਿਆਂ ਦਾ ਪਤੀ) ਇੰਦਰ।

ਦੇਵ ਅਰਦਨ ਅਰਦਨ ਪਤਿ ਪਤਿ=(ਇੰਦ੍ਰ ਦੇ ਪਤੀ (ਕੱਸ਼ਜਪ) ਦੀ ਧਰਤੀ।

ਦੇਵ ਅਰਦਨ ਅਰਦਨ ਪਤਿ ਪਤਿ ਪਤਿ=(ਇੰਦਰ ਦੇ ਪਤੀ ਕੱਸ਼ਜਪ) ਦੀ ਸੈਨਾ।

ਦੇਵ ਅਰਦਨ ਅਰਦਨ ਪਤਿ ਪਤਿ ਪਤਿ ਅਰਿ=ਸੈਨਾ ਦੀ ਵੈਰਨ, ਬੰਦੂਕ।

**ਅਮਰਾ ਅਰਦਨ ਸ਼ਬਦ ਸੁ ਮੁਖ ਤੇ ਭਾਖੀਐ॥**
**ਨਾਇਕ ਪਦ ਤ੍ਰੈ ਬਾਰ ਤਵਨ ਕੇ ਰਾਖੀਐ॥**
**ਰਿਪੁ ਕਹਿ ਨਾਮ ਤੁਪਕ ਕੇ ਸੁਘਰ ਪਛਾਨੀਐ॥**
**ਹੋ ਭੇਦਾ ਭੇਦ ਕਬਿਤ ਕੇ ਮਾਂਹਿ ਬਖਾਨੀਐ॥ ੮੫੧॥ ੧੩੧੧॥**

ਪਦ ਅਰਥ - ਅਮਰਾ=ਅਮਰ ਦਾ ਬਹੁ ਵਚਨ ਦੇਵਤੇ॥

ਪਹਿਲੋਂ 'ਅਮਰਾ ਅਰਦਨ' ਪਦ, ਫੇਰ ਤਿੰਨ ਵੇਰੀ 'ਨਾਇਕ' ਪਦ, ਮਗਰੋਂ 'ਰਿਪੁ' ਪਦ ਉਚਾਰੋ। ਇਹ ਬੰਦੂਕ ਦੇ ਨਾਂ ਪਛਾਣ ਲਵੋ ਅਤੇ ਕਵਿਤਾ ਦੇ ਭੇਦ ਅਭੇਦ ਵੇਖਕੇ ਕਥਨ ਕਰੋ॥ ੮੫੧॥ ੧੩੧੧॥

ਉਦਾਹਰਣ-ਅਮਰਾ ਅਰਦਨ=(ਦੇਵਤਿਆਂ ਨੂੰ ਦੁਖ ਦੇਣ ਵਾਲੇ ਦੈਂਤ)

ਅਮਰਾ ਅਰਦਨ ਨਾਇਕ-(ਦੈਤਾਂ ਦਾ ਰਾਜਾ) ਹਿਰਨਕੱਸ਼ਪ।

ਅਮਰਾ ਅਰਦਨ ਨਾਇਕ ਨਾਇਕ =(ਹਿਰਨ ਕੱਸ਼ਪ ਦੇ ਸੁਾਮੀ (ਕੱਸ਼ਜਪ) ਦੀ ਧਰਤੀ।

ਅਮਰਾ ਅਰਦਨ ਨਾਇਕ ਨਾਇਕ ਨਾਇਕ =(ਧਰਤੀ ਦੇ ਸੁਾਮੀ (ਰਾਜੇ) ਦੀ ਸੈਨਾ।

ਅਮਰਾ ਅਰਦਨ ਨਾਇਕ ਨਾਇਕ ਨਾਇਕ ਰਿਪੁ=ਸੈਨਾ ਦੀ ਵੈਰਨ ਬੰਦੂਕ।

**ਨਿਰਜਰਾਰਿ ਅਰਦਨ ਪਦ ਪ੍ਰਿਥਮ ਉਚਾਰ ਕੈ॥**
**ਤੀਨ ਬਾਰ ਨ੍ਰਿਪ ਸ਼ਬਦ ਤਵਨ ਕੇ ਡਾਰ ਕੈ॥**
**ਅਰਿ ਕਹਿ ਨਾਮ ਤੁਪਕ ਕੇ ਸੁਘਰ ਲਹੀਜੀਐ॥**
**ਹੋ ਅੜਿੱਲ ਛੰਦ ਕੇ ਮਾਂਹਿ ਨਿਡਰ ਹੁਇ ਦੀਜੀਐ॥ ੮੫੨॥ ੧੩੧੨॥**

ਪਦ ਅਰਥ - ਨਿਰਜਰਾਰਿ=ਨਿਰਜਰ+ਅਰਿ= ਬੁਢੇਪੇ ਤੋਂ ਬਚੇ ਹੋਏ ਦੇਵਤਿਆਂ ਦੇ ਵੈਰੀ, ਦੈਂਤ।

ਪਹਿਲੋਂ 'ਨਿਰਜਰਾਰਿ ਅਰਦਨ' ਪਦ ਆਖੋ. ਫੇਰ ਤਿੰਨ ਵੇਰੀ 'ਨ੍ਰਿਪ' ਪਦ ਉਚਾਰੋ. ਅੰਤ ਵਿਚ 'ਅਰਿ' ਪਦ ਕਥਨ ਕਰੋ, ਬੰਦੂਕ ਦਾ ਨਾਮ ਹੋ ਜਾਏਗਾ. ਅੜਿੱਲ ਛੰਦ ਵਿਚ ਵਰਤੋ॥ ੮੫੨॥੧੩੧੨॥

ਉਦਾਹਰਣ-ਨਿਰਜਰਾਰਿ ਅਰਦਨ=(ਦੈਂਤਾਂ ਨੂੰ ਦੁਖ ਦੇਣ ਵਾਲੇ) ਦੇਵਤੇ।

ਨਿਰਜਰਾਰਿ ਅਰਦਨ ਨ੍ਰਿਪ=ਦੇਵਤਿਆਂ ਦਾ ਰਾਜਾ ਇੰਦਰ।

ਨਿਰਜਰਾਰਿ ਅਰਦਨ ਨ੍ਰਿਪ ਨ੍ਰਿਪ=ਇੰਦਰ ਦੇ ਸੁਆਮੀ ਕੱਸ਼ਯਪ ਵਾਲੀ ਧਰਤੀ।

ਨਿਰਜਰਾਰਿ ਅਰਦਨ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਨਿਰਜਰਾਰਿ ਅਰਦਨ ਨ੍ਰਿਪ ਨ੍ਰਿਪਿ ਨ੍ਰਿਪਿ ਅਰਿ=ਸੈਨਾ ਦੀ ਵੈਰਨ, ਬੰਦੂਕ।

**ਬਿਬੁਧਾਂਤਕ ਅੰਤਕ ਸ਼ਬਦਾਦਿ ਉਚਾਰ ਕਰ॥**
**ਤੀਨ ਬਾਰ ਨ੍ਰਿਪ ਸ਼ਬਦ ਤਵਨ ਕੇ ਡਾਰ ਕਰ॥**
**ਰਿਪੁ ਕਹਿ ਨਾਮ ਤੁਪਕ ਕੇ ਸੁਘਰ ਬਿਚਾਰੀਐ॥**
**ਹੋ ਛੰਦ ਰੁਆਲਾ ਮਾਂਝ ਨਿਸ਼ੰਕ ਉਚਾਰੀਐ॥ ੮੫੩॥੧੩੧੩॥**

ਪਦ ਅਰਥ - ਬਿਬੁਧਾਂਤਕ=ਦੇਵਤਾ+ਅੰਤਕ, ਦੇਵਤਿਆਂ ਦਾ ਅੰਤ ਕਰਨ ਵਾਲੇ, ਦੈਂਤ।

ਪਹਿਲੋਂ 'ਬਿਬੁਧਾਂਤਕ ਅੰਤਕ' ਕਹਿਕੇ, ਤਿੰਨ ਵੇਰੀ 'ਨ੍ਰਿਪ' ਸ਼ਬਦ, ਅਤੇ ਅੰਤ ਵਿਚ 'ਰਿਪੁ' ਪਦ ਕਹਿ ਦਿਓ। ਇਹ ਸਾਰੇ ਨਾਂ ਤੁਪਕ ਦੇ ਹੋ ਜਾਣਗੇ, ਹੇ ਸੁਘੜ ਪੁਰਸ਼ੋ! ਬੇਸ਼ਕ ਇਸਨੂੰ ਰੁਆਲਾ ਛੰਦ ਵਿਚ ਇਸਤੇਮਾਲ ਕਰੋ॥ ੮੫੩॥੧੩੧੩॥

ਉਦਾਹਰਣ-ਬਿਬੁਧਾਂਤਕ ਅੰਤਕ=(ਦੈਂਤਾਂ ਦਾ ਨਾਸ ਕਰਨ ਵਾਲੇ) ਦੇਵਤੇ।

ਬਿਬੁਧਾਂਤਕ ਅੰਤਕ ਨ੍ਰਿਪ=ਦੇਵਤਿਆਂ ਦਾ ਰਾਜਾ, ਇੰਦਰ।

ਬਿਬੁਧਾਂਤਕ ਅੰਤਕ ਨ੍ਰਿਪ ਨ੍ਰਿਪਿ=ਇੰਦਰ ਦੇ ਸੁਆਮੀ (ਕੱਸ਼ਯਪ) ਵਾਲੀ ਧਰਤੀ।

ਬਿਬੁਧਾਂਤਕ ਅੰਤਕ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਬਿਬੁਧਾਂਤਕ ਅੰਤਕ ਨ੍ਰਿਪ ਨ੍ਰਿਪਿ ਨ੍ਰਿਪਿ ਰਿਪੁ=ਸੈਨਾ ਦੀ ਵੈਰਨ, ਬੰਦੂਕ।

**ਸੁਪਰਬਾਣ ਪਰਿ ਅਰਿ ਪਦ ਪ੍ਰਿਥਮ ਭਣੀਜੀਐ॥**
**ਤੀਨ ਬਾਰ ਪਤਿ ਸ਼ਬਦ ਤਵਨ ਪਰ ਦੀਜੀਐ॥**
**ਅਰਿ ਪਦ ਭਾਖ ਤੁਪਕ ਕੇ ਨਾਮ ਪਛਾਨੀਅਹੁ॥**
**ਹੋ ਛੰਦ ਚੰਚਰੀਆ ਮਾਂਝ ਨਿਡਰ ਹੁਐ ਠਾਨੀਅਹੁ॥ ੮੫੪॥੧੩੧੪॥**

ਪਦ ਅਰਥ - ਸੁਪਰਬਾਣ=ਉੱਤਮ ਸ਼ਰੀਰਾਂ ਵਾਲੇ ਦੇਵਤਾ॥ ਪਰਿ=ਸ਼ੱਤਰੂ, ਵੈਰੀ॥

************************************************************

ਪਹਿਲੋਂ 'ਸੁਪਰਬਾਣ ਪਰਿ ਅਰਿ' ਪਦ ਆਖੋ, ਫੇਰ ਤਿੰਨ ਵੇਰੀ 'ਪਤਿ' ਸ਼ਬਦ ਕਹਿਕੇ, ਮਗਰੋਂ 'ਅਰਿ' ਪਦ ਉਚਾਰੋ, ਅੰਤ ਵਿਚ 'ਅਰਿ' ਪਦ ਕਹਿ ਦਿਓ। ਇਹ ਸਾਰੇ ਬੰਦੂਕ ਦੇ ਨਾਂ ਪਛਾਣ ਲਵੋ ਅਤੇ ਚੰਚਰੀਆ ਕਾਵਿ ਛੰਦ ਵਿਚ ਨਿਡੱਰ ਹੋ ਕੇ ਵਰਤੋ॥੮੫੪॥੧੩੧੪॥

ਉਦਾਹਰਣ-ਸੁਪਰਬਾਣ ਪਰਿ=ਦੇਵਤਿਆਂ ਦੇ ਵੈਰੀ ਦੈਂਤ।

ਸੁਪਰਬਾਣ ਪਰਿ ਅਰਿ=ਦੈਂਤਾਂ ਦੇ ਵੈਰੀ ਦੇਵਤੇ।

ਸੁਪਰਬਾਣ ਪਰਿ ਅਰਿ ਪਤਿ=ਦੇਵਤਿਆਂ ਦਾ ਪਤੀ ਇੰਦਰ।

ਸੁਪਰਬਾਣ ਪਰਿ ਅਰਿ ਪਤਿ ਪਤਿ=ਇੰਦਰ ਦੇ ਸੁਆਮੀ ਵਾਲੀ ਧਰਤੀ।

ਸੁਪਰਬਾਣ ਪਰਿ ਅਰਿ ਪਤਿ ਪਤਿ ਪਤਿ=ਧਰਤੀ ਦਾ ਪਤੀ ਰਾਜਾ।

ਸੁਪਰਬਾਣ ਪਰਿ ਅਰਿ ਪਤਿ ਪਤਿ ਪਤਿ ਅਰਿ=ਰਾਜੇ ਦੀ ਵੈਰਨ, ਬੰਦੂਕ।

**ਪ੍ਰਿਥਮ ਸ਼ਬਦ ਤ੍ਰਿਦਿਵੇਸ ਉਚਾਰਨ ਕੀਜੀਐ॥**<br>
**ਅਰਿ ਅਰਿ ਕਹਿ ਨ੍ਰਿਪ ਪਦ ਤ੍ਰੈ ਵਾਰ ਭਣੀਜੀਐ॥**<br>
**ਸ਼ੱਤ੍ਰੂ ਸ਼ਬਦ ਤਾਕੇ ਪੁਨ ਅੰਤ ਉਚਾਰੀਐ॥**<br>
**ਹੋ ਸਕਲ ਤਪੁਕ ਕੇ ਨਾਮ ਸਬੁੱਧ ਬਿਚਾਰੀਐ॥੮੫੫॥੧੩੧੫॥**

ਪਦ ਅਰਥ - ਤ੍ਰਿਦਿਵੇਸ=ਤ੍ਰਿਦਿਵੇਸ=ਤ੍ਰਿਦਿਵ=ਦੇਵਤਾਰਾਜਾ, ਇੰਦਰ।

ਪਹਿਲੋਂ 'ਤ੍ਰਿਦਿਵ ਏਸ' ਪਦ ਆਖੋ, ਫੇਰ 'ਅਰਿ ਅਰਿ' ਕਹਿਕੇ, ਤਿੰਨ ਵਾਰ 'ਨ੍ਰਿਪ' ਪਦ ਉਚਾਰੋ, ਅੰਤ 'ਸ਼ੱਤਰੂ' ਪਦ ਕਥਨ ਕਰੋ। ਚੰਗੀ ਬੁੱਧੀ ਵਾਲਿਓ ! ਸਾਰੇ ਹੀ ਬੰਦੂਕ ਦੇ ਨਾਂ ਵਿਚਾਰ ਲਵੋ॥੮੫੫॥੧੩੧੫॥

ਉਦਾਹਰਣ-ਤ੍ਰਿਦਿਵੇਸ ਅਰਿ=ਇੰਦਰ ਦੇ ਵੈਰੀ ਦੈਂਤ।

ਤ੍ਰਿਦਿਵੇਸ ਅਰਿ ਅਰਿ=ਦੈਂਤਾਂ ਦੇ ਵੈਰੀ ਦੇਵਤੇ।

ਤ੍ਰਿਦਿਵੇਸ ਅਰਿ ਅਰਿ ਨ੍ਰਿਪ=ਦੇਵਤਿਆਂ ਦਾ ਰਾਜਾ ਇੰਦਰ।

ਤ੍ਰਿਦਿਵੇਸ ਅਰਿ ਅਰਿ ਨ੍ਰਿਪ ਨ੍ਰਿਪਿ=ਇੰਦਰ ਦੇ ਰਾਜੇ (ਕੱਸ਼ਜਪ) ਦੀ ਧਰਤੀ।

ਤ੍ਰਿਦਿਵੇਸ ਅਰਿ ਅਰਿ ਨ੍ਰਿਪ ਨ੍ਰਿਪਿ ਨ੍ਰਿਪ=ਧਰਤੀ ਦੇ ਰਾਜੇ ਦੀ ਸੈਨਾ।

ਤ੍ਰਿਦਿਵੇਸ਼ ਅਰਿ ਅਰਿ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ=ਸੈਨਾਂ ਦੀ ਵੈਰਣ, ਬੰਦੂਕ।

**ਬ੍ਰਿੰਦਾਰਕ ਅਰਿ ਅਰਿ ਸ਼ਬਦਾਦਿ ਉਚਾਰਿਜੈ॥**<br>
**ਤੀਨ ਬਾਰ ਪਤਿ ਸ਼ਬਦ ਤਵਨ ਕੇ ਡਾਰਿਜੈ॥**<br>
**ਸ਼ੱਤ੍ਰੂ ਸ਼ਬਦ ਤਾਕੇ ਪੁਨ ਅੰਤ ਭਣੀਜੀਐ॥**

**ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ॥ ੮੫੬॥ ੧੩੧੬॥**

ਪਦ ਅਰਥ - ਬ੍ਰਿੰਦਾਰਕ=ਦੇਵਤੇ॥

ਪਹਿਲੋਂ 'ਬ੍ਰਿੰਦਾਰਕ' ਤੇ 'ਅਰਿ ਅਰਿ' ਕਹਿਕੇ, ਮਗਰੋਂ ਤਿੰਨ ਵਾਰ 'ਪਤਿ' ਪਦ ਉਚਾਰੋ, ਅੰਤ ਵਿਚ 'ਸ਼ੱਤਰੂ' ਸ਼ਬਦ ਕਹਿ ਦਿਓ, ਚੰਗੀ ਮੱਤ ਵਾਲਿਓ! ਸਾਰੇ ਹੀ ਬੰਦੂਕ ਦੇ ਨਾਂ ਜਾਣ ਲਵੋ॥ ੮੫੬॥ ੧੩੧੬॥

ਉਦਾਹਰਣ-ਬ੍ਰਿੰਦਾਰਕ ਅਰਿ=ਦੇਵਤਿਆਂ ਦੇ ਵੈਰੀ ਦੈਂਤ।

ਬ੍ਰਿੰਦਾਰਕ ਅਰਿ ਅਰਿ=ਦੈਂਤਾਂ ਦੇ ਵੈਰੀ ਦੇਵਤੇ।

ਬ੍ਰਿੰਦਾਰਕ ਅਰਿ ਅਰਿ ਪਤਿ=ਦੇਵਤਿਆਂ ਦਾ ਸੁਾਮੀ ਇੰਦਰ।

ਬ੍ਰਿੰਦਾਰਕ ਅਰਿ ਅਰਿ ਪਤਿ ਪਤਿ=ਇੰਦਰ ਦੇ ਸੁਆਮੀ ਕੱਸ਼ਯਪ ਦੀ ਧਰਤੀ।

ਬ੍ਰਿੰਦਾਰਕ ਅਰਿ ਅਰਿ ਪਤਿ ਪਤਿ ਪਤਿ=ਧਰਤੀ ਦਾ ਪਤੀ, ਰਾਜਾ।

ਬ੍ਰਿੰਦਾਰਕ ਅਰਿ ਅਰਿ ਪਤਿ ਪਤਿ ਪਤਿ ਸ਼ੱਤਰੂ=ਰਾਜੇ ਦੀ ਵੈਰਨ, ਬੰਦੂਕ।

**ਸਭ ਬਿਵਾਨ ਕੇ ਨਾਮ ਭਾਖਿ ਗਤਿ ਭਾਖੀਐ॥**
**ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪਦ ਰਾਖੀਐ॥**
**ਬਹੁਰ ਸ਼ੱਤ੍ਰੂ ਪੁਨ ਅੰਤ ਤਵਨ ਕੇ ਦੀਜੀਐ॥**
**ਹੋ ਸਕਲ ਤੁਪਕ ਕੇ ਨਾਮ ਸੁਮਤਿ ਲਹਿ ਲੀਜੀਐ॥ ੮੫੭॥ ੧੩੧੭॥**

ਪਹਿਲੋਂ 'ਬਿਮਾਨ' ਦੇ ਸਾਰੇ ਨਾਮ ਲਵੋ, ਮਗਰੋ 'ਗਤਿ' ਪਦ ਆਖੋ, ਫੇਰ 'ਅਰਿ ਅਰਿ' ਕਹਿਕੇ, ਚਾਰ ਵੇਰੀ 'ਨ੍ਰਿਪ' ਪਦ ਉਚਾਰੋ, ਅੰਤ ਵਿਚ 'ਸ਼ੱਤਰੂ' ਪਦ ਕਥਨ ਕਰੋ। ਚੰਗੀ ਮੱਤ ਵਾਲਿਓ! ਇਹ ਸਾਰੇ ਨਾਂ ਬੰਦੂਕ ਦੇ ਜਾਣ ਲਵੋ॥ ੮੫੭॥ ੧੩੧੭॥

ਉਦਾਹਰਣ-ਬਿਮਾਨ ਗਤਿ=ਬਿਮਾਨਾਂ ਵਿਚ ਚਲਨ ਵਾਲੇ ਦੇਵਤੇ।

ਬਿਵਾਨ ਗਤਿ ਅਰਿ=ਦੇਵਤਿਆਂ ਦੇ ਵੈਰੀ, ਦੈਂਤ।

ਬਿਵਾਨ ਗਤਿ ਅਰਿ ਅਰਿ=ਦੈਂਤਾਂ ਦੇ ਵੈਰੀ, ਦੇਵਤੇ।

ਬਿਵਾਨ ਗਤਿ ਅਰਿ ਅਰਿ ਨ੍ਰਿਪ=ਦੇਵਤਿਆਂ ਦਾ ਰਾਜਾ ਇੰਦਰ।

ਬਿਵਾਨ ਗਤਿ ਅਰਿ ਅਰਿ ਨ੍ਰਿਪ ਨ੍ਰਿਪਿ=ਇੰਦਰ ਦਾ ਰਾਜਾ ਕੱਸ਼ਯਪ ਪ੍ਰਜਾਪਤਿ।

ਬਿਵਾਨ ਗਤਿ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ=ਕੱਸ਼ਯਪ ਦੀ ਮਲਕੀਅਤ ਧਰਤੀ।

ਬਿਵਾਨ ਗਤਿ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ=ਧਰਤੀ ਦੇ ਰਾਜੇ ਦੀ ਸੈਨਾ।

ਬਿਵਾਨ ਗਤਿ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪਿ ਨ੍ਰਿਪਿ ਸ਼ੱਤਰੂ= ਸੈਨਾ ਦੀ ਵੈਰਨ, ਬੰਦੂਕ।

ਆਦਿ ਅਗਨਜਿਵ ਪਦ ਕੋ ਸੁ ਪੁਨਿ ਬਖਾਨੀਐ॥
ਅਰਿ ਅਰਿ ਕਹਿ ਨ੍ਰਿਪ ਚਾਰ ਬਾਰ ਪੁਨਿ ਠਾਨੀਐ॥
ਰਿਪੁ ਪਦ ਭਾਖਿ ਤੁਪਕ ਕੇ ਨਾਮ ਪਛਾਨੀਐ॥
ਹੋ ਕਬਿਤ ਕਾਬਿ ਕੇ ਮਾਂਝਿ ਨਿਸ਼ੰਕ ਪ੍ਰਮਾਨੀਐ॥ ੮੫੮॥ ੧੩੧੮॥

ਪਹਿਲੋਂ 'ਅਗਨ' ਪਦ ਆਖੋ; ਫੇਰ 'ਜਿਵ' ਤੇ 'ਸੁ' ਪਦ ਉਚਾਰੋ। ਮਗਰੋਂ ਦੋ ਵਾਰ 'ਅਰਿ' ਤੇ ਚਾਰ ਵਾਰ 'ਨ੍ਰਿਪ' ਪਦ ਉਚਾਰਨ ਕਰੋ, ਅੰਤ ਵਿਚ 'ਰਿਪੁ' ਪਦ ਕਹਿ ਦੇਵੋ। ਇਹ ਬੰਦੂਕ ਦੇ ਨਾਮ ਪਛਾਣ ਕੇ ਇਸਨੂੰ ਨਿਸ਼ੰਕ ਕਵਿਤਾ ਵਿਚ ਵਰਤੋ॥ ੮੫੮॥ ੧੩੧੮॥

ਉਦਾਹਰਣ-ਅਗਨ ਜਿਵਸੁ=ਅੱਗ ਦੀ ਜੀਭ ਵਾਲੇ ਦੇਵਤੇ॥

ਅਗਨ ਜਿਵਸੁ ਅਰਿ=ਦੇਵਤਿਆਂ ਦੇ ਵੈਰੀ, ਦੈਂਤ।

ਅਗਨ ਜਿਵਸੁ ਅਰਿ ਅਰਿ=ਦੈਂਤਾਂ ਦੇ ਵੈਰੀ, ਦੇਵਤੇ।

ਅਗਨ ਜਿਵਸੁ ਅਰਿ ਅਰਿ ਨ੍ਰਿਪ=ਦੇਵਤਿਆਂ ਦਾ ਰਾਜਾ, ਇੰਦਰ।

ਅਗਨ ਜਿਵਸੁ ਅਰਿ ਅਰਿ ਨ੍ਰਿਪ ਨ੍ਰਿਪ=ਇੰਦਰ ਦਾ ਰਾਜਾ ਕਸ਼ਜਪ ਪ੍ਰਜਾਪਤਿ।

ਅਗਨ ਜਿਵਸੁ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪ=ਕੱਸ਼ਜਪ ਦੀ ਮਲਕੀਅਤ ਧਰਤੀ।

ਅਗਨ ਜਿਵਸੁ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ=ਧਰਤੀ ਦੇ ਰਾਜਿਆਂ ਦੀ ਸੈਨਾ।

ਅਗਨ ਜਿਵਸੁ ਅਰਿ ਅਰਿ ਨ੍ਰਿਪ ਨ੍ਰਿਪ ਨ੍ਰਿਪ ਨ੍ਰਿਪ ਰਿਪੁ=ਸੈਨਾ ਦੀ ਵੈਰਨ, ਬੰਦੂਕ।

ਇਤਿ ਸ੍ਰੀ ਸ਼ਸਤ੍ਰ ਨਾਮ ਮਾਲਾ ਪੁਰਾਣੇ ਤੁਪਕ ਨਾਮ ਪਾਂਚਵੋਂ ਅਧਿਆਇ ਸਮਾਪਤਮ ਸਤੁ ਸੁਭਮ ਸਤੁ॥ ੫॥ ੮੫੮॥ ੧੩੧੮॥

ਸ੍ਰੀ ਸ਼ਸਤਰ ਨਾਮ ਮਾਲਾ ਪੁਰਾਣ, ਤੁਪਕ ਨਾਮ ਵਰਣਨ ਪੰਜਵਾਂ ਕਾਂਡ ਸਮਾਪਤ॥ ੫॥ ੮੫੮॥ ੧੩੧੮

**********************************************************************

ੴ ਸਤਿਗੁਰ ਪ੍ਰਸਾਦਿ॥
ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥
ਸ੍ਰੀ ਭਗਉਤੀ ਜੀ ਸਹਾਇ॥

# ਅਸਫੋਟਕ ਕਬਿੱਤ

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦

ਇਹ ਛੰਦ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਵਖ ਵਖ ਪ੍ਰਸੰਗਾਂ ਵਿਚੋਂ ਬਚੇ ਹਨ, ਜਿਹੜੇ ਕਿ ਇਕੱਠੇ ਲਿਖ ਦਿਤੇ ਗਏ ਹਨ। ਇਨ੍ਹਾਂ ਛੰਦਾਂ ਦੀ ਉਹੀ ਹੈਸੀਅਤ ਹੈ ਜੋ ਸ੍ਰੀ ਗੁਰੂ ਆਦਿ ਗ੍ਰੰਥ ਸਾਹਿਬ ਵਿਚ 'ਵਾਰਾਂ ਤੋਂ ਵਧੀਕ ਸਲੋਕਾਂ' ਦੀ ਹੈ। ਸ੍ਰੀ ਦਮਸ ਗ੍ਰੰਥ ਸਾਹਿਬ ਵਿਚ ਪੰਨਾ ੧੪੨੮ ਤੋਂ ਬਾਅਦ ਦਰਜ ਕੀਤੇ ਗਏ ਹਨ ਅਤੇ ਇਸ ਦੇ ਪੰਨੇ ੳ ਤੋਂ ਗ ਤਕ ਅੰਕਤ ਹਨ। ਜਿਲਦ ਛੇਵੀਂ ਤੋਂ ਕਿਉਂਕਿ ਚਰਿਤ੍ਰੋ ਪਾਖਯਾਨ ਅਰੰਭ ਹੋ ਜਾਂਦੇ ਹਨ, ਇਸ ਲਈ ਇਸ ਬਾਣੀ ਦਾ ਸਟੀਕ ਪੰਜਵੀਂ ਜਿਲਦ ਦੇ ਅੰਤ ਵਿਚ ਸ਼ਾਮਿਲ ਕਰ ਲਿਆ ਗਿਆ ਹੈ।

**ਸਵੈਯਾ॥ ਛਬਿ ਊਤਮ ਆਕ੍ਰਿਤਿ ਛਾਜਤਿ ਹੈ ਲਖ ਲਾਜਤਿ ਕੰਜ ਪ੍ਰਭਾ ਮੁਖ ਕੀ॥**
**ਮ੍ਰਿਗ ਬਾਲ ਤੇ ਨੈਨ ਬਿਸਾਲ ਸੇ ਹੈ ਸਭ ਜਾਨਿਤ ਰਾਸ ਮਨੋ ਸੁਖ ਕੀ॥**
**ਜਿਹ ਹੇਰਿ ਸਭੈ ਜਲ ਜੰਮੁਨ ਮੈ ਤਿਹ ਹੇਰਿਤ ਪਜਾਸ ਕਹਾਂ ਭੁਖ ਕੀ॥**
**ਕਬਹੂੰ ਹਮ ਸੋ ਨਹੀ ਕਾਨ੍ਹ ਹਸੇ ਸਖੀ ਕਾ ਕਹੋ ਅੰਤਰ ਕੇ ਦੁਖ ਕੀ॥ ੧॥**

ਪਦ ਅਰਥ - ਛਬਿ=ਸੁਹੱਪਣ, ਸੁੰਦਰਤਾ। ਆਕ੍ਰਿਤ=ਉਤਮ ਢਾਲ, ਸੁਡੌਲ ਸਰੀਰ। ਛਾਜਤ=ਫਬ ਰਹੀ ਹੈ। ਲਖਿ=ਵੇਖ ਕੇ। ਕੰਜ=ਕੰਵਲ। ਪ੍ਰਭਾ=ਸੋਭਾ, ਆਭਾ, ਮਖੜੇ ਦਾ ਸੁਹਪਣ। ਮ੍ਰਿਗ ਬਾਲ=ਹਿਰਨੀ ਨਾਲੋਂ। ਬਿਸਾਲ=ਵੱਡੇ, ਮੋਟੇ। ਰਾਸਿ=ਪੂੰਜੀ, ਸੁਖਾਂ ਦਾ ਭੰਡਾਰਾ। ਕਾ ਕਹੋਂ=ਕੀ ਆਖਾਂ। ਅੰਤਰ=ਅੰਦਰਲੇ।

ਉੱਤਮ ਸਡੌਲ ਸਰੀਰ ਦੀ ਸੁੰਦਰਤਾ ਫੱਬ ਰਹੀ ਹੈ, ਅਤੇ ਮੁਖੜੇ ਦੇ ਸੁਹੱਪਣ ਨੂੰ ਵੇਖ ਕੇ ਕੰਵਲ ਫੁਲ ਵੀ ਲੱਜਿਤ ਹੋ ਰਹੇ ਹਨ। ਹਿਰਨ, ਵਾਂਗ ਵੱਡੇ ਵੱਡੇ ਨੈਣ ਹਨ ਅਤੇ ਸਾਰੇ ਸੁਖਾਂ ਦੇ ਭੰਡਾਰ ਨੂੰ ਜਾਣਦੇ ਹਨ। ਜਿਸ ਨੂੰ ਸਾਰੇ ਜਮਨਾਂ ਦੇ ਜਲ ਵਿਚ ਲਭਦੇ ਹਨ, ਉਸਨੂੰ ਮੈਂ ਵੀ ਭੁਖ ਪਿਆਸ ਦੀ ਪ੍ਰਵਾਹ ਕੀਤੇ ਬਿਨਾਂ ਭਾਲ ਰਹੀ ਹਾਂ। ਹੇ ਸਖੀ! ਕ੍ਰਿਸ਼ਨ ਕਦੀ ਵੀ ਮੇਰੇ ਨਾਲ ਹੱਸ ਕੇ ਨਹੀਂ ਬੋਲੇ ਹਨ, ਮੈਂ ਤੈਨੂੰ ਆਪਣੇ ਦਿਲ ਦਾ ਦੁੱਖ ਕੀ ਦਸਾਂ ?॥੧॥

**ਸਵੈਯਾ॥ ਬ੍ਰਿਜ ਨਾਰਿ ਨਿਹਾਰਿ ਕੈ ਨੰਦ ਕੁਮਾਰ ਬਿਸਾਰ ਸੰਭਾਰਹ ਕੀ ਮਨ ਮੈ॥**

ਕਹੂੰ ਹਾਰ ਪਰੇ ਕਹੂੰ ਬਾਰ ਗਿਰੇ ਕਹੂੰ ਨੈਕ ਨ ਸੁੱਧ ਰਹੀ ਤਨ ਮੈ॥
ਝਖਕੇਤ ਕੇ ਬਾਨਨ ਪੀੜਤ ਭੀ ਮਨ ਜਾਇ ਰਹਿਯੋ ਮਨ ਮੋਹਨ ਮੈ॥
ਮਨੋ ਦੀਪ ਕੇ ਭੇਦ ਸੁਨੇ ਸੁਰਨਾਦ ਮ੍ਰਿਗੀਗਨ ਜਾਇ ਬਿਧੀ ਬਨ ਮੈ॥ ੨॥

ਪਦ ਅਰਥ - ਨੰਦ ਕੁਮਾਰ=ਕ੍ਰਿਸ਼ਨ। ਹਕੀ ਮਨ ਮੈਂ=ਮਨ ਵਿਚ ਹੈਰਾਨ ਹੋ ਗਈਆਂ। ਝਖਕੇਤੁ=ਜਿਸ ਦਾ ਮੱਛੀ ਦੇ ਨਿਸ਼ਾਨ ਵਾਲਾ ਝੰਡਾ ਹੈ ਭਾਵ ਕਾਮਦੇਵ। ਸੁਰਨਾਦ=ਨਾਦ ਦੀ ਸੁਰ। ਮ੍ਰਿਗੀਗਨ=ਹਿਰਨੀਆਂ ਦੀ ਡਾਰ। ਬਿਧੀ=ਘਾਇਲ।

ਨੰਦ ਕੁਮਾਰ ਕ੍ਰਿਸ਼ਨ ਨੂੰ ਵੇਖ ਕੇ ਬ੍ਰਿਜ ਦੀਆਂ ਸਾਰੀਆਂ ਨਾਰੀਆਂ ਆਪਣੇ ਹੋਸ਼ ਹਵਾਸ਼ ਭੁਲ ਗਈਆਂ। ਕਿਤੇ ਕਿਸੇ ਦੇ ਹਾਰ ਡਿੱਗੇ ਪਏ ਸਨ, ਕਿਸੇ ਦੇ ਕੇਸ ਖੁਲ੍ਹ ਗਏ ਸਨ, ਕਿਸੇ ਨੂੰ ਰਤਾ ਭਰ ਵੀ ਸੁੱਧ ਨ ਰਹੀ। ਸਾਰੀਆਂ ਕਾਮ ਦੇ ਤੀਰਾਂ ਨਾਲ ਦੁਖੀ ਹੋ ਗਈਆਂ ਅਤੇ ਸਾਰੀਆਂ ਦਾ ਮਨ ਮੋਹਨ ਵਿਚ ਅਟਕ ਗਿਆ। ਉਹ ਸਾਰੀਆਂ ਇਸ ਤਰ੍ਹਾਂ ਘਾਇਲ ਹੋ ਗਈਆਂ ਮਾਨੋ ਹਿਰਨੀਆਂ ਦੀ ਡਾਰ ਜੰਗਲ ਵਿਚ ਸੰਗੀਤ ਦਾ ਸੁਰ ਨਾਦ ਸੁਣਕੇ ਵਿੰਨ੍ਹੀ ਗਈ ਹੋਵੇ॥ ੨॥

ਸਵੈਯਾ॥ ਮੱਲ ਭਿਰੈਂ ਕਹੂੰ ਮੱਤ ਮਤੰਗ ਉਤੰਗ ਕਹੂੰ ਮਿਲ ਉਸ਼ਟ ਲਰਾਵੈਂ॥
ਮਹਿਖ ਕਹੂੰ ਕਹੂੰ ਬਾਂਕੇ ਸੇ ਬੋਕ ਕਹੂੰ ਮ੍ਰਿਗ ਲੈ ਮ੍ਰਿਗ ਸੋ ਬਹਿਸਾਵੈਂ॥
ਸਾਂਪਨ ਨਿਉਰਨ ਅਉਰ ਚਕੋਰਨ ਹੈਨ ਕਹੂੰ ਹੈਰਾਜ ਲਰਾਵੈਂ॥
ਭੌਰ ਭਿਰੈ ਫੂਲ ਹਾਥਨ ਸੌਂ ਕਹੂੰ ਦੇਖਨਹਾਰ ਸਭੈ ਸੁਖ ਪਾਵੈਂ॥ ੩॥

ਪਦ ਅਰਥ ਮੱਲ=ਪਹਿਲਵਾਨ। ਮਤੰਗ=ਮਸਤ ਹਾਥੀ। ਉਤੰਗ=ਉੱਚੇ ਕਦਾਂ ਵਾਲੇ। ਉਸ਼ਟ=ਊਠ। ਮਹਿਖ=ਮੱਝ। ਬੋਕ=ਬਕਰੇ। ਬਹਿਸਾਵੈਂ=ਮੁਕਾਬਲੇ ਕਰਵਾ ਰਹੇ ਸਨ। ਨਿਉਰਨ=ਨਿਉਲੇ। ਹੈਨ=ਘੋੜਿਆਂ ਨਾਲ। ਹੈਰਾਜ=ਉੱਤਮ ਘੋੜਾ।

ਕਿਤੇ ਪਹਿਲਵਾਨ, ਕਿਤੇ ਮਸਤ ਹਾਥੀ ਅਤੇ ਕਿਤੇ ਉੱਚੇ ਉੱਚੇ ਊਠ ਲੜਾਏ ਜਾ ਰਹੇ ਸਨ। ਕਿਤੇ ਸੁੰਦਰ ਭੈਂਸੇ, ਕਿਤੇ ਸਾਹਨ ਬਕਰੇ ਅਤੇ ਕਿਤੇ ਮ੍ਰਿਗ ਨਾਲ ਮ੍ਰਿਗ ਲੜ ਰਹੇ ਸਨ। ਕਿਤੇ ਸੱਪ ਅਤੇ ਨਿਉਲੇ ਦੀ ਲੜਾਈ ਹੋ ਰਹੀ ਸੀ ਅਤੇ ਕਿਤੇ ਚਕੋਰ ਅਤੇ ਸੁੰਦਰ ਘੋੜੇ ਲੜਾਏ ਜਾ ਰਹੇ ਸਨ। ਭੌਰੇ ਗੁਲਦਸਤਿਆਂ ਨਾਲ ਭਿੜ ਰਹੇ ਸਨ ਅਤੇ ਵੇਖਣ ਵਾਲਿਆਂ ਨੂੰ ਸੁਖ ਪ੍ਰਾਪਤ ਹੋ ਰਿਹਾ ਸੀ॥ ੩॥

ਸਵੈਯਾ॥ ਨਾਚਤ ਹੈ ਨਚਵਾਰ ਕਹੂੰ,ਕਹੂੰ ਗਾਵਤ ਹੈ ਕਹੂੰ ਬੀਨ ਬਜਾਵੈਂ॥
ਖੇਲਤ ਹੈ ਕਹੂੰ ਚੌਪਰ ਚਾਰੁ ਬਦੈਂ ਕਛੁ ਹੋਡ ਹੀਯੋ ਪਰਚਾਵੈਂ॥
ਬਾਜਤ ਭੇਰ ਮ੍ਰਿਦੰਗ ਕਹੂੰ ਕਹੂੰ ਭਾਟ ਕਬਿੱਤਨ ਬਾਰ ਨ ਪਾਵੈਂ॥

ਪੰਡਤ ਪੁੰਜ ਪੁਰਾਨ ਪੜ੍ਹੈ ਕਹੂੰ ਜੀਤ ਕੇ ਗੀਤ ਬਨਾਇ ਸੁਨਾਵੈਂ॥ ੪॥

ਪਦ ਅਰਥ - ਨਚਵਾਰ=ਨਚਾਰ। ਚੋਪਰ=ਚੋਪੜ ਦੀ ਬਾਜ਼ੀ। ਹੋਡ=ਸ਼ਰਤ। ਬਾਰ=ਵਾਰੀ।

ਕਿਤੇ ਨਚਾਰ ਨੱਚ ਰਹੇ ਸਨ, ਕਿਤੇ ਗਾ ਰਹੇ ਸਨ ਅਤੇ ਕਿਤੇ ਬੀਨ ਵਜਾ ਰਹੇ ਸਨ। ਕਿਤੇ ਚੋਪੜ ਖੇਡਿਆ ਜਾ ਰਿਹਾ ਸੀ ਅਤੇ ਸ਼ਰਤਾ ਲਾ ਕੇ ਮਨ ਪਰਚਾਵਾ ਕੀਤਾ ਜਾ ਰਿਹਾ ਸੀ। ਭੇਰੀ ਮ੍ਰਿਦੰਗ ਆਦਿ ਵਾਜੇ ਵੱਜ ਰਹੇ ਸਨ ਅਤੇ ਕਵਿਤਾ ਸੁਣਾਉਣ ਵਾਲੇ ਭੱਟਾਂ ਦੀ ਵਾਰੀ ਨਹੀਂ ਆ ਰਹੀ ਸੀ। ਕਿਤੇ ਪੰਡਤਾਂ ਦੇ ਟੋਲੇ ਪੁਰਾਣ ਪੜ੍ਹ ਰਹੇ ਸਨ ਅਤੇ ਜਿੱਤ ਦੇ ਗੀਤਾਂ ਨੂੰ ਗਾ ਕੇ ਸੁਣਾ ਰਹੇ ਸਨ॥ ੪॥

ਸਵੈਯਾ॥ ਬ੍ਰਿਜਨਾਥ ਕੇ ਸਾਥ ਸਖੀ ਸਭ ਹੀ ਉਮਗੀ ਗ੍ਰਿਹ ਤੇ ਚਿਤ ਚਉਪ ਚਢੈ॥
ਨ ਹਟੈਂ ਅਤਿ ਹਾਠੀ ਹਠੀ ਮਨ ਮੈ ਕੋਊ ਸਾਮੁਹਿ ਆਵੈ ਕ੍ਰਿਪਾਨ ਕਢੈ॥
ਥਹਰਾਤ ਲਗੇ ਪਟਮਾਰਤ ਕੇ ਕਲ ਧੌਂਤ ਕੇ ਭੂਖਨ ਸਾਥ ਮਢੈ॥
ਮਨੋ ਲੀਲਤ ਲਾਟ ਦਵਾਨਲ ਕਾਨ੍ਹ ਲਸੈ ਲਹਰੈ ਅਤਿ ਤੇਜ ਬਢੈ॥ ੫॥

ਪਦ ਅਰਥ - ਉਮਗੀ=ਚਾਅ ਨਾਲ ਭਰੀਆਂ। ਹਾਠੀ=ਹੱਠ ਵਾਲੀਆਂ।

ਮਨ ਵਿਚ ਚਾਅ ਨਾਲ ਭਰ ਕੇ ਸਾਰੀਆਂ ਸਖੀਆਂ ਕ੍ਰਿਸ਼ਨ ਦੇ ਨਾਲ ਘਰੋਂ ਨਿਕਲੀਆਂ। ਸਾਹਮਣੇਂ ਤੋਂ ਭਾਵੇਂ ਕੋਈ ਕਿਰਪਾਣ ਕੱਢ ਕੇ ਵੀ ਆ ਜਾਵੇ, ਪਰ ਹੱਠੀ ਨਾਰੀਆਂ ਹਟਣ ਵਾਲੀਆਂ ਨਹੀਂ ਸਨ। ਉਨ੍ਹਾਂ ਦਾ ਸੋਨੇ ਅਤੇ ਰੇਸ਼ਮ ਨਾਲ ਮੜਿਆ ਹੋਇਆ ਸਰੀਰ ਉਨ੍ਹਾਂ ਦੇ ਪ੍ਰੇਮ ਵਿਚ ਥਰਥਰਾਉਣ ਲੱਗਦਾ ਸੀ। ਇਸ ਤਰ੍ਹਾਂ ਲੱਗ ਰਿਹਾ ਸੀ ਮਾਨੋਂ ਕ੍ਰਿਸ਼ਨ ਦਾਵਾਨਲ ਪੀ ਰਿਹਾ ਹੋਵੇ ਅਤੇ ਲਹਿਰਾਂ ਤੇਜ਼ ਤੇਜ਼ ਵੱਧ ਰਹੀਆਂ ਹੋਣ॥ ੫॥

ਸਵੈਯਾ॥ ਜਿਹ ਦੇਖਕੇ ਦੇਖਤ ਹੀ ਰਹੀਯੇ ਕਿਯ ਨਜਾਰੋ ਨ ਭਾਵਤ ਨੈਕੁ ਕਬੈ॥
ਮੁਰਝਾਇ ਪਰੀ ਛਿਤ ਮੈ ਤ੍ਰਿਯ ਇਉ ਸੁ ਲਗਿਯੋ ਮਨੋ ਚੇਟਕ ਬਾਨ ਅਬੈ॥
ਤੇਊ ਦੌਰ ਚਲੀ ਲਖ ਪੌਰਨ ਕੋ ਨਿਜ ਠੌਰ ਤੇ ਜੇ ਨਿਕਸੀ ਨ ਕਬੈ॥
ਲਖਿ ਸਜਾਮ ਕੋ ਰੂਪ ਅਨੂਪਮ ਸੁੰਦਰ ਰੀਝ ਰਹੀ ਰਿਝਵਾਰ ਸਭੈ॥ ੬॥

ਪਦ ਅਰਥ - ਛਿਤ=ਧਰਤੀ ਉਪਰ। ਚੇਟਕ=ਜਾਦੂ ਦਾ। ਪੌਰਨ=ਪੌੜੀਆਂ। ਰੀਝਿ ਰਹੀ=ਮੋਹਿਤ ਹੋ ਰਹੀਆਂ ਸਨ। ਰਿਝਵਾਰ=ਆਸ਼ਿਕ ਮਿਜ਼ਾਜਣਾਂ।

ਜਿਸ ਨੂੰ ਵੇਖਦਿਆਂ ਹੀ ਵੇਖਦੇ ਰਹਿ ਜਾਈਏ, ਉਸ ਤੋਂ ਵੱਖ ਹੋਣਾ ਜਰਾ ਵੀ ਚੰਗਾ ਨਹੀਂ ਲਗਦਾ। ਨਾਰੀਆਂ ਉਸ ਨੂੰ ਵੇਖ ਕੇ ਬੇਹੋਸ਼ ਹੋ ਕੇ ਧਰਤੀ ਉਤੇ ਇਸ ਤਰ੍ਹਾਂ ਡਿੱਗ ਪੈਂਦੀਆਂ ਸਨ ਜਿਵੇਂ ਕਿ ਉਨ੍ਹਾਂ ਨੂੰ ਤੀਰ ਵਜਾ ਹੋਵੇ। ਉਸਦੇ ਚਰਨਾਂ ਨੂੰ ਵੇਖ ਕੇ ਅਜਿਹੀਆਂ ਇਸਤਰੀਆਂ ਵੀ ਭੱਜ ਉਠਦੀਆਂ ਸਨ, ਜਿਹੜੀਆਂ ਕਿ ਕਦੀ ਘਰ ਤੋਂ ਬਾਹਰ ਵੀ ਨਹੀਂ ਨਿਕਲੀਆਂ ਸਨ। ਕ੍ਰਿਸ਼ਨ ਦੇ

++++++++++++++++++++++++++++++++++++++++++++++++++++++++++++++++++

ਸੁੰਦਰ ਅਨੂਪਮ ਰੂਪ ਨੂੰ ਵੇਖ ਕੇ ਆਸ਼ਿਕ ਮਿਜ਼ਾਜਣਾਂ ਮੋਹਿਤ ਹੋ ਰਹੀਆਂ ਸਨ॥ ੬॥

**ਸਵੈਯਾ॥ ਬ੍ਰਿਖਭਾਨੁ ਕੁਮਾਰਿ ਕੋ ਸਾਥ ਲੀਏ ਜਮੁਨਾ ਤਟਿ ਕਾਨ ਬਿਰਾਜਤ ਹੈ॥**
**ਸਭ ਹੂੰ ਤਨ ਚੰਦਨ ਚਿੱਤ੍ਰ ਕੀਏ ਛਬਿ ਗੰਡ ਪ੍ਰਚੰਡਨ ਛਾਜਤ ਹੈ॥**
**ਜਿਹ ਹੇਰਤ ਭੂਖ ਭਜੈ ਮਨ ਕੀ ਲਖਿ ਜਾਹਿ ਘਨੋ ਅਘ ਭਾਜਤ ਹੈ॥**
**ਹਰਿ ਰਾਧੇ ਕੋ ਰੂਪ ਨਿਹਾਰਿ ਮਨੈ ਰਤਿ ਅਉ ਰਤਿਨਾਥ ਹੂੰ ਲਾਜਤ ਹੈ॥ ੭॥**

ਪਦ ਅਰਥ - ਗੰਡ=ਗਲ੍ਹਾਂ। ਅਘ=ਪਾਪ। ਰਤਿ=ਰਤੀ, ਕਾਮਦੇਵ ਦੀ ਇਸਤਰੀ।

ਬ੍ਰਿਸ਼ਭਾਨ ਦੀ ਪੁੱਤਰੀ ਰਾਧਾ ਨੂੰ ਨਾਲ ਲੈ ਕੇ ਕ੍ਰਿਸ਼ਨ ਜਮਨਾ ਕੰਢੇ ਬਿਰਾਜਮਾਨ ਸਨ। ਸਾਰਿਆਂ ਨੇ ਸਰੀਰ ਉਤੇ ਚੰਦਨ ਲਾ ਰਖਿਆ ਸੀ ਤੇ ਸੁੰਦਰ ਸ਼ਕਲ ਸ਼ੋਭ ਰਹੀ ਸੀ ਜਿਸਨੂੰ ਵੇਖਕੇ ਮਨ ਦੀ ਭੁਖ ਭੱਜ ਜਾਂਦੀ ਸੀ ਅਤੇ ਘੋਰ ਪਾਪ ਨਸ਼ਟ ਹੋ ਜਾਂਦੇ ਸਨ। ਰਾਧਾ ਅਤੇ ਕ੍ਰਿਸ਼ਨ ਦਾ ਰੂਪ ਵੇਖਕੇ ਤਾਂ ਮਾਨੋਂ ਰਤੀ ਅਤੇ ਕਾਮਦੇਵ ਵੀ ਲਜਿਤ ਹੋ ਰਹੇ ਸਨ॥ ੭॥

**ਸਵੈਯਾ॥ ਬ੍ਰਿਖ ਭਾਨੁ ਕੁਮਾਰਿ ਸ਼ਿੰਗਾਰ ਸਜੈ ਅਤਿ ਹੀ ਕਰਿ ਕੈ ਸੁ ਹੁਲਾਸ ਹੀਯੋ॥**
**ਕਹੂੰ ਕੋਕਿਲ ਕੀਰ ਕਰੀ ਅਹਿ ਕੇਹਰਿ ਮਾਨ ਮਨੋਜ ਕੋ ਛੀਨ ਲੀਯੋ॥**
**ਬ੍ਰਿਜ ਰਾਜ ਕੇ ਭੇਟਨ ਕਾਜ ਚਲੀ ਸੁਭ ਰੋਰੀ ਕੇ ਭਾਲ ਮੈ ਟੀਕੋ ਦੀਯੋ॥**
**ਮਨੋ ਚੰਦ ਕੇ ਮੰਡਲ ਮੈ ਕਵਿ ਸਜਾਮ ਸੁਹਾਗ ਕੇ ਭਾਗ ਪ੍ਰਕਾਸ਼ ਕੀਯੋ॥ ੮॥**

ਬ੍ਰਿਸ਼ਭਾਨ ਕੁਮਾਰੀ ਰਾਧਾ ਨੇ ਬੜੇ ਹੁਲਾਸ ਵਿਚ ਆਕੇ ਸ਼ਿੰਗਾਰ ਕੀਤਾ ਅਤੇ ਇਸ ਤਰ੍ਹਾਂ ਲੱਗ ਰਿਹਾ ਸੀ ਕਿ ਉਸ ਕੋਇਲ, ਤੋਤੇ, ਹਾਥੀ, ਨਾਗਨ, ਸ਼ੇਰ ਕਾਮਦੇਵ ਆਦਿ ਸਾਰਿਆਂ ਦਾ ਘੁਮੰਡ ਤੋੜ ਕੇ ਉਨ੍ਹਾਂ ਦੇ ਮਾਨ ਨੂੰ ਚੁਰਾ ਲਿਆ ਸੀ। ਉਹ ਮੱਥੇ ਉਤੇ ਕੇਸਰ ਦਾ ਟਿੱਕਾ ਲਾ ਕੇ ਬ੍ਰਿਜ ਰਾਜ ਨੂੰ ਮਿਲਣ ਵਾਸਤੇ ਚੱਲ ਪਈ ਸੀ। ਕਵੀ ਸ਼ਿਆਮ ਦੇ ਕਥਨ ਅਨੁਸਾਰ ਇਸ ਤਰ੍ਹਾਂ ਲਗਦਾ ਸੀ ਕਿ ਉਸ ਚੰਦ ਨੂੰ ਵੀ ਪ੍ਰਕਾਸ਼ਿਤ ਕਰ ਦਿੱਤਾ ਸੀ॥ ੮॥

**ਸਵੈਯਾ॥ ਖੇਲਤ ਕੁੰਜ ਗਰੀਨ ਕੇ ਬੀਚ ਲਖੈ ਹਰਿ ਜਾਇ ਜੁ ਤੈ ਪਠਈ ਰੀ॥**
**ਬਾਂਕੀ ਸੀ ਬਾਨ ਸੋ ਹੇਰਤ ਹੈ ਹਰਿ ਏਕ ਹੀ ਹੇਰਨ ਹੌ ਹੂੰ ਹਰੀ ਰੀ॥**
**ਲੇਤ ਹੈ ਮੋਲ ਮਨੋਜਹਿ ਕੋ ਉਪਮਾ ਮੁਹਿ ਤੇ ਨਹਿ ਜਾਤ ਕਹੀ ਰੀ॥**
**ਮੋਹੇ ਹੈ ਮੀਨ ਮ੍ਰਿਗਾ ਗਿਨਤੀ ਕਹਿ ਕਾਨ ਕੇ ਨੈਨ ਕਿ ਬਾਨ ਸਖੀ ਰੀ॥ ੯॥**

ਪਦ ਅਰਥ - ਕੁੰਜ ਗਰੀਨ=ਜੰਗਲ ਦੇ ਵੇਲ ਬੂਟਿਆਂ ਨਾਲ ਕੱਜੀਆਂ ਹੋਈਆਂ ਗਲੀਆਂ। ਪਠਈ=ਜੋ ਤੂੰ ਭੇਜੀ ਸੀ।

ਤੂੰ ਮੈਨੂੰ ਭੇਜਿਆ ਅਤੇ ਮੈਂ ਕ੍ਰਿਸ਼ਨ ਨੂੰ ਕੁੰਜ ਗਲੀਆਂ ਵਿਚ ਖੇਡਦੇ ਹੋਏ ਵੇਖਿਆ। ਉਹ ਬਾਂਕੇ ਨੈਣਾਂ ਨਾਲ ਵੇਖਦਾ ਅਤੇ ਉਸ ਦੇ ਵੇਖਣ ਨਾਲ ਇੰਝ ਲਗਦਾ ਹੈ ਜਿਵੇਂ ਉਸ ਮੈਨੂੰ ਲੁਟ ਲਿਆ ਹੋਵੇ। ਉਹ ਤਾਂ ਕਾਮਦੇਵ ਨੂੰ ਵੀ ਮੁਲ ਲੈਣ ਦੀ ਸ਼ਕਤੀ ਰਖਦਾ ਹੈ ਅਤੇ ਉਸਦੀ ਉਪਮਾਂ ਕਹੀ ਨਹੀਂ ਜਾ ਸਕਦੀ। ਉਸ ਨੇ ਮ੍ਰਿਗ ਤੇ ਮੱਛੀਆਂ ਸਾਰਿਆਂ ਨੂੰ ਮੋਹਿਤ ਕਰ ਲਿਆ ਹੈ। ਹੇ ਸਖੀ ! ਮੈਨੂੰ ਦੱਸ, ਕ੍ਰਿਸ਼ਨ ਦੀਆਂ ਅਖਾਂ ਹਨ ਜਾਂ ਤਿਖੇ ਤੀਰ ਹਨ॥੯॥

**ਸਵੈਯਾ॥ ਜਾਨਤ ਗ੍ਵਾਰ ਗਵਾਰ ਕਹਾਂ ਜਤਿ ਤੇ ਸਭ ਗ੍ਵਾਰਨ ਮੈ ਕਹਿ ਐ ਹੈਂ॥**
**ਚਉਦਹ ਲੋਕ ਸ੍ਰਿਜੈ ਜਿਨਕੇ ਤੁਮਕੋ ਹਰਿ ਤੌਨ ਕਹਾ ਸੁਖ ਪੈ ਹੈਂ॥**
**ਚਿੰਤ ਉਠੀ ਚਿਤ ਯੌ ਕਰਿ ਏ ਬ੍ਰਿਜ ਰਾਜ ਕੀ ਕੇਲ ਕੇ ਖੇਲ ਸਭੈ ਹੈ॥**
**ਯੌਂ ਨਹਿ ਜਾਨਤ ਮੂੜ ਤ੍ਰਿਯਾ ਘਹਰਾਤ ਘਟਾ ਸੁਨ ਕੈ ਦੁਖ ਪੈਹੈਂ॥੧੦॥**

ਪਦ ਅਰਥ - ਗ੍ਵਾਰ=ਗੁਆਲਣ, ਗੋਪੀ। ਗਵਾਰ=ਮੂਰਖ।

ਇਹ ਮੂਰਖ ਗਵਾਲੇ ਨਹੀਂ ਜਾਣਦੇ ਕਿ ਕ੍ਰਿਸ਼ਨ ਭਲਾ ਮੂਰਖਾਂ ਵਿਚ ਕਿਉਂ ਆਉਣਗੇ? ਜਿਸ ਪ੍ਰਭੂ ਨੇ ਚੋਦਾਂ ਲੋਕਾਂ ਦੀ ਸਿਰਜਣਾਂ ਕੀਤੀ ਹੈ, ਉਹ ਤੁਹਾਡੇ ਲੋਕਾਂ ਵਿਚ ਰਹਿ ਕੇ ਕੀ ਸੁਖ ਪ੍ਰਾਪਤ ਕਰਨਗੇ। ਆਖਿਰ ਮਨ ਇਹ ਹੀ ਸੋਚਦਾ ਹੈ ਕਿ ਇਹ ਸਭ ਬ੍ਰਿਜ ਰਾਜ ਦੀਆਂ ਖੇਡਾਂ ਅਤੇ ਲੀਲਾਵਾਂ ਹਨ। ਇਹ ਮੂਰਖ ਇਸਤਰੀਆਂ ਨਹੀਂ ਜਾਣਦੀਆਂ ਕਿ ਗੱਜਦੇ ਬਦਲਾਂ ਨੂੰ ਸੁਣ ਕੇ ਉਨ੍ਹਾਂ ਨੂੰ ਕਿੰਨਾਂ ਦੁਖ ਹੋਵੇਗਾ॥੧੦॥

## ਦੂਤੀ ਬਾਚ ਨਾਇਕਾ ਪ੍ਰਤਿ॥ ਸਵੈਯਾ॥

**ਤੇਰੀ ਤਰੀਫ ਸਦੀਵ ਕਰੈ ਮੁਖਿ ਨਿਤਿ ਤੇਰੀ ਕਥਾ ਨਿਤ ਗਾਵਤ ਹੈ॥**
**ਹਿਤ ਤੇਰੇ ਸ਼ਿੰਗਾਰ ਸਜੇ ਸਜਨੀ ਹਿਤ ਤੇਰੇ ਹੀ ਬੇਨੁ ਬਜਾਵਤ ਹੈ॥**
**ਹਿਤ ਤੇਰੇ ਹੀ ਚੰਦਨ ਅਉ ਘਨਸਾਰ ਦੋਊ ਘਸਿ ਅੰਗ ਲਗਾਵਤ ਹੈ॥**
**ਹਰਿ ਕੋ ਮਨ ਸ੍ਰੀ ਬ੍ਰਿਖ ਭਾਨ ਕੁਮਾਰਿ ਹਰਿਯੋ ਕਹੂੰ ਜਾਨ ਨ ਪਾਵਤ ਹੈ॥੧੧॥**

ਪਦ ਅਰਥ - ਘਨਸਾਰ=ਕਪੂਰ, ਮੁਸ਼ਕ ਕਾਫੂਰ। ਹਰਿਓ=ਚੁਰਾ ਲਿਆ ਹੈ।

ਦੂਤੀ ਨੇ ਕਿਹਾ, "ਹੇ ਸਖੀ! ਉਹ ਸਦਾ ਤੇਰੀ ਹੀ ਉਪਮਾ ਕਰਦਾ ਹੈ ਅਤੇ ਤੇਰੀ ਹੀ ਕਹਾਣੀ ਕਹਿੰਦਾ ਰਹਿੰਦਾ ਹੈ। ਤੇਰੇ ਹੀ ਲਈ ਉਹ ਸ਼ਿੰਗਾਰ ਕਰਦਾ ਹੈ ਅਤੇ ਤੇਰੇ ਹੀ ਲਈ ਬਾਂਸਰੀ ਵਜਾਉਂਦਾ ਹੈ। ਤੇਰੇ ਹੀ ਲਈ ਉਹ ਚੰਦਨ ਅਤੇ ਮੁਸ਼ਕ ਕਪੂਰ ਨੂੰ ਰਗੜ ਕੇ ਆਪਣੇ ਸਰੀਰ ਨੂੰ ਮਲਦਾ ਹੈ। ਕ੍ਰਿਸ਼ਨ ਦਾ ਮਨ ਤਾਂ ਰਾਧਾ ਨੇ ਚੁਰਾ ਲਿਆ ਹੈ ਅਤੇ ਉਹ ਕਿਤੇ ਵੀ ਹੋਰ ਨਹੀਂ ਜਾਂਦਾ ਹੈ॥੧੧॥

************************************************************

**ਸਵੈਯਾ॥ ਹਉਂ ਤੁਹਿ ਲਜਾਵਨਿ ਕਾਜ ਪਠਾਈ ਰੀ ਬੇਗ ਚਲੋ ਬ੍ਰਿਜ ਰਾਜ ਚਿਤਾਰੀ॥**
**ਤੇਰੋ ਹੀ ਧਿਆਨ ਰਹੈ ਧਰਿ ਕੈ ਜੁਵਤੀ ਸਭ ਅਉ ਚਿਤ ਹੂੰ ਤੇ ਬਿਸਾਰੀ॥**
**ਅਉ ਹਠ ਤੈ ਤਨਕੋ ਨ ਤਜੈ ਰਜਨੀ ਬਿਤਈ ਸੁ ਭਈ ਉਜਿਆਰੀ॥**
**ਮਾਨ ਮਨਾਵਨਹਾਰ ਤਜਯੋ ਤਜੈਂ ਤੂੰ ਕਿਉਂ ਨ ਮਾਨ ਦਈ ਕੀ ਸਵਾਰੀ॥ ੧੨॥**

ਪਦ ਅਰਥ - ਬੇਗ=ਛੇਤੀ ਚਲੋ। ਜੁਵਤੀ=ਮੁਟਿਆਰ। ਰਜਨੀ=ਰਾਤ। ਉਜਿਆਰੀ=ਰੌਸ਼ਨੀ, ਪਹੁ ਫੁਟਾਲਾ।

ਤੈਨੂੰ ਕ੍ਰਿਸ਼ਨ ਨੇ ਯਾਦ ਕੀਤਾ ਹੈ ਅਤੇ ਮੈਨੂੰ ਤੈਨੂੰ ਲੈਣ ਵਾਸਤੇ ਭੇਜਿਆ ਹੈ, ਇਸ ਲਈ ਛੇਤੀ ਚਲੋ। ਉਹ ਤੇਰੇ ਹੀ ਧਿਆਨ ਵਿਚ ਲੀਨ ਹੈ ਅਤੇ ਬਾਕੀ ਸਭ ਮੁਟਿਆਰਾਂ ਨੂੰ ਮਨ ਵਿਚੋਂ ਵਿਸਾਰ ਦਿੱਤਾ ਹੈ ਅਤੇ ਇਧਰ ਤੂੰ ਹੱਠ ਨੂੰ ਛੱਡ ਨਹੀਂ ਰਹੀ ਹੈਂ, ਸਾਰੀ ਰਾਤ ਬੀਤ ਗਈ ਹੈ ਤੇ ਹੁਣ ਪਹੁ ਫੁਟਾਲਾ ਹੋ ਗਿਆ ਹੈ; ਹੇ ਭਾਗਾਂ ਵਾਲੀਏ ! ਉਸ ਮੰਨਾਉਣ ਯੋਗ ਕ੍ਰਿਸ਼ਨ ਨੇ ਤਾਂ ਆਪਣਾ ਮਾਣ ਛੱਡ ਦਿੱਤਾ ਹੈ ਫਿਰ ਤੂੰ ਆਪਣਾ ਮਾਣ ਕਿਉਂ ਨਹੀਂ ਛੱਡਦੀ?॥੧੨॥

**ਸਵੈਯਾ॥ ਗੋਪ ਕੋ ਬੇਖ ਕਬੇ ਧਰਿ ਹੈ ਹਰਿ ਕੁੰਜਗਰੀ ਕਬਿ ਆਨਿ ਬਸੈ ਹੈਂ॥**
**ਮੋਰ ਪਖੂਅਨ ਕੋ ਧਰਿ ਹੈ ਕਬ ਗ੍ਵਾਰਿਨ ਕੇ ਗ੍ਰਿਹਿ ਗੋਰਸਿ ਖੈ ਹੈਂ॥**
**ਬੇਨ ਬਜੈ ਹੈ ਕਬੈ ਬਨ ਮੈ ਕਬ ਮੋਹਿ ਬੁਲਾਵਨ ਤੋਹਿ ਪਠੈ ਹੈਂ॥**
**ਮਾਨ ਕਹਿਯੋ ਹਮਰੋ ਹਰਿ ਪੈ ਚਲ ਰੀ ਬਹੁਰੋ ਹਰਿ ਹਾਥ ਨ ਐ ਹੈਂ॥ ੧੩॥**

ਪਦ ਅਰਥ - ਗੋਪ=ਗੁਆਲਾ। ਬੇਖ=ਭੇਸ, ਬਾਣਾ। ਮੋਰ ਪਖੂਅਨ=ਮੋਰ ਦੇ ਖੰਭ। ਗੋਰਿ=ਦੁੱਧ ਦਹੀਂ। ਹਾਥਿ ਨ ਐ ਹੈਂ=ਹਥਿ ਨਹੀਂ ਆਉਣਗੇ।

ਹੁਣ ਭਲਾ ਕਦ ਉਹ ਗਵਾਲੇ ਦੇ ਭੇਸ ਵਿਚ ਕੁੰਜ ਗਲੀ ਵਿਚ ਆਉਣਗੇ ਅਤੇ ਮੋਰ ਦੇ ਖੰਭ ਲਾ ਕੇ ਗਵਾਲਣਾਂ ਦੇ ਘਰਾਂ ਵਿਚ ਜਾ ਕੇ ਦੁੱਧ ਦਹੀਂ ਖਾਣਗੇ। ਕਦ ਬਾਂਸਰੀ ਵਜਾਉਣਗੇ ਅਤੇ ਮੈਨੂੰ ਬੁਲਾਉਣ ਲਈ ਤੈਨੂੰ ਭੇਜਣਗੇ ? ਹੇ ਸਖੀ ! ਮੇਰੀ ਗੱਲ ਮੰਨ ਅਤੇ ਕ੍ਰਿਸ਼ਨ ਦੇ ਕੋਲ ਚਲੀ ਚਲੋ, ਨਹੀਂ ਤਾਂ ਉਹ ਫਿਰ ਹੱਥ ਨਹੀਂ ਆਉਣਗੇ॥੧੩॥

**ਸਵੈਯਾ॥ ਕਹੋ ਜਸੁਧਾ ਕੇ ਸੁ ਐ ਹੈਂ ਕਬੈ ਹਰਿ ਕੁੰਜ ਗਰੀਨ ਕਬੈ ਬਸਿ ਹੈ॥**
**ਕਬਿ ਕਾਨ੍ਹ ਕਹਾਇ ਹੈਂ ਆਪਨ ਕੋ ਤੇਰੋ ਰੂਪ ਕੀ ਰਾਸ ਕਬੈ ਰਸਿ ਹੈਂ॥**
**ਬ੍ਰਿਜ ਨਾਰਿ ਗਵਾਰਿ ਤੂੰ ਰਾਰਿ ਕਰੇ ਹਰਿ ਜਾਨਤ ਇਉ ਹਮਰੇ ਬਸਿ ਹੈਂ॥**
**ਤਜਿ ਅਉ ਹਠਿ ਸਜਾਮ ਪੈ ਬੇਗ ਚਲੋ ਨਹੀ ਤੋਹਿ ਸਭੈ ਚਤੁਰਾ ਹਸਿ ਹੈਂ॥ ੧੪॥**

***************************************************************

ਜਸੁਧਾ=ਬ੍ਰਿਜ ਦੇ ਚੋਧਰੀ ਨੰਦ ਦੀ ਪਤਨੀ ਅਤੇ ਕ੍ਰਿਸ਼ਨ ਜੀ ਨੂੰ ਪੁੱਤਰ ਕਰਕੇ ਪਾਲਣ ਵਾਲੀ। ਰਾਰਿ=ਰਾੜਿ, ਝਗੜਾ। ਚਤੁਰਾ=ਸਿਆਣੀਆਂ ਔਰਤਾਂ। ਰਾਸਿ=ਦੌਲਤ, ਪੂੰਜੀ।

ਜਸ਼ੋਦਾ ਤੋਂ ਪੁਛੋ ਕਿ ਕ੍ਰਿਸ਼ਨ ਕਦ ਆਉਣਗੇ ਅਤੇ ਕਦ ਆਕੇ ਕੁੰਜ ਗਲੀਆਂ ਵਿਚ ਰਹਿਣਗੇ? ਕ੍ਰਿਸ਼ਨ ਕਦ ਸਾਡਾ ਆਪਣਾ ਕਹਾਇਗਾ ਅਤੇ ਉਸਦੇ ਰੂਪ ਦੀ ਪੂੰਜੀ ਵਿਖਾਈ ਦੇਵੇਗੀ। ਹੇ ਬ੍ਰਿਜ ਇਸਤਰੀ ! ਤੂੰ ਮੂਰਖ ਬੇਕਾਰ ਦਾ ਝਗੜਾ ਕਰ ਰਹੀ ਹੈ। ਤੂੰ ਸਮਝ ਰਹੀ ਹੈਂ ਕਿ ਕ੍ਰਿਸ਼ਨ ਕੇਵਲ ਤੇਰੇ ਹੀ ਵੱਸ ਵਿਚ ਹੈ। ਤੂੰ ਆਪਣਾ ਹੱਠ ਛੱਡ ਦੇ ਅਤੇ ਛੇਤੀ ਚਲ,ਨਹੀਂ ਤਾਂ ਸਾਰੀਆਂ ਸਿਆਣੀਆਂ ਔਰਤਾਂ ਤੇਰੇ ਤੇ ਹੱਸਣਗੀਆਂ"॥੧੪॥

## ਨਾਯਕਾ ਬਾਚ ਦੂਤੀ ਪ੍ਰਤਿ॥ ਸਵੈਯਾ॥

**ਜਿਹ ਗੋਰਸ ਕਾਜ ਗ੍ਵਾਰਿ ਗ੍ਵਾਰਿਨਿ ਆਪ ਗਰੀਨ ਮੈ ਜਾਇ ਗਹੀ ਹੈਂ॥**
**ਸੈਂਕੜੇ ਸਜਾਮ ਸਖਾ ਲੀਏ ਸੰਗਿ ਹਨੀ ਮਟਕੀ ਦੀਓ ਢਾਰਿ ਦਹੀ ਹੈਂ॥**
**ਕਾਹੇ ਕਹੋ ਅਪਨੇ ਮੁਖ ਤੇ ਕਹੁ ਕਾਨ ਕੀ ਕ੍ਰਿਤ ਨ ਜਾਤ ਕਹੀ ਹੈ॥**
**ਨੇਹ ਕਹਾ ਕਰਬੋ ਤਿਹ ਸੋ ਸਖੀ ਗ੍ਵਾਰਨ ਕੀ ਜਿਨ ਗਾਰਿ ਸਹੀ ਹੈ॥੧੫॥**

ਪਦ ਅਰਥ - ਗਰੀਨ=ਗਲੀਆਂ। ਹਨੀ=ਚਾਟੀ ਭੰਨ ਦਿੱਤੀ। ਢਾਰ=ਡੋਲ੍ਹ ਦਿੱਤਾ। ਕ੍ਰਿਤ=ਕਰਤੂਤ। ਗਾਰਿ=ਮੰਦੇ ਬੋਲ, ਗਾਲ੍ਹਾਂ।

ਰਾਧਾ ਨੇ ਫਿਰ ਦੂਤੀ ਨੂੰ ਕਿਹਾ, "ਜਿਸ ਕ੍ਰਿਸ਼ਨ ਨੂੰ ਦੁੱਧ ਦੀ ਖਾਤਰ, ਅਨੇਕਾਂ ਗਵਾਲਿਆਂ ਅਤੇ ਗਵਾਲਣਾਂ ਨੇ ਫੜਿਆ ਹੈ ਅਤੇ ਜਿਸ ਸੈਂਕੜੇ ਆਪਣੇ ਸਾਥੀਆਂ ਨਾਲ ਅਨੇਕਾਂ ਚਾਟੀਆਂ ਭੰਨੀਆਂ ਹਨ ਅਤੇ ਦਹੀਂ ਡੋਲ੍ਹਿਆ ਹੈ: ਹੁਣ ਮੈਂ ਆਪਣੇ ਮੂੰਹ ਨਾਲ ਕੀ ਕਹਾਂ, ਇਸ ਕ੍ਰਿਸ਼ਨ ਦੀਆਂ ਕਰਤੂਤਾਂ ਕਹੀਆਂ ਨਹੀਂ ਜਾ ਸਕਦੀਆਂ। ਹੇ ਸਖੀ ! ਉਸ ਨਾਲ ਪ੍ਰੇਮ ਕਿਵੇਂ ਕੀਤਾ ਜਾਏ, ਜਿਸ ਗਵਾਲਣਾਂ ਦੀਆਂ ਗਾਲ੍ਹਾਂ ਸਹੀਆਂ ਹਨ॥੧੫॥

**ਸਵੈਯਾ॥ ਬਾਂਕ ਸੀ ਬੀਨ ਸ਼ੀਂਗਾਰ ਅੰਗਾਰ ਸੇ ਤਾਲ ਮ੍ਰਿਦੰਗ ਕ੍ਰਿਪਾਨ ਕਟਾਰੇ॥**
**ਜ੍ਵਾਲ ਸੀ ਜਉਨ ਜੁਡਾਈ ਸੀ ਜੇਬ ਸਖੀ ਘਨਸਾਰ ਕਿ ਸਾਰ ਕੇ ਆਰੇ॥**
**ਰੋਗ ਸੇ ਰਾਗ ਬਿਰਾਗ ਸੇ ਬੋਲ ਬਾਰਿਦ ਬੂੰਦ ਕਿ ਬਾਨ ਬਿਸਾਰੇ॥**
**ਹੂਲ ਸੇ ਹਾਵ ਹੁਲਾਸ ਸੋ ਹੇਰਬ ਹਾਰ ਹੋਹਿ ਭੁਜੰਗਮ ਕਾਰੇ॥੧੬॥**

ਪਦ ਅਰਥ - ਬਾਂਕ=ਚੀਕਾਂ, ਕੁਰਲਾਹਟ । ਕਟਾਰੇ=ਕਟਾਰੀ। ਜ੍ਵਾਲ=ਅੱਗ। ਜਉਨ=ਜੋਬਣ। ਜੁਡਾਈ=ਕਾਂਬਾ। ਜੇਬ=ਪੰਜੇਬਾਂ। ਘਨਸਾਰ=ਕਪੂਰ। ਸਾਰ ਕੇ ਆਰੇ=ਲੋਹੇ ਦੇ ਆਰੇ। ਬਿਰਾਗ=ਖਰ੍ਹਵੇ

ਬੋਲ। ਬਾਰਿਦ=ਬੱਦਲ ਦੀਆਂ ਕਣੀਆਂ। ਬਾਨ ਬਿਸਾਰੇ=ਜ਼ਹਿਰੀਲੇ ਤੀਰ। ਹੂਲ=ਹੁਜ. ਘਸੁੰਨ। ਹਾਵ=ਨਾਜ਼-ਨਖਰਾ। ਭੁਜੰਗਮ ਕਾਰੇ=ਕਾਲੇ ਨਾਗ।

ਹੇ ਸਖੀ ! ਵੀਣਾਂ ਚੀਕਾਂ ਵਾਂਗ, ਸ਼ਿੰਗਾਰ ਅੰਗਾਰਾਂ ਵਾਂਗ ਅਤੇ ਮ੍ਰਿਦੰਗ, ਜੋੜੀ ਤਬਲੇ ਦਾ ਵਜਣਾ ਕਟਾਰੀਆਂ ਸਮਾਨ ਲਗਦੇ ਹਨ। ਜੋਬਣ ਜਵਾਲਾ ਵਰਗਾ, ਪੰਜੇਬਾਂ ਬੁਖਾਰ ਦੇ ਕਾਂਬੇ ਵਰਗੀਆਂ ਅਤੇ ਕਪੂਰ ਲੋਹੇ ਦੇ ਆਰੇ ਵਾਂਗ ਲਗਦਾ ਹੈ। ਸੰਗੀਤ ਰੋਗ ਵਰਗਾ ਅਤੇ ਬੋਲ ਵਿਰਾਗ ਮਈ ਲੱਗਦੇ ਹਨ। ਬਦਲਾਂ ਦੀਆਂ ਕਣੀਆਂ ਇਸਤਰ੍ਹਾਂ ਲਗਦੀਆਂ ਹਨ ਜਿਵੇਂ ਤੀਰ ਛੱਡੇ ਗਏ ਹੋਣ: ਹਾਵ ਭਾਵ ਸੂਲ ਵਾਂਗ ਅਤੇ ਹਾਰ ਕਾਲੇ ਨਾਗਾਂ ਵਾਂਗ ਵਿਖਾਈ ਦਿੰਦੇ ਹਨ॥੧੬॥

**ਸਵੈਯਾ॥ ਕਾਟੇ ਸੋਂ ਕਾਜਰ ਕ੍ਰਾਂਤ ਕ੍ਰਿਪਾਨ ਸੀ ਸੁਖ ਬਿਯਾਧਿ ਬਿਯਾਰ ਬਹੀ ਰੀ॥**
**ਕਾਲਿ ਸੀ ਕੋਕਿਲ ਕੂਕ ਕਰਾਲ ਮ੍ਰਿਨਾਲ ਕਿ ਬਜਾਲ ਘਰੀ ਕਿ ਛੁਰੀ ਰੀ॥**
**ਭਾਰ ਸੋਂ ਭਉਨ ਭਯਾਨਕ ਭੂਖਨ ਜਉਨ ਕੀ ਜ੍ਵਾਲ ਸੋਂ ਜਾਤ ਜਰੀ ਰੀ॥**
**ਬਾਨ ਸੀ ਬੀਨ ਬਿਨਾ ਬ੍ਰਿਜਰਾਜ ਬਸੰਤ ਕੋ ਅੰਤ ਕਿ ਅੰਤ ਸਖੀ ਰੀ॥ ੧੭॥**

ਪਦ ਅਰਥ - ਕਾਜਰ=ਕੱਜਲ। ਕ੍ਰਾਂਤਿ=ਚਮਕ, ਤੇਜ। ਬਿਯਾਧਿ=ਰੋਗ, ਬਿਮਾਰੀ। ਬਿਯਾਰ=ਹਵਾ। ਕਾਲ=ਜਮਰਾਜ ਦੀ ਭਿਆਨਕ ਕੂਕ। ਮਿਨ੍ਹਾਲ=ਕੰਵਲ ਫੁਲ ਦੀ ਡੰਡੀ। ਬਯਾਲ=ਸੱਪ, ਨਾਗ। ਘਰੀ=ਸਮਾਂ, ਘੜੀ।

ਹੇ ਸਖੀ ! ਕੱਜਲ ਕੰਡਿਆਂ ਵਰਗਾ, ਚਮਕ ਤਲਵਾਰ ਵਾਂਗ ਅਤੇ ਠੰਡੀ ਹਵਾ ਰੋਗ ਦੇ ਸਮਾਨ ਵਿਖਾਈ ਦੇ ਰਹੀ ਹੈ। ਕੋਇਲ ਦੀ ਆਵਾਜ਼, ਜਮਰਾਜ ਦੀ ਭਿਆਨਕ ਕੂਕ ਵਾਂਗ, ਕਮਲ ਦੀ ਡੰਡੀ ਸੱਪ ਵਾਂਗ ਅਤੇ ਸਮਾਂ ਛੁਰੀ ਵਾਂਗ ਲੱਗ ਰਿਹਾ ਹੈ। ਇਹ ਭਵਨ ਭਾਰ ਵਾਂਗ, ਅਤੇ ਗਹਿਣੇ ਭਿਆਨਕ ਲੱਗ ਰਹੇ ਹਨ। ਜੋਬਨ ਦੀ ਜਵਾਲਾ ਵਿਚ ਮੈਂ ਸੜਦੀ ਚਲੀ ਜਾ ਰਹੀ ਹਾਂ। ਵੀਣਾ ਤੀਰਾਂ ਵਾਂਗ ਅਤੇ ਕ੍ਰਿਸ਼ਨ ਤੋਂ ਬਗੈਰ ਬਸੰਤ ਦੀ ਰੁਤ ਦਾ ਅੰਤ ਮਾਨੋਂ ਦੁਨੀਆਂ ਦਾ ਹੀ ਅੰਤ ਹੈ॥੧੭॥

**ਸਵੈਯਾ॥ ਬਾਦਰ ਬੀਰ ਸਨਾਹਿ ਸਜੇ ਘਹਰਾਤ ਘਟਾ ਸੁਨਿ ਹੈ ਹਿਹ ਨਾਰੀ॥**
**ਦਾਦਿਰ ਚਾਤ੍ਰਿਕ ਮੋਰਨ ਸ਼ੋਰ ਕ੍ਰਿਪਾਨਿ ਕਿ ਬਿੱਦੁਲਤਾ ਚਮਕਾਰੀ॥**
**ਬਾਨ ਸੀ ਬੂੰਦ ਬਲਾਇ ਸੀ ਬਜਾਰ ਬੰਦੂਕ ਸੀ ਓਰਨ ਕੀ ਬਰਖਾਰੀ॥**
**ਸ੍ਰੋਨਤ ਬਾਰ ਝਖੀ ਜੈਸੇ ਦਾਰਦ ਖੇਤ ਰਹੋ ਬ੍ਰਿਜਰਾਜ ਬਿਨਾ ਰੀ॥ ੧੮॥**

ਪਦ ਅਰਥ - ਬਾਦਰ=ਬੱਦਲ। ਸਨਾਹ=ਕਵਚ। ਘਹਰਾਤ ਘਟ=ਬੱਦਲ ਗੱਜ ਰਹੇ ਹਨ। ਓਰਨ=ਗੜਿਆਂ ਦੀ ਵਰਖਾ। ਬਾਰਿ=ਪਾਣੀ। ਝਖੀ=ਮੱਛੀਆਂ ਵਰਗੀ।

ਹੇ ਸਖੀ ! ਬਦਲ ਮਾਨੋਂ ਕਵਚਧਾਰੀ ਸੂਰਬੀਰ ਹਨ ਅਤੇ ਘਟਾ ਦਲ ਗੱਜ ਰਹੇ ਹਨ। ਡੱਡੂ,

ਚਾਤ੍ਰਿਕ ਅਤੇ ਮੋਰ ਰੌਲਾ ਪਾ ਰਹੇ ਹਨ। ਬਿਜਲੀ ਦੀ ਚਮਕ ਕਿਰਪਾਨ ਵਰਗੀ, ਵਰਖਾ ਬੰਦੂਕ ਦੀ ਗੋਲੀਆਂ ਵਾਂਗ ਲਗਦੀ ਹੈ। ਖ਼ੂਨ ਪਾਣੀ ਵਰਗਾ ਹੋ ਗਿਆ ਹੈ ਅਤੇ ਕ੍ਰਿਸ਼ਨ ਤੋਂ ਬਗੈਰ ਜੀਅ ਚਾਹੁੰਦਾ ਹੈ ਕਿ ਰਣ ਖੇਤਰ ਵਿਚ ਮਰ ਜਾਵਾਂ॥੧੮॥

**ਸਵੈਯਾ॥ ਬਾਨ ਸੀ ਬਜਾਰ ਬ੍ਰਿਲਾਪ ਸੌਂ ਬੋਲਬ ਬਾਂਕ ਸੀ ਬੀਨ ਬਜ਼ੰਤ੍ਰ ਬ੍ਰਿਥਾਰੇ॥**
**ਜੰਗ ਸੇ ਜੰਗ ਮੁਚੰਗ ਦੁਖੰਗ ਅਨੰਗ ਕਿ ਅੰਕ ਸੇ ਅੰਕ ਕਿ ਆਰੇ॥**
**ਚਾਂਦਨੀ ਚੰਦ ਚਿਤਾ ਚਹੂੰ ਓਰ ਤੇ ਕੋਕਲ ਕੂਕ ਕਿ ਹੂਕ ਸੀ ਮਾਰੇ॥**
**ਭਾਰ ਸੋ ਭਉਨ ਭਯਾਨਕ ਭੂਖਨ ਫੂਲਨ ਫੂਲ ਫਨੀ ਫ਼ਨਵਾਰੇ॥ ੧੯॥**

ਪਦ ਅਰਥ - ਬਜੰਤ੍ਰ=ਵਾਜੇ ਗਾਜੇ। ਦੁਖੰਗ=ਤਨ ਪੀੜਾ। ਅਨੰਗ=ਕਾਮਦੇਵ। ਹੂਕ=ਚੀਸ, ਪੀੜ। ਫਨੀ=ਫਨੀਅਰ ਸੱਪ।

ਹਵਾ ਤੀਰਾਂ ਵਰਗੀ, ਬੋਲਣਾ ਵਿਰਲਾਪ ਵਰਗਾ. ਵੀਣਾ ਦੀ ਅਵਾਜ ਚੀਕ ਵਰਗੀ ਅਤੇ ਵਾਜੇ ਗਾਜੇ ਵਿਅਰਥ ਲੱਗਦੇ ਹਨ। ਸੰਖ ਬੇਕਾਰ ਲੱਗ ਰਿਹਾ ਹੈ ਅਤੇ ਮੁਚੰਗ ਅੰਗਾਂ ਨੂੰ ਦੁਖਾ ਰਿਹਾ ਹੈ ਅਤੇ ਕਾਮਦੇਵ ਮੇਰੇ ਅੰਗ ਅੰਗ ਤੇ ਆਰੇ ਚਲਾ ਰਿਹਾ ਹੈ। ਚੰਦਰਮਾਂ ਦੀ ਚਾਂਦਨੀ ਚਿਤਾ ਸਮਾਨ ਲਗਦੀ ਹੈ ਅਤੇ ਕੋਇਲ ਦੀ ਕੂਕ ਦਿਲ ਵਿਚ ਚੀਸਾਂ ਪਾਉਂਦੀ ਹੈ। ਇਹ ਸੰਸਾਰ ਭਾਰ ਲਗਦਾ ਹੈ, ਗਹਿਣੇ ਭਿਆਨਕ ਦਿਸਦੇ ਹਨ ਅਤੇ ਫੁਲਾਂ ਦੇ ਹਾਰ ਫਨੀਅਰ ਸੱਪਾਂ ਵਾਂਗ ਲਗਦੇ ਹਨ॥੧੯॥

**ਸਵੈਯਾ॥ ਰਾਈ ਰਮੂ ਜਰ ਜਾਈ ਰੀ ਮਾਈ ਰਨਾਈ ਰਮਾਨੁਜ ਨੈਕ ਰਿਝੈਬੋ॥**
**ਦਾਨ ਕਿ ਕਾਨ੍ਹ ਕੋ ਸਾਥ ਪਯਾਂਨ ਸਯਾਂਨ ਸੋ ਰੂਪ ਕੀ ਰਾਸ ਰਸੈਬੋ॥**
**ਮਉਜ ਸੀ ਮਾਰ ਹਜਾਰ ਸੀ ਹਾਰ ਮਨੋ ਸੁਭ ਗੀਤ ਸ਼ਿੰਗਾਰ ਸੁਹੈਬੋ॥**
**ਹੇਮ ਪਹਾਰ ਸੋਂ ਹੇਰ ਬਯਾਰ ਕਹੋ ਰੀ ਸੋ ਹਾਸ ਹੁਲਾਸ ਚਿਤੈਬੋ॥ ੨੦॥**

ਪਦ ਅਰਥ – ਪਯਾਨ=ਤੁਰਨਾ। ਹੇਮ=ਸੁਮੇਰ ਪਰਬਤ। ਹੁਲਾਸ=ਖੁਸ਼ੀ, ਚਾਅ। ਰਮਾਨੁਜ=ਬਲਰਾਮ ਦਾ ਛੋਟਾ ਭਰਾ, ਕ੍ਰਿਸ਼ਨ।

ਹੇ ਮਾਂ ! ਮੇਰਾ ਇਹ ਵਡੱਪਣ ਸੜ ਜਾਏ ਜੇ ਮੈਂ ਬਲਰਾਮ ਦੇ ਸੁੰਦਰ ਭਰਾ ਕ੍ਰਿਸ਼ਨ ਨੂੰ ਜ਼ਰਾ ਜਿੰਨਾਂ ਵੀ ਖੁਸ਼ ਕਰ ਲਵਾਂ। ਕਾਸ਼ ਕਿ ਮੈਂ ਵੀ ਕ੍ਰਿਸ਼ਨ ਦੇ ਕੋਲ ਜਾ ਸਕਦੀ ਤੇ ਉਸ ਨਾਲ ਰੂਪ ਦੀ ਰਾਸ ਰਚਾਉਂਦੀ। ਮੌਜ ਵੀ ਉਸ ਤੋਂ ਬਿਨਾਂ ਮਾਰ ਦੇ ਬਰਾਬਰ ਅਤੇ ਉਸ ਬਗੈਰ ਰਹਿਣਾ ਸਜ਼ਾ ਦੇ ਬਰਾਬਰ ਹੈ ਅਤੇ ਹਾਰ ਸ਼ਿੰਗਾਰ ਵੀ ਸ਼ੋਭਦੇ ਨਹੀਂ ਹਨ। ਸੋਨੇ ਦੇ ਪਹਾੜ ਅਤੇ ਠੰਡੀ ਹਵਾ ਵੀ ਉਸ ਤੋਂ ਬਗੈਰ ਕੋਈ ਖੁਸ਼ੀ ਖੇੜਾ ਨਹੀਂ ਦੇ ਸਕਦੇ ਹਨ॥੨੦॥

**ਸਵੈਯਾ॥ ਖੰਜਨ ਸੇ ਮਨ ਰੰਜਨ ਹੈ ਦੁਖ ਭੰਜਨ ਸਜਾਮ ਸੋ ਅੰਜਨਿਆਰੇ॥**

**ਬਾਨਨ ਸੇ ਮ੍ਰਿਗ ਬਾਰਨ ਸੇ ਤ੍ਰਿਦਸੇਸ ਤੇ ਐਸੇ ਨ ਜਾਂਹਿ ਸਵਾਰੇ॥**
**ਖੰਜਨ ਸੇ ਸਮ ਕੰਜਨ ਕੀ ਬ੍ਰਿਤ ਮੋਚਨ ਭਾਂਮਨ ਕੇ ਕਜਰਾਰੇ॥**
**ਨੇਹ ਰੰਗੇ ਕਿ ਰੰਗੇ ਰੰਗ ਕਾਹੂ ਕੇ ਕਾਂਨ ਕੇ ਨੈਨ ਸਖੀ ਮਤਵਾਰੇ॥ ੨੧॥**

ਪਦ ਅਰਥ - ਖੰਜਨ=ਮਮੋਲੇ। ਰੰਜਨ=ਖੁਸ਼ੀ ਦੇਣ ਵਾਲੇ। ਦੁਖ ਭੰਜਣ=ਦੁਖ ਦੂਰ ਕਰਨ ਵਾਲੇ। ਅੰਜਨਿ-ਆਰੇ=ਸੁਰਮੇ ਵਾਲੇ ਨੈਣ। ਤ੍ਰਿਦਸੇਸ=ਦੇਵਤਿਆਂ ਦੇ ਰਾਜੇ। ਪਾਮਿਨਿ=ਜੋਬਨ ਭਰੀਆਂ ਮੁਟਿਆਰਾਂ। ਕਜਰਾਰੇ=ਕੱਜਲ ਪਾਏ ਹੋਏ ਨੈਣ।

ਕ੍ਰਿਸ਼ਨ ਦੇ ਸੁਰਮੇ ਵਾਲੇ ਨੈਣ, ਮਮੋਲੇ ਵਾਂਗ ਮਨ ਨੂੰ ਖੁਸ਼ ਕਰਨ ਵਾਲੇ ਅਤੇ ਦੁਖਾਂ ਦਾ ਨਾਸ਼ ਕਰਨ ਵਾਲੇ ਹਨ। ਤੀਰਾਂ ਵਰਗੇ ਹਿਰਨੀਆਂ ਵਰਗੇ ਅਜਿਹੇ ਨੈਣ ਤਿੰਨਾਂ ਲੋਕਾਂ ਦੇ ਸੁਆਮੀ ਪਾਸੋਂ ਵੀ ਨਹੀਂ ਬਣਾਏ ਜਾ ਸਕਦੇ। ਮਮੋਲਿਆ ਅਤੇ ਕਮਲ ਫੁਲਾਂ ਵਰਗੇ ਨੈਣ ਜੋਬਨ ਭਰੀਆਂ ਮੁਟਿਆਰਾਂ ਦੇ ਕਜਲ ਪਾਏ ਹੋਏ ਨੈਣਾਂ ਨੂੰ ਚੁਰਾਂ ਲੈਣ ਵਾਲੇ ਹਨ। ਹੇ ਸਖੀ ! ਕ੍ਰਿਸ਼ਨ ਦੇ ਨੈਣ ਕਿਸ ਦੇ ਪਿਆਰ ਵਿਚ ਰੰਗੇ ਹਨ, ਜਿਹੜੇ ਉਹ ਮਦ ਭਰੇ ਮਤਵਾਲੇ ਹਨ॥ ੨੧॥

**ਸਵੈਯਾ॥ ਸੀਸੇ ਸਹਾਬ ਕਿ ਫੂਲ ਗੁਲਾਬ ਕਿ ਮੌਤਿ ਕਿਧੋ ਮਦਰਾ ਕਿ ਸੇ ਪਜਾਰੇ॥**
**ਬਾਂਨਨ ਸੇ ਮਤਵਾਰਨ ਸੇ ਤਰਵਾਰਨ ਸੇ ਕਿ ਬਿਖੀ ਬਿਖ ਵਾਰੇ॥**
**ਨਾਰਿਨ ਕੇ ਕਜਰਾਰਨ ਕੇ ਦੁਖ ਟਾਰਨ ਸਜਾਮ ਸੌਂ ਨੀਂਦ ਨਿੰਦਾਰੇ॥**
**ਹੇਰੇ ਤੇ ਲਾਜ ਸਭੈ ਛੁਟ ਜਾਤ ਹੈ ਕਾਨ੍ਹ ਕੇ ਨੈਨ ਕਿ ਬਾਨ ਬਿਸਾਰੇ॥ ੨੨॥**

ਪਦ ਅਰਥ - ਸਤਵਾਰਨ=ਚੰਚਲ ਇਸਤਰੀਆਂ ਵਰਗੇ। ਸਹਾਬ=ਸ਼ਰਬਤੀ, ਬਲੌਰੀ ਰੰਗ। ਮੱਤ=ਮਸਤ, ਨਸ਼ਈ। ਬਿਖੀ=ਜਹਿਰੀਲੇ ਤੀਰ। ਬਾਨ ਬਿਸਾਰੈ=ਜ਼ਹਿਰੀਲੇ ਬਾਣ।

ਕ੍ਰਿਸ਼ਨ ਦੇ ਨੈਣ ਸ਼ੀਸ਼ੇ ਵਾਂਗ ਬਲੌਰੀ, ਚਮਕੀਲੇ ਜਾਂ ਗੁਲਾਬ ਦੇ ਫੁਲ ਵਰਗੇ ਜਾਂ ਮਧਰਾ ਦੇ ਮਸਤ ਪਿਆਲੇ ਹਨ। ਉਹ ਤੀਰਾਂ ਵਰਗੇ ਤਲਵਾਰਾ ਜਾਂ ਜਹਿਰੀਲੇ ਬਾਣਾਂ ਵਰਗੇ ਹਨ। ਕ੍ਰਿਸ਼ਨ ਦੇ ਨਿੰਦਰਾਲੇ ਨੈਣ ਚੰਚਲ ਇਸਤਰੀਆਂ ਦੇ ਨੈਣਾਂ ਦੇ ਦੁਖਾਂ ਨੂੰ ਦੂਰ ਕਰਨ ਵਾਲੇ ਹਨ। ਉਨ੍ਹਾਂ ਨੂੰ ਵੇਖਦਿਆਂ ਹੀ ਲਾਜ ਸ਼ਰਮ ਖਤਮ ਹੋ ਜਾਂਦੀ ਹੈ, ਹੇ ਸਖੀ ਇਹ ਕ੍ਰਿਸ਼ਨ ਦੇ ਨੈਣ ਹਨ ਕਿ ਜ਼ਹਿਰੀਲੇ ਤੀਰ ਹਨ॥ ੨੨॥

**ਸਵੈਯਾ॥ ਵਾਰੀ ਹਉਂ ਨੰਦ ਕੁਮਾਰ ਕੇ ਰੂਪ ਪੈ ਜਾਂ ਪਰ ਕੋਟ ਮਨੋਜ ਸਵਾਰੇ॥**
**ਨਾਰਦ ਸੇ ਸੁਕ ਸਾਰਦ ਸੇ ਜਿਨ ਕੇ ਜਸ ਕੋ ਕਹਿ ਕੇ ਫੁਨਿ ਹਾਰੇ॥**
**ਸੇਸ ਸਹੰਸ੍ਰ ਧਰੇ ਮੁਖ ਯਾਂਹੀ ਤੇ ਬੀਤ ਗਏ ਜੁਗ ਪਾਰ ਨ ਪਾਰੇ॥**

ਸੁਨ ਰੀ ਸਖੀ ਕਾਨ੍ਹ ਬਸੇ ਸਭ ਠਾਂ ਕਜਰਾ ਬਿਨ ਨੈਨ ਭਏ ਕਜਰਾਰੇ॥ ੨੩॥

ਪਦ ਅਰਥ - ਸੁਕ=ਸੁਕਦੇਵ, ਵਿਆਸ ਰਿਖੀ ਦਾ ਪੁੱਤਰ। ਸ਼ਾਰਮ=ਗੋਤਮ ਰਿਖੀ। ਸੇਸ=ਸ਼ੇਸ਼ ਨਾਗ।

ਮੈਂ ਨੰਦ ਕੁਮਾਰ ਕ੍ਰਿਸ਼ਨ ਦੇ ਰੂਪ ਤੋਂ ਬਲਿਹਾਰ ਜਾਂਦੀ ਹਾਂ, ਜਿਸ ਉਤੋਂ ਕਾਮਦੇਵ ਵਰਗੇ ਕਰੋੜਾਂ ਵਾਰੇ ਜਾ ਸਕਦੇ ਹਨ। ਉਸ ਦੇ ਜਸ ਨੂੰ ਗਾਉਂਦੇ ਹੋਏ, ਨਾਰਦ ਸ਼ਾਰਦ ਅਤੇ ਸੁਕਦੇਵ ਸਭ ਹਾਰ ਗਏ ਹਨ। ਸ਼ੇਸ਼ ਨਾਗ ਨੇ ਉਸ ਦੀ ਉਪਮਾ ਕਰਨ ਲਈ ਹਜਾਰਾਂ ਮੂੰਹ ਧਾਰਨ ਕੀਤੇ ਹਨ। ਹੇ ਸਖੀ ! ਸੁਣ, ਕ੍ਰਿਸ਼ਨ ਜੀ ਹਰ ਥਾਂ ਵਸਦੇ ਹਨ ਅਤੇ ਮੇਰੇ ਨੈਣ ਤਾਂ ਕੱਜਲ ਪਾਏ ਬਗੈਰ ਹੀ ਕੱਜਲ ਮਈ ਹੋ ਗਏ ਹਨ॥ ੨੩॥

ਸਵੈਯਾ॥ ਕਬਹੂੰ ਹਮਰੀ ਸੁਧ ਹੂੰ ਲਹਿ ਹੈਂ ਹਰਿ ਕਾਹੂੰ ਕੇ ਹਾਥ ਸੰਦੇਸ ਪਠੈ ਹੈਂ॥
ਗੋਕੁਲ ਯਾਦਿ ਕਬੈ ਕਰਿ ਹੈਂ ਕਬ ਕਾਤਿਕ ਕੀ ਰੁਤਿ ਰਾਸ ਮਚੈ ਹੈਂ॥
ਮੋਹਨ ਫਾਗ ਕਬੈ ਮੰਡਿ ਹੈ ਹਮਰੋ ਕਬ ਸ਼ੋਕ ਬਿਦਾ ਕਰਿ ਦੈ ਹੈਂ॥
ਚਿੱਤ ਕੀ ਬਾਤ ਕਬੈ ਸਜਨੀ ਕਹੁ ਰੀ ਕਹੁ ਰੀ ਬ੍ਰਿਜਰਾਜ ਕਬੈ ਹੈਂ॥ ੨੪॥

ਪਦ ਅਰਥ - ਗੋਕੁਲ=ਮਥਰਾ ਵਿਚ ਬ੍ਰਿੰਦਾਬਨ ਲਾਗੇ ਗੁਆਲਿਆਂ ਦਾ ਵਸਾਇਆ ਪਿੰਡ। ਰਾਸਿ=ਰਾਸ ਲੀਲ੍ਹਾ। ਫਾਗੁ=ਹੋਲੀ। ਕਬੈ ਹੈਂ। ਕਦੋਂ ਆਉਣਗੇ।

ਕੀ ਉਹ ਕਦੀ ਮੇਰੀ ਖਬਰ ਲੈਣਗੇ ਅਤੇ ਕਿਸ ਦੇ ਹੱਥ ਸੁਨੇਹਾ ਭੇਜਣਗੇ ? ਕਦ ਉਹ ਗੋਕਲ ਨੂੰ ਯਾਦ ਕਰਨਗੇ ਅਤੇ ਕਦ ਕਤਕ ਦੀ ਰੁਤ ਵਿਚ ਰਾਸ ਲੀਲ੍ਹਾ ਖੇਡਣਗੇ ? ਕ੍ਰਿਸ਼ਨ ਕਦ ਹੋਲੀ ਖੇਡਣਗੇ ਅਤੇ ਸਾਡੇ ਦਿਲ ਦਾ ਦੁਖ ਦੂਰ ਕਰਨਗੇ ? ਹੇ ਸਖੀ, ਮੈਂ ਆਪਣੇ ਦਿਲ ਦੀ ਗੱਲ ਕਹਿੰਦੀ ਹਾਂ, ਅੜੀਏ ਦੱਸ, ਜਰੂਰ ਦੱਸੀਂ ਕਿ ਬ੍ਰਿਜ ਰਾਜ ਕ੍ਰਿਸ਼ਨ ਕਦੋਂ ਆਉਣਗੇ ?॥ ੨੪॥

## *ਸ੍ਰੀ ਕ੍ਰਿਸ਼ਨ ਜੀ ਕੀ ਉਸਤਤ॥ ਕਬਿੱਤ॥*

ਦੇਵਕੀ ਤਨੱਯਾ ਕਹੋ ਮੁਸਲੀ ਕੇ ਭੱਯਾ ਕਹੋ,
ਰਾਧਾ ਕੇ ਰਮੱਯਾ ਕਹੋ ਮੁਰ ਕੇ ਮਰੱਯਾ ਹੈਂ॥
ਸੰਤਨ ਸਹੱਯਾ ਕਹੋ ਦੈਂਤਨ ਦਲੱਯਾ ਕਹੋ,
ਬਾਰਨ ਬਚੱਯਾ ਕਹੋ ਸੰਕਟ ਕਟੱਯਾ ਹੈਂ॥
ਕਾਰਨ ਕਰੱਯਾ ਕਹੋ ਰਮਾਂ ਕੇ ਰਿਝੱਯਾ ਕਹੋ,

ਸਾਗਰ ਮਥੱਯਾ ਕਹੋ ਬਿੱਸ੍ਰ ਕੇ ਬਨੱਯਾ ਹੈਂ॥
ਬੇਦਨ ਬਨੱਯਾ ਕਹੋ ਦ੍ਵਾਰਕਾ ਬਸੱਯਾ ਕਹੋ, ਕੌਸਤਭ ਤਰੱਯਾ ਕਹੋ
ਪਾਂਚ ਜਨ ਕੇ ਬਜੱਯਾ ਹੈਂ॥੨੫॥

ਪਦ ਅਰਥ - ਰਮੱਯਾ=ਰਸ ਮਾਨਣ ਵਾਲੇ। ਮੁਰ ਕੇ ਮਰੱਯਾ=ਮੁਰ ਨਾਮੀਂ ਰਾਕਸ਼ ਨੂੰ ਮਾਰਨ ਵਾਲਾ। ਕੌਸਤਭ=ਚੌਦਾ ਰਤਨਾਂ ਵਿਚੋਂ ਨਿਕਲੀ ਮਣੀ ਪਹਿਨਣ ਵਾਲਾ। ਪਾਂਹਜਨ=ਪੰਚਜਨ ਨਾਮੀਂ ਸੰਖ ਵਜਾਉਣ ਵਾਲਾ।

ਉਹ ਦੇਵਕੀ ਪੁੱਤਰ, ਬਲਰਾਮ ਦਾ ਭਰਾ,ਰਾਧਾ ਨਾਲ ਰਮਣ ਕਰਨ ਵਾਲਾ ਅਤੇ ਮੁਰ ਰਾਕਸ਼ ਨੂੰ ਮਾਰਨ ਵਾਲਾ ਕਿਹਾ ਜਾਂਦਾ ਹੈ। ਉਹ ਸੰਤਾਂ ਦਾ ਸਹਾਇਕ, ਦੈਂਤਾਂ ਨੂੰ ਨਸ਼ਟ ਕਰਨ ਵਾਲਾ, ਹਾਥੀ ਨੂੰ ਤੰਦੂਏ ਪਾਸੋ ਬਚਾਉਣ ਵਾਲਾ ਅਤੇ ਦੁਖਾਂ ਨੂੰ ਕਟਣ ਵਾਲਾ ਕਿਹਾ ਜਾਂਦਾ ਹੈ। ਉਹ ਸ੍ਰਿਸ਼ਟੀ ਰਚਣ ਦਾ ਬਹਾਨਾ ਬਣਾਉਣ ਵਾਲਾ, ਲਛਮੀ ਨੂੰ ਖੁਸ਼ ਕਰਨ ਵਾਲਾ, ਸਾਗਰ ਨੂੰ ਰਿੜਕਣ ਵਾਲਾ ਅਤੇ ਸ੍ਰਿਸ਼ਟੀ ਦਾ ਰਚਣਹਾਰਾ ਕਿਹਾ ਜਾਂਦਾ ਹੈ। ਉਹ ਵੇਦਾ ਨੂੰ ਬਣਾਉਣ ਵਾਲਾ, ਦਵਾਰਕਾ ਵਸਾਉਣ ਵਾਲਾ, ਕੌਸਤਭ ਮਣੀ ਲਿਆਉਣ ਵਾਲਾ ਅਤੇ ਪੰਚਜਨ ਸੰਖ ਵਜਾਉਣ ਵਾਲਾ ਹੈ॥੨੫॥

ਕਬਿੱਤ॥ ਧੇਨ ਕੇ ਚਰੱਯਾ ਕਹੋ ਬੇਨੁ ਕੇ ਬਜੱਯਾ ਕਹੋ,
ਗੋਕਲ ਬਸੱਯਾ ਕਹੋ ਬ੍ਰਿਜ ਕੇ ਰਹੱਯਾ ਹੈਂ॥
ਮਾਖਨ ਭਖੱਯਾ ਕਹੋ ਗੋਰਸੁ ਲੁਟੱਯਾ ਕਹੋ,
ਚੀਰਨ ਚੁਰੱਯਾ ਕਹੋ ਗ੍ਵਾਰਿਨਿ ਹਰੱਯਾ ਹੈਂ॥
ਆਨੰਦ ਦਿਵੱਯਾ ਕਹੋ ਸਾਰਿੰਗ ਧਰੱਯਾ ਕਹੋ,
ਪੂਤਨਾ ਮਰੱਯਾ ਕਹੋ ਤਾਲ ਕੇ ਕਤੱਯਾ ਹੈਂ॥
ਨਾਗ ਕੇ ਨਥੱਯਾ ਕਹੋ ਬਜਾਧ ਕੇ ਬਧੱਯਾ ਕਹੋ
ਭੀਖਮ ਤਨੱਯਾ ਕੇ ਕਨੱਯਾ ਜੂ ਹਰੱਯਾ ਹੈਂ॥੨੬॥

ਪਦ ਅਰਥ - ਧੇਨ=ਗਾਈਆਂ ਚਾਰਨ ਵਾਲਾ, ਗੋਪਾਲ। ਚੀਰਨ=ਗੋਪੀਆਂ ਦੇ ਬਸਤਰ ਚਰਾਉਣ ਵਾਲਾ। ਸਾਰੰਗ=ਸਿੰਘਾਂ ਦਾ ਬਣਿਆ ਧਨੁਖ। ਤਾਲ=ਮਾਇਆ।

ਉਹ ਗਾਈਆਂ ਨੂੰ ਚਾਰਨ ਵਾਲਾ, ਮੁਰਲੀ ਵਜਾਉਣ ਵਾਲਾ, ਗੋਕਲ ਨੂੰ ਵਸਾਉਣ ਵਾਲਾ ਅਤੇ ਬ੍ਰਿਜ ਦਾ ਰਹਿਣ ਵਾਲਾ ਹੈ। ਉਹ ਮਖਣ ਖਾਣ ਵਾਲਾ, ਦੁੱਧ ਦਹੀਂ ਲੁਟਣ ਵਾਲਾ, ਬਸਤਰ ਚਰਾਉਣ ਵਾਲਾ ਅਤੇ ਗਵਾਲਣਾਂ ਨੂੰ ਛੱਲ ਕੇ ਲੈ ਜਾਣ ਵਾਲਾ ਹੈ। ਉਹ ਆਨੰਦ ਦੇਣ ਵਾਲਾ,

ਸਾਰੰਗ ਨਾਮੀਂ ਧਨੁਖ ਧਾਰਨ ਕਰਨ ਵਾਲਾ, ਪੂਤਨਾ ਨੂੰ ਮਾਰਨ ਵਾਲਾ ਅਤੇ ਮਾਇਆ ਜਾਲ ਤਾਨਣ ਵਾਲਾ ਹੈ। ਉਹ ਕਾਲੀ ਨਾਗ ਨੂੰ ਨਥਣ ਵਾਲਾ, ਬਿਯਾਧ ਨੂੰ ਮਾਰਨ ਵਾਲਾ ਅਤੇ ਚੰਦੇਰੀ ਦੇ ਰਾਜਾ ਭੀਖਮ ਦੀ ਪੁੱਤਰੀ ਰੁਕਮਿਣੀ ਨੂੰ ਖੋਹ ਕੇ ਲਿਆਉਣ ਵਾਲਾ ਹੈ॥੨੬॥

**ਕਬਿੱਤ॥ ਕੰਸ ਕੇ ਬਧੱਯਾ ਕਹੋ ਕੇਸੀ ਕੇ ਮਰੱਯਾ ਕਹੋ,**
**ਕਾਰੀ ਕੇ ਹਨੱਯਾ ਕਹੋ ਕੁੰਜਨ ਭ੍ਰਮੱਯਾ ਹੈਂ॥**
**ਸਾਹਨ ਕੇ ਸਾਹ ਕਹੋ ਸੰਤਨ ਸਨਾਹ ਕਹੋ,**
**ਕਰੀ ਕਰਿ ਬਾਹ ਕਹੋ ਰਾਮ ਜੂ ਕੇ ਭੱਯਾ ਹੈਂ॥**
**ਚੌਦਾਂ ਲੋਕ ਨਾਹ ਕਹੋ ਸਾਚੋ ਪਾਤਿਸਾਹਿ ਕਹੋ,**
**ਦੁਰਜਨ ਕੇ ਦਾਹ ਕਹੋ ਦੈਂਤਨ ਦਲੱਯਾ ਹੈਂ॥**
**ਅਰਿਨ ਕੋ ਆਰ ਕਹੋ ਸੰਤਨ ਸਹਾਰ ਕਹੋ,**
**ਦੀਨ ਹੂੰ ਕੀ ਧਾਰ ਕਾਨ੍ਹ ਕੇਸਵ ਕਨੱਯਾ ਹੈਂ॥੨੭॥**

ਪਦ ਅਰਥ - ਕਾਰੀ=ਕਾਲੀ ਨਾਗ। ਕੁੰਜਨ ਭ੍ਰਮੱਯਾ=ਕੁੰਜ ਗੋਸ਼ਿਆਂ ਵਿਚ ਘੁੰਮਣ ਫਿਰਨ ਵਾਲਾ। ਸਨਾਹ=ਢਾਲ, ਬਚਾਉਣ ਵਾਲਾ। ਨਾਹ=ਮਾਲਿਕ। ਦਾਹ=ਸਾੜਨ ਵਾਲਾ। ਅਰਿਨ=ਵੈਰੀਆਂ ਨੂੰ। ਆਰਿ=ਦੁਸ਼ਮਣ।

ਉਹ, ਕੰਸ ਨੂੰ ਮਾਰਨ ਵਾਲਾ, ਕੇਸ਼ੀ ਨੂੰ ਕਤਲ ਕਰਨ ਵਾਲਾ, ਕਾਲੀ ਨਾਗ ਨੂੰ ਜਮ ਲੋਕ ਪਹੁੰਚਾਉਣ ਵਾਲਾ ਅਤੇ ਕੁੰਜ ਗੋਸ਼ਿਆਂ ਵਿਚ ਘੁੰਮਣ ਫਿਰਨ ਵਾਲਾ ਕਿਹਾ ਜਾਂਦਾ ਹੈ। ਉਹ ਬਾਦਸ਼ਾਹਾਂ ਦਾ ਬਾਦਸ਼ਾਹ, ਸੰਤਾਂ ਨੂੰ ਬਚਾਉਣ ਵਾਲਾ, ਹਾਥੀ ਦੀ ਸੁੰਡ ਵਰਗੀਆਂ ਲੰਮੀਆਂ ਬਾਹਾਂ ਵਾਲਾ ਅਤੇ ਬਲਿਰਾਮ ਦਾ ਭਰਾ ਹੈ। ਉਹ ਚੌਦਾ ਲੋਕਾਂ ਦਾ ਮਾਲਿਕ, ਸਚਾ ਪਾਤਸ਼ਾਹ ਹੈ, ਕਸ਼ਟਾਂ ਨੂੰ ਸਾੜਨ ਵਾਲਾ ਅਤੇ ਦੈਂਤਾਂ ਨੂੰ ਦਲਣ ਵਾਲਾ ਹੈ। ਉਹ ਵੈਰੀਆਂ ਨੂੰ ਦੁਸ਼ਮਣ ਬਣ ਕੇ ਟਕਰਨ ਵਾਲਾ, ਸੰਤਾਂ ਦੀ ਰਖਿਆ ਕਰਨ ਵਾਲਾ, ਦਾਨ ਦੀ ਵਰਖਾ ਕਰਨ ਵਾਲਾ ਅਤੇ ਕਾਨ੍ਹ, ਕੇਸ਼ਵ ਕਨੈਯਾ ਹੈ॥੨੭॥

## ਕਬਿੱਤ॥

**ਬੰਸੀ ਕੇ ਬਜੱਯਾ ਕਹੋ ਬ੍ਰਿਜ ਕੇ ਰਹੱਯਾ ਕਹੋ ਬਜਾਧਿ ਕੇ ਬਧੱਯਾ ਕਹੋ ਬਿਸ੍ਵ ਕੇ ਬਨੱਯਾ ਹੈਂ॥**
**ਬੇਦਨੋ ਚਰੱਯਾ ਕਹੋ ਬਾਰਨ ਬਚੱਯਾ ਕਹੋ ਬੁੱਧਿ ਕੇ ਬਢੱਯਾ ਬਲਰਾਮਜੂ ਕੇ ਭੱਯਾ ਹੈਂ॥**
**ਬੀਰ ਬਿਚਰੱਯਾ ਕਹੋ ਬੈਰਨ ਹਨੱਯਾ ਕਹੋ ਬਿਖ ਕੇ ਬਟੱਯਾ ਬ੍ਰਿਜ ਬਨਤਾ ਲੁਭੱਯਾ ਹੈਂ॥**

ਬਨ ਕੇ ਭ੍ਰਮੱਯਾ ਕਹੋ ਬਛਰਾ ਚਰੱਯਾ ਕਹੋ ਜਾਕੀ ਸਭ ਲੇਤ ਕਬਿ ਕੋਬਿਦ ਬਲੱਯਾ ਹੈਂ॥ ੨੮॥

ਪਦ ਅਰਥ - ਬਾਰਨ=ਹਾਥੀ ਨੂੰ ਗਿਰਾਹ ਤੰਦੂਏ ਤੋਂ ਬਚਾਉਣ ਵਾਲਾ। ਬਿਜਤੱਯਾ=ਸੂਰਮਿਆਂ ਨੂੰ ਸਾਜਣ ਅਤੇ ਰਿਝਾਉਣ ਵਾਲਾ। ਬਿਖ=ਜ਼ਹਿਰ ਨੂੰ ਵੰਡਣ ਵਾਲਾ।

ਭਾਵਾਰਥ -ਸਾਗਰ ਰਿੜਕਣ ਨਾਲ ਜੋ ਗਰਲ ਵਿਸ਼ ਨਿਕਲੀ ਸੀ ਉਸ ਨੂੰ ਇਸਤਰੀ ਰੂਪ ਧਾਰੀ ਵਿਸ਼ਨੂੰ ਨੇ ਵੰਡ ਦਿੱਤਾ ਸੀਃ ਇਹ ਜ਼ਹਿਰ ਸ਼ਿਵਜੀ ਨੂੰ ਮਿਲੀ ਅਤੇ ਉਨ੍ਹਾਂ ਆਪਣੇ ਅਧੀਨ ਜੀਵਾਂ ਨਾਗਾਂ, ਸਪਾਂ, ਭੂੰਡਾਂ, ਬਿਛੂਆਂ ਆਦਿ ਨੂੰ ਵੰਡ ਦਿੱਤਾ ਸੀ।

ਉਹ ਮੁਰਲੀ ਵਜਾਉਣ ਵਾਲੇ, ਬ੍ਰਿਜ ਦੇ ਰਹਿਣ ਵਾਲੇ, ਰੋਗਾਂ ਨੂੰ ਕਟਣ ਵਾਲੇ ਅਤੇ ਵਿਸ਼ਵ ਨੂੰ ਬਣਾਉਣ ਵਾਲੇ, ਹਾਥੀ ਨੂੰ ਗਿਰਾਹ ਤੰਦੂਏ ਤੋਂ ਬਚਾਉਣ ਵਾਲੇ, ਬੁੱਧਿਵਾਨ ਅਤੇ ਬਲਿਰਾਮ ਦੇ ਭਰਾ ਹਨ। ਸੂਰਮਿਆਂ ਨੂੰ ਸਾਜਣ ਅਤੇ ਰਿਝਾਉਣ ਵਾਲੇ, ਵੈਰੀਆਂ ਨੂੰ ਮਾਰਨ ਵਾਲੇ, ਜ਼ਹਿਰ ਨੂੰ ਵੰਡਣ ਵਾਲੇ ਅਤੇ ਬ੍ਰਿਜ ਦੀਆਂ ਇਸਤਰੀਆ ਨੂੰ ਮੋਹਿਤ ਕਰਨ ਵਾਲੇ ਹਨ। ਉਹ ਜੰਗਲ ਵਿਚ ਘੁੰਮਣ ਫਿਰਨ ਵਾਲੇ, ਗਾਂਵਾ ਵਛੀਆਂ ਨੂੰ ਚਾਰਨ ਵਾਲੇ ਅਤੇ ਸਾਰੇ ਕਵੀ ਵਿਦਵਾਨ ਉਨ੍ਹਾਂ ਤੋਂ ਵਾਰਨੇ ਸਦਕੇ ਜਾਂਦੇ ਰਹਿੰਦੇ ਹਨ॥ ੨੮॥

## ਬਿਯੋਗਨੀ॥ ਸਵੈਯਾ॥

ਬੈਰੀ ਸੀ ਬਜਾਰ ਬਿਯੋਗ ਸੋਂ ਬੀਚਨ ਬਾਂਕ ਸੋਂ ਬੋਲ ਬਜੰਤ੍ਰ ਬ੍ਰਿਥਾਰੇ॥
ਬਾਦਰ ਬੂੰਦ ਬਿਸਾਰੇ ਸੇ ਬਾਨ ਸੁ ਬਾਰਨ ਮੱਤ ਬੁਰੇ ਬਿਕਰਾਰੇ॥
ਬਾਗ ਬਨਿਯੋ ਬਨ ਸੌ ਬਿਸ ਬੈਠਕ ਜਾਂ ਦਿਨ ਤੇ ਬ੍ਰਿਜ ਨਾਥ ਬਿਸਾਰੇ॥
ਬਜਾਧਿ ਸੀ ਬੀਨ ਬਿਨਾਂ ਬ੍ਰਿਜਬਾਲਮ ਬੀਰੀ ਨ ਹੋਹਿ ਬਿਖੀ ਬਿਖਯਾਰੇ॥ ੨੯॥

ਪਦ ਅਰਥ - ਬਯਾਰ=ਦੁਸ਼ਮਣ। ਬੀਜਨੋ=ਪੱਖਾ। ਬਿਕਰਾਰੇ=ਭਿਆਨਕ। ਬਿਖੀ=ਜ਼ਹਿਰੀਲੇ ਤੀਰ॥

ਵਿਛੋੜੇ ਵਿਚ ਹਵਾ ਵੀ ਦੁਸ਼ਮਣ ਲੱਗਦੀ ਹੈ ਅਤੇ ਬੋਲੀ ਵੀ ਢਾਂਗੂ ਸ਼ਸਤਰ ਵਾਂਗ ਭੈੜੀ ਲੱਗਦੀ ਅਤੇ ਵਾਜੇ ਗਾਜੇ ਵੀ ਵਿਅੱਰਥ ਹੀ ਲੱਗਦੇ ਹਨ। ਬੱਦਲਾਂ ਦੀਆਂ ਬੂੰਦਾਂ ਤੀਰਾਂ ਵਾਂਗ ਵਿਕਰਾਲ ਅਤੇ ਮਸਤ ਹਾਥੀਆਂ ਵਾਂਗ ਭਿਆਨਕ ਲੱਗਦੀਆਂ ਹਨ ਅਤੇ ਬਾਗ ਜੰਗਲ ਵਾਂਗ ਅਤੇ ਬੈਠਕ ਵੀ ਉਸ ਦਿਨ ਤੋਂ ਜ਼ਹਿਰ ਵਾਂਗ ਲੱਗਦੀ ਹੈ ਜਿਸ ਦਿਨ ਤੋਂ ਬ੍ਰਿਜਨਾਥ ਨੇ ਮੈਨੂੰ ਭੁਲਾ ਦਿੱਤਾ ਹੈ। ਸ੍ਰੀ ਕ੍ਰਿਸ਼ਨ ਦੇ ਬਗੈਰ ਵੀਣਾ ਵੀ ਬਿਮਾਰੀ ਵਾਂਗ ਲੱਗਦੀ ਹੈ ਅਤੇ ਪਾਨ ਦਾ ਬੀੜਾ ਵੀ ਜ਼ਹਿਰ ਦੇ ਤੀਰਾਂ ਵਾਂਗ ਲੱਗਦਾ ਹੈ॥ ੨੯॥

ਕਬਿੱਤ॥ ਚਿਤਾ ਜੈਸੋ ਚੰਦਨ ਚਰਾਗ ਲਾਗੇ ਚਿੰਤਾ ਸਮ ਚੇਟਕ ਸੋ ਚਿੱਤ੍ਰ ਚਾਯੁ ਚਾਬੁਕ ਕੁਸੈਲਸੀ॥

ਚਿਤਾ ਜੈਸੋ ਚੀਰ ਚਪਲਾ ਸੀ ਚਿਤਵਨ ਲਾਗੈ ਚੀਰਬੇ ਸੀ ਚੌਪਖਾ ਸੁਹਾਤ ਨ ਰੁਚੈਲਸੀ॥
ਚੰਗਲ ਸੀ ਚੌਂਪ ਸਰ ਚਾਂਪ ਜੈਸੋ ਚਾਮੀ ਕਰਿ ਚੋਟ ਸੀ ਚਿਨੌਤੀ ਲਾਗੈ ਸੀਰੀ ਲਾਗੈ ਸੈਲਸੀ॥
ਚਟਕ ਚਪੇਟ ਸੀ ਲਗਤ ਚਿੰਤਾ ਨਾਥ ਬਿਨ ਚਾਬਕ ਸੌ ਚੇਰ ਲਾਗੈ ਚਾਂਦਨੀ ਚੁਰੈਲ ਸੀ॥ ੩੦॥

ਪਦ ਅਰਥ - ਸੈਲ=ਸੈਲ ਪਥਰ। ਚੀਰ=ਕੱਪੜੇ। ਚਪਲਾ=ਬਿਜਲੀ। ਚੀਰਬੇ=ਕੱਪੜੇ। ਚੁੰਗਲ=ਪੰਜਾ। ਚੋਪ=ਉਮੰਗ, ਚਾਅ। ਸਰਪਾਂਚ=ਪੰਜਾਂ ਤੀਰਾਂ ਵਾਲਾ ਕਾਮ ਦੇਵ। ਚਾਮੀਕਰ=ਸੋਨਾ।

ਵਿਛੋੜੇ ਵਿਚ ਚੰਦਨ ਚਿੰਤਾ ਵਾਂਗ, ਦੀਪਕ ਚਿਤਾ ਵਾਂਗ ਅਤੇ ਸੁੰਦਰ ਚਿੱਤਰ ਲਕੜ ਦੇ ਡੰਡਿਆਂ ਵਾਂਗ ਲੱਗਦੇ ਹਨ। ਕੱਪੜੇ ਚਿਤਾ ਵਾਂਗ ਅਤੇ ਚਿਤਵਨ ਬਿਜਲੀ ਦੇ ਸਮਾਨ ਅਤੇ ਸੁੰਦਰ ਖੰਭ ਰਤਾ ਵੀ ਚੰਗੇ ਨਹੀਂ ਲੱਗਦੇ ਹਨ। ਸਾਰੀਆਂ ਉਮੰਗਾਂ ਅਤੇ ਉਤਸ਼ਾਹ ਹੁਣ ਇਕ ਚੁੰਗਲ ਜੇਹੇ ਲੱਗਦੇ ਹਨ, ਚੱਵਰ ਧਨੁਖ ਵਾਂਗ ਘਾਤ ਜਾਪਦਾ ਅਤੇ ਦੁੱਧ ਵੀ ਪੱਥਰ ਸਮਾਨ ਲਗਦਾ ਹੈ। ਸਵਾਮੀ ਤੋਂ ਬਗੈਰ ਮਾੜੀ ਜੇਹੀ ਚਟਕ ਵੀ ਸੱਟ ਵਾਂਗ ਲਗੱਦੀ ਹੈ ਅਤੇ ਚੰਦ ਦੀ ਚਾਨਣੀ ਵੀ ਚੁੜੇਲ ਵਾਂਗ ਪ੍ਰਤੀਤ ਹੁੰਦੀ ਹੈ॥ ੩੦॥

ਸਵੈਯਾ॥ ਹਉ ਇਤ ਘੂੰਮਤ ਪ੍ਰੇਮ ਛਕੀ ਅਤਿ ਘੋਰਤ ਹੈ ਉਹਿ ਘਾਘਨਕਾਰੋ॥
ਕਉਨ ਹੀ ਘਾਤ ਮਿਲੋ ਘਨ ਸਜਾਮ ਕੋ ਘੋਰ ਕਰੈ ਹਮ ਪੈ ਘਰ ਵਾਰੋ॥
ਮੋ ਘਟ ਤੇ ਘਿਰਿ ਜਾਤ ਸਖੀ ਮਨੋ ਬੀਤਤ ਏਕ ਘਰੀ ਜੁਗ ਸਾਰੋ॥
ਘਾਇਲ ਕੈ ਘਨ ਸਜਾਮ ਗਏ ਘਰ ਐ ਹੈ ਕਬੈ ਸਖੀ ਮੋਹਨ ਪਯਾਰੋ॥ ੩੧॥

ਪਦ ਅਰਥ - ਛਕੀ=ਪ੍ਰੇਮ ਨਾਲ ਗੱਦ ਗੁੱਦ ਹੋਈ। ਘਾ=ਉਸ ਪਾਸੇ, ਓਧਰ। ਘਨ ਕਾਰੋ=ਕਾਲੀ ਘਟਾ, ਕਾਲੇ ਬੱਦਲ। ਘਰ ਵਾਰੋ=ਘਰ ਵਾਰ ਦੇਵਾਂਗੀ।

ਇਧਰ ਮੈਂ ਪ੍ਰੇਮ ਵਿਚ ਗੱਦ ਗੱਦ ਹੋ ਕੇ ਘੁੰਮ ਰਹੀ ਹਾਂ ਓਧਰ ਕਾਲੇ ਬੱਦਲ ਬੜੇ ਜ਼ੋਰ ਨਾਲ ਗੱਜ ਰਹੇ ਹਨ। ਜੇ ਕਿਸੇ ਤਰ੍ਹਾਂ ਵੀ ਕ੍ਰਿਸ਼ਨ ਨਾਲ ਮੇਲ ਹੋ ਜਾਵੇ ਤਾਂ ਉਸ ਉਤੋਂ ਦੀ ਸਾਰਾ ਘਰ ਬਾਰ ਵਾਰ ਦੇਵਾਂਗੀ। ਹੇ ਸਖੀ ! ਮੇਰਾ ਮਨ ਘਿਰ ਰਿਹਾ ਹੈ, ਅਤੇ ਮੇਰੀ ਇਕ ਘੜੀ ਵੀ ਇਕ ਜੁੱਗ ਵਾਂਗ ਲੰਘ ਰਹੀ ਹੈ। ਉਹ ਘਣਸ਼ਾਮ ਜ਼ਖਮੀ ਕਰ ਕੇ ਚਲਾ ਗਿਆ ਹੈ, ਹੁਣ ਪਤਾ ਨਹੀਂ ਉਹ ਮੋਹਨ ਪਿਆਰਾ ਕਦ ਆਵੇਗਾ॥ ੩੧॥

ਸਵੈਯਾ॥ ਬੈਠੀ ਇਤੈ ਹੌਂ ਸ਼ਿੰਗਾਰ ਸਜੈ ਭਈ ਸੈਨ ਸਮੈ ਘਨਸਜਾਮ ਨ ਆਏ॥
ਖੋਜਤ ਬਾਟ ਨ ਪਾਈ ਕਿਧੋ ਘਨ ਘੋਖ ਸੁਨਿਯੋ ਘਰ ਤੇ ਨਿਸਿ ਧਾਏ॥
ਘੋਰ ਕਿਧੋ ਬ੍ਰਿਜ ਲੋਗਨ ਕੋ ਸੁਨਿਕੈ ਮਨ ਮੈ ਸੁ ਘਨੇ ਡਰਪਾਏ॥

ਸਜਾਮ ਨ ਆਏ ਸਖੀ ਕਹੂੰ ਕਾਹੇ ਤੇ ਕਾਹੂੰ ਸੁ ਬੈਰਨਿ ਹੂੰ ਬਿਰਮਾਏ॥ ੩੨॥

ਸੈਨ ਸਮੇ=ਸੌਣ ਦਾ ਵੇਲਾ। ਬਾਟ=ਰਾਹ, ਰਸਤਾ। ਘਨ ਘੋਖ=ਬਦੱਲ ਦੀ ਘਨਘੋਰ ਆਵਾਜ਼। ਘੈਰ=ਬਦਖੋਈ, ਨਿੰਦਾ ਭਰੀ ਚਰਚਾ। ਬਿਰਮਾਏ=ਭਰਮਾ ਲਏ।

ਮੈਂ ਇਧਰ ਸ਼ੰਗਾਰ ਕਰਕੇ ਬੈਠੀ ਹਾ, ਸੌਣ ਦਾ ਵੇਲਾ ਹੋ ਗਿਆ ਹੈ, ਪਰ ਸ਼ਿਆਮ ਨਹੀਂ ਆਏ ਹਨ। ਲਭਣ ਉਤੇ ਵੀ ਉਨ੍ਹਾਂ ਦੀ ਵਾਟ ਕਿਤੇ ਨਹੀਂ ਲੱਭੀ ਹੈ ਅਤੇ ਬਦਲਾਂ ਦੀ ਘਨਘੋਰ ਗਰਜ ਸੁਣ ਕੇ ਸਭ ਵਾਪਿਸ ਭੱਜ ਆਏ ਹਨ। ਬ੍ਰਿਜ ਦੇ ਲੋਕ ਬਦਲਾਂ ਦੀ ਗਰਜ ਸੁਣਕੇ ਮਨ ਵਿਚ ਬਹੁਤ ਡਰ ਗਏ ਹਨ। ਹੇ ਸਖੀ ! ਸਿਆਮ ਆਏ ਨਹੀਂ ਹਨ ਕਿਤੇ ਕਿਸੇ ਵੈਰਨ ਨੇ ਹੀ ਤਾਂ ਉਨ੍ਹਾਂ ਨੂੰ ਭਰਮਾ ਨਹੀਂ ਲਿਆ ਹੈ॥ ੩੨॥

ਕਬਿਤ॥ ਬੈਠੀ ਹੁਤੀ ਸੱਜ ਹੌਂ ਸ਼ਿੰਗਾਰ ਸਭ ਸਖਿਨ ਮੋ,
ਏਹੀ ਬੀਚ ਕਾਨ ਜੂ ਦਿਖਾਈ ਮੁਹਿ ਦੈ ਗਯੋ॥
ਤਬ ਹੀ ਤੇ ਸਭਨ ਕੀ ਸੁੱਧਿ ਮੈ ਬਿਸਾਰ ਦਈ,
ਚੇਟਕ ਚਲਾਇ ਮਾਨੋ ਚੇਰੀ ਮੋਹਿ ਕੈ ਗਯੋ॥
ਕਹਾਂ ਕਰੋ ਕਾ ਪੈ ਜਾਊਂ ਜਰੋ ਕਿਧੋ ਬਿਖ ਖਾਂਊਂ,
ਜਾਨਤ ਹੋਂ ਬੀਸ ਬਿੱਸ੍ਰੇ ਬਿਛੂ ਸੋ ਡਸੈ ਗਯੋ॥
ਚਖਨ ਚਿਤੌਨ ਸੌ ਚੁਰਾਇ ਚਿਤ ਮੇਰੋ ਲੀਨੋ,
ਲਟਪਟੀ ਪਾਗ ਸੌਂ ਲਪੇਟ ਮਨੁ ਲੈ ਗਯੋ॥ ੩੩॥

ਪਦ ਅਰਥ - ਚੇਟਕ=ਜਾਦੂ ਟੂਣਾ। ਚਖਨ=ਨੈਣਾਂ ਦੀ ਕਨੱਖੀ। ਚਿੱਤੌਨ=ਅੱਖ ਮਟੱਕਾ। ਪਾਗ=ਪੱਗ।

ਮੈਂ ਸਖੀਆਂ ਦੇ ਵਿਚ ਸ਼ਿੰਗਾਰ ਕਰਕੇ ਸੱਜ ਧੱਜ ਕੇ ਬੈਠੀ ਸੀ ਕਿ ਮੈਨੂੰ ਕ੍ਰਿਸ਼ਨ ਵਿਖਾਲੀ ਦੇ ਗਏ। ਉਸ ਸਮੇਂ ਤੋਂ ਮੈਂ ਸਭ ਦੀ ਸੁੱਧ ਬੁੱਧ ਭੁਲਾ ਦਿੱਤੀ ਹੈ, ਉਹ ਮਾਨੋਂ ਕੋਈ ਜਾਦੂ ਟੂਣਾ ਕਰ ਕੇ ਮੈਨੂੰ ਆਪਣੀ ਦਾਸੀ ਬਣਾ ਗਿਆ ਹੈ। ਕੀ ਕਰਾਂ ਕਿਥੇ ਜਾਵਾਂ, ਕੀ ਜ਼ਹਿਰ ਖਾ ਲਵਾਂ ? ਇਸ ਤਰ੍ਹਾਂ ਲੱਗਦਾ ਹੈ ਕਿ ਜਿਵੇਂ ਮੈਨੂੰ ਬਿਛੂ ਡੰਗ ਮਾਰ ਗਿਆ ਹੋਵੇ। ਆਪਣੀਆਂ ਅੱਖਾਂ ਦੀ ਤੱਕਣੀ ਨਾਲ ਉਸ ਮੇਰਾ ਚਿੱਤ ਚੁਰਾ ਲਿਆ ਹੈ ਅਤੇ ਆਪਣੀ ਟੇਢੀ ਮੇਢੀ ਪਗੜੀ ਵਿਚ ਮੇਰਾ ਦਿਲ ਲਪੇਟ ਕੇ ਲੈ ਗਿਆ ਹੈ॥ ੩੩॥

ਸਵੈਯਾ॥ ਬਜਾਕੁਲ ਹ੍ਵੈ ਬ੍ਰਿਖ ਭਾਨ ਸੁਤਾ ਬ੍ਰਿਜ ਬਾਲਮ ਕੋ ਬਿਲਲਾਵਤ ਹੈ॥

**ਜਬ ਬਾਂਕੇ ਬਿਹਾਰੀ ਹ੍ਵੈ ਜਾਇ ਤਬੈ ਕਹਿ ਕੈ ਬ੍ਰਿਜ ਨਾਰਿ ਬੁਲਾਵਤ ਹੈ॥**
**ਇਹ ਭਾਂਤ ਬਿਯੋਗ ਬਡੇ ਬਸਿ ਹ੍ਵੈ ਮਨ ਤੇ ਨ ਕਬੇ ਬਿਸਰਾਵਤ ਹੈ॥**
**ਬ੍ਰਿਜ ਬੀਥਨ ਤੇ ਬਨ, ਬਨ ਤੇ ਬ੍ਰਿਜ ਬੀਥਨ ਦਯੋਸ ਨਿਸਾ ਬਿਰਮਾਵਤ ਹੈ॥ ੩੪॥**

ਪਦ ਅਰਥ - ਬ੍ਰਿਜ ਬੀਥਨ=ਬ੍ਰਿਜ ਦੀਆਂ ਗਲੀਆਂ। ਦਯੋਸ=ਦਿਨ ਤੋਂ। ਨਿਸਾ=ਰਾਤ। ਬ੍ਰਿਮਾਵਤ=ਚਕਰ ਲਾਉਂਦੀ ਹੈ।

ਬ੍ਰਿਖਭਾਨ ਦੀ ਪੁੱਤਰੀ ਰਾਧਾ ਵਿਆਕੁਲ ਹੋ ਕੇ ਸ੍ਰੀ ਕ੍ਰਿਸ਼ਨ ਲਈ ਵਿਰਲਾਪ ਕਰ ਰਹੀ ਹੈ। ਉਹ ਕ੍ਰਿਸ਼ਨ ਰੂਪ ਹੀ ਹੋ ਗਈ ਹੈ ਅਤੇ ਬ੍ਰਿਜ ਦੀਆਂ ਇਸਤਰੀਆਂ ਉਸ ਨੂੰ ਏਸੇ ਨਾਂ ਨਾਲ ਪੁਕਾਰਦੀਆਂ ਹਨ। ਇਸ ਤਰਾਂ ਵਡੀ ਵਿਜੋਗਣ ਹੋ ਕੇ ਉਹ ਉਸ ਨੂੰ ਮਨ ਵਿਚੋਂ ਕਦੇ ਵੀ ਭੁਲਾ ਨਹੀਂ ਰਹੀ ਹੈ। ਬ੍ਰਿਜ ਦੀਆਂ ਗਲੀਆਂ ਤੋਂ ਜੰਗਲ ਤਕ ਅਤੇ ਜੰਗਲ ਤੋਂ ਬ੍ਰਿਜ ਦੀਆਂ ਗਲੀਆਂ ਤਕ, ਉਹ ਦਿਨ ਰਾਤ ਚੱਕਰ ਲਾਉਂਦੀ ਰਹਿੰਦੀ ਹੈ॥ ੩੪॥

**ਸਵੈਯਾ॥ ਬਹੁ ਬਜਾਕੁਲ ਹ੍ਵੈ ਬਨ ਬੀਥਨ ਮੈ ਕਬਹੂੰ ਨਹੀ ਬੇਨੁ ਬਜਾਵਤ ਹੈ॥**
**ਬਹਿਕਜੋ ਸੁ ਫਿਰੈ ਬਿਨ ਚੈਨ ਬਲਾਇ ਲਜੋ ਬੋਲਤ ਹੂੰ ਬਿਲਲਾਵਤ ਹੈ॥**
**ਨਹੀ ਬੇਗ ਸੋ ਕਾਹੂੰ ਕੀ ਬਾਤ ਸੁਨੈ ਬਧਵਾ ਬਰ ਕੋ ਬਿਸਰਾਵਤ ਹੈ॥**
**ਬ੍ਰਿਜ ਨਾਰਿ ਚਲੋ ਬਨਿ ਕੈ ਬ੍ਰਿਜ ਤੇ ਬਨ ਮੈ ਬ੍ਰਿਜ ਨਾਥ ਬੁਲਾਵਤ ਹੈ॥ ੩੫॥**

ਹੁਣ ਉਹ ਵਿਆਕੁਲ ਹੋ ਕੇ ਨਾ ਹੀ ਜੰਗਲ ਵਿਚ ਅਤੇ ਨਾ ਹੀ ਗਲੀਆਂ ਵਿਚ ਕਦੀ ਮੁਰਲੀ ਵਜਾਉਂਦਾ ਹੈ। ਉਹ ਵੀ ਚੈਨ ਗਵਾ ਕੇ ਜੰਗਲ ਵਿਚ ਬਹਿਕਿਆ ਹੋਇਆ ਘੁੰਮਦਾ ਰਹਿੰਦਾ ਹੈ। ਉਹ ਕਾਹਲੀ ਵਿਚ ਕਿਸੇ ਦੀ ਗੱਲ ਵੀ ਨਹੀਂ ਸੁਣਦਾ ਜਿਵੇਂ ਉਹ ਸਾਰਿਆਂ ਨੂੰ ਭੁਲਾ ਬੈਠਾ ਹੈ। ਹੇ ਬ੍ਰਿਜ ਦੀ ਰਹਿਣ ਵਾਲੀ ਇਸਤਰੀਓ, ਸੱਜ ਧੱਜ ਕੇ ਜੰਗਲ ਵਿਚ ਚਲੋ, ਬ੍ਰਿਜ ਨਾਥ ਤੁਹਾਨੂੰ ਬੁਲਾ ਰਹੇ ਹਨ॥ ੩੫॥

## *ਨੇਤ੍ਰ ਸੋਭਾ ਸ੍ਰੀ ਕ੍ਰਿਸ਼ਨ ਜੀ ਕੇ ਕਬਿੱਤ*

**ਸਵੈਯਾ॥ ਸੋਹਤ ਸੁੱਧ ਸੁਧਾਰੇ ਸੇ ਸੁੰਦਰ ਜੋਬਨ ਜੋਤ ਸੋ ਭਾਇ ਭਰੇ ਹੈਂ॥**
**ਸਾਰਸ ਸੋਮ ਸੁਰਾ ਅਰੁ ਸ੍ਰੀ ਸਸਿ ਕੰਜ ਕੁਰੰਗਨ ਕ੍ਰਾਂਤ ਹਰੇ ਹੈਂ॥**
**ਖੰਜਨ ਔ ਮਕਰੱਧ੍ਵਜ ਮੀਨ ਨਿਹਾਰ ਸਭੈ ਮੁਨ ਲਾਜ ਮਰੇ ਹੈਂ॥**
**ਲੋਚਨ ਸ੍ਰੀ ਨੰਦ ਨੰਦਨ ਕੇ ਬਿਧਿ ਮਾਨਹੁ ਬਾਨ ਬਨਾਇ ਧਰੇ ਹੈਂ॥ ੩੬॥**

ਪਦ ਅਰਥ - ਸੁਧਾਰੇ=ਚੰਗੀ ਤਰ੍ਹਾਂ ਬਣਾਏ, ਸਵਾਰੇ। ਜੋਬਨ ਜੋਤ ਸੁਭਾਏ=ਜਵਾਨੀ ਦੇ ਤੇਜ ਦੇ ਪ੍ਰੇਮ ਨਾਲ। ਸਾਰਸ=ਹੰਸ ਵਰਗਾ ਲੰਮੀਆਂ ਲਤਾਂ ਵਾਲਾ ਜਾਨਵਰ। ਸੋਮ ਸੁਰ=ਸੋਮ ਰਸ। ਸਸਿ=ਚੰਦ। ਕੰਜ=ਕੰਵਲ ਫੁੱਲ। ਕੁਰੰਗਨ=ਹਿਰਨ। ਕ੍ਰਾਂਤਿ=ਹੁਸਨ, ਸੁੰਦਰਤਾ। ਮਕਰੱਧ੍ਵਜ=ਮਛੀ ਦੇ ਚਿੰਨ੍ਹ ਵਾਲੀ ਧੁਜਾ ਵਾਲਾ, ਕਾਮਦੇਵ। ਲੋਚਨ=ਅੱਖਾਂ।

ਕ੍ਰਿਸ਼ਨ ਜੀ ਦੇ ਨੈਣ ਜਵਾਨੀ ਦੇ ਪ੍ਰੇਮ ਨਾਲ ਭਰੇ ਹੋਏ ਚੰਗੀ ਤਰ੍ਹਾਂ ਬਣਾਏ ਸਵਾਰੇ ਹੋਏ ਹਨ। ਇਨ੍ਹਾਂ ਨੇ ਸਾਰਸ, ਚੰਦ, ਮੱਦ, ਕੰਵਲ ਫੁਲ ਅਤੇ ਹਿਰਨ ਦੀ ਸੁੰਦਰਤਾ ਚੁਰਾ ਲਈ ਹੈ। ਇਨ੍ਹਾਂ ਨੂੰ ਵੇਖ ਕੇ ਮਮੋਲਾ, ਕਾਮਦੇਵ ਅਤੇ ਮਛੀ ਵੀ ਸ਼ਰਮ ਦੇ ਮਾਰੇ ਮਰ ਰਹੇ ਹਨ। ਵਿਧਾਤਾ ਨੇ ਸ੍ਰੀ ਕ੍ਰਿਸ਼ਨ ਦੇ ਨੇਤਰ ਮਾਨੋ ਤੀਰ ਬਣਾ ਕੇ ਰਖੇ ਹੋਏ ਹਨ॥ ੩੬॥

**ਸਵੈਯਾ॥ ਰੀਝ ਭਰੇ ਰਸ ਰੀਤ ਭਰੇ ਅਤਿ ਰੂਪ ਭਰੇ ਸੁਖ ਪੱਯਤ ਹੇਰੇ॥**
**ਚਾਰ ਚਕੋਰ ਸਰੋਰਹੁ ਸਾਰਸ ਮੀਨ ਕਰੈ ਮ੍ਰਿਗ ਖੰਜਨ ਚੇਰੇ॥**
**ਭਾਗ ਭਰੇ ਅਨੁਰਾਗ ਭਰੇ ਸੁ ਸੁਹਾਗ ਭਰੇ ਮਨ ਮੋਹਤ ਮੇਰੇ॥**
**ਮਾਨ ਭਰੇ ਸੁਖ ਖਾਨ ਜਹਾਨ ਕੇ ਲੋਚਨ ਸ੍ਰੀ ਨੰਦ ਨੰਦਨ ਤੇਰੇ॥ ੩੭॥**

ਪਦ ਅਰਥ - ਰੀਝ=ਪ੍ਰੀਤ। ਰਸ ਰੀਤ=ਪ੍ਰੇਮ ਦੀ ਰੀਤ। ਹੇਰੇ=ਵੇਖਿਆਂ, ਦਰਸ਼ਨ ਕਰਨ ਨਾਲ। ਚੇਰੇ=ਚੇਲੇ, ਦਾਸ। ਅਨੁਰਾਗ ਭਰੇ=ਪ੍ਰੇਮ-ਪਿਆਰ ਨਾਲ ਭਰਪੂਰ। ਸਹਾਗ ਭਰੇ=ਸੁਭਾਗ ਭਰੇ।

ਸ੍ਰੀ ਕ੍ਰਿਸ਼ਨ ਜੀ ਦੇ ਨੈਣ ਪ੍ਰੇਮ ਅਤੇ ਪ੍ਰੀਤ ਦੇ ਰਸ ਨਾਲ ਭਰੇ ਹੋਏ ਹਨ ਜਿਨ੍ਹਾਂ ਨੂੰ ਵੇਖ ਕੇ ਸੁਖ ਪ੍ਰਾਪਤ ਹੁੰਦਾ ਹੈ। ਚਕੋਰ, ਸਾਰਸ, ਕਮਲ, ਮਛੀ, ਹਿਰਨ ਅਤੇ ਮਮੋਲੇ ਨੂੰ ਇਨ੍ਹਾਂ ਆਪਣਾ ਦਾਸ ਬਣਾ ਲਿਆ ਹੈ। ਇਹ ਭਾਗ ਭਰੇ, ਪ੍ਰੇਮ ਭਰੇ ਅਤੇ ਸੁਭਾਗ ਭਰੇ ਮੇਰੇ ਮਨ ਨੂੰ ਮੋਹ ਰਹੇ ਹਨ। ਹੇ ਨੰਦ-ਨੰਦਨ ਜੀ ਕ੍ਰਿਸ਼ਨ ! ਤੁਹਾਡੀਆਂ ਅਖਾਂ ਮਾਣ ਨਾਲ ਭਰੀਆਂ ਹੋਈਆਂ ਅਤੇ ਸੁਖਾਂ ਦੀ ਖਾਣ ਹਨ॥ ੩੭॥

**ਦੋਹਰਾ॥ ਅਤਿ ਅਨੂਪ ਆਨੰਦ ਭਰੇ ਸੁੰਦਰ ਸੁਖ ਕੇ ਦੈਨ॥**
**ਮੋਹਤ ਮਨ ਮੇਰੋ ਸਦਾ ਮੀਤ ਤਿਹਾਰੇ ਨੈਨ॥ ੩੮॥**

ਹੇ ਮਿੱਤਰ ਤੁਹਾਡੇ ਨੈਣ ਅਤਿ ਅਨੂਪਮ, ਆਨੰਦ ਨਾਲ ਭਰੇ ਹੋਏ, ਸੁੰਦਰ, ਸੁਖ ਦੇਣ ਵਾਲੇ ਅਤੇ ਸਦਾ ਮੇਰੇ ਮਨ ਨੂੰ ਮੋਹਿਤ ਕਰਨ ਵਾਲੇ ਹਨ॥ ੩੮॥

## ਕਬਿੱਤ॥

**ਰੂਪ ਭਰੇ ਰਾਗ ਭਰੇ ਸੁੰਦਰ ਸੁਹਾਗ ਭਰੇ ਮ੍ਰਿਗ ਔ ਮਮੋਲਨ ਕੀ ਮਾਨੋ ਯਹਿ ਖਾਨ ਹੈ॥**

ਮੀਨ ਹੀਨ ਕੀਨੇ ਛੀਨ ਲੀਨੇ ਹੈ ਬਿਧੂਪ ਰੂਪ ਚੰਚਲ ਚਪਲ ਚਾਰੁ ਚੰਦ੍ਰਮਾ ਸਮਾਨ ਹੈ॥
ਲੋਕੋ ਕੇ ਉਜਾਗਰ ਹੈਂ ਸੁਖਹੂੰ ਕੇ ਸਾਗਰ ਹੈਂ ਗੁਨਨ ਕੇ ਨਾਗਰ ਹੈਂ ਸੋਭਾ ਕੇ ਨਿਧਾਨ ਹੈਂ॥
ਸਾਹਿਬੀ ਕੀ ਸੀਰੀ ਭਰੇ ਚੇਟਕ ਕੀ ਚੀਰੀ ਪੜ੍ਹੇ ਆਲੀ ਤੇਰੇ ਨੈਨ ਸੀਸੀ ਇੰਦ੍ਰ ਕੇ ਸੇ ਬਾਨ ਹੈਂ॥ ੩੯॥

ਪਦ ਅਰਥ - ਛੀਨ=ਖੋਹ ਲਏ ਹਨ। ਬਿਧੂਪ=ਪੋਸਤ ਦੇ ਫੁੱਲ ਵਰਗਾ ਲਾਲ ਸੁਰਖ। ਉਜਾਗਰ=ਮਸ਼ਹੂਰ। ਸਾਗਰ=ਸਮੁੰਦਰ। ਨਾਗਰ=ਗੁਣਾਂ ਵਿਚ ਨਿਪੁੰਨ। ਸਾਹਿਬੀ=ਬਜ਼ੁਰਗੀ, ਵਡੱਪਣ। ਸੀਰੀ=ਮਿਠਾਸ। ਚੇਟਕ=ਪ੍ਰੇਮ, ਪਿਆਰ, ਇਸ਼ਕ। ਚੀਰੀ=ਚਿੱਠੀ, ਲੇਖ। ਆਲੀ=ਸਖੀ। ਸੀਸੀ=ਰਾਮਚੰਦਰ।

ਤੇਰੇ ਨੈਣ ਰੂਪ, ਰਾਗ ਅਤੇ ਸੁੰਦਰ ਸੁਭਾਗ ਭਰੇ ਹਨ ਜਿਵੇਂ ਕਿ ਇਹ ਮਮੋਲਿਆਂ ਅਤੇ ਮ੍ਰਿਗਾਂ ਦੀ ਖਾਨ ਹੋਣ। ਇਨ੍ਹਾਂ ਨੇ ਮਛੀ ਨੂੰ ਵੀ ਮਾਤ ਪਾ ਦਿੱਤੀ ਹੈ ਅਤੇ ਜਿਵੇਂ ਇਹ ਪੋਸਤ ਦੇ ਫੁੱਲ ਅਤੇ ਚੰਦ ਸਮਾਨ ਹਨ। ਤਿੰਨਾਂ ਲੋਕਾਂ ਵਿਚ ਮਸ਼ਹੂਰ ਹਨ, ਸੁਖਾਂ ਦੇ ਸਮੁੰਦਰ ਹਨ, ਗੁਣਾਂ ਵਿਚ ਨਿਪੁੰਨ ਅਤੇ ਸ਼ੋਭਾ ਦੇ ਭੰਡਾਰ ਹਨ। ਇਹ ਸਾਹਿਬੀ ਦੀ ਮਿਠਾਸ ਭਰੇ ਅਤੇ ਇਸ਼ਕ ਦੀ ਚਿੱਠੀ ਪੜ੍ਹੇ ਹੋਏ ਹਨ। ਹੇ ਸਖੀ ! ਤੇਰੇ ਨੈਣ ਮਾਨੋਂ ਰਾਮ ਅਤੇ ਇੰਦਰ ਦੇ ਬਾਣ ਹਨ॥ ੩੯॥

## ਕਬਿਤ॥

ਅਖੀਆਂ ਦੁਹਾਂ ਦੈ ਬਿਚਿ ਸੁਰਮੇ ਕੂੰ ਪਾਇ ਪਜਾਰੀ ਛਾਤੀਆਂ ਦੁਹਾਂ ਦੈ ਬਿਚਿ ਚੰਦਨ ਲਗਾਵਣਾ॥
ਬਿੰਦੀ ਬਿੰਦੀਬੇਸਰ ਬਣਾਇ ਬਾਜੂਬੰਦਾਂ ਤਾਈਂ ਸੀਸ ਉਤੇ ਭੋਰਾ ਸੀਸ ਫੂਲ ਭੀ ਛਕਾਵਣਾ॥
ਭੰਗ ਕੂ ਚੜ੍ਹਾਇ ਕੈ ਅਫੀਮ ਘਣੀ ਖਾਇ ਕੈ ਖੁਸ਼ਾਲ ਹ੍ਵੈ ਕੈ ਖੇਲ ਸਾਰੀ ਰਾਤ ਕਾ ਮਚਾਵਣਾ॥
ਛੀਪ ਨਹੀਂ ਜਾਵਣਾ ਰਿਝਾਵਣਾਂ ਯਾਰਾਂ ਨੂੰ ਵਤਿ ਯਾਰੜੀ ਜ਼ਰੂਰ ਸਾਥੇ ਆਵਣਾ ਹੀ ਆਵਣਾ॥ ੪੦॥

ਪਦ ਅਰਥ - ਛਕਾਵਣਾ=ਸਜਾਉਣਾ। ਖੁਸ਼ਾਲ=ਪ੍ਰਸੰਨ ਚਿਤ, ਖੁਸ਼।

ਹੇ ਪਿਆਰੀ ! ਦੋਵਾਂ ਅਖਾਂ ਵਿਚ ਸੁਰਮਾਂ ਪਾਕੇ, ਦੋਵਾਂ ਛਾਤੀਆਂ ਵਿਚ ਚੰਦਨ ਲਾ ਲੈਣਾ, ਬਿੰਦੀ, ਬਾਜੂਬੰਦ ਪਾ ਕੇ , ਸਿਰ ਉਤੇ ਠੂਠੀ ਫੁੱਲ ਵੀ ਸਜਾ ਲਵੀਂ। ਫਿਰ ਭੰਗ ਪੀ ਕੇ ਅਫੀਮ ਚੰਗੀ ਖਾ ਕੇ, ਦਿਲ ਵਿਚ ਬਹੁਤ ਖੁਸ਼ ਹੋ ਕੇ ਸਾਰੀ ਰਾਤ ਖੇਡ ਨੂੰ ਮਚਾਉਣਾ। ਵੇਖੀਂ ਕਿਤੇ ਲੁਕ ਨਾ ਜਾਵੀਂ ਯਾਰਾਂ ਨੂੰ ਖੁਸ਼ ਕਰਨ ਲਈ ਸਾਡੇ ਕੋਲ ਜ਼ਰੂਰ ਆਉਣਾ॥ ੪੦॥

ਦੋਹਰਾ॥ ਪ੍ਰੀਤ ਅਧਿਕ ਪ੍ਰਦੇਸ ਪਤਿ ਬਜਾਪਤ ਅਧਿਕ ਅਨੰਗ॥
ਤਨ ਈਹਾ ਮੋ ਮਨ ਚਲਜੋ ਪੀਯਾ ਤਿਹਾਰੇ ਸੰਗ॥ ੪੧॥

ਜਦ ਪਤੀ ਪਰਦੇਸ ਹੁੰਦਾ ਹੈ ਤਾਂ ਪ੍ਰੀਤ ਜਿਆਦਾ ਵਧਦੀ ਹੈ ਅਤੇ ਕਾਮ ਦਾ ਵੀ ਜਿਆਦਾ ਪ੍ਰਭਾਵ ਹੁੰਦਾ ਹੈ। ਹੇ ਪਿਆਰੇ ! ਤਨ ਤਾਂ ਮੇਰਾ ਇਥੇ ਹੈ, ਪਰ ਮੇਰਾ ਮਨ ਤੁਹਾਡੇ ਨਾਲ ਹੀ ਚਲਿਆ ਗਿਆ ਹੈ॥ ੪੧॥

## ਕਬਿਤ ॥

ਸ੍ਵੇਤਤਾ ਭਿਭੂਤ ਅਰੁ ਮੇਖਲੀ ਨਮੇਖ ਸੰਦੀ ਅੰਜਨ ਦੀ ਸੇਲੀ ਦਾ ਸੁਭਾਉ ਸੁਭ ਭਾਖਣਾ ॥
ਭਗਵਾ ਸੁ ਭੇਸ ਸਾਡੇ ਨੈਨਾਂ ਦੀ ਲਲਾਈ ਸਈਯੋ ਯਾਰੜੇ ਦਾ ਧਿਆਨ ਏਹੋ ਕੰਦ ਮੂਲ ਚਾਖਣਾ ॥
ਰੋਦਨ ਦਾ ਮੱਜਨ ਪੁੜ੍ਹੀ ਪਤ੍ਰ ਗੀਤ ਗੀਤਾ ਦੇਖਣੇ ਦੀ ਭਿੱਛ ਦੁੱਖੁ ਧੂਆ ਆਗੈ ਰਾਖਣਾ ॥
ਊਧੋ ਏਨਾਂ ਗੋਪੀਆਂ ਦੇ ਅੱਖੀਆਂ ਦਾ ਜੋਗ ਸਾਰਾ ਨੰਦ ਕੇ ਕੁਮਾਰ ਨੂੰ ਜਰੂਰ ਜਾਇ ਆਖਣਾ ॥ ੪੨ ॥

ਪਦ ਅਰਥ - ਸ੍ਵੇਤਤਾ=ਸਫੈਦੀ, ਉੱਜਲਤਾ। ਮੇਖਲੀ=ਜੋਗੀ ਸਾਧੂਆਂ ਦੇ ਲੱਕ ਨੂੰ ਬੰਨ੍ਹਣ ਵਾਲੀ ਜੰਜੀਰ। ਨਿਮੇਖ=ਝਿਮਣੀਆਂ, ਪਲਕਾਂ। ਅੰਜਨ=ਸੁਰਮਾ। ਸੇਲੀ=ਰੇਸ਼ਮ ਦੀ ਡੋਰ ਦੀ ਬਣੀ ਟੋਪੀ। ਲਲਾਈ=ਲਾਲੀ। ਕੰਦ ਮੂਲ=ਜੜੀ ਬੂਟੀਆਂ ਅਤੇ ਫਲ। ਰੋਦਨ=ਰੋਣਾ। ਮੱਜਨ=ਇਸ਼ਨਾਨ। ਪੁਤਰੀ=ਪੁਤਲੀ। ਗੀਤਾ=ਧਾਰਮਕ ਮੂਲ ਮੰਤਰ। ਊਧੋ=ਸ੍ਰੀ ਕ੍ਰਿਸ਼ਨ ਦਾ ਭਗਤ ਜਿਸ ਨੂੰ ਕ੍ਰਿਸ਼ਨ ਨੇ ਮੱਥਰਾ ਜਾਕੇ ਬ੍ਰਿਜ ਵਾਸੀਆਂ ਨੂੰ ਤਸੱਲੀਆਂ ਦੇਣ ਵਾਸਤੇ ਭੇਜਿਆ ਸੀ।

ਅੱਖ ਦੀ ਸਫੈਦੀ ਸਾਨੂੰ ਭਭੂਤੀ ਦੇ ਸਮਾਨ ਹੈ, ਅੱਖਾਂ ਦਾ ਨ ਝਮਕਣਾਂ ਮੇਖਲੇ ਸਮਾਨ ਹੈ ਅਤੇ ਸੁਰਮਾ ਮਾਨੋ ਸੇਲੀ ਟੋਪੀ ਪਾਉਣਾ ਹੈ। ਸਾਡੀ ਅੱਖਾਂ ਦੀ ਲਾਲੀ, ਜੋਗੀਆਂ ਵਾਲਾ ਭਗਵਾਂ ਭੇਸ ਹੈ ਅਤੇ ਯਾਰ ਦਾ ਧਿਆਨ ਮਾਨੋ ਕੰਦ ਮੂਲ ਖਾਣਾ ਹੈ। ਰੋਣਾ ਸਾਡਾ ਇਸ਼ਨਾਨ ਹੈ, ਅੱਖਾਂ ਦੀ ਕਾਲੀ ਪੁਤਲੀ ਸਾਡੇ ਲਈ ਚਿੱਪੀ ਹੈ ਅਤੇ ਬਿਰਹਾ ਦੇ ਗੀਤ ਗਾਉਣਾਂ ਸਾਡਾ ਗੀਤਾ ਪਾਠ ਹੈ, ਵੇਖਣ ਦੀ ਇੱਛਾ ਸਾਡੀ ਭਿਖਿਆ ਹੈ ਅਤੇ ਦੁਖ ਸਾਡੇ ਅੱਗੇ ਬਲਦੀ ਧੂਣੀ ਹੈ। ਹੇ ਊਧੋ ! ਇਨ੍ਹਾਂ ਗੋਪੀਆਂ ਦੀਆਂ ਅੱਖਾਂ ਦਾ ਜੋਗ ਤੂੰ ਨੰਦ ਕੁਮਾਰ ਕ੍ਰਿਸ਼ਨ ਨੂੰ ਜ਼ਰੂਰ ਜਾਕੇ ਦੱਸ ਦੇਵੀਂ ॥ ੪੨ ॥

## ਬੀਰ ਰਸ ਕਬਿੱਤ ॥

ਹਲ ਕਾ ਹਜਾਰ ਹਾਲੇ ਹਯਨ ਹਬੇਲੈਂ ਹਾਲੀ,
ਹਾਂਕ ਗਿਰ ਹਾਲਜੋ ਹਕ ਮਾਰੈ ਗਿਰ ਹਾਲਿਯੋ ॥
ਹਲਾ ਹਲਧਰ ਹਾਲਜੋ ਹਾਲਜੋ ਭੂਅ ਲੋਕ ਸਭ,
ਹਰੀ ਹੂੰ ਸਮੇਤ ਹਰਿਜੂਹੂ ਆਪ ਚਾਲਿਯੋ ॥
ਮਹਾਂ ਹਾਲ ਚਾਲ ਮੈ ਹਿਰਾਸ ਭੈ ਨ ਸੰਗੋ ਆਨ,
ਐਸੇ ਤੈ ਹਿਰੱਲਨ ਕੋ ਹਾਂਕ ਹਾਂਕ ਦਾਲਿਯੋ ॥

**ਹਿੰਗੁਲਾ ਹਿਮਾਲੈ ਹਾਲਜੋ ਹਬਸ ਹਰੇਵ ਹਾਲਜੋ,**
**ਹੇਮ ਗਿਰ ਹਾਲਜੋ ਹਠੀ ਤੈ ਨ ਹਠ ਹਾਲਜੋ॥ ੪੩॥**

ਹਜ਼ਾਰਾਂ ਪ੍ਰਦੇਸ਼ ਹਿਲ ਗਏ, ਘੋੜੇ ਅਤੇ ਉਨ੍ਹਾਂ ਦੀਆਂ ਹਮੇਲਾਂ ਹਿਲ ਗਈਆਂ, ਪਹਾੜ ਵੀ ਹਾਕ ਮਾਰ ਕੇ ਹਿਲਾਕੇ ਡੇਗ ਦਿੱਤੇ ਗਏ। ਇਸ ਹਮਲੇ ਨੂੰ ਵੇਖ ਕੇ ਬਲਰਾਮ ਵੀ ਹਿਲ ਗਿਆ, ਸਾਰਾ ਮਾਤ ਲੋਕ ਹਿਲ ਗਿਆ, ਵਿਸ਼ਨੂੰ ਸਮੇਤ ਸ਼ਿਵਜੀ ਆਦਿ ਵੀ ਹਿਲ ਗਏ। ਪਰ ਅਜਿਹੇ ਵਿਕਰਾਲ ਵਾਤਾਵਰਣ ਵਿਚ ਹੇ ਸੰਗੋ ਸ਼ਾਹ ! ਤੂੰ ਨਹੀਂ ਡਰਿਆ ਅਤੇ ਤੂੰ ਜਿਵੇਂ ਸਾਰਿਆਂ ਨੂੰ ਪੰਘੂੜੇ ਵਾਂਗ ਹਿਲਾ ਹਿਲਾ ਕੇ ਮਾਰ ਦਿੱਤਾ। ਹਿੰਗਲਾਜ, ਹਿਮਾਲਾ ਹਿਰਾਤ, ਹਬਸ਼ੀ ਦੇਸ਼ ਹਿਮਗਿਰੀ ਆਦਿ ਸਭ ਹਿਲ ਗਏ, ਪਰ ਏ ਹਠੀ ਸੂਰਮੇ ! ਤੂੰ ਆਪ ਬਿਲਕੁਲ ਨਹੀਂ ਹਿਲਿਆ॥ ੪੩॥

**ਸਵੈਯਾ॥ ਸੰਗੋ ਸੰਭਾਰ ਕੈ ਸਾਂਗ ਭਲੀ ਕਰਿ ਔ ਕਟਿ ਪੈ ਚਟ ਬਾਂਧਿ ਕ੍ਰਿਪਾਨੀ॥**
**ਮਾਰ ਹੀ ਮਾਰ ਪੁਕਾਰ ਪਰਜੋ ਅਰਿ ਸੈਨ ਕੇ ਸਾਮੁਹਿ ਸ਼ੰਕ ਨ ਮਾਨੀ॥**
**ਮਾਰ ਦਏ ਸਿਰਦਾਰ ਬਡੇ ਕਰਿ ਕੋਪ ਭਿਰਯੋ ਇਹ ਭਾਂਤ ਕੰਪਾਨੀ॥**
**ਸੂਰ ਡੁਲੇ ਸਿਰਦਾਰ ਸਭੈ ਨ ਡੁਲਿਯੋ ਰਣ ਤੇ ਬਸੁਧਾ ਹੂੰ ਡੁਲਾਨੀ॥ ੪੪॥**

ਪਦ ਅਰਥ - ਸਾਂਗ=ਬਰਛੀ। ਕਰਿ=ਹੱਥ। ਚਟ=ਝਟਪਟ। ਅਰਿ ਸੈਨ=ਵੈਰੀ ਦਲ। ਸੰਕ=ਡਰ, ਸ਼ੰਕਾ। ਕੰਪਾਨੀ=ਕੰਬ ਗਈ। ਸੂਰ=ਸੂਰਮੇ। ਬਸੁਧਾ ਹੂੰ ਡੁਲਾਨੀ=ਧਰਤੀ ਵੀ ਹਿਲ ਗਈ।

ਸੰਗੋ ਸ਼ਾਹ ਨੇ ਚੰਗੀ ਤਰ੍ਹਾਂ ਸੰਭਾਲ ਕੇ ਹੱਥ ਵਿਚ ਬਰਛੀ ਫੜੀ ਅਤੇ ਝੱਟ ਪਟ ਲੱਕ ਨਾਲ ਕਿਰਪਾਨ ਬੰਨ੍ਹ ਲਈ। ਉਹ ਮਾਰੋ ਮਾਰ ਪੁਕਾਰਦਾ ਹੋਇਆ ਡਰ ਸ਼ੰਕਾ ਨੂੰ ਤਿਆਗ ਕੇ ਵੈਰੀ ਦਲ ਉਤੇ ਜਾ ਚੜ੍ਹਿਆ। ਬੜੇ ਗੁੱਸੇ ਵਿਚ ਆਕੇ ਉਸ ਵੱਡੇ ਵੱਡੇ ਸਰਦਾਰਾਂ ਨੂੰ ਮਾਰ ਦਿੱਤਾ ਅਤੇ ਵੈਰੀ ਸੈਨਾ ਕੰਬਣ ਲੱਗੀ। ਸਭ ਸਰਦਾਰ, ਸੂਰਬੀਰ ਡੋਲ ਗਏ, ਧਰਤੀ ਵੀ ਹਿਲ ਗਈ, ਪਰ ਉਹ ਸੂਰਬੀਰ ਸੰਗੋ ਸ਼ਾਹ ਨ ਹਿਲਿਆ॥ ੪੪॥

**ਮਯ ਕੇ ਪੀਏ ਮਦ ਮੱਤ ਮਹਾਮਤ ਪੀਲਨ ਪੇਲ ਚਹੂੰ ਦਿਸ ਢੂਕੇ॥**
**ਮਾਰਿ ਹੀ ਮਾਰ ਹਜਾਰ ਸੁਵਾਰ ਉਘਾਰ ਹਥਿਆਰ ਸਭੈ ਮਿਲ ਕੂਕੇ॥**
**ਛੋਰ ਬਿਚਾਰ ਕਰਿਯੋ ਸੁਭ ਵਾਰ ਇਹੀ ਬਟਮਾਰ ਤਬੈ ਘਰ ਫੂਕੇ॥**
**ਮਾਰੇ ਪਰੇ ਅਰਿ ਭਾਰੇ ਮਹੀ ਪਰਿ ਹਾਥ ਲਗੈ ਅਰਿ ਹਾਸੀ ਹਨੂੰ ਕੇ॥ ੪੫॥**

ਪਦ ਅਰਥ - ਮਯ=ਸ਼ਰਾਬ। ਪੀਲਨ=ਹਾਥੀਆਂ ਨੂੰ। ਉਘਾਰਿ=ਕੱਢ ਕੇ। ਮਹੀ ਪਰ=ਧਰਤੀ ਉਤੇ। ਇਹੀ ਬਟਮਾਰ ਤਬੈ ਘਰ ਫੂਕੇ=(ਇਹ ਹਨਵੰਤ ਸਿੰਘ ਬਾਰੇ ਕਿਹਾ ਗਿਆ ਹੈ) ਇਹ ਉਹੋ ਲੁਟੇਰਾ ਹੈ ਜਿਸ ਨੇ ਨਦੋਣ ਤੋਂ ਮੁੜਦਿਆਂ ਆਲਸੂਨ ਵਿਚ ਸਾਡੇ ਘਰ ਫੂਕੇ ਸਨ।

ਮਦ ਪੀ ਕੇ ਮਦ ਮਸਤ ਸੂਰਮੇ ਹਾਥੀਆਂ ਨੂੰ ਅੱਗੇ ਧੱਕ ਕੇ ਚੌਹਾਂ ਪਾਸਿਆਂ ਤੋਂ ਟੁੱਟ ਕੇ ਪੈ ਗਏ। ਸਾਰੇ ਸ਼ਸਤਰਾਂ ਨੂੰ ਕੱਢ ਕੇ ਮਾਰੋ ਮਾਰ ਪੁਕਾਰਦੇ ਹੋਏ, ਲਲਕਾਰੇ ਮਾਰਨ ਲੱਗੇ। (ਹਨੂਵੰਤ ਸਿੰਘ ਵਲ ਵੇਖ ਕੇ ਉਹ ਕਹਿਣ ਲਗੇ) ਇਸ ਲੁਟੇਰੇ ਨੇ ਹੀ ਸੋਚ ਵਿਚਾਰ ਛੱਡ ਕੇ ਸਾਡੇ ਸਾਰੇ ਘਰਾਂ ਨੂੰ ਫੂਕ ਦਿੱਤਾ ਸੀ। ਯੁੱਧ ਵਿਚ ਹਨੂਵੰਤ ਸਿੰਘ ਦੇ ਜਿੰਨੇ ਸੂਰਮੇ ਵੀ ਹੱਥ ਲੱਗੇ, ਉਹ ਸਾਰੇ ਮਰ ਕੇ ਧਰਤੀ ਉਤੇ ਪਏ ਸਨ॥ ੪੫॥

**ਸਵੈਯਾ॥ ਮਾਰੂ ਬਜੇ ਮਹਾਂ ਮਾਰਿ ਮਚੇ ਪੀਏ ਮਧ ਕੇ ਮਹੀਪ ਮਹਾਂ ਮਤਵਾਰੇ॥**
**ਕਜੋਹੂੰ ਨ ਭਾਜਤ ਗਾਜਤ ਹੈ ਰਣ ਢੋਲ ਮ੍ਰਿਦੰਗ ਬਜਾਇ ਨਗਾਰੇ॥**
**ਮਾਰ ਹੀ ਮਾਰ ਪੁਕਾਰ ਸਭੈ ਭਟ ਆਨਿ ਪਰੇ ਹਥਿਆਰ ਉਘਾਰੇ॥**
**ਭਾਰੇ ਪਰੇ ਅਰਿ ਮਾਰੈ ਮਹੀ ਪਰ ਹਾਥ ਲਗੈ ਹਨਵੰਤ ਤਿਹਾਰੇ॥ ੪੬॥**

ਪਦ ਅਰਥ - ਮਾਰੂ=ਮਾਰੂ ਰਾਗ, ਜੰਗੀ ਧੁਨ। ਮਹੀਪ=ਰਾਜਾ। ਭਟ=ਸੂਰਮੇ। ਮਹੀ ਪਰ=ਧਰਤੀ ਉਤੇ।

ਮਾਰੂ ਜੰਗੀ ਵਾਜੇ ਵੱਜਣ ਲੱਗੇ, ਲੜਾਈ ਮਚਨ ਲੱਗੀ ਅਤੇ ਮਦ ਪੀ ਪੀ ਕੇ ਰਾਜੇ ਮਤਵਾਲੇ ਹੋ ਗਏ। ਕੋਈ ਵੀ ਭਜਦਾ ਨਹੀਂ ਸੀ ਅਤੇ ਸਭ ਸੂਰਮੇ ਢੋਲ, ਮ੍ਰਿਦੰਗ ਅਤੇ ਨਗਾਰੇ ਵਜਾ ਵਜਾ ਕੇ ਗੱਜ ਰਹੇ ਸਨ। ਸਾਰੇ ਸੂਰਮੇ ਮਾਰੋ ਮਾਰ ਪੁਕਾਰਦੇ ਹੋਏ ਨੰਗੇ ਹਥਿਆਰ ਲੈ ਕੇ ਆ ਗਏ। ਜਿਹੜੇ ਵੀ ਵੱਡੇ ਵੱਡੇ ਸੂਰਮੇ ਹਨੂਵੰਤ ਸਿੰਘ ਦੇ ਹੱਥ ਆਏ ਉਹ ਸਾਰੇ ਮਰੇ ਹੋਏ ਧਰਤੀ ਤੇ ਪਏ ਸਨ॥ ੪੬॥

**ਸਵੈਯਾ॥ ਹਾਂਕ ਹਜਾਰ ਹਿਮਾਲਯ ਸੇ ਹਲਕਾ ਹਨਿ ਕੈ ਹਠਿ ਵਾਰ ਹਨੂੰ ਕੇ॥**
**ਹੇਰਨ ਹੇਤਿ ਮਹਾਂ ਹਵ ਮੈ ਭਟ ਲਾਲ ਹਥਿਆਰ ਹਹਾ ਕਹਿ ਟੂਟੇ॥**
**ਹਾਲ ਉਠਿਯੋ ਗਿਰਿ ਹੇਮ ਹਰੇਵ ਹੂੰ ਹੈਰਤ ਲਾਗ ਹਰਿ ਹਰਿ ਜੂ ਕੇ॥**
**ਹਾਰ ਗਿਰੇ ਬਿਨ ਹਾਰ ਰਹੇ ਅਰਿ ਹਾਥ ਲਗੇ ਅਰਿ ਹਾਸੀ ਹਨੂੰ ਕੇ॥ ੪੭॥**

ਪਦ ਅਰਥ - ਹਿਮਾਲਯ=ਹਿਮਾਲਿਆ ਪਰਬਤ। ਹਠਵਾਰ=ਹੱਠ ਵਾਲੇ। ਹਨੂੰ ਕੇ=ਹਨੂਵੰਤ ਸਿੰਘ ਦੇ ਹੱਥ ਲੱਗੇ। ਹਵ=ਘਮਸਾਣ ਯੁੱਧ। ਹਾਰ ਗਿਰੇ=ਹਾਰ ਕੇ, ਥੱਕ ਕੇ ਡਿਗ ਪਏ।

ਹਨੂਵੰਤ ਸਿਘ ਦੇ ਹੱਠੀ ਵਾਰਾਂ ਨੇ ਹਜ਼ਾਰਾਂ ਹਿਮਾਲੀਆਂ ਪਰਬਤਾਂ ਨੂੰ ਧੱਕ ਕੇ ਪਿਛੇ ਕਰ ਦਿੱਤਾ। ਮਹਾਂਯੁੱਧ ਨੂੰ ਵੇਖਣ ਆਏ ਸੂਰਮੇ ਹਥਿਆਰ ਕੱਢ ਕੇ ਕਚੀਚੀਆਂ ਵੱਟਦੇ ਟੁੱਟ ਕੇ ਪੈ ਗਏ। ਧਰਤੀ ਪਰਬਤ ਹੈਰਾਨ ਹੋ ਗਏ ਅਤੇ ਸ਼ਿਵ ਜੀ ਤੇ ਵਿਸ਼ਨੂੰ ਵੀ ਅਸਚਰਜ ਰਹਿ ਗਏ। ਜਿਹੜੇ ਵੀ ਦੁਸ਼ਮਣ ਹਨੂਵੰਤ ਸਿਘ ਦੇ ਹੱਥ ਆਏ, ਉਹ ਹਾਰ ਕੇ ਡਿੱਗ ਪਏ ਅਤੇ ਗਲਾਂ ਵਿਚ ਪਾਏ ਹਾਰਾਂ ਤੋਂ ਬਗੈਰ ਹੋ ਗਏ॥ ੪੭॥

## ਪ੍ਰਿਥ੍ਵੀ ਬਾਚ॥ ਸਵੈਯਾ॥

**ਮਧੁਕੈਟਭ ਕੇ ਮਹਿਖਾਸਰ ਕੇ ਮਨੁ ਕੇ ਨਲ ਕੇ ਚਲਤੇ ਨ ਚਲਿਯੋ ਗਉਂ॥**
**ਰਾਵਨ ਕੋ ਰਘੁ ਕੋ ਅਜੁ ਕੋ ਨਹੀਂ ਸਾਥ ਦਯੋ ਰਘੁਨਾਥ ਬਲੀ ਕਉਂ॥**
**ਸੰਗਿ ਰਹੀ ਅਬ ਲੌ ਕਹੁ ਕੌਨ ਕੇ ਸਾਚ ਕਹੋ ਅਘ ਓਘ ਦਲੀ ਸਉਂ॥**
**ਚੇਤ ਰੇ ਚੇਤ ਅਜੋ ਚਿਤ ਮੈ ਜੜ੍ਹ ਕਾਹੂੰ ਕੇ ਸੰਗ ਹਲੀ ਨ ਚਲੀ ਹਉਂ॥ ੪੮॥**

ਪਦ ਅਰਥ - ਗਉਂ=ਕਦਮ। ਅਘ=ਪਾਪ। ਨ ਚਲੀ ਹਉਂ=ਨਾਲ ਨਹੀਂ ਤੁਰੀ।

ਧਰਤੀ ਨੇ ਕਿਹਾ, "ਮੈਂ ਮਧੁਕੈਟਭ, ਮਹਿਖਾਸੁਰ, ਰਾਜਾ ਮਨੁ, ਰਾਜਾ ਨਲ ਦੇ ਨਾਲ ਇਕ ਕਦੱਮ ਵੀ ਨਹੀਂ ਚਲੀ। ਰਾਵਣ, ਰਘੂ, ਅਜ ਅਤੇ ਬਲੀ ਰਘੁਨਾਥ ਦਾ ਵੀ ਸਾਥ ਨਹੀਂ ਦਿੱਤਾ। ਸੱਚ ਦੱਸ ਰਹੀ ਹਾਂ ਕਿ ਮੈਂ ਕਿਸ ਪਾਪਾਂ ਦੇ ਢੇਰ ਨੂੰ ਨਾਸ ਕਰਨ ਵਾਲੇ ਦੇ ਨਾਲ ਗਈ ਹਾਂ। ਹੇ ਮੂਰਖ ! ਤੂੰ ਸਾਵਧਾਨ ਹੋ ਜਾ, ਭਲਾ ਮੈਂ ਅਜ ਤਕ ਕਿਸੇ ਦੇ ਨਾਲ ਗਈ ਹਾਂ॥ ੪੮॥

## ਕਬਿਯੋ ਬਾਚ॥ ਸਵੈਯਾ॥

**ਕਾਗਜ ਦੀਪ ਸਭੈ ਕਰਿ ਹੌਂ ਅਰੁ ਸਾਤ ਮਹਾਰਣ ਕੀ ਮਸੁ ਕੈ ਹੋਂ॥**
**ਕਾਟ ਬਨਾਸਪਤੀ ਸਿਗਰੀ ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੋਂ॥**
**ਸਾਰਸ੍ਵਤੀ ਬਕਤਾ ਕਰਕੈ ਜੁਗ ਚਾਰਿ ਗਨੇਸ਼ ਕੇ ਹਾਥ ਲਿਖੈ ਹੋਂ॥**
**ਕੋਟ ਕਬਿੱਤਨ ਜੌ ਕਰਿ ਹੌਂ ਤੁਮ ਕੌਂ ਨ ਤਊ ਪ੍ਰਭ ਨੈਕ ਰਿਝੈ ਹੌਂ॥ ੪੯॥**

ਪਦ ਅਰਥ - ਦੀਪ=ਮਹਾਂਦੀਪ। ਮਹਾਂਰਣ=ਮਹਾਂਸਾਗਰ। ਮਸੁ=ਸਿਆਹੀ ਬਣਾ ਲਵਾਂ। ਲੇਖਨ=ਕਲਮ। ਸਾਰਸ੍ਵਤੀ=ਵਿਦਿਆ ਦੀ ਦੇਵੀ। ਨੈਕ=ਰਤਾ ਭਰ ਵੀ ਖੁਸ਼ ਨਹੀਂ ਕਰ ਸਕਦਾ।

ਕਵੀ ਜੀ ਕਹਿੰਦੇ ਹਨ, "ਹੇ ਵਾਹਿਗੁਰੂ! ਬੇਸ਼ਕ ਮੈਂ ਸਾਰੇ ਮਹਾਂਦੀਪਾਂ ਨੂੰ ਕਾਗਜ਼ ਬਣਾ ਲਵਾਂ ਅਤੇ ਸਤਾਂ ਸਮੁੰਦਰਾਂ ਦੀ ਸਿਆਹੀ ਬਣਾ ਲਵਾਂ, ਧਰਤੀ ਦੀ ਸਾਰੀ ਬਨਾਸਪਤੀ ਨੂੰ ਕੱਟ ਕੇ ਕਲਮ ਬਣਾ ਲਵਾਂ, ਸਰਸਵਤੀ ਨੂੰ ਵਕਤਾ ਬਣਾ ਕੇ, ਚਾਰ ਜੁਗਾਂ ਤਕ ਗਣੇਸ਼ ਦੇ ਹਥਾਂ ਨਾਲ ਲਿਖਵਾਉਂਦਾ ਰਹਾਂ ਅਤੇ ਕਰੋੜਾਂ ਕਬਿੱਤਾਂ ਦੀ ਰਚਨਾਂ ਕਰਾਂ ਤਾਂ ਫਿਰ ਵੀ ਮੈਂ ਤੈਨੂੰ ਇਕ ਰਤਾ ਭਰ ਵੀ ਖੁਸ਼ ਨਹੀਂ ਕਰ ਸਕਦਾ॥ ੪੯॥

## ਮਾਝ ਪਾਤਿਸ਼ਾਹੀ ੧੦ ॥

## ਲੱਖੀ ਜੰਗਲ ਖਾਲਸਾ ਦੀਦਾਰ ਆਇ ਲਗਾ ਤਬ ਉਚਾਰ ਹੋਇਆ

**ਲੱਖੀ ਜੰਗਲਿ ਖਾਲਸਾ ਆਇ ਦੀਦਾਰੁ ਕੀਤੋਨੇ॥**
**ਸੁਣ ਕੈ ਸੱਦੁ ਮਾਹੀ ਦਾ ਮੇਹੀਂ ਪਾਣੀ ਘਾਹੁ ਮੁਤੋ ਨੇ॥**
**ਕਿਸੇ ਨਾਲ ਨ ਰਲਿਆ ਕਾਈ ਕੋਈ ਜੁ ਸ਼ੌਕ ਪਯੋ ਨੇ॥**
**ਗਇਆ ਫਿਰਾਕੁ ਮਿਲਿਆ ਮਿੱਤੁ ਮਾਹੀ ਤਾਹੀਂ ਸ਼ੁਕਰ ਕੀਤੋ ਨੇ॥ ੫੦॥**

ਪਦ ਅਰਥ - ਲੱਖੀ ਜੰਗਲ=ਅਫਗਾਨ ਰਾਜ ਸਮੇਂ ਦੀਪਾਲ ਪੁਰ ਦਾ ਪੂਰਬੀ ਭਾਗ ਇਕ ਵੱਡਾ ਜੰਗਲ ਸੀ। ਇਹ ਇਲਾਕਾ ਸਤਲੁਜ ਬਿਆਸ ਦਰਿਆ ਤੋ ਲੈ ਕੇ ਸਾਹਬੋ ਕੀ ਤਲਵੰਡੀ ਤਕ ਪੱਸਰਿਆ ਹੋਇਆ ਸੀ। ਇਸ ਦਾ ਦੱਖਣੀ ਪਾਸਾ ਬੀਕਾਨੇਰ ਰਿਆਸਤ ਨਾਲ ਜਾ ਜੁੜਦਾ ਸੀ ਅਤੇ ਉੱਤਰੀ ਇਲਾਕਾ ਤਿਹਾੜੇ ਤਾਲੁਕੇ ਨਾਲ ਜਾ ਮਿਲਦਾ ਸੀ।

ਸਦ=ਸੱਦਾ, ਸੰਦੇਸ਼ਾ, ਬੁਲਾਵਾ। ਮਾਹੀ=ਮਝਾਂ ਦਾ ਰਖਵਾਲਾ ਭਾਵ ਗੁਰੂ ਜੀ। ਮੇਹੀਂ=ਮਝਾਂ, ਗੁਰੂ ਦੇ ਪਿਆਰੇ ਸਿੰਘ। ਪਾਣ ਘਾਹੁ ਮੁੱਤੋਨੇ=ਪਾਣੀ ਪੀਣਾ ਤੇ ਘਾਹ ਖਾਣਾ ਛੱਡ ਦਿੱਤਾ। ਭਾਵ ਘਰੋਗੀ ਕੰਮ ਕਾਜ ਛੱਡ ਦਿੱਤੇ ਅਤੇ ਗੁਰੂ ਦੇ ਦਰਸ਼ਨ ਕਰਨ ਦੀ ਤਿਆਰੀਆਂ ਅਰੰਭ ਦਿਤੀਆਂ। ਫਿਰਾਕੁ=ਵਿਛੋੜਾ।

ਲੱਖੀ ਜੰਗਲ ਵਿਚ ਜਦ ਖਾਲਸਾ ਦਰਸ਼ਨਾਂ ਲਈ ਆਇਆ ਤਦ ਉਚਾਰਨ ਕੀਤਾ। ਲੱਖੀ ਜੰਗਲ ਵਿਚ ਖਾਲਸੇ ਨੇ ਆਕੇ ਦਰਸ਼ਨ ਕੀਤੇ। ਪ੍ਰੀਤਮ ਦਾ ਬੁਲਾਵਾ ਸੁਣ ਕੇ ਮਝਾਂ ਨੇ ਖਾਣਾ ਪੀਣਾ ਛੱਡ ਦਿੱਤਾ। ਉਨ੍ਹਾਂ ਨੂੰ ਐਸਾ ਸ਼ੌਕ ਜਾਗਿਆ ਕਿ ਕੋਈ ਕਿਸੇ ਦੇ ਨਾਲ ਨਹੀਂ ਮਿਲ ਰਹੀ ਸੀ। ਉਹ ਮਾਹੀ ਨੂੰ ਮਿਲ ਪਈਆਂ ਤਾਂ ਉਹਨਾਂ ਦਾ ਵਿਛੋੜੇ ਦਾ ਦੁੱਖ ਮਿਟ ਗਿਆ ਅਤੇ ਉਨ੍ਹਾਂ ਨੇ ਪ੍ਰਭੂ ਦਾ ਲੱਖ ਲੱਖ ਸ਼ੁਕਰ ਕੀਤਾ॥ ੫੦॥

## (ਸਿੱਖੀ ਰਹਿਤ)

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦ ॥

**ਨਿਸ਼ਾਨੇ ਸਿਖੀ ਈਂ ਹਰੂਫ ਪੰਜ ਕਾਫ ॥ ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ ॥**
**ਕੜਾ ਕਾਰਦੋ ਕੱਛ ਕੰਘਾ ਬਿਦਾਂ॥ ਬਿਲਾ ਕੇਸ ਹੇਚ ਅਸਤ ਜੁਮਲਹ ਨਿਸ਼ਾਂ॥**

**ਹਰਫ ਹਾਇ ਕਾਤ ਅਸਤ ਈਂ ਪੰਜ ਕਾਫ॥ ਬਿ ਦਾਨੰਦ ਬਾਵਰ ਨ ਗੋਯਮ ਖਿਲਾਫ਼॥**
**ਹੁੱਕਾ ਹਜਾਮਤ ਹਲਾਲੋ ਹਰਾਮ॥ ਬਾਚੀਸ਼ੇ ਹਿਨਾਂ ਕਰਦਰੂ ਸਜਾਹ ਫਾਮ॥ ੫੧॥ ੧॥**

ਸਿੱਖੀ ਦੇ ਚਿੰਨ, ਪੰਜ ਕੱਕੇ ਹਨ, ਇਨ੍ਹਾਂ ਪੰਜਾਂ ਚਿੰਨ੍ਹਾਂ ਦੀ ਪਾਲਣਾ ਕਰਨ ਦੇ ਸਬੰਧ ਵਿਚ ਕਿਸੇ ਪ੍ਰਕਾਰ ਦੀ ਭੁਲ ਮੁਆਫ ਨਹੀਂ ਕੀਤੀ ਜਾ ਸਕਦੀ। ਇਹ ਜਾਣ ਲਵੋ ਕਿ ਕੜਾ, ਕਿਰਪਾਨ, ਕੱਛ, ਕੰਘਾ ਅਤੇ ਕੇਸਾ ਤੋਂ ਬਿਨਾਂ ਹੋਰ ਸਾਰੇ ਚਿੰਨ੍ਹ ਵਿਅਰਥ ਹਨ। ਪੰਜ ਕੱਕੇ ਜਿਹੜੇ ਮੈਂ ਉਪਰ ਦੱਸੇ ਹਨ, ਉਹ ਬਹੁਤ ਮਹੱਤਵਪੂਰਣ ਹਨ। ਜੋ ਮੈਂ ਉਪਰ ਕਿਹਾ ਹੈ, ਉਹ ਪ੍ਰਵਾਨਿਤ ਵਿਸ਼ਵਾਸ਼ ਦੇ ਉਲਟ ਨਹੀਂ ਹੈ। ਹੁੱਕਾ, ਹਜ਼ਾਮਤ, ਹਲਾਲ ਅਤੇ ਹਰਾਮ ਸਿੱਖ ਧਰਮ ਵਿਚ ਪ੍ਰਵਾਨ ਨਹੀਂ ਹਨ। ਮਹਿੰਦੀ ਨਾਲ ਵਾਲ ਰੰਗਣਾ ਮਾਨੋਂ ਆਪਣੇ ਆਪ ਮੂੰਹ ਕਾਲਾ ਕਰਨ ਦੇ ਬਰਾਬਰ ਹੈ॥ ੫੧॥ ੧॥

**ਇਤਿ ਸ੍ਰੀ ਅਸਫੋਟਕ ਕਬਿੱਤ ਸਮਾਪਤਮ॥ ੫੧॥ ੧॥**

**ਸ੍ਰੀ ਅਸਫੋਟਕ ਕਬਿੱਤ ਸਮਾਪਤ॥ ੫੧॥ ੧॥**

# *ਜਿਲਦ ਪੰਜਵੀਂ ਸਮਾਪਤ*





